ਸੰਪ੍ਰਦਾਈ ਟੀਕਾ

ਆਦਿ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਅਮੀਰ ਭੰਡਾਰ

(ਸੈਂਚੀ ਪਹਿਲੀ)


-ਟੀਕਾਕਾਰ-

ਸੰਤ ਕਿਰਪਾਲ ਸਿੰਘ ਜੀ





ਪ੍ਰਕਾਸ਼ਕ :

ਭਾ. ਚਤਰ ਸਿੰਘ ਜੀਵਨ ਸਿੰਘ

ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ




੧ੳ ਸਤਿਗੁਰ ਪ੍ਰਸਾਦਿ॥

"ਗੁਹਜ ਰਤਨ ਵਿਚਿ ਲੁਕਿ ਰਹੇ, ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥"

## ਸੰਪ੍ਰਦਾਈ ਟੀਕਾ

# ਸ੍ਰੀ ਅਮੀਰ ਭੰਡਾਰ

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ

## ਸੈਂਚੀ ਪਹਿਲੀ

ਜਿਸ ਵਿਚ- ਸ੍ਰੀ ਜਪੁਜੀ ਸਾਹਿਬ, ਰਹਰਾਸਿ ਸਾਹਿਬ, ਕੀਰਤਨ ਸੋਹਿਲਾ, ੧੨੧ ਸਾਖੀਆਂ, ਉਥਾਨਕਾਂ, ਪ੍ਰਮਾਣਾਂ ਦੇ ਸਹਿਤ ਵਿਸਥਾਰ ਪੂਰਬਕ ਟੀਕਾ ਹੈ।


ਟੀਕਾਕਾਰ:

*ਸ੍ਰੀ ਮਾਨ, ਪਰਮ ਪੂਜਯ, ਵਿਦਿਆ ਮਾਰਤੰਡ, ੧੦੮ ਬ੍ਰਹਮ ਗਿਆਨੀ*

**ਸੰਤ ਅਮੀਰ ਸਿੰਘ ਜੀ**

*ਦੇ ਪਰਮ ਸ਼ਿਸ਼*

**ਕ੍ਰਿਪਾਲ ਸਿੰਘ (ਗਿਆਨੀ)**



ਪ੍ਰਕਾਸ਼ਕ:



**ਭਾ: ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ।

ਟੀਕਾਕਾਰ- ਕ੍ਰਿਪਾਲ ਸਿੰਘ (ਗਿਆਨੀ)

ਡੇਰਾ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ
ਨਿਮਕ ਮੰਡੀ, ਬਜ਼ਾਰ ਸੱਤੋ ਵਾਲਾ, ਅੰਮ੍ਰਿਤਸਰ।

ਅਜਿਹੀ ਕਰਨੀ ਵਾਲੇ, ਨਾਮ ਰਸੀਏ, ਮਹਾਂ ਪੁਰਸ਼, ਸ੍ਰੀ ਮਾਨ ੧੦੮ ਮਹੰਤ ਬਾਬਾ ਉੱਤਮ ਸਿੰਘ ਜੀ ਮਹਾਰਾਜ ਹੋਰਾਂ ਦੀ ਅਪਾਰ ਕਿਰਪਾ ਨਾਲ ਇਹ ਡੇਰਾ ੧੯੪੫ ਬਿਕ੍ਰਮੀ ਤੋਂ ਚੜ੍ਹਦੀਆਂ ਕਲਾਂ ਵਿਚ ਜਾ ਰਿਹਾ ਹੈ।

ISBN : 81-7601-165-7
ISBN : 81-7601-104-5 (ਸੈੱਟ ਦਸ ਭਾਗ)

ਐਡੀਸ਼ਨਾਂ ਦਾ ਵੇਰਵਾ :-

(1100) ਪਹਿਲੀ ਵਾਰ : ਜਨਵਰੀ 1961
(1000) ਤੇਰ੍ਹਵੀਂ ਵਾਰ : ਜਨਵਰੀ 2004
(1000) ਚੌਂਦ੍ਹਵੀਂ ਵਾਰ : ਮਾਰਚ 2005

ਭੇਟਾ : 180-00

ਪ੍ਰਕਾਸ਼ਕ :-

**ਭਾ: ਚਤਰ ਸਿੰਘ ਜੀਵਨ ਸਿੰਘ**




ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)।
ਟੈਲੀ-ਫੈਕਸ : (0183) 2542346, 2547974, 2557973
E-mail : csjs@vsnl.com, csjsexport@vsnl.com
Website : www.csjs.com



(Printed in India)

ਪ੍ਰਿੰਟਰ : ਜੀਵਨ ਪ੍ਰਿੰਟਰਜ਼, 312 ਈਸਟ ਮੋਹਨ ਨਗਰ, ਅੰਮ੍ਰਿਤਸਰ। ਫੋਨ : 0183-2705003, 3094012

ੴ ਸਤਿਗੁਰ ਪ੍ਰਸਾਦਿ॥

"ਗੁਰ ਕੀ ਬਾਣੀ ਸਿਉ ਰੰਗੁ ਲਾਇ॥ ਗੁਰੁ ਕਿਰਪਾਲੁ ਹੋਇ ਦੁਖੁ ਜਾਇ॥"

# ਸੰਪ੍ਰਦਾਈ ਅਰਥਾਂ ਦੀ ਸੈਂਚੀ ਪਹਿਲੀ

# ਸ੍ਰੀ ਜਪੁਜੀ ਸਾਹਿਬ, ਰਹਰਾਸਿ ਸਾਹਿਬ ਅਤੇ ਕੀਰਤਨ ਸੋਹਿਲਾ ਸਟੀਕ ਦਾ

## ਤਤਕਰਾ

# ਸਾਖੀਆਂ ਦਾ ਤਤਕਰਾ

**ਸਾਖੀਆਂ ਦਾ ਕੁਲ ਜੋੜ ੧੨੧**

ਇਸ ਗ੍ਰੰਥ ਦੇ ਟੀਕਾਕਾਰ -

# ਸੰਤ ਗਿਆਨੀ ਕਿਰਪਾਲ ਸਿੰਘ ਜੀ



ਡੇਰਾ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ
ਨਿਮਕ ਮੰਡੀ, ਬਜ਼ਾਰ ਸੱਤੋ ਵਾਲਾ, ਅੰਮ੍ਰਿਤਸਰ

ਪ੍ਰਕਾਸ਼ਕ:- ਭਾ. ਚਤਰ ਸਿੰਘ ਜੀਵਨ ਸਿੰਘ ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ੴ ਸਤਿਗੁਰ ਪ੍ਰਸਾਦਿ॥

## ਸ੍ਰੀ ਮਾਨ ੧੦੮

# ਮਹੰਤ ਬਾਬਾ ਉਤਮ ਸਿੰਘ ਜੀ

## ਦਾ

## ਸੰਖੇਪ ਜੀਵਨ ਚਰਿੱਤ੍ਰ

ਆਪ ਜੀ ਦਾ ਪਵਿੱਤ੍ਰ ਜਨਮ ਖ਼ਾਸ ਮਿੱਠਾ ਟਿਵਾਣਾ [ਜ਼ਿਲਾ ਸਰਗੋਧਾ] ਵਿਖੇ ਪਿਤਾ ਸਰਦਾਰ ਗਿਆਨ ਸਿੰਘ ਜੀ ਤੇ ਮਾਤਾ ਸਤ ਭਰਾਈ ਦੇ ਘਰ, ਬਿਕ੍ਰਮੀ ਸੰਮਤ ੧੯੦੭ ਨੂੰ ਹੋਇਆ।

ਜਦ ਆਪ ਜੀ ੪ ਸਾਲ ਦੀ ਅਵਸਥਾ ਦੇ ਹੋਏ ਤਾਂ ਦੇਵਨੇਤ ਅਨੁਸਾਰ ਸਰੀਰ ਨੂੰ ਕੋਈ ਐਸਾ ਰੋਗ ਪੈਦਾ ਹੋ ਗਿਆ, ਜੋ ਮਾਤਾ ਪਿਤਾ ਨੇ ਬਹੁਤ ਜਤਨ ਪੂਰਬਕ ਇਲਾਜ ਭੀ ਕਰਵਾਏ, ਪ੍ਰੰਤੂ ਸਰੀਰ ਅਰੋਗ ਹੋਣ ਵਿਚ ਨਾ ਆਇਆ ਤੇ ਡਾਕਟਰਾਂ ਤਥਾ ਹਕੀਮਾਂ ਨੇ ਭੀ ਨਿਰਾਸਤਾ ਹੀ ਪ੍ਰਗਟ ਕੀਤੀ। ਆਖਿਰਕਾਰ ਮਾਤਾ ਪਿਤਾ ਨੇ ਵਿਚਾਰ ਕੀਤੀ ਕਿ ਹੁਣ ਬੱਚਾ ਬਹੁਤ ਬੀਮਾਰ ਹੋ ਗਿਆ ਹੈ, ਦਵਾਈ ਵੀ ਕੋਈ ਨਹੀਂ ਲੱਗਦੀ ਕੀ ਜਤਨ ਕੀਤਾ ਜਾਏ, ਇਨ੍ਹਾਂ ਫ਼ਿਕਰਾਂ ਦੇ ਵਿਚ ਰਾਤ ਦਿਨ ਬਤੀਤ ਹੋ ਰਹੇ ਸਨ।

ਇਸ ਪ੍ਰਕਾਰ ਚਿੰਤਾਂ ਵਿਚ ਕਿਤਨਾ ਸਮਾਂ ਬਤੀਤ ਹੋ ਗਿਆ ਤਾਂ ਇਕ ਦਿਨ ਆਪਸ ਵਿਚ ਕਹਿਣ ਲੱਗੇ ਕਿ ਸੰਤ ਮਹਾਤਮਾਂ ਦਿਆਲੂ ਤੇ ਕ੍ਰਿਪਾਲੂ ਹੁੰਦੇ ਹਨ, ਮਹਾਤਮਾਂ ਦੇ ਪਾਸ ਲੈ ਚਲੀਏ [ਉਥੇ ਮਿੱਠੇ ਟਿਵਾਣੇ ਮਹਾਂ ਪੁਰਸ਼ ਰਹਿੰਦੇ ਹਨ। ਜਿਨ੍ਹਾਂ ਦਾ ਪਵਿੱਤ੍ਰ ਨਾਮ ਸ੍ਰੀਮਾਨ ੧੦੮ ਮਹੰਤ ਹਰੀ ਸਿੰਘ ਜੀ ਸੀ।]*

ਇਸ ਪ੍ਰਕਾਰ ਵਿਚਾਰ ਕਰਕੇ ਮਹਾਂ ਪੁਰਸ਼ਾਂ ਦੇ ਪਾਸ ਬੱਚੇ ਨੂੰ ਨਾਲ ਲੈ ਕੇ ਆਏ, ਆ ਕੇ ਬੱਚੇ ਨੂੰ ਸੰਤਾਂ ਦੇ ਚਰਨਾਂ ਪਰ ਪਾ ਦਿੱਤਾ, ਨਮਸ਼ਕਾਰ ਕਰਕੇ ਬੇਨਤੀ ਕੀਤੀ,"ਗਰੀਬ ਨਿਵਾਜ਼ ਜੀ! ਇਹ ਬੱਚਾ ਆਪ ਜੀ ਦਾ ਬਖਸ਼ਿਆ ਹੋਇਆ ਹੈ, ਸਰੀਰਕ ਰੋਗ ਕਰਕੇ ਗ੍ਰਸਿਆ ਗਿਆ ਹੈ, ਬਹੁਤ ਇਲਾਜ ਕੀਤੇ ਹਨ ਰੋਗ ਦੂਰ ਨਹੀਂ ਹੁੰਦਾ, ਆਪ ਕਿਰਪਾ ਦ੍ਰਿਸ਼ਟੀ ਕਰਕੇ ਇਸ ਬੱਚੇ ਦਾ ਦੁੱਖ ਦੂਰ ਕਰੋ, ਜਿਸ ਕਰਕੇ ਅਸੀਂ ਸੁਖੀ ਹੋ ਜਾਈਏ।" ਉਸ ਵਕਤ ਕਹਿਣੀ ਦੇ ਸੂਰੇ ਤੇ ਬਚਨ ਦੇ ਪੂਰੇ—

**"ਸੂਰਬੀਰ ਬਚਨ ਕੇ ਬਲੀ॥ ਕਉਲਾ ਬਪੁਰੀ ਸੰਤੀ ਛਲੀ॥੩॥"** [ਪੰਨਾ ੩੯੨]

ਮਹਾਂ ਪੁਰਖਾਂ ਨੇ ਬਚਨ ਕੀਤਾ, "ਕਿ ਇਸ ਬੱਚੇ ਨੂੰ ਇਥੇ ਟਿਕਾਣੇ ਤੇ ਛੱਡ ਦਿਓ, ਸਾਧ ਸੰਗਤ ਦੀ ਸੇਵਾ ਕਰਕੇ ਰਾਜ਼ੀ ਹੋ ਜਾਏਗਾ। ਭਾਵ ਸਾਨੂੰ ਦੇ ਦਿਓ, ਤਾਂ ਅਰੋਗ ਹੋ ਜਾਏਗਾ, ਪਰ ਜੇ ਘਰ ਰਹੇਗਾ ਤਾਂ ਦੁਖੀ ਰਹੇਗਾ।"

*ਇਹ ਮਹਾਤਮਾ ਬਾਬਾ ਘਨੱਈਆ ਸਾਹਿਬ ਜੀ ਦੀ ਸੰਪ੍ਰਦਾ 'ਚੋਂ ਸੱਤਵੀਂ ਜਗਾ ਪਰ ਸਨ।

ਇਸ ਪ੍ਰਕਾਰ ਮਹਾਂ ਪੁਰਸ਼ਾਂ ਦੇ ਪਵਿਤ੍ਰ ਮੁਖਾਰਬਿੰਦ ਤੋਂ ਬਚਨ ਸੁਣ ਕੇ ਮਾਤਾ ਪਿਤਾ ਨੇ ਬੇਨਤੀ ਕੀਤੀ "ਕਿ ਹੇ ਗਰੀਬ ਨਿਵਾਜ਼! ਇਸ ਬਾਲਕ ਨੂੰ ਫਿਰ ਆਪਣੇ ਚਰਨਾਂ ਵਿਚ ਹੀ ਰੱਖੋ, ਜਿਸ ਕਰ ਕੇ ਇਸ ਨੂੰ ਸੁਖ ਹੋਵੇ ਤੇ ਅਸੀਂ ਵੀ ਸੁਖੀ ਹੋਈਏ।"

ਇਸ ਪ੍ਰਕਾਰ ਸ੍ਰੀ ਮਾਨ ਬਾਬਾ ਉਤਮ ਸਿੰਘ ਜੀ ਮਹਾਂ ਪੁਰਸ਼ਾਂ ਦੇ ਅਸਥਾਨ ਤੇ ਮਿੱਠੇ ਟਿਵਾਣੇ ਆਏ ਤਾਂ ਉਸ ਵਕਤ ਮਹਾਂ ਪੁਰਸ਼ਾਂ ਨੇ ਕਛਹਿਰਾ ਭੀ ਓਸੇ ਟਿਕਾਣੇ ਤੇ ਹੀ ਪਵਾਇਆ ਤੇ ਮਿਹਰ ਦੀ ਦ੍ਰਿਸ਼ਟੀ ਕਰਕੇ ਸਾਰੇ ਰੋਗ ਦੂਰ ਕਰ ਦਿੱਤੇ। ਯਥਾ—

*"ਦੂਖ ਦੂਰਿ ਕਰਨ ਜੀਅ ਕੇ ਦਾਤਾਰਾ॥"* [ਪੰਨਾ ੩੯੩]

ਅਰੋਗਤਾ ਪ੍ਰਾਪਤ ਕਰਕੇ ਸੰਤਾਂ ਨੇ ਨਿਤਾਪ੍ਰਤੀ ਦਾ ਨੇਮ ਬਣਾ ਲਿਆ ਕਿ ਲੰਗਰ ਦਾ ਜਲ ਭਰਨਾ, ਆਏ ਗਏ ਸੰਤ, ਸਾਧ ਅਭਯਾਗਤ ਦੀ ਸੇਵਾ ਕਰਨੀ, ਬਸਤ੍ਰ ਧੋਣੇ, ਭਾਂਡੇ ਮਾਂਜਣੇ, ਲੰਗਰ ਤਿਆਰ ਕਰਨਾ,ਅਤੇ ਬਾਕੀ ਦੇ ਸਮੇਂ ਵਿਚ ਗੁਰਮੁਖੀ ਪੜ੍ਹਨੀ। ਇਸ ਤਰ੍ਹਾਂ ਕਰਦਿਆਂ ਕਰਦਿਆਂ ਸ੍ਰੀ ਜਪੁਜੀ ਸਾਹਿਬ; ਸ਼ਬਦ ਹਜ਼ਾਰੇ, ਰਹਰਾਸਿ, ਕੀਰਤਨ ਸੋਹਿਲਾ, ਅਨੰਦੁ ਸਾਹਿਬ, ਸ੍ਰੀ ਸੁਖਮਨੀ ਸਾਹਿਬ ਅਤੇ ਆਸਾ ਜੀ ਦੀ ਵਾਰ ਆਦਿ ਸਭ ਬਾਣੀਆਂ ਕੰਠ ਕਰ ਲਈਆਂ।

ਸੰਧਯਾ ਨੂੰ ਰੋਜ਼ਾਨਾ ਰਹਰਾਸਿ ਸਾਹਿਬ ਜੀ ਦਾ ਪਾਠ ਕਰਦੇ ਸਨ, ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਰੋਜ਼ਾਨਾ ਪ੍ਰਸ਼ਾਦ ਤਿਆਰ ਕਰਕੇ ਲਿਆਉਂਦੇ ਸਨ।

ਇਉਂ ਸੰਗਤ ਦੀ ਸੇਵਾ ਕਮਾਉਂਦਿਆਂ ਤੇ ਮਹਾਂ ਪੁਰਸ਼ਾਂ ਦੀਆਂ ਖੁਸ਼ੀਆਂ ਪ੍ਰਾਪਤ ਕਰਦਿਆਂ ਨੂੰ ਕਈ ਸਾਲ ਹੋ ਗਏ, ਉਸ ਸਮੇਂ ਆਪ ਜੀ ਦੀ ਅਵਸਥਾ ਸੋਲਾਂ ਸਾਲਾਂ ਦੀ ਸੀ।

ਇਸੇ ਸਮੇਂ ਵਿਚਰਦੇ ਵਿਚਰਦੇ ਸ੍ਰੀ ਮਾਨ ਮਹੰਤ ਭਾਈ ਜਵਾਹਰ ਸਿੰਘ ਜੀ ਗੰਧਰਬ ਰਾਗੀ ਮਿੱਠੇ ਟਿਵਾਣੇ ਜਾ ਪਹੁੰਚੇ, ਇਨ੍ਹਾਂ ਦਾ ਇਹ ਨਿਯਮ ਸੀ ਕਿ ਜਿਥੇ ਵੀ ਜਾਣਾ ਓਥੇ ਅੰਮ੍ਰਿਤ ਵੇਲੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਅਤੇ ਸ਼ਾਮ ਦੀ ਚੌਂਕੀ ਜ਼ਰੂਰ ਕਰਦੇ ਹੁੰਦੇ ਸਨ। ਇਥੇ ਆਪ ੨੨ ਦਿਨ ਠਹਿਰ ਕੇ ਬਿਨਾਂ ਨਾਗਾ ਦੋਨੋਂ ਵੇਲੇ ਕੀਰਤਨ ਕਰਦੇ ਰਹੇ। ਇਨ੍ਹਾਂ ਦੇ ਮਨੋਹਰ ਰਸ ਭਰੇ ਕੀਰਤਨ ਦਾ ਆਨੰਦ ਮਾਣਦੇ ਹੋਇਆਂ ਸ੍ਰੀ ਮਾਨ ਸੰਤ ਹਰੀ ਸਿੰਘ ਜੀ ਨੇ ਇਨ੍ਹਾਂ ਪਾਸ ਪ੍ਰਾਰਥਨਾ ਕੀਤੀ ਕਿ ਤੁਸੀਂ ਇਸ ਬਾਲਕੇ ਉਤਮ ਸਿੰਘ ਨੂੰ ਆਪਣੇ ਨਾਲ ਰੱਖੋ ਤੇ ਇਸ ਅਗੰਮੀ ਕੀਰਤਨ ਦਾ ਢੰਗ ਸਿਖਾਓ, ਆਪ ਜੀ ਦੀ ਬੜੀ ਹੀ ਕ੍ਰਿਪਾਲਤਾ ਹੋਵੇਗੀ।

ਸੰਤ ਜੀ ਨੇ ਇਸ ਪ੍ਰਾਰਥਨਾ ਨੂੰ ਬੜੀ ਖੁਸ਼ੀ ਨਾਲ ਸ੍ਵੀਕਾਰ ਕਰ ਲਿਆ, ਉਪ੍ਰੰਤ ਕੁਝ ਦਿਨ ਰਹਿ ਕੇ ਜਦ ਸ੍ਰੀ ਮਾਨ ਸੰਤ ਜਵਾਹਰ ਸਿੰਘ ਜੀ ਵਿਦਾ ਹੋਣ ਲਈ ਤਿਆਰ ਹੋਏ ਤਾਂ ਸ੍ਰੀ ਮਾਨ ਸੰਤ ਹਰੀ ਸਿੰਘ ਜੀ ਸਤਿਕਾਰ ਵਜੋਂ ਇਨ੍ਹਾਂ ਦੇ ਨਾਲ ਕੁਝ ਕੁ ਦੂਰ ਤਕ ਆਏ ਅਤੇ ਰਸਤੇ ਵਿਚ ਸੰਤ ਉਤਮ ਸਿੰਘ ਜੀ ਨੂੰ ਸਿੱਖਯਾ ਦੇਂਦੇ ਆਏ ਕਿ ਆਪਣੇ ਬਜ਼ੁਰਗਾਂ ਦੀ ਸੇਵਾ ਕਰਨੀ, ਆਦਰ ਸਤਿਕਾਰ ਵਿਚ ਕਮੀ ਨਾ ਔਣ ਦੇਣੀ ਅਤੇ ਅੱਜ ਤੋਂ ਇਨ੍ਹਾਂ ਨੂੰ ਹੀ ਆਪਣਾ ਗੁਰਦੇਵ ਜਾਨਣਾ। ਇਸੇ ਵਿਚ ਸਾਰੀਆਂ ਮਨੋ ਕਾਮਨਾਂ ਪੂਰਨ ਹੋਣਗੀਆਂ।

ਯਥਾ— *"ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥"* [ਪੰਨਾ ੬੪੪]

ਉਸੇ ਸਮੇਂ ਇਕ ਸੰਤ, ਮਹੰਤ ਹਰੀ ਸਿੰਘ ਜੀ ਨੂੰ ਅੱਗੋਂ ਮਿਲਿਆ ਜੋ ਉਸੇ ਨਗਰ ਵਿਖੇ ਕਿਸੇ ਹੋਰ ਡੇਰੇ ਵਿਚ ਰਹਿੰਦਾ ਸੀ, ਪੁਛਣ ਲੱਗਾ, "ਆਪ ਇਸ ਬਾਲਕੇ ਨੂੰ ਕਿਧਰ ਲਿਜਾ ਰਹੇ ਰਹੋ?" ਸੰਤ ਹਰੀ ਸਿੰਘ ਜੀ ਨੇ ਉਤਰ ਦਿੱਤਾ, "ਕਿ ਇਨ੍ਹਾਂ ਮਹਾਤਮਾਂ ਨਾਲ ਭੇਜ ਰਹੇ ਹਾਂ, ਕੋਈ ਗੁਣ ਸਿੱਖ ਜਾਵੇਗਾ; ਰਾਗ ਵਿਦਿਆ ਦਾ ਸ਼ੋਕ ਹੈ, ਅੱਗੇ ਸੰਗਤਾਂ ਨੂੰ ਸਿਖਾਵੇਗਾ ਅਤੇ ਆਪ ਹਰੀ ਜਸ ਕਰੇਗਾ।" ਤਾਂ ਉਸ ਸੰਤ ਨੇ ਕਿਹਾ, "ਜੇ ਮਹਾਰਾਜ ਇਹ ਕੋਈ ਗੁਣ ਸਿੱਖ ਗਿਆ ਤਾਂ ਫੇਰ ਤੁਹਾਡੇ ਜੋਗਾ ਨਹੀਂ ਰਹੇਗਾ ਖੰਭ ਲੱਗ ਜਾਣਗੇ ਤੇ ਵਿਗੜ ਜਾਵੇਗਾ।" ਸੰਤਾਂ ਕਿਹਾ, "ਜੇਕਰ ਸਾਡੇ ਕੰਮ ਜੋਗਾ ਨਹੀਂ ਰਹੇਗਾ ਤਾਂ ਆਪਣੇ ਜੋਗਾ ਤਾਂ ਹੋ ਜਾਵੇਗਾ, ਸੰਤਾਂ ਦੇ ਸੰਗ ਦਾ ਵਿਗੜਿਆ ਚੰਗਾ ਹੀ ਹੁੰਦਾ ਹੈ।"

*ਯਥਾ— "ਗੰਗਾ ਕੇ ਸੰਗ ਸਲਿਤਾ ਬਿਗਰੀ॥ ਸੋ ਸਲਿਤਾ ਗੰਗਾ ਹੋਇ ਨਿਬਰੀ॥ ੧॥*
*ਬਿਗਰਿਓ ਕਬੀਰਾ ਰਾਮ ਦੁਹਾਈ॥ ਸਾਚੁ ਭਇਓ ਅਨ ਕਤਹਿ ਨ ਜਾਈ॥ ੧॥ ਰਹਾਉ॥*
*ਚੰਦਨ ਕੈ ਸੰਗਿ ਤਰਵਰੁ ਬਿਗਰਿਓ॥ ਸੋ ਤਰਵਰੁ ਚੰਦਨੁ ਹੋਇ ਨਿਬਰਿਓ॥ ੨॥*
*ਪਾਰਸ ਕੇ ਸੰਗਿ ਤਾਂਬਾ ਬਿਗਰਿਓ॥ ਸੋ ਤਾਂਬਾ ਕੰਚਨੁ ਹੋਇ ਨਿਬਰਿਓ॥ ੩॥*
*ਸੰਤਨ ਸੰਗਿ ਕਬੀਰਾ ਬਿਗਰਿਓ॥ ਸੋ ਕਬੀਰੁ ਰਾਮੈ ਹੋਇ ਨਿਬਰਿਓ॥ ੪॥ ੫॥"*

*[ਭੈਰਉ ਸ੍ਰੀ ਕਬੀਰ ਜੀਉ ਕੀ, ਪੰਨਾ ੧੧੫੮]*

ਇਉਂ ਸੰਤ ਹਰੀ ਜੀ ਤਾਂ ਵਿਦਾ ਕਰਕੇ ਵਾਪਸ ਮੁੜ ਆਏ ਅਤੇ ਸੰਤ ਜਵਾਹਰ ਸਿੰਘ ਜੀ ਸੰਤ ਉਤਮ ਸਿੰਘ ਜੀ ਨੂੰ ਨਾਲ ਲੈ ਕੇ ੧੯੨੩ ਬ੍ਰਿਕਮੀ ਨੂੰ ਸ੍ਰੀ ਅੰਮ੍ਰਿਤਸਰ ਆ ਪੁੱਜੇ। ਉਸ ਸਮੇਂ ਆਪ ਜੀ ਸੋਲ੍ਹਾਂ ਸਾਲਾਂ ਦੇ ਸਨ ਤੇ ਆਪਣੀ ਰਿਹੈਸ਼ੀ ਜਗ੍ਹਾ ਵਿਚ ਲੈ ਆਂਦਾ ਜੋ ਡੇਰਾ ਗਲੀ ਸੱਤੋਵਾਲੀ ਦੇ ਸਾਹਮਣੇ ਵੱਡੇ ਬਜ਼ੁਰਗ ਸ੍ਰੀ ਮਾਨ ੧੦੮ ਸੰਤ ਅਮੀਰ ਸਿੰਘ ਜੀ* ਨੇ ੧੯੦੦ ਬਿਕ੍ਰਮੀ ਨੂੰ ਆਪਣੇ ਹੱਥੀਂ ਤਿਆਰ ਕੀਤਾ ਸੀ।

ਸ੍ਰੀ ਮਾਨ ੧੦੮ ਵੱਡੇ ਸੰਤ ਅਮੀਰ ਸਿੰਘ ਜੀ ਤੋਂ ਬਾਅਦ ਸੰਤ ਗੁਰਦਿਤ ਸਿੰਘ ਜੀ ਇਸ ਡੇਰੇ ਦੇ ਮਹੰਤ ਬਣੇ। ਉਨ੍ਹਾਂ ਤੋਂ ਬਾਅਦ ਸੰਤ ਜਵਾਹਰ ਸਿੰਘ ਜੀ [ਆਪ ਜੀ ਦਾ ਜਨਮ ਪਿੰਡ ਸ਼ਾਹ ਜੀਵਣੇ ਪਿਤਾ ਸ: ਨੰਦ ਸਿੰਘ ਜੀ ਦੇ ਘਰ ਹੋਇਆ] ਇਸ ਅਸਥਾਨ ਦੀ ਸੇਵਾ ਕਰ ਰਹੇ ਸਨ। ਅਸਥਾਨ ਕੱਚਾ ਤੇ ਥੋੜਾ ਸੀ, ਇਕ ਦੋ ਹੀ ਰਿਹੈਸ਼ੀ ਕੁਟੀਆ ਸਨ। ਨਵਿਰਤੀ ਇਤਨੀ ਸੀ ਕਿ ਮੁੰਜ ਕੁਟ ਕੇ, ਵਾਣ ਵੱਟ ਕੇ ਉਪਜੀਵਕਾ ਚਲਾਉਂਦੇ ਸਨ ਪਰ ਗੁਰ ਚਰਨਾਂ ਦਾ ਗਾੜ੍ਹਾ ਰੰਗ ਚੜ੍ਹਿਆ ਸੀ। ਸੰਤ ਜਵਾਹਰ ਸਿੰਘ ਜੀ ਨੂੰ ਆਪਣੇ ਗੁਰਦੇਵ ਧਾਰਨ ਕਰਕੇ ਬਾਬਾ ਉਤਮ ਸਿੰਘ ਜੀ ਡੇਰੇ ਤੇ ਬਜ਼ੁਰਗਾਂ ਦੀ ਸੇਵਾ ਕਰਦੇ ਰਹੇ। ਨਾਲ ਨਾਲ ਹੀ ਰਾਗ ਵਿਦਿਆ ਦੇ ਵੀ ਚੰਗੀ ਤਰ੍ਹਾਂ ਜਾਣੂ ਹੋ ਗਏ। ਸ੍ਰੀ ਨਾਨਕ ਪ੍ਰਕਾਸ਼ ਦੀ ਸੰਥਾ ਵੀ ਆਪ ਨੇ ਹੀ ਪੜ੍ਹਾਈ, [ਸ੍ਰੀ ਮਾਨ ਸੰਤ ਬਾਬਾ ਉਤਮ ਸਿੰਘ ਜੀ ਨੇ ਇਕ ਵਾਰੀ ਨਾਨਕ ਪ੍ਰਕਾਸ਼ ਸੰਤ ਜਵਾਹਰ ਸਿੰਘ ਜੀ ਆਪਣੇ ਗੁਰਦੇਵ ਜੀ ਪਾਸੋਂ ਪੜ੍ਹਿਆ ਅਤੇ ਦੂਜੀ ਵਾਰ ਮਹਾਂ ਕਵੀ ਸੰਤੋਖ ਸਿੰਘ ਜੀ ਦੇ ਵਿਦਿਆਰਥੀ ਪਾਸੋਂ ਪੜ੍ਹਿਆ।]

ਸਵੇਰੇ ਸ੍ਰੀ ਹਰਿਮੰਦਰ ਦਰਬਾਰ ਸਾਹਿਬ ਜੀ ਦੀ ਪਹਿਲੀ ਚੌਂਕੀ ਸਮੇਂ ਆਪ ਪਹੁੰਚ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਦਰਬਾਰ ਦੀ ਕੀਰਤਨ ਦੁਆਰੇ ਹਾਜ਼ਰੀ ਭਰ ਕੇ ਫੇਰ ਸੰਤ ਉਤਮ ਸਿੰਘ ਜੀ ਨੂੰ

---

*ਜੋ ਬਾਬਾ ਘਨੱਈਆ ਸਾਹਿਬ ਜੀ ਦੀ ਸੰਪ੍ਰਦਾਇ 'ਚੋਂ ਛੇਵੀਂ ਜਗ੍ਹਾ ਭਾ: ਬਲੂ ਜੀ ਦੇ ਸ਼ਿਸ਼ ਸਨ।

ਵੀ ਸਿਰੰਦਾ ਫੜਾ ਕੇ ਸ਼ਬਦ ਸੁਣਦੇ। ਸੰਤ ਉਤਮ ਸਿੰਘ ਜੀ ਜਦੋਂ ਆਪਣੇ ਮਿੱਠੇ ਗਲੇ 'ਚੋਂ ਸ਼ਬਦ ਉਚਾਰਦੇ ਤਾਂ ਸੰਗਤਾਂ ਮਸਤੀ ਵਿਚ ਝੂਮਣ ਲੱਗ ਜਾਂਦੀਆਂ।

ਇਕ ਦਿਨ ਕਿਸੇ ਪ੍ਰੇਮੀ ਨੇ [ਸੰਤ ਉਤਮ ਸਿੰਘ ਜੀ] ਬਾਲਕੇ ਨੂੰ ਕੀਰਤਨ ਕਰਦਿਆਂ ਇਕ ਦੁਆਨੀ ਦਿੱਤੀ, ਆਪ ਜੀ ਨੇ ਛੁਪਾ ਕੇ ਜੇਬ ਵਿਚ ਪਾ ਲਈ। ਸੰਤ ਜਵਾਹਰ ਸਿੰਘ ਜੀ ਨੇ ਧਿਆਨ ਰਖਿਆ, ਕੀਰਤਨ ਦੀ ਸਮਾਪਤੀ ਤੋਂ ਬਾਅਦ ਜਦ ਅੰਮ੍ਰਿਤ ਲੈਣ ਵਾਸਤੇ ਹਰਿ ਕੀ ਪੌੜੀ ਪਰ ਗਏ ਤਾਂ ਸੰਤਾਂ ਪੁੱਛਿਆ, "ਤੈਨੂੰ ਉਸ ਪ੍ਰੇਮੀ ਨੇ ਕੀ ਦਿਤਾ ਹੈ?" ਤਾਂ ਦੁਆਨੀ ਦਿਖਾ ਕੇ ਕਿਹਾ,"ਮਹਾਰਾਜ! ਦੁਆਨੀ ਦਿੱਤੀ ਹੈ।" ਸੰਤਾਂ ਨੇ ਕਿਹਾ, "ਹੇਠਾਂ ਅੰਮ੍ਰਿਤ, ਉੱਪਰ ਸੋਨਾ ਏਥੋਂ ਦਾ ਦਾਨ ਨਹੀਂ ਲੈਣਾ, ਸੁੱਟ ਅੰਮ੍ਰਿਤ ਵਿਚ।"ਇਉਂ ਦੁਆਨੀ ਨੂੰ ਸਰੋਵਰ ਵਿਚ ਹੀ ਸੁੱਟਕੇ ਡੇਰੇ ਆ ਗਏ। ਸੰਤ ਜੀ ਇਤਿਆਦਿ ਉੱਚ-ਖਿਆਲਾਂ ਦੇ ਮਾਲਕ ਸਨ।

ਮਹਾਰਾਜ ਸੰਤ ਜਵਾਹਰ ਸਿੰਘ ਜੀ ਹਰ ਸਾਲ ਦੇ ਸਾਲ ਊਨੇ ਸਾਹਿਬ ਦੀ ਯਾਤਰਾ ਨੂੰ ਹੋਲੇ-ਮਹੱਲੇ ਸਮੇਂ ਪੁੱਜਦੇ ਸਨ। ਇਥੋਂ ਟਾਂਗੇ ਤੇ ਚੜ੍ਹ ਕੇ ਜੰਡਿਆਲੇ ਉਤਰਨਾ, ਜੰਡਿਆਲਿਓਂ ਪੰਡੋਰੀ, ਪੰਡੋਰੀ ਤੋਂ ਤਿੰਨ ਮੀਲ ਚਲ ਕੇ ਪਹਿਲੀ ਰਾਤ ਬਾਬੇ ਬਕਾਲੇ ਠਹਿਰਣਾ, ਬਾਬੇ ਬਕਾਲੇ ਤੋਂ ਬਿਆਸ ਜਾ ਕੇ ਗੱਡੀ ਚੜ੍ਹ ਕੇ ਜਲੰਧਰ ਉਤਰਨਾ। ਜਲੰਧਰੋਂ ਟਾਂਗੇ ਤੇ ਹੁਸ਼ਿਆਰਪੁਰ ਜਾਣਾ ਫੇਰ ਅੱਗੋਂ ਊਨੇ ਤੱਕ ਪੈਦਲ ਜਾਣਾ। ਸ੍ਰੀ ਮਾਨ ਸੰਤ ਉਤਮ ਸਿੰਘ ਜੀ ਵੀ ਹਰ ਸਾਲ ਨਾਲ ਜਾਂਦੇ ਸਨ। ਓਥੇ ਜਾ ਕੇ ਕੀਰਤਨ ਦੀ ਉਹ ਧੁਨੀ ਲਗਾਉਣੀ ਜੋ ਸਭ ਨੂੰ ਵੈਰਾਗ ਵਿਚ ਲੈ ਔਣਾ ਤੇ ਸਭਨਾਂ ਦੀ ਸਮਾਧੀ ਲੱਗ ਜਾਣੀ।

ਇਉਂ ਸੰਤ ਜਵਾਹਰ ਸਿੰਘ ਜੀ ਹਮੇਸ਼ਾਂ ਹੀ ਗੁਰੂ-ਘਰ ਦੀ ਸੇਵਾ ਵਿਚ ਚਿੱਤ ਬਿਰਤੀ ਟਿਕਾਈ ਰੱਖਦੇ ਸਨ। ਇਨ੍ਹਾਂ ਨੇ ਬਾਬੇ ਬਕਾਲੇ ਵਿਖੇ ਪ੍ਰਕਰਮਾ ਚੌੜੀ ਬਣਵਾਈ ਤੇ ਰੱਖੜੀ ਪੂਰਨਮਾਸ਼ੀ ਦੇ ਦਿਹਾੜੇ ੧੫੦੦] ਰੁਪਏ ਦੀ ਲਾਗਤ ਦਾ ਬੜਾ ਸੁੰਦਰ ਨਿਸ਼ਾਨ ਸਾਹਿਬ ਲਗਵਾਇਆ ਸੀ ਤੇ ਉਸੇ ਦਿਨ ਤੋਂ ਹਰ ਸਾਲ ਰੱਖੜੀ ਪੂਰਨਮਾਸ਼ੀ ਦਾ ਮੇਲਾ ਹੁਣ ਤਕ ਲੱਗ ਰਿਹਾ ਹੈ। ਰਾਗ ਵਿਦਯਾ ਦੇ ਇਤਨੇ ਗਯਾਤਾ ਸਨ ਜੋ ਬੜੇ ਬੜੇ ਪ੍ਰਸਿੱਧ ਰਾਗ-ਗਾਇਕ ਇਨ੍ਹਾਂ ਦੇ ਹੀ ਸ਼ਿਸ਼ ਹੋਣ ਦਾ ਮਾਣ ਰੱਖਦੇ ਹਨ ਜਿਹਾ ਕਿ-

[੧] ਭਾਈ ਸ਼ੰਕਰ ਦਾਸ ਜੀ, ਸ਼ਾਹਪੁਰ ਦੇ ਮਹੰਤ। [੨] ਭਾਈ ਸੰਤ ਦਾਸ ਜੀ ਚੱਕ ਮੂਸੇ ਦੇ ਮਹੰਤ।

[੩] ਭਾਈ ਦਾਸ ਰਾਮ ਜੀ ਝਾਵਰੀਆਂ ਵਾਲੇ। [੪] ਸੰਤ ਜਵਾਹਰ ਰਾਮ ਜੀ ਸ਼ਾਹਪੁਰ ਦੇ। [੫] ਸੰਤ ਜੋਧ ਸਿੰਘ ਜੀ। [੬] ਭਾਈ ਜਵਾਹਰ ਸਿੰਘ ਜੀ ਸੂਰਦਾਸ [ਤਰਨ ਤਾਰਨ]। [੭] ਭਾਈ ਸੁਚੇਤ ਸਿੰਘ ਜੀ [ਦਰਗਾਹੀ ਸ਼ਾਹ]। [੮] ਭਾਈ ਹਰੀ ਸਿੰਘ ਜੀ ਸ਼ਾਹ ਜੀਵਣੇ ਵਾਲੇ। [੯] ਭਾਈ ਕਾਹਨ ਸਿੰਘ ਜੀ ਬਾਗਾਂ ਦੇ [ਜੋ ਮਾਤਾ ਨਰੈਣ ਦੇਈ ਜੀ ਪਾਸ ਰਹਿ ਕੇ ਊਨੇ ਸਾਹਿਬ ਕੀਰਤਨ ਕਰਦੇ ਸਨ]। [੧੦] ਭਾਈ ਸੋਭਾ ਸਿੰਘ ਜੀ ਅੰਮ੍ਰਿਤਸਰ [ਇਹ ਬਾਬਾ ਬਿਕ੍ਰਮ ਸਿੰਘ ਜੀ ਦੀ ਸਮਾਧ ਦੇ ਪੁਜਾਰੀ ਸਨ]। [੧੧] ਸ੍ਰੀ ਮਾਨ ਸੰਤ ਬਾਬਾ ਉਤਮ ਸਿੰਘ ਜੀ। ਇਤਿਆਦਿਕ ਬਹੁਤਿਆਂ ਨੂੰ ਆਪ ਜੀ ਨੇ ਵਿਦਯਾ ਸਿਖਾਈ।

ਅੰਮ੍ਰਿਤ ਵੇਲੇ ਸ੍ਰੀ ਹਰਿਮੰਦਰ ਸਾਹਿਬ ਆਸਾ ਜੀ ਦੀ ਵਾਰ ਦਾ ਕੀਰਤਨ ਭਾਈ ਚੇਤ ਸਿੰਘ, ਭਾਈ ਰਾਮ ਸਿੰਘ, ਭਾਈ ਜੱਸਾ ਸਿੰਘ ਜੀ ਹਮੇਸ਼ਾਂ ਕਰਦੇ ਸਨ। ਇਨ੍ਹਾਂ ਨਾਲ ਸੰਤਾਂ ਦਾ ਬੜਾ ਪ੍ਰੇਮ ਸੀ, ਜਿਸ ਵੇਲੇ ਸ੍ਰੀ ਹਰਿਮੰਦਰ ਸਾਹਿਬ ਜਾਂਦੇ ਤਾਂ ਰਾਗੀ ਜਨ ਇਨ੍ਹਾਂ ਨੂੰ ਸਤਿਕਾਰ ਸਹਿਤ ਅੱਗੇ ਬਿਠਾ ਲੈਂਦੇ ਸਨ। ਸੰਤਾਂ ਨੇ ਹਾਜ਼ਰੀ ਭਰਨ ਵਾਸਤੇ ਇਕ ਸ਼ਬਦ ਦਾ ਜ਼ਰੂਰ ਹੀ ਕੀਰਤਨ ਕਰਨਾ ਫੇਰ ਪਿਛਾਂ ਹਟਕੇ ਬੈਠੇ ਰਹਿਣਾ

ਜਦ ਭੋਗ ਪੈਣਾ ਫੇਰ ਡੇਰੇ ਔਣਾ, ਇਉਂ ਸੰਤ ਜਵਾਹਰ ਸਿੰਘ ਜੀ ਦੀ ਸੇਵਾ ਕਰਦਿਆਂ ਕਰਦਿਆਂ ਕਾਫੀ ਸਮਾਂ ਬਤੀਤ ਹੋ ਗਿਆ। ਮਹਾਂ ਪੁਰਸ਼ਾਂ ਨੇ ਪ੍ਰਸੰਨ ਹੋ ਕੇ ਆਪ ਜੀ ਦੇ ਨਾਮ ੨੬ ਮੱਘਰ ੧੯੪੫ ਬਿਕ੍ਰਮੀ, ਮੁਤਾਬਿਕ ੯ ਦਸੰਬਰ ੧੮੮੮ ਈਸਵੀ ਨੂੰ ਡੇਰੇ ਦੀ ਵਸੀਹਤ [ਰਜਿਸਟਰੀ] ਕਰ ਦਿੱਤੀ ਅਤੇ ਸੰਤ ਜਵਾਹਰ ਸਿੰਘ ਜੀ ੨੩ ਦਸੰਬਰ ੧੮੮੮ ਈਸਵੀ, ਪੋਹ ਵਦੀ ਤੀਜ ੧੯੪੫ ਬਿੱਕ੍ਰੀ ਨੂੰ ਗੁਰਚਰਨਾਂ ਵਿਚ ਜਾ ਬਿਰਾਜੇ।

ਆਪ ਜੀ ਨੇ ਡੇਰੇ ਦੀ ਜ਼ਿੰਮੇਂਵਾਰੀ ਸੰਭਾਲ ਕੇ ਬੜੇ ਬੜੇ ਉਪਕਾਰ ਕੀਤੇ। ਆਪ ਜੀ ਦੇ ਮਹਾਨ ਉਪਕਾਰਾਂ ਵਿਚੋਂ ਇਕ ਇਹ ਵੱਡਾ ਉਪਕਾਰ ਹੈ ਜੋ ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਨੂੰ ਆਪਣੇ ਕਰ-ਕਮਲਾਂ ਨਾਲ ਲਿਖ ਕੇ ਆਦਿ ਤੋਂ ਅੰਤ ਤਕ ਸਮਾਪਤ ਕੀਤਾ। ਆਪ ਜੀ ਦਾ ਸ਼ੁਰੂ ਤੋਂ ਹੀ ਗੁਰਬਾਣੀ ਦੇ ਲਿਖਣ ਤੇ ਪੜ੍ਹਨ ਪੜ੍ਹਾਉਣ ਵਲ ਬਹੁਤਾ ਖ਼ਿਆਲ ਸੀ। ਇਕ ਸਮੇਂ ਸ੍ਰੀ ਮਾਨ ਬ੍ਰਹਮ ਗਿਆਨੀ ਆਗਿਆ ਪਾਲਕ ਆਪ ਜੀ ਦੇ ਸ਼ਿਸ਼ ਸੰਤ ਅਮੀਰ ਸਿੰਘ ਜੀ ਨੇ ਇਸ ਸ਼ੁਭ ਕਾਰਜ ਲਈ ਆਪ ਜੀ ਪਾਸ ਬੇਨਤੀ ਕੀਤੀ ਪਰ ਆਪ ਜੀ ਦਾ ਸਰੀਰ ਵਿਆਧੀ ਸੰਯੁਕਤ ਸੀ ਦਮੇ ਦੀ ਦਾਇਮੀ ਬੀਮਾਰੀ ਸੀ। ਆਪ ਜੀ ਨੇ ਬਹੁਤ ਸਾਰੇ ਲਿਖਾਰੀਆਂ ਨੂੰ ਕਿਹਾ ਕਿ ਤੁਸੀਂ ਇਹ ਸੇਵਾ ਕਰ ਦਿਓ ਤੁਹਾਨੂੰ ਮਾਇਆ ਦਿੱਤੀ ਜਾਵੇਗੀ ਪਰ ਕਿਸੇ ਨੇ ਵੀ ਇਸ ਮਹਾਨ ਕਾਰਜ ਨੂੰ ਹੱਥ ਪਾਉਣ ਦਾ ਹੀਆ ਨਾ ਕੀਤਾ ਉਪ੍ਰੰਤ ਸੰਤ ਅਮੀਰ ਸਿੰਘ ਜੀ ਨੇ ਆਪ ਜੀ ਨੂੰ ਬੇਨਤੀ ਕੀਤੀ ਮਹਾਰਾਜ! ਆਪ ਹੀ ਉੱਦਮ ਕਰੋ ਸ਼ਾਇਦ ਇਸੇ ਸੇਵਾ ਦੁਆਰੇ ਆਪ ਜੀ ਦਾ ਦਮਾ ਦੂਰ ਹੋ ਜਾਵੇ। ਇਉਂ ਆਪ ਜੀ ਨੇ ਸਾਰੀ ਬੀੜ ਹੱਥੀਂ ਲਿਖੀ [ਜੋ ਕਿ ਹਰ ਸੰਗ੍ਰਾਂਦ ਨੂੰ ਅਤੇ ਅਖੰਡ ਪਾਠਾਂ ਦੇ ਸਮੇਂ ਡੇਰੇ ਵਿਖੇ ਪ੍ਰਕਾਸ਼ ਹੁੰਦੀ ਹੈ] ਇਸ ਦੇ ਅਖੀਰਲੇ ਰਾਗਾਂ ਨੂੰ ਆਪ ਜੀ ਨਾਲ ਸਹਿਕਾਰੀ ਹੋ ਕਰ ਸ੍ਰੀ ਮਾਨ ਸੰਤ ਕ੍ਰਿਪਾਲ ਸਿੰਘ ਜੀ ਨੇ ਲਿਖਵਾਇਆ ਫੇਰ ਕਈ ਬੀੜਾਂ ਪ੍ਰਕਾਸ਼ ਕਰਕੇ ਬੜੀ ਮਿਹਨਤ ਨਾਲ ਸੁਧਾਈ ਕੀਤੀ। ਸਾਰੇ ਡੇਰੇ ਦੀ ਇਮਾਰਤ ਨੂੰ ਵੀ ਪੱਕਿਆਂ ਕਰ ਕੇ ਆਪ ਜੀ ਨੇ ਹੀ ਇਸ ਸੋਹਣੀ ਰੰਗਤ ਵਿਚ ਲਿਆਂਦਾ।+

ਆਪ ਸਾਰੀ ਆਯੂ ਬਿਨਾਂ ਨਾਗਾ ਅੰਮ੍ਰਿਤ ਵੇਲੇ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਬਾਰ ਦੀ ਹਾਜ਼ਰੀ ਭਰਨ ਜਾਇਆ ਕਰਦੇ ਸਨ ਤੇ ਇਕ ਸ਼ਬਦ ਦੀ ਭੇਟਾ ਕਰਨ ਉਪ੍ਰੰਤ ਹੁਕਮ ਸੁਣ ਕੇ ਵਾਪਸ ਆਉਣਾ।

ਸ੍ਰੀ ਮਾਨ ਬ੍ਰਹਮ ਗਿਆਨੀ ਸੰਤ ਬਾਬਾ* ਸ਼ਾਮ ਸਿੰਘ ਜੀ [ਜੋ ਕਿ ਸੱਤਰ ਸਾਲ ਨਿਯਮ ਅਨੁਸਾਰ ਹਰ ਰੋਜ਼ ਅੰਮ੍ਰਿਤ ਵੇਲੇ ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ਸਿਰੰਦਾ ਲੈ ਕੇ ਪਹਿਲੀ ਚੌਂਕੀ ਕਰਦੇ ਰਹੇ, ਅੰਮ੍ਰਿਤ ਸਰੋਵਰ ਦੀ ਕਾਰ ਸੇਵਾ ਵੇਲੇ ਵੀ ਆਪ ਜੀ ਨੂੰ ਸਤਿਗੁਰਾਂ ਨੇ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋਣ ਦਾ ਮਾਣ ਬਖਸ਼ਿਆ] ਉਹਨਾਂ ਨਾਲ ਆਪ ਜੀ ਦਾ ਅਥਾਹ ਪਿਆਰ ਸੀ। ਆਪ ਜਿਸ ਸਮੇਂ ਹਰਿਮੰਦਰ ਸਾਹਿਬ ਵਿਖੇ ਪਹੁੰਚਦੇ ਤਾਂ ਬਾਬਾ ਸ਼ਾਮ ਸਿੰਘ ਜੀ ਇਕ ਸ਼ਬਦ ਪੜ੍ਹਨ ਲਈ ਆਪ ਜੀ ਨੂੰ ਬੇਨਤੀ ਕਰਦੇ ਅਤੇ ਸਿਰੰਦਾ ਫੜਾ ਕੇ ਆਪ ਆ ਜਾਂਦੇ। ਆਪਣੇ ਇਕ ਸੇਵਾਦਾਰ ਨੂੰ ਸਿਰੰਦਾ ਚੁੱਕਣ ਵਾਸਤੇ ਆਪ ਜੀ ਪਾਸ ਬਿਠਾ ਆਉਂਦੇ ਕੀਰਤਨ ਦੀ ਸਮਾਪਤੀ ਪਿੱਛੋਂ ਉਹ ਪ੍ਰੇਮੀ ਸਿਰੰਦਾ ਲੈ ਆਉਂਦਾ ਇਹ ਹਰ ਰੋਜ਼ ਦਾ

---

+ਕਾਂਗੜੇ ਦੇ ਵੱਡੇ ਭੁਚਾਲ ੧੯੦੫ ਈਸਵੀ ਵਿਖੇ ਇਸ ਡੇਰੇ ਦੀ ਇਮਾਰਤ ਸ਼ੁਰੂ ਸੀ।

*ਇਹਨਾਂ ਦਾ ਡੇਰਾ ਆਟਾ ਮੰਡੀ ਵਿਚ ਹੈ ਤੇ ਉਸ ਜਗ੍ਹਾ ਦੀ ਸੇਵਾ ਦੇ ਜ਼ਿੰਮੇਂਵਾਰ ਸ੍ਰੀ ਮਾਨ ਮਹੰਤ ਬਾਬਾ ਝੰਡਾ ਸਿੰਘ ਜੀ ਹੋਏ। ਉਨ੍ਹਾਂ ਤੋਂ ਉਪ੍ਰੰਤ ਐਸ ਵੇਲੇ ਬਾਬਾ ਖੜਕ ਸਿੰਘ ਜੀ ਹਨ।

ਨਿਯਮ ਸੀ। ਫੇਰ ਜੇਕਰ ਕਦੀ ਸਿਰੰਦੇ ਵਿਚ ਕੋਈ ਨੁਕਸ ਪੈ ਜਾਂਦਾ ਤਾਂ ਬਾਬਾ ਸ਼ਾਮ ਸਿੰਘ ਜੀ ਆਪ ਜੀ ਪਾਸ ਠੀਕ ਕਰਨ ਵਾਸਤੇ ਭੇਜਿਆ ਕਰਦੇ ਇਉਂ ੧੧੦ ਸਾਲ ਦੀ ਆਯੂ ਤੱਕ ਆਪ ਜੀ ਤੇ ਕਦੇ ਵੀ ਵੱਸ ਲਗਦਿਆਂ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਬਾਰ ਸਾਹਿਬ ਦੀ ਹਾਜ਼ਰੀ ਭਰਨ ਵਲੋਂ ਨਾਗਾ ਨਹੀਂ ਸੀ ਪਾਇਆ।

ਆਪ ਜੀ ਦੇ ਦੋ ਹੀ ਸ਼ਿਸ਼ ਸਨ, ਇਕ ਸ੍ਰੀ ਮਾਨ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ ਅਤੇ ਦੂਜੇ ਸ੍ਰੀ ਮਾਨ ਸੰਤ ਜਿਵੰਦ ਸਿੰਘ ਜੀ ਜੋ ਕਿ ਝੰਗ ਮਘਿਆਣੇ ਦੇ ਵਾਸੀ ਸਨ। ਭਾਈ ਜਿਵੰਦ ਸਿੰਘ ਜੀ ਨੇ ਸਾਰੀ ਆਯੂ ਆਪ ਜੀ ਦੇ ਚਰਨਾਂ ਵਿਖੇ ਰਹਿ ਕੇ ਸੇਵਾ ਵਿਚ ਬਤੀਤ ਕੀਤੀ। ਇਕ ਦਿਨ ਆਪ ਜੀ ਦਾ ਸਰੀਰ ਬਹੁਤ ਬਿਮਾਰ ਹੋ ਗਿਆ ਤਾਂ ਭਾਈ ਜਿਵੰਦ ਸਿੰਘ ਜੀ ਦੀ ਸੇਵਾ ਤੇ ਪ੍ਰਸੰਨ ਹੋ ਕੇ ਇਨ੍ਹਾਂ ਨੂੰ ਮਹੰਤੀ ਦੇਣੀ ਚਾਹੀ, ਪਰ ਇਨ੍ਹਾਂ ਨੇ ਬੇਨਤੀ ਕੀਤੀ, "ਦਾਸ ਨੂੰ ਤਾਂ ਸੇਵਾ ਦੀ ਦਾਤ ਹੀ ਬਖਸ਼ਣਾ ਕਰੋ, ਮੈਂ ਮਹੰਤੀ ਦਾ ਅਧਿਕਾਰੀ ਨਹੀਂ ਹਾਂ, ਮਹੰਤੀ ਦੀ ਪੱਗ ਸ੍ਰੀ ਮਾਨ ਗਿਆਨੀ ਅਮੀਰ ਸਿੰਘ ਜੀ ਨੂੰ ਦੇਣੀ ਕਰੋ। ਕਿਉਂਕਿ-

***"ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥"*** [ਪੰਨਾ ੧੦੮੮]

ਇਹ ਪਿਆਰ ਭਰੇ ਬਚਨ ਸੁਣ ਕੇ ਉਸ ਮਹਾਂ ਪੁਰਸ਼ ਨੂੰ ਜੀਵਨ ਮੁਕਤੀ ਦੇ ਅਨੰਦ ਦਾ ਵਰ ਦਿੱਤਾ ਅਤੇ ਮਹੰਤੀ ਦਾ ਅਸ਼ਟਾਮ ਸ੍ਰੀ ਮਾਨ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ ਦੇ ਨਾਮ ਲਿਖ ਦਿੱਤਾ। ਫੇਰ ਆਪ ਜੀ ਦਾ ਸਰੀਰ ਠੀਕ ਹੋ ਗਿਆ।

ਇਉਂ ਭਾਈ ਜਿਵੰਦ ਸਿੰਘ ਜੀ ਨੇ ਸਾਰੀ ਆਯੂ ਸੰਤਾਂ ਪਾਸ ਰਹਿਕੇ ਸੇਵਾ ਵਿਖੇ ਬਤੀਤ ਕੀਤੀ। ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਕਥਾ ਦਾ ੨੦ ਕੱਤਕ ਸੰਮਤ ੨੦੦੪ ਮੁ: ੫ ਨਵੰਬਰ ੧੯੪੭ ਬੁਧਵਾਰ ਨੂੰ ਭੋਗ ਪਿਆ ਇਸ ਕਥਾ ਦਾ ਅਨੰਦ ਮਾਣ ਕੇ ਕਥਾ ਦੇ ਭੋਗ ਦੇ ਭੰਡਾਰੇ ਦੀ ਸਾਰੀ ਸੇਵਾ ਕਰ ਕੇ ਸੰਗਤ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਅਤੇ ੨੨ ਕੱਤਕ ਸੰਮਤ ੨੦੦੪ ਦਸਮੀ ਥਿੱਤ ਮੁ: ੭ ਨਵੰਬਰ ੧੯੪੭ ਸ਼ੁਕਰਵਾਰ ਸ੍ਰੀ ਜਪੁਜੀ ਸਾਹਿਬ ਜੀ ਦਾ ਪਾਠ ਕਰਦੇ ਹੋਏ ਚੜ੍ਹਾਈ ਕਰ ਗਏ ਅਤੇ ੨੩ ਕੱਤਕ ਮੁ: ੮ ਨਵੰਬਰ ੧੯੪੭ ਸ਼ਨੀਵਾਰ ਨੂੰ ਸਸਕਾਰ ਕੀਤਾ ਗਿਆ।

ਬਾਬਾ ਸ਼ਾਮ ਸਿੰਘ ਜੀ ਦੇ ਡੇਰੇ ਨਾਲ ਆਪ ਜੀ ਦਾ ਅਥਾਹ ਪ੍ਰੇਮ ਸੀ ਕਿਉਂਕਿ ਬਾਬਾ ਸ਼ਾਮ ਸਿੰਘ ਜੀ ਮਹਾਰਾਜ ਦੇ ਸੱਚਖੰਡ ਜਾਣ ਤੋਂ ਬਾਅਦ ਡੇਰੇ ਦੀ ਕਮੇਟੀ ਵਿਚ ਆਪ ਜੀ ਨੂੰ ਸੰਗਤਾਂ ਨੇ ਮੀਤ ਪ੍ਰਧਾਨ ਅਸਥਾਪਨ ਕੀਤਾ ਸੀ।

੧੧ ਸਰੀਰਾਂ ਦੀ ਕਮੇਟੀ ਵਿਚ ਵੱਡੇ ਪ੍ਰਧਾਨ [ਪ੍ਰੈਜ਼ੀਡੰਟ] ੧. ਮਹੰਤ ਭਾਈ ਜਵਾਹਰ ਸਿੰਘ ਜੀ ਸਿੱਠਿਆਂ ਵਾਲੇ ਜੋ ਕਿ ਹੁਸ਼ਿਆਰਪੁਰ ਡੇਰੇ ਦੇ ਮਹੰਤ ਸਨ। ੨. ਮੀਤ ਪ੍ਰਧਾਨ ਸ੍ਰੀ ਮਾਨ ਮਹੰਤ ਉਤਮ ਸਿੰਘ ਜੀ ਸਨ। ਹੋਰ ਮੈਂਬਰ ਸਾਹਿਬਾਨ ਦੇ ਨਾਮ ਇਹ ਹਨ।

੩. ਸ੍ਰੀ ਮਾਨ ਬਾਬਾ ਝੰਡਾ ਸਿੰਘ ਜੀ ਮਹੰਤ ਡੇਰਾ ਬਾਬਾ ਸ਼ਾਮ ਸਿੰਘ ਜੀ ਆਟਾ ਮੰਡੀ ਅੰਮ੍ਰਿਤਸਰ। ੪. ਸ੍ਰੀ ਮਾਨ ਸੰਤ ਮੰਨਾ ਸਿੰਘ ਜੀ ਡੇਰਾ ਬਾਬਾ ਸ਼ਾਮ ਸਿੰਘ ਜੀ ਆਟਾ ਮੰਡੀ ਅੰਮ੍ਰਿਤਸਰ। ੫. ਸ੍ਰੀ ਮਾਨ ਮਹੰਤ ਜਮੀਤ ਸਿੰਘ ਜੀ ਡੇਰਾ ਸ੍ਰੀ ਮਾਨ ਮਹੰਤ ਭੋਲਾ ਸਿੰਘ ਜੀ ਕਟੜਾ ਕਰਮ ਸਿੰਘ ਅੰਮ੍ਰਿਤਸਰ। ੬. ਸ੍ਰੀ ਮਾਨ ਮਹੰਤ ਤਾਰਾ ਸਿੰਘ ਜੀ ਕਟੜਾ ਕਰਮ ਸਿੰਘ। ੭. ਸ੍ਰੀ ਮਾਨ ਮਹੰਤ ਬੁੱਧ ਸਿੰਘ ਜੀ। ੮. ਸ੍ਰੀ ਮਾਨ ਸ: ਕਿਸ਼ਨ ਸਿੰਘ ਜੀ ਗੰਢ। ੯. ਸ੍ਰੀ ਮਾਨ ਸ: ਠਾਕਰ ਸਿੰਘ ਜੀ ਗੰਢ। ੧੦. ਸ੍ਰੀ ਮਾਨ ਸ: ਹਰਨਾਮ ਸਿੰਘ

ਜੀ ਚੋਲ ਮੰਡੀ। ੧੧. ਸ੍ਰੀ ਮਾਨ ਸ: ਸੁੰਦਰ ਸਿੰਘ ਜੀ ਮੁਨਿਆਰ।

ਜਿਸ ਸਮੇਂ ਸ੍ਰੀ ਮਾਨ ਸੰਤ ਮੰਨਾ ਸਿੰਘ ਜੀ ੧੮ ਭਾਦਰੋਂ ਸ਼ੁਕਰਵਾਰ ਮੁ: ੨ ਦਸੰਬਰ ੧੯੬੦ ਭਾਦਰੋਂ ਸੁਦੀ ਦ੍ਵਾਦਸੀ ਨੂੰ ਸ਼ਾਮ ਦੇ ਸਵਾ ਅੱਠ ਵਜੇ ਗੁਰਚਰਨਾਂ ਵਿਚ ਜਾ ਪੁੱਜੇ ਤਾਂ ਰਾਤ ਵੇਲੇ ਆਪ ਜੀ ਨੂੰ ਪਤਾ ਲੱਗਾ, ਆਪ ਆਪਣੇ ਦਿਲ ਦੀ ਹਮਦਰਦੀ ਨਾਲ ਸਵੇਰੇ ਪੰਜ ਵਜੇ ਬਾਬਾ ਸ਼ਾਮ ਸਿੰਘ ਜੀ ਦੇ ਡੇਰੇ ਗਏ ਅਤੇ ਬੜੇ ਵੈਰਾਗ ਵਿਚ ਆ ਕੇ ਇਹ ਤੁਕਾਂ ਪੜ੍ਹੀਆਂ **"ਬਾਬਾ ਬੋਲਤੇ ਤੇ ਕਹਾ ਗਏ"** ਅਤੇ ਸੰਤ ਮੰਨਾ ਸਿੰਘ ਜੀ ਦੇ ਸ਼ਿਸ਼ ਭਾਈ ਨਰੈਣ ਸਿੰਘ ਜੀ ਨੂੰ ਕਿਹਾ, ਕਿ ਸੰਤਾਂ ਦਾ ਜਲੂਸ ਬੜੀ ਸ਼ਾਨ ਨਾਲ ਕੱਢਣਾ, ਜੇ ਕਿਸੇ ਚੀਜ਼ ਦੀ ਲੋੜ ਪਵੇ ਤਾਂ ਦਾਸ ਹਾਜ਼ਰ ਹੈ, ਡੇਰਿਓਂ ਲੈ ਆਉਣੀ। ਉਪ੍ਰੰਤ ਮਹੰਤ ਸਾਹਿਬ ਜੀ ਨੇ ਗਯਾਨੀ ਕ੍ਰਿਪਾਲ ਸਿੰਘ ਜੀ ਹੋਰਾਂ ਹੱਥੀਂ ਪੰਜਾਹ ਰੁਪਏ ਦੇ ਕੇ ਕਿਹਾ, ਕਿ ਬਾਬਾ ਜੀ ਨੂੰ ਜਾ ਕੇ ਦੇ ਆਓ, ਅਰ ਪ੍ਰਾਰਥਨਾਂ ਕਰੋ ਕਿ ਹੋਰ ਜਿਸ ਵਸਤੂ ਦੀ ਲੋੜ ਹੋਵੇ ਦਸੋ। ਸੋ ਗਿਆਨੀ ਕ੍ਰਿਪਾਲ ਸਿੰਘ ਜੀ ਡੇਰੇ ਜਾ ਕੇ ਸੰਤਾਂ ਨੂੰ ਮਾਇਆ ਦੇ ਆਏ ਤੇ ਮਹੰਤ ਸਾਹਿਬ ਜੀ ਦਾ ਸੁਨੇਹਾ ਭੀ ਦੇ ਦਿੱਤਾ, ਫਿਰ ਅਰਥੀ ਦੇ ਨਾਲ ਹੀ ਸ਼ਮਸ਼ਾਨ ਭੂਮੀ ਵਿਖੇ ਗਏ। ਏਧਰ ਡੇਰੇ ਵਿਖੇ ਬੈਠੇ ਹੋਏ ਸ੍ਰੀ ਮਾਨ ਮਹੰਤ ਉਤਮ ਸਿੰਘ ਜੀ ਨੇ ਭਾਈ ਹਰਭਜਨ ਸਿੰਘ ਜੀ ਨੂੰ ਕਿਹਾ ਕਿ ਸੰਤ ਕ੍ਰਿਪਾਲ ਸਿੰਘ ਜੀ ਨੂੰ ਕਹਿਣਾ ਕਿ ਕਿਸੇ ਪ੍ਰੇਮੀ ਨੂੰ ਭੇਜ ਕੇ ਸੰਤ ਮੰਨਾ ਸਿੰਘ ਜੀ ਦੀ ਚਿਖਾ ਦੇ ਪਾਸ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਕਰਵਾਓ। ਤਾਂ ਭਾਈ ਹਰਭਜਨ ਸਿੰਘ ਜੀ ਨੇ ਬੇਨਤੀ ਕੀਤੀ ਕਿ ਮਹਾਰਾਜ! ਇਹ ਸੇਵਾ ਮੈਨੂੰ ਹੀ ਬਖਸ਼ੋ। ਉਸ ਨੇ ਜਾ ਕੇ ਬੜੇ ਪ੍ਰੇਮ ਨਾਲ ਚਿਖਾ ਪਾਸ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਕੀਤਾ। ਇਉਂ ਆਪ ਜੀ ਦਾ ਗੁਰਬਾਣੀ ਨਾਲ ਤੇ ਸਾਧੂਆਂ ਨਾਲ ਅਥਾਹ ਪਿਆਰ ਸੀ।

ਆਪ ਜੀ ਨੇ ਸਾਰੀ ਜ਼ਿੰਦਗੀ ਗੁਰ ਸੇਵਾ ਵਿਚ ਬਤੀਤ ਕੀਤੀ। ਜਿਸ ਸਮੇਂ ਮਹੰਤ ਭਾਈ ਜਵਾਹਰ ਸਿੰਘ ਜੀ ਨੇ ਬਾਬੇ ਬਕਾਲੇ ਸਾਹਿਬ ਦੇ ਗੁਰਦੁਆਰੇ ਦੀ ਸੇਵਾ ਆਪਣੇ ਹੱਥੀਂ ਚੂਨਾ ਪੀਸ ਕੇ ਕੀਤੀ ਉਸ ਸਮੇਂ ਵੀ ਆਪ ਜੀ ਨਾਲ ਹੀ ਨਾਲ ਸਾਰੀ ਸੇਵਾ ਵਿਚ ਹਿੱਸਾ ਲੈਂਦੇ ਰਹੇ।

ਇਕ ਸਮੇਂ ਅਨੰਦਪੁਰ ਸਾਹਿਬ ਦਸ਼ਮ ਪਾਤਸ਼ਾਹ ਜੀ ਪਾਸ ਸਿਖਾਂ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਆਪ ਜੀ ਦੇ ਧਰਮ ਧੁਰੰਧਰ ਹਿੰਦਵੈਂਣ ਦੇ ਰਖਯਕ ਗੁਰੂ ਪਿਤਾ ਦਾ ਤਪ ਅਸਥਾਨ ਬਕਾਲੇ ਸਾਹਿਬ ਵਾਲਾ ਭੋਰਾ [ਜਿਸ ਜਗ੍ਹਾ ਨੌਵੇਂ ਪਾਤਸ਼ਾਹ ਜੀ ਨੇ ੨੬ ਸਾਲ ਤਪੱਸਿਆ ਕੀਤੀ] ਹੈ ਉਥੇ ਸੁੰਦਰ ਗੁਰਦੁਆਰਾ ਬਣਨਾ ਚਾਹੀਦਾ ਹੈ ਤਾਂ ਆਪ ਜੀ ਨੇ ਉੱਤਰ ਦਿੱਤਾ ਕਿ ਉਸ ਜਗ੍ਹਾਂ ਦੀ ਸੇਵਾ ਸਾਡੇ ਪ੍ਰੇਮੀ ਸਿੱਖ ਸਾਧੂ ਫਟੇ ਕਛਹਿਰਿਆਂ ਵਾਲੇ ਆਪੇ ਹੀ ਕਰਨਗੇ। ਸੋ ਇਹ ਕਲਗੀਧਰ ਜੀ ਦਾ ਪਵਿੱਤ੍ਰ ਬਚਨ ਸ੍ਰੀ ਮਾਨ ਮਹੰਤ ਭਾਈ ਜਵਾਹਰ ਸਿੰਘ ਜੀ ਨੇ ਪੂਰਾ ਕੀਤਾ। ਆਪ ਦੀ ਨਵਿਰਤੀ ਦਾ ਤਾਂ ਪਿੱਛੇ ਵਰਨਣ ਕਰ ਹੀ ਦਿੱਤਾ ਹੈ ਕਿ ਮੁੰਜ ਕੁੱਟ ਕੇ ਵਾਣ ਵੱਟ ਕੇ ਉਪਜੀਵਕਾ ਚਲਾਉਂਦੇ ਸਨ।

ਭਾਵੇਂ ਹੋਰ ਵੀ ਡੇਰੇ ਦੇ ਸਾਧੂ ਅਤੇ ਵਿਦਿਆਰਥੀ ਵਾਰੀ ਵਾਰੀ ਆਪ ਜੀ ਨੂੰ ਹਰ ਸਮੇਂ ਬਾਣੀ ਸੁਣਾਉਂਦੇ ਹੀ ਰਹਿੰਦੇ ਸਨ, ਪਰ ਇਕ ਪ੍ਰੇਮੀ ਨੇ ਤਾਂ ਹਰ ਰੋਜ਼ ਸ੍ਰੀ ਸੁਖਮਨੀ ਸਾਹਿਬ ਦੇ ਪਾਠ ਸੁਣਾਉਣ ਦਾ ਨਿਯਮ ਹੀ ਕਰ ਲਿਆ, ਜਿਸ ਦਾ ਨਾਮ ਭਾਈ ਹਰਭਜਨ ਸਿੰਘ ਜੀ ਹੈ। ਇਸ ਨੇ ਸ੍ਰੀ ਮਾਨ ਮਹੰਤ ਬਾਬਾ ਉਤਮ ਸਿੰਘ ਜੀ ਮਹਾਰਾਜ ਦੀ ਸੇਵਾ ਵਿਚ ਬਸੰਤ ਪੰਚਮੀ ੧ ਫੱਗਣ ਸੰਮਤ ੨੦੧੫ ਵੀਰਵਾਰ [ਮੁਤਾਬਕ ੧੨ ਫਰਵਰੀ ਸੰਨ ੧੯੫੯] ਵਾਲੇ ਦਿਨ ਹਾਜ਼ਰ ਹੋ ਕੇ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ

ਸੁਣਾਉਣਾ ਅਰੰਭ ਕੀਤਾ ਹੈ। ਜਦੋਂ ਸ੍ਰੀ ਸੁਖਮਨੀ ਸਾਹਿਬ ਜੀ ਦਾ ਭੋਗ ਪੈਂਦਾ ਸੀ ਤਾਂ ਰੋਜ਼ਾਨਾ ਇਹ ਤੁਕਾਂ ਸ੍ਰੀ ਮਾਨ ਮਹੰਤ ਬਾਬਾ ਉਤਮ ਸਿੰਘ ਜੀ ਪੜ੍ਹਦੇ ਹੁੰਦੇ ਸਨ-

**"ਸੁਖਮਨੀ ਸੁੱਖਾਂ ਦੀ ਨਿੱਧਿ॥ ਪੜ੍ਹਦਿਆਂ ਸੁਣਦਿਆਂ ਦੇ ਕਾਰਜ ਸਿੱਧਿ॥**
**ਸੁਖਮਨੀ ਪੜ੍ਹੀਐ ਦਿਨ ਰਾਤੀ॥ ਸੁਖਮਨੀ ਸੁੱਖਾਂ ਦੀ ਦਾਤੀ॥**
**ਸੁਖਮਨੀ ਜੇ ਕੋਈ ਪੜ੍ਹੇ ਸੁਨਾਵੈ॥ ਮਨ ਬਾਂਛਤ ਫਲ ਕੋ ਸੋ ਪਾਵੇ॥**
**ਸੁਖਮਨੀ ਦਾ ਪਾਠਕ ਜੋਇ॥ ਮੁਖ ਤੇ ਜੋ ਬੋਲੈ ਸੋ ਹੋਇ॥**
**ਅਨਦਿਨ ਸੁਖਮਨੀ ਜੋ ਰਰੇ॥ ਭਵ ਸਾਗਰ ਤੇ ਸੋ ਨਰ ਤਰੇ॥"**

ਪਹਿਲੇ ਇਕ ਵਾਰ ਸਵੇਰੇ ਆ ਕੇ ਸੁਣਾਉਂਦੇ ਸਨ, ਜਦੋਂ ਪੰਜ ਕੁ ਮਹੀਨੇ ਸੁਣਾਉਂਦੇ ਨੂੰ ਹੋ ਗਏ ਤਾਂ ਆਪ ਆਖਦੇ ਹਨ ਕਿ ਤੂੰ ਰੋਟੀ ਇਕ ਵਾਰ ਖਾਂਦਾ ਹੈਂ ਕਿ ਦੋ ਵਾਰ ? ਕਿਹਾ ਜੀ ਦੋ ਵਾਰ ਖਾਂਦਾ ਹਾਂ, ਤਾਂ ਕਿਹਾ, ਫੇਰ ਸਾਨੂੰ ਤੂੰ ਕਿਉਂ ਇਕ ਵਾਰ ਖੁਵਾਉਂਦਾ ਹੈਂ? ਸਾਨੂੰ ਵੀ ਦੋ ਵਾਰ ਹੀ ਪਾਠ ਸੁਣਾਇਆ ਕਰ। ਉਸ ਦਿਨ ਤੋਂ ਦੋ ਵਾਰ ਪਾਠ ਸੁਣਾਉਣਾ ਆਰੰਭ ਕਰ ਦਿੱਤਾ।

ਬਾਣੀ ਨਾਲ ਇਤਨਾ ਪਿਆਰ ਸੀ ਕਿ ਕਈ ਵਾਰ ਅੱਧੀ ਅੱਧੀ ਰਾਤ ਨੂੰ ਉੱਠ ਕੇ ਕਹਿ ਦਿੰਦੇ ਕਿ ਅਜੇ ਤਕ ਹਰਭਜਨ ਸਿੰਘ ਆਇਆ ਨਹੀਂ? ਕੀ ਵਕਤ ਹੈ? ਸਾਨੂੰ ਸ੍ਰੀ ਦਰਬਾਰ ਸਾਹਿਬ ਲੈ ਚਲੋ। ਤਾਂ ਸੇਵਾਦਾਰ ਨੇ ਕਹਿਣਾ, ਮਹਾਰਾਜ ! ਅਜੇ ਤਾਂ ਅੱਧੀ ਰਾਤ ਹੈ।

ਇਉਂ ਸਾਰੀ ਆਯੂ ਨਾਮ ਬਾਣੀ ਵਿਚ ਬਤੀਤ ਕਰ ਕੇ ੧੧੦ ਸਾਲ ਦੀ ਅਵਸਥਾ ਵਿਚ ਰੋਜ਼ ਦੇ ਨਿਯਮ ਅਨੁਸਾਰ ਸੁਖਮਨੀ ਸਾਹਿਬ ਜੀ ਦਾ ਪਾਠ ਸੁਣ ਕੇ ਜੋਗੀਆਂ ਵਾਂਗ ਸਮਾਧੀ ਲਾ ਕੇ ੯ ਵਜੇ ਸਰੂਪ ਵਿਚ ਸਥਿਤ ਹੁੰਦੇ ਹਨ ਅਤੇ ਇਕ ਵਜੇ ਦੇ ਕਰੀਬ ਆਪਣੇ ਚੋਲੇ ਨੂੰ ਛੱਡ ਜਾਂਦੇ ਹਨ। ਉਸ ਤੋਂ ਉਪ੍ਰੰਤ ਉਨ੍ਹਾਂ ਦੇ ਪੰਜ ਭੂਤਕ ਸਰੀਰ ਦੇ ਪਾਸ ਸਾਰਾ ਦਿਨ ਸਾਰੀ ਰਾਤ ਲਗਾਤਾਰ ਸਾਢੇ ਵੀਹ ਘੰਟੇ ਸ੍ਰੀ ਸੁਖਮਨੀ ਸਾਹਿਬ ਜੀ ਦੇ ਪਾਠ ਦੂਜੇ ਦਿਨ ਸਵੇਰ ਦੇ ੯-੩੦ ਵਜੇ ਤਕ ਹੁੰਦੇ ਰਹੇ ਹਨ। ਬਾਹਰ ਕੀਰਤਨ ਦੀ ਧੁਨ ਜਾਰੀ ਰਹੀ ਅਤੇ ਕਈ ਰਾਗੀ ਜਨ ਆ ਕੇ ਕੀਰਤਨ ਕਰਦੇ ਰਹੇ। ਜਿਸ ਵਿਚ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਹਜ਼ੂਰੀ ਰਾਗੀ ਭਾਈ ਉਤਮ ਸਿੰਘ ਜੀ ਸਿੰਧੀ ਦੇ ਜੱਥੇ ਨੇ ਭੀ ਆ ਕੇ ਮਾਰੂ ਰਾਗ ਵਿਖੇ ਕੀਰਤਨ ਕੀਤਾ ਅਤੇ ਪੰਜਾਬ ਸੰਗੀਤ ਵਾਲਿਆਂ ਨੇ ਭੀ ਕੀਰਤਨ ਦੁਆਰਾ ਵੈਰਾਗ ਵਿਚ ਲਿਆਂਦਾ।

੪ ਪਾਠ ਸੁਖਮਨੀ ਸਾਹਿਬ ਜੀ ਦੇ ਭਾਈ ਹਰਭਜਨ ਸਿੰਘ ਜੀ ਨੇ ਕੀਤੇ ਅਤੇ ਬਾਕੀ ਦੇ ਹੋਰ ਪ੍ਰੇਮੀਆਂ ਨੇ ਭੀ ਹਿੱਸੇ ਲੀਤੇ। ਅੱਧਾ ਘੰਟਾ ਇਸ਼ਨਾਨ ਵਗੈਰਾ ਕਰਾ ਕੇ ਜਾਂ ਡੇਰੇ ਤੋਂ ਬਾਹਰ ਨਿਕਲੇ ਤਾਂ ਪੁਜਾਰੀ ਭਾਈ ਦਰਸ਼ਨ ਸਿੰਘ ਜੀ ਸ੍ਰੀ ਹਰਿਮੰਦਰ ਸਾਹਿਬ ਜੀ ਤੋਂ ਸਿਰੋਪਾਉ ਲੈ ਕੇ ਖੜੇ ਸਨ, ਉਹ ਸਿਰੋਪਾਉ ਸ੍ਰੀ ਮਾਨ ੧੦੮ ਮਹੰਤ ਬਾਬਾ ਉਤਮ ਸਿੰਘ ਜੀ ਦੇ ਬਿਬਾਣ ਪਰ ਪਾਇਆ ਗਿਆ, ਉਸ ਤੋਂ ਉਪ੍ਰੰਤ ਹੋਰ ਮਹੰਤ ਸਾਹਿਬਾਂ ਨੇ ਭੀ ਰੇਸ਼ਮੀ ਚਾਦਰੇ ਪਾਏ। ਸੇਵਾ ਪੰਥੀ ਅੱਡਣ ਸ਼ਾਹੀ ਮਹਾਂ ਪੁਰਸ਼, ਨਿਰਮਲ ਭੇਖ ਦੇ ਮਹਾਂ ਪੁਰਸ਼, ਉਦਾਸੀਨ ਭੇਖ ਦੇ ਮਹਾਂ ਪੁਰਸ਼, ਸ਼ਹਿਰ ਦੇ ਪ੍ਰੇਮੀ ਜਨ, ਸ਼ਬਦ ਚੌਕੀਆਂ ਵਾਲੇ ਗੁਰਮੁਖ ਜਨ ਅਤੇ

ਸ੍ਰੀ ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ, ਗਿਆਨੀ ਚੇਤ ਸਿੰਘ ਜੀ ਆਦਿ ਸਭ ਸੱਜਣ ਨਾਲ ਸ਼ਾਮਲ ਹੋਏ। ਬੈਂਡ ਵਾਜੇ ਅਤੇ ਨਰਸਿੰਘਿਆਂ ਦੀ ਘਨ-ਘੋਰ ਨਾਲ ਠੀਕ ੧੦ ਵਜੇ ਅਰਥੀ ਦਾ ਜਲੂਸ ਬਜ਼ਾਰ ਸੱਤੋ ਵਾਲਾ ਡੇਰੇ ਤੋਂ ਨਿਕਲ ਕੇ ਲੂਣ ਮੰਡੀ, ਚਾਵਲ ਮੰਡੀ, ਬਜ਼ਾਰ ਪਾਪੜਾਂ, ਬਜ਼ਾਰ ਕਾਠੀਆਂ, ਘੰਟੇ ਘਰ ਜਾ ਕੇ ਮੱਥਾ ਟਿਕਾ ਕੇ ਸ੍ਰੀ ਗੁਰੂ ਰਾਮਦਾਸ ਜੀ ਦੀ ਸਰਾਂ ਅੱਗੋਂ ਬਾਬਾ ਸਾਹਿਬ, ਚੌਂਕ ਕਰੋੜੀ ਤੋਂ ਬਿਬੇਕਸਰ, ਰਾਮਸਰ ਮੱਥਾ ਟਿਕਾ ਕੇ ਸ਼ਮਸ਼ਾਣਾਂ ਵਿਖੇ ਪਹੁੰਚੇ। ਅੱਗੇ ਸ਼ਮਸ਼ਾਣਾਂ ਵਿਖੇ ਬਿਅੰਤ ਭੀੜ ਸੀ ਤੇ ਸਵੇਰ ਦੇ ੯ ਵਜੇ ਤੋਂ ਲੈ ਕੇ ਸ਼ਮਸ਼ਾਣਾਂ ਵਿਚ ਵੀ ਕੀਰਤਨ ਅਤੇ ਸੁਖਮਨੀ ਸਾਹਿਬ ਜੀ ਦੇ ਪਾਠ ਤਿੰਨ ਵਜੇ ਤੱਕ ਹੁੰਦੇ ਰਹੇ। ਅਖੀਰ ਜਪੁਜੀ ਸਾਹਿਬ ਜੀ ਦੇ ਪਾਠ ਦਾ ਭੋਗ ਪਾ ਕੇ ਭਾਈ ਸਾਹਿਬ ਭਾਈ ਮੂਲ ਸਿੰਘ ਜੀ ਨੇ ਅਰਦਾਸਾ ਕੀਤਾ, ਪਿੱਛੋਂ ਵਾਹਿਗੁਰੂ ਦੇ ਹੁਕਮ ਨਾਲ ਪੰਜ ਭੂਤਕ ਸਰੀਰ ਨੂੰ ਅਗਨ ਭੇਟ ਕੀਤਾ। ਫੇਰ ਗੁਰ ਮਰਯਾਦਾ ਅਨੁਸਾਰ ਬਿਬੇਕਸਰ ਆਏ, ਓਥੇ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਬਾਬਾ ਸ਼ਾਮ ਸਿੰਘ ਜੀ ਦੀ ਗੱਦੀ ਪਰ ਸ਼ਸ਼ੋਭਿ ਤ ਸ੍ਰੀ ਮਾਨ ੧੦੮ ਮਹੰਤ ਬਾਬਾ ਝੰਡਾ ਸਿੰਘ ਜੀ ਮਹਾਰਾਜ ਵਲੋਂ ਕੜਾਹ ਪ੍ਰਸ਼ਾਦਿ ਦੀ ਦੇਗ ਆਈ ਹੋਈ ਸੀ। ਪਹਿਲੇ ਕੀਰਤਨ ਸੋਹਿਲੇ ਜੀ ਦਾ ਪਾਠ ਗ੍ਰੰਥੀ ਸਿੰਘ ਜੀ ਨੇ ਕੀਤਾ, ਫੇਰ ਅਨੰਦ ਸਾਹਿਬ ਜੀ ਦਾ ਪਾਠ ਹੋਇਆ, ਪਿੱਛੋਂ ਸ੍ਰੀ ਮਾਨ ੧੦੮ ਮਹੰਤ ਮੂਲ ਸਿੰਘ ਜੀ ਨੇ ਅਰਦਾਸਾ ਸੋਧਿਆ ਤੇ ਹੁਕਮ ਆਇਆ-

ਸੋਰਠਿ ਮਹਲਾ ੫ ॥

ਗੁਰਿ ਪੂਰੇ ਚਰਨੀ ਲਾਇਆ॥ ਹਰਿ ਸੰਗਿ ਸਹਾਈ ਪਾਇਆ॥
ਜਹ ਜਾਈਐ ਤਹਾ ਸੁਹੇਲੇ॥ ਕਰਿ ਕਿਰਪਾ ਪ੍ਰਭਿ ਮੇਲੇ॥ ੧॥
ਹਰਿ ਗੁਣ ਗਾਵਹੁ ਸਦਾ ਸੁਭਾਈ॥ ਮਨ ਚਿੰਦੇ ਸਗਲੇ ਫਲ
ਪਾਵਹੁ ਜੀਅ ਕੈ ਸੰਗਿ ਸਹਾਈ॥ ੧ ॥ ਰਹਾਉ ॥
ਨਾਰਾਇਣ ਪ੍ਰਾਣ ਅਧਾਰਾ॥ ਹਮ ਸੰਤ ਜਨਾਂ ਰੇਨਾਰਾ॥
ਪਤਿਤ ਪੁਨੀਤ ਕਰਿ ਲੀਨੇ ॥ ਕਰਿ ਕਿਰਪਾ ਹਰਿ ਜਸੁ ਦੀਨੇ॥
ਪਾਰਬ੍ਰਹਮੁ ਕਰੇ ਪ੍ਰਤਿਪਾਲਾ॥ ਸਦ ਜੀਅ ਸੰਗਿ ਰਖਵਾਲਾ॥
ਹਰਿ ਦਿਨੁ ਰੈਨਿ ਕੀਰਤਨੁ ਗਾਈਐ॥ ਬਹੁੜਿ ਨ ਜੋਨੀ ਪਾਈਐ॥ ੩॥
ਜਿਸੁ ਦੇਵੈ ਪੁਰਖੁ ਬਿਧਾਤਾ॥ ਹਰਿ ਰਸੁ ਤਿਨ ਹੀ ਜਾਤਾ॥
ਜਮਕੰਕਰੁ ਨੇੜਿ ਨ ਆਇਆ॥ ਸੁਖੁ ਨਾਨਕ ਸਰਣੀ ਪਾਇਆ॥ ੪॥ ੯॥ ੫੯॥

[ਪੰਨਾ ੬੨੩]

ਉਪ੍ਰੰਤ ਕੜਾਹ ਪ੍ਰਸ਼ਾਦਿ ਵਰਤਿਆ ਤੇ ਸੰਗਤਾਂ ਵਾਪਸ ਡੇਰੇ ਪਰ ਆਈਆਂ, ਇਸ਼ਨਾਨ ਕੀਤਾ ਤੇ ਪ੍ਰਸ਼ਾਦ ਛਕਾਇਆ।

ਫੇਰ ੨੦ ਪੋਹ ਮੁ: ੩ ਜਨਵਰੀ ੧੯੬੧ ਨੂੰ ਚੌਥੇ ਵਾਲੇ ਦਿਨ ਸਵੇਰੇ ੮ ਵਜੇ ਡੇਰੇ ਤੋਂ ਮਹਾਂ ਪੁਰਖ ਗਿਆਨੀ ਕ੍ਰਿਪਾਲ ਸਿੰਘ ਜੀ ਸੰਗਤਾਂ ਦੇ ਸਹਿਤ ਜਲੂਸ ਦੀ ਸ਼ਕਲ ਵਿਚ ਸ਼ਬਦ ਕੀਰਤਨ ਕਰਦੇ ਹੋਏ ਮਸਾਣ ਭੂਮੀ ਵਿਖੇ ਪੁੱਜੇ। ਅੱਗੇ ਉਦਾਸੀਨ ਮਹਾਤਮਾਂ, ਮਹੰਤ, ਸੰਤ ਨਰਸਿੰਘਿਆਂ ਦੀ ਘਨਘੋਰ ਵਿਚ

ਉਥੇ ਪੁੱਜੇ ਹੋਏ ਸਨ। ਉਸ ਦਿਨ ਅੰਮ੍ਰਿਤ ਵੇਲੇ ਤੋਂ ਹੀ ਡੇਰੇ ਵਲੋਂ ਪ੍ਰੇਮੀ ਜਨ ਮਸਾਣਾ ਵਿਚ ਪਹੁੰਚ ਕੇ ਸੁਖਮਨੀ ਸਾਹਿਬ ਦੇ ਪਾਠ ਕਰ ਰਹੇ ਸਨ। ਸੁਖਮਨੀ ਸਾਹਿਬ ਦੇ ਭੋਗ ਤੋਂ ਉਪ੍ਰੰਤ ਲੁਧਿਆਣੇ ਤੋਂ ਆਏ ਹੋਏ ਰਾਗੀ ਭਾਈ ਜੀਵਣ ਸਿੰਘ ਜੀ ਗੁਰਬਾਣੀ ਦਾ ਰਸ ਭਿੰਨਾ ਵੈਰਾਗ ਮਈ ਕੀਰਤਨ ਕਰ ਰਹੇ ਸਨ, ਸੰਗਤਾਂ ਨੇ ਭੀ ਜਾ ਕੇ ਕੀਰਤਨ ਦਾ ਰਸ ਮਾਣਿਆ। ਫੇਰ ਸ੍ਰੀ ਜਪੁਜੀ ਸਾਹਿਬ ਜੀ ਦਾ ਪਾਠ ਕਰਕੇ ਫੁੱਲ ਚੁਣ ਕੇ ਜਲੂਸ ਦੀ ਸ਼ਕਲ ਵਿਚ ਸੰਗਤਾਂ ਦੇ ਸਹਿਬ ਮਹਾਂ ਪੁਰਖ ਕੀਰਤਨ ਦੀ ਧੁਨੀ ਅਤੇ ***"ਸਤਿਨਾਮੁ ਵਾਹਿਗੁਰੂ"*** ਦਾ ਜਾਪ ਕਰਦੇ ਹੋਏ ਡੇਰੇ ਪੁੱਜੇ।

ਉਸ ਵਕਤ ਸ੍ਰੀ ਮਾਨ ਬਾਬਾ ਉਤਮ ਸਿੰਘ ਜੀ ਦੇ ਫੁੱਲਾਂ ਨੂੰ ਪਰਾਤ ਵਿਚ ਪਾ ਕੇ ਇਕ ਸੁੰਦਰ ਪਲੰਘ ਉੱਪਰ ਰੱਖ ਕੇ ਸਭ ਸੰਗਤਾਂ ਨੇ ਨਮਸ਼ਕਾਰ ਕੀਤੀ ਤੇ ਉਸੀ ਵੇਲੇ ਤੋਂ ਫੁੱਲਾਂ ਦੇ ਪਾਸ ਸ੍ਰੀ ਸੁਖਮਨੀ ਸਾਹਿਬ ਜੀ ਦੇ ਪਾਠ ਪ੍ਰੇਮੀ ਜਨਾਂ ਵਲੋਂ ਸ਼ੁਰੂ ਹੋ ਗਏ। ਜਿਤਨੇ ਦਿਨ ਫੁੱਲ ਡੇਰੇ ਰਹੇ,ਅੱਠੇ ਪਹਿਰ ਪਾਠ ਹੀ ਹੁੰਦੇ ਰਹੇ।

ਚੋਥੇ ਵਾਲੇ ਦਿਨ ਹੀ ਸ੍ਰੀ ਮਾਨ ਬਾਬਾ ਉਤਮ ਸਿੰਘ ਜੀ ਦੀ ਯਾਦ ਵਿਚ ਸਾਧਾਰਨ ਪਾਠ ਆਰੰਭ ਹੋਇਆ ਜਿਸ ਦਾ ਭੋਗ ਕਿਰਿਆ ਵਾਲੇ ਦਿਨ ੨੯ ਪੋਹ ੨੦੧੭ ਮੁ: ੧੨ ਜਨਵਰੀ ੧੯੬੧ ਵੀਰਵਾਰ ਨੂੰ ਪਾਇਆ ਗਿਆ। ਚੋਥੇ ਵਾਲੇ ਦਿਨ ਨਾਲ ਹੀ ਸ੍ਰੀ ਅਖੰਡਪਾਠਾਂ ਦਾ ਪ੍ਰਵਾਹ ਭੀ ਜਾਰੀ ਹੋ ਗਿਆ। ਫੇਰ ਆਪ ਜੀ ਦੀਆਂ ਅਸਥੀਆਂ ਨੂੰ ਹਰਿਦੁਆਰ ਲਿਜਾਣ ਵਾਸਤੇ ਜਲੂਸ ਦੀ ਸ਼ਕਲ ਵਿਚ ਜੀਪ 'ਤੇ ਬਜ਼ਾਰਾਂ ਵਿੱਚੋਂ ਹੁੰਦਿਆਂ ਹੋਇਆਂ ਤਿੰਨ ਵਜੇ ਸਟੇਸ਼ਨ 'ਤੇ ਲਿਆਂਦਾ ਗਿਆ। ਬਾਣੀ ਦਾ ਪਾਠ ਕੀਰਤਨ ਤੇ ਸਿਮਰਨ ਦੀ ਝੜੀ ਲੱਗੀ ਰਹੀ। ਸ਼ਾਮ ਦੀ ਗੱਡੀ, ਹੇਠ ਲਿਖਿਆਂ ਪ੍ਰੇਮੀਆਂ ਸਮੇਤ ਸ੍ਰੀ ਮਾਨ ਸੰਤ ਕ੍ਰਿਪਾਲ ਸਿੰਘ ਜੀ ਹਰਿਦੁਆਰ ਨੂੰ ਚਲ ਪਏ।

੧. ਸ: ਪੂਰਨ ਸਿੰਘ ਜੀ ਅਰੋੜਾ [ਔਡੀਟਰ ਇਨਕਮ ਟੈਕਸ] ਬਜ਼ਾਰ ਗੰਢਾਂ ਵਾਲਾ ਅੰਮ੍ਰਿਤਸਰ, ਜਿਨ੍ਹਾਂ ਨੇ ਸ੍ਰੀ ਮਹੰਤ ਸਾਹਿਬ ਜੀ ਦੇ ਸਰੀਰ ਤਿਆਗਣ ਦੇ ਸਮੇਂ ਤੋਂ ਲੈ ਕੇ ਦਸਤਾਰ ਬੰਦੀ ਦੀ ਰਸਮ ਤੱਕ 'ਇਕੀਹ ਦਿਨ' ਤਨ, ਮਨ, ਧਨ, ਨਾਲ ਅਣਥੱਕ ਸੇਵਾ ਕੀਤੀ ਤੇ ਟਰੇਨ ਦਾ ਡੱਬਾ ਰੀਜ਼ਰਵ ਕਰਵਾ ਕੇ ਸੰਗਤਾਂ ਨੂੰ ਹਰਿਦੁਆਰ ਲਿਜਾਣ ਦਾ ਉੱਦਮ ਕੀਤਾ।

੨. ਸ੍ਰੀ ਮਾਨ ਮਹੰਤ ਹਾਕਮ ਸਿੰਘ ਜੀ, ਡੇਰਾ ਮਹੰਤ ਮਿਸ਼ਰਾ ਸਿੰਘ ਜੀ ਅੰਮ੍ਰਿਤਸਰ।

੩. ਸੰਤ ਸੁੰਦਰ ਸਿੰਘ ਜੀ।

੪. ਲਾਲਾ ਰਾਮ ਪ੍ਰਕਾਸ਼ [ਖੱਚਰਾਂ ਵਾਲੇ]।

੫. ਸ: ਜਗਮੋਹਨ ਸਿੰਘ ਜੀ [ਬੀਮਾ ਕੰਪਨੀ ਵਾਲੇ]।

੬. ਸੰਤ ਸਰੂਪ ਦਾਸ ਜੀ [ਪ੍ਰੇਮੀ]।

੭. ਭਗਤ ਬਿਸੰਭਰ ਨਾਥ ਜੀ।

੮. ਸ: ਸਾਧੂ ਸਿੰਘ ਜੀ ਸਾਬਨ ਵਾਲੇ।

੯. ਸ: ਰਘਬੀਰ ਸਿੰਘ ਜੀ ਦਾਲਾਂ ਵਾਲੇ।

੧੦. ਸ: ਹਰਨਾਮ ਸਿੰਘ ਜੀ।

੧੧. ਸ: ਆਗਿਆ ਸਿੰਘ ਜੀ ਹਕੀਮ।

੧੨. ਸ: ਹਰਬੰਸ ਸਿੰਘ ਜੀ [ਸੁਪੱਤ੍ਰ ਸ: ਬੁੱਧ ਸਿੰਘ ਜੀ ਗੁੜ ਵਾਲੇ]।

੧੩. ਸ: ਕ੍ਰਿਪਾਲ ਸਿੰਘ ਜੀ ਮੁਨਿਆਰ।

੧੪. ਸੇਵਾਦਾਰ ਠਾਕਰ ਸਿੰਘ ਜੀ [ਸਿੰਧੀ]।

੧੫. ਕਾਕਾ ਲਵਿੰਦਰ ਸਿੰਘ ਜੀ।

੧੬. ਭਾਈ ਹਰਭਜਨ ਸਿੰਘ ਜੀ।

੧੭. ਸ: ਸੰਤੋਖ ਸਿੰਘ ਜੀ [ਤਾਰਾਂ ਵਾਲੇ]।

੧੮. ਸ: ਹਰਭਜਨ ਸਿੰਘ ਜੀ।

੧੯. ਸ: ਹਰੀ ਸਿੰਘ ਜੀ ਬਜਾਜ਼ ਇਤਿਆਦਿਕ ਪ੍ਰੇਮੀ।

ਦਾਸ ਭੀ ਉਸ ਸਮੇਂ ਗਿ: ਸੁਰਜੀਤ ਸਿੰਘ ਜੀ ਦੇ ਨਾਲ ਸਟੇਸ਼ਨ ਤੇ ਪੁੱਜਾ ਸੀ ਅਤੇ ਮਹਾਂ ਪੁਰਸ਼ਾਂ ਦੀ ਆਗਿਆ ਨੂੰ ਪਾ ਕੇ ਗੱਡੀ ਚੱਲੀ ਤੋਂ ਸੰਗਤਾਂ ਸਮੇਤ ਡੇਰੇ ਆਇਆ, ਅਰ ਸ੍ਰੀ ਮਾਨ ਮਹੰਤ ਬਾਬਾ ਉਤਮ ਸਿੰਘ ਜੀ ਦੀਆਂ ਕੁਝ ਅਸਥੀਆਂ ੨ ਮਾਘ ਨੂੰ ਸ੍ਰੀ ਕੀਰਤਪੁਰ ਸਾਹਿਬ ਭਾਈ ਕਰਮ ਸਿੰਘ ਜੀ [ਭਿੰਡਰਾਂ ਵਾਲਿਆਂ ਸੰਤਾਂ ਦੇ ਗੜਵਈ] ਦੇ ਹੱਥੀਂ ਭੀ ਭੇਜੀਆਂ, ਉਹਨਾਂ ਨੇ ਉਥੇ ਜਾ ਕੇ ਸ੍ਰੀ ਕੀਰਤਪੁਰ ਸਾਹਿਬ ਪਤਾਲ ਪੁਰੀ ੩ ਮਾਘ ਸੰਮਤ ੨੦੧੭ ਮੁ: ੧੫ ਜਨਵਰੀ ੧੯੬੧ ਨੂੰ ਜਲ ਪ੍ਰਵਾਹ ਕੀਤੀਆਂ। ਏਧਰ ਜਿਸ ਵੇਲੇ ਜਲੰਧਰ ਸਟੇਸ਼ਨ ਤੇ ਪੁੱਜੇ ਤਾਂ ਸ੍ਰੀ ਮਾਨ ੧੦੮ ਭਜਨ ਮੂਰਤੀ ਮਹੰਤ ਬਾਵਾ ਸੰਤ ਦਾਸ ਜੀ ਨਰਸਿੰਘਿਆਂ ਦੀ ਘਨਘੋਰ ਵਿਚ ਸੰਗਤਾਂ ਸਮੇਤ ਉਡੀਕ ਰਹੇ ਸਨ, ਤਿੰਨ ਸੌ ਦੇ ਕਰੀਬ ਸੰਗਤ ਸੀ। ਸਾਰਿਆਂ ਨੇ ਆਦਰ ਭਾਵ ਨਾਲ ਸ੍ਰੀ ਮਾਨ ਮਹੰਤ ਸਾਹਿਬ ਜੀ ਦੇ ਫੁੱਲਾਂ ਨੂੰ ਮੱਥਾ ਟੇਕਿਆ ਤੇ ਸੇਹਰੇ ਚੜ੍ਹਾਏ ਅਤੇ ਸ਼ਰਧਾਲੂਆਂ ਨੇ ਸ਼ਰਧਾ ਦੇ ਫੁੱਲ ਭੇਟ ਕੀਤੇ। ਗੱਡੀ ਵਿਚ ਬੈਠੀ ਹੋਈ ਸੰਗਤ ਨੂੰ ਚਾਹ ਵਗੈਰਾ ਪਿਲਾਈ, ਫਿਰ ਸਾਰੀ ਸੰਗਤ ਨੂੰ ਵਾਪਸ ਜਲੰਧਰ ਭੇਜਕੇ ਬਾਵਾ ਸੰਤ ਦਾਸ ਜੀ ਹਰਿਦੁਆਰ ਜਾਣ ਵਾਸਤੇ ਆਪ ਗੱਡੀ ਵਿਚ ਬੈਠ ਗਏ ਅਤੇ ਸ੍ਰੀ ਮਾਨ ੧੦੮ ਮਹੰਤ ਗੁਰਮੁਖ ਸਿੰਘ ਰੋਹਤਕ ਵਾਲੇ ਤੇ ਸ੍ਰੀ ਮਾਨ ੧੦੮ ਮਹੰਤ ਬਾਵਾ ਸੰਤ ਦਾਸ ਜੀ ਜਬੀ ਵਾਲੇ ਅੰਬਾਲੇ ਸਟੇਸ਼ਨ ਤੋਂ ਆ ਕੇ ਮਿਲੇ ਤੇ ਓਹ ਵੀ ਨਾਲ ਹਰਿਦੁਆਰ ਗਏ।

ਫੇਰ ਜਗਾਧਰੀ ਸਟੇਸ਼ਨ ਪਰ ਸ੍ਰੀ ਮਾਨ ੧੦੮ ਸੇਵਾ ਪੰਥੀ ਭੇਖ ਦੇ ਪ੍ਰਧਾਨ ਸਾਹਿਬ ਪੰਡਿਤ ਨਿਸਚਲ ਸਿੰਘ ਜੀ ਚਾਹ ਦੀਆਂ ਗਾਗਰਾਂ ਤੇ ਪੱਕਾ ਭੋਜਨ ਲੈ ਕੇ ਸੰਗਤਾਂ ਸਮੇਤ ਆਏ, ਫੁੱਲਾਂ ਦੇ ਦਰਸ਼ਨ ਕਰਵਾਕੇ ਆਖਦੇ ਹਨ-"ਅੱਜ ਸਾਡੇ ਬਾਪੂ ਜੀ ਚੜ੍ਹਾਈ ਕਰਕੇ ਸਾਨੂੰ ਸਦਾ ਲਈ ਵਿਛੋੜਾ ਦੇ ਗਏ ਹਨ, ਇਹ ਘਾਟਾ ਕਦੇ ਪੂਰਾ ਨਹੀਂ ਹੋਣਾ।"

ਇਸ ਤਰ੍ਹਾਂ ਦੇ ਵੈਰਾਗ ਮਈ ਬਚਨ ਕਰ ਰਹੇ ਸਨ ਕਿ ਗੱਡੀ ਚੱਲ ਪਈ ਤੇ ਆਖਿਆ, "ਅਸੀਂ ਕਾਰ ਵਿਚ ਬੈਠ ਕੇ ਤੁਹਾਥੋਂ ਪਹਿਲੇ ਹੀ ਹਰਿਦੁਵਾਰ ਸਟੇਸ਼ਨ ਤੇ ਪਹੁੰਚਦੇ ਹਾਂ।" ਸੋ ਇਹ ਗੱਡੀ ਦੇ ਪਹੁੰਚਣ ਤੋਂ ਪਹਿਲੇ ਹਰਿਦੁਵਾਰ ਪਹੁੰਚ ਗਏ।

ਦੂਸਰੇ ਦਿਨ ਸਵੇਰੇ ਹਰਿਦੁਆਰ ਸਟੇਸ਼ਨ ਤੇ ਸੰਨਿਆਸੀ, ਉਦਾਸੀ, ਨਿਰਮਲੇ ਤੇ ਹੋਰ ਭੇਖਾਂ ਦੇ ਸਾਧੂ ਆਏ ਹੋਏ ਸਨ ਅਤੇ ਬੈਂਡ ਵਾਜਿਆਂ ਨਾਲ ਪਾਲਕੀ ਵਿਖੇ ਫੁੱਲ ਰੱਖ ਕੇ ਜਲੂਸ ਕੱਢਕੇ ਕਨਖਲ ਪਹੁੰਚੇ।

ਜਲੂਸ ਦੇ ਨਾਲ ਹੀ ਭਾਈ ਹਰਭਜਨ ਸਿੰਘ ਜੀ ਸੁਖਮਨੀ ਸਾਹਿਬ ਦਾ ਪਾਠ ਕਰਦੇ ਗਏ, ਜਿਸ ਦੀਆਂ ੩ ਅਸਟਪਦੀਆਂ ਗੁ: ਸ੍ਰੀ ਗੁਰੂ ਅਮਰਦਾਸ ਜੀ ਕਨਖਲ ਦੇ ਪੌੜਾਂ ਪਰ ਬੈਠ ਕੇ ਪੜ੍ਹੀਆਂ, ਉਪ੍ਰੰਤ ਸ੍ਰੀ ਮਾਨ ਪੰਡਿਤ ਨਿਸਚਲ ਸਿੰਘ ਜੀ, ਸਾਰੇ ਸੰਤ, ਮਹੰਤ ਪ੍ਰੇਮੀਆਂ ਨੇ ਰਲਕੇ ਸ੍ਰੀ ਜਪੁਜੀ ਸਾਹਿਬ ਦੇ ਪਾਠ ਕੀਤੇ। ਇਸ ਤੋਂ ਬਾਅਦ ਫੇਰ ਅਰਦਾਸਾ ਕਰਕੇ ਸ੍ਰੀ ਮਾਨ ਸੰਤ ਕ੍ਰਿਪਾਲ ਸਿੰਘ ਜੀ ਹੋਰਾਂ ਨੇ ਆਪਣੇ ਹਸਤ ਕਮਲਾਂ ਨਾਲ ਅਸਥੀਆਂ ਜਲ ਪ੍ਰਵਾਹ ਕੀਤੀਆਂ।

੪ ਮਾਘ ੨੦੧੭ ਮੁ: ੧੬ ਜਨਵਰੀ ੧੯੬੧ ਸਤਾਰ੍ਹੀਏ ਵਾਲੇ ਦਿਨ ਹਰਿਦੁਆਰ ਖੜਖੜੀ ਪ੍ਰਤਾਪ ਭਵਨ ਵਿਖੇ ਰਖਾਏ ਹੋਏ ਸ੍ਰੀ ਅਖੰਡ ਪਾਠ ਦੇ ਭੋਗ ਪੈਣ ਉਪ੍ਰੰਤ ਬੜੇ ਬੜੇ ਮਹਾਂ ਪੁਰਸ਼ ਸ੍ਰੀ ਮਾਨ ਪੰਡਿਤ ਨਿਸਚਲ ਸਿੰਘ ਜੀ, ਗਜਾਨੀ ਗਰੀਬ ਸਿੰਘ ਜੀ, ਪੰਡਤ ਸੁੱਚਾ ਸਿੰਘ ਜੀ, ਸ੍ਰੀ ਮਾਨ ਮਹੰਤ ਹਾਕਮ ਸਿੰਘ ਜੀ ਆਦਿ ਗੁਰਮੁਖ ਪਿਆਰਿਆਂ ਨੇ ਸ੍ਰੀ ਮਹੰਤ ਸਾਹਿਬ ਜੀ ਦੀ ਉੱਚ ਜੀਵਨੀ ਸੰਬੰਧੀ ਵਖਜਾਨਾਂ ਦਵਾਰਾ

ਸ਼ਰਧਾਂਜਲੀਆਂ ਭੇਟ ਕੀਤੀਆਂ, ਉਪ੍ਰੰਤ ਸਮਸ਼ਟੀ ਪੱਕਾ ਭੰਡਾਰਾ ਹੋਇਆ।

ਫੇਰ ਸ੍ਰੀ ਅੰਮ੍ਰਿਤਸਰ ਜੀ ਡੇਰੇ ਵਿਖੇ ਆ ਕੇ ਇਕੀਏ ਵਾਲੇ ਦਿਨ ੮ ਮਾਘ ੨੦੧੭ ਮੁ: ੨੦ ਜਨਵਰੀ ੧੯੬੧ ਸ਼ੁਕਰਵਾਰ ਨੂੰ ਸ੍ਰੀ ਅਖੰਡਪਾਠਾਂ ਦੇ ਭੋਗ ਪਾਏ ਗਏ, ਉਪ੍ਰੰਤ ਸ੍ਰੀ ਮਾਨ ਪੰਡਤ ਸੰਤ ਨਿਸਚਲ ਸਿੰਘ ਜੀ, ਸ੍ਰੀ ਮਾਨ ਮਹੰਤ ਹਾਕਮ ਸਿੰਘ ਜੀ, ਸ੍ਰੀ ਮਾਨ ਸਿੰਘ ਸਾਹਿਬ ਗਜਾਨੀ ਕ੍ਰਿਪਾਲ ਸਿੰਘ ਜੀ, ਸ੍ਰੀ ਮਾਨ ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ, ਸ੍ਰੀ ਮਾਨ ਮਹੰਤ ਮੂਲ ਸਿੰਘ ਜੀ, ਸ੍ਰੀ ਮਾਨ ਮਹੰਤ ਹਰੀ ਸਿੰਘ [ਐਡੀਟਰ ਨਿਰਮਲ ਉਦੇਸ਼], ਸ੍ਰੀ ਮਾਨ ਮਹੰਤ ਸੰਤ ਦਾਸ ਜੀ, ਸ੍ਰੀ ਮਾਨ ਮਹੰਤ ਗੁਰਮੁਖ ਸਿੰਘ ਜੀ ਰੋਹਤਕ ਵਾਲੇ, ਸ੍ਰੀ ਮਾਨ ਮਹੰਤ ਆਸਾ ਸਿੰਘ ਜੀ ਗੋਨਿਆਨਾ ਮੰਡੀ, ਸ੍ਰੀ ਮਾਨ ਮਹੰਤ ਤੁਲਸੀ ਦਾਸ ਜੀ ਕੈਂਥਲ ਵਾਲੇ, ਸ੍ਰੀ ਮਾਨ ਮਹੰਤ ਹੀਰਾ ਸਿੰਘ ਜੀ ਪਟਿਆਲੇ ਵਾਲੇ ਤੇ ਉਹਨਾਂ ਦੇ ਸ਼ਿਸ਼ ਸੰਤ ਗੁਪਾਲ ਸਿੰਘ ਜੀ, ਸ੍ਰੀ ਮਾਨ ਗਜਾਨੀ ਵਰਿਆਮ ਸਿੰਘ ਜੀ ਧੂੜ ਕੋਟ ਤਥਾ ਸ੍ਰੀ ਮਾਨ ਗਜਾਨੀ ਦਲੀਪ ਸਿੰਘ ਜੀ ਕਥਾ ਵਾਚਕ ਮੰਜੀ ਸਾਹਿਬ ਅੰਮ੍ਰਿਤਸਰ ਆਦਿ ਨੇ ਮਹੰਤ ਸਾਹਿਬ ਜੀ ਦੀ ਉੱਚ ਜੀਵਨੀ ਬਾਰੇ ਵਿਸਥਾਰ ਪੂਰਬਕ ਵਿਚਾਰ ਪ੍ਰਗਟ ਕੀਤੇ।

ਇਸ ਤੋਂ ਬਾਅਦ ਸੇਵਾ ਪੰਥੀ ਅੱਡਣਸ਼ਾਹੀ ਭੇਖ ਦੇ ਸਮੂਹ ਮੁਖੀ ਗੁਰਮੁਖ ਜਨ, ਮਹੰਤ, ਸੰਤ, ਨਿਰਮਲ ਭੇਖ ਦੇ ਸਮੂਹ ਮਹੰਤ, ਸੰਤ, ਉਦਾਸੀਨ ਸੰਪ੍ਰਦਾਇ ਦੇ ਮੁਖੀਏ, ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਦੇ ਪ੍ਰਧਾਨ ਚੌਧਰੀ ਜੀਵਨ ਸਿੰਘ ਜੀ ਅਤੇ ਹੋਰ ਸ੍ਰੀ ਅੰਮ੍ਰਿਤਸਰ ਜੀ ਦੇ ਪਤਵੰਤੇ ਸਜਣਾਂ ਨੇ ਸ੍ਰੀ ਮਾਨ ਸੰਤ ਕ੍ਰਿਪਾਲ ਸਿੰਘ ਜੀ ਗਜਾਨੀ ਹੋਰਾਂ ਨੂੰ ਦਸਤਾਰਾਂ ਪੇਸ਼ ਕੀਤੀਆਂ, ਅਰ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਬਾਰ ਸਾਹਿਬ ਵਲੋਂ ਭੀ ਭਾਈ ਨਿਕਾ ਸਿੰਘ ਜੀ ਅਰਦਾਸੀਏ ਨੇ ਸਿਰੋਪਾਓ ਗਲ ਵਿਚ ਪਾਇਆ ਤੇ ਸ੍ਰੀ ਮਾਨ ਪੰਡਿਤ ਨਿਸਚਲ ਸਿੰਘ ਜੀ ਸੰਤ ਪੁਰਾ ਜਗਾਧਰੀ ਵਾਲਿਆਂ ਨੇ ਸੇਵਾ ਪੰਥੀ ਭੇਖ ਵਲੋਂ, ਨਿਰਮਲ ਮਹਾਂ ਮੰਡਲ ਵਲੋਂ, ਉਦਾਸੀਨ ਭੇਖ ਵਲੋਂ, ਸ੍ਰੀ ਮਾਨ ਮਹੰਤ ਬਾਬਾ ਝੰਡਾ ਸਿੰਘ ਜੀ ਵਲੋਂ ਅਤੇ ਸ੍ਰੀ ਮਾਨ ਮਹੰਤ ਗੁਰਮੁਖ ਸਿੰਘ ਜੀ ਰੋਹਤਕ ਵਾਲਿਆਂ ਵਲੋਂ ਆਈਆਂ ਪੰਜੇ ਦਸਤਾਰਾਂ ਸ੍ਰੀ ਮਾਨ ਗਜਾਨੀ ਕ੍ਰਿਪਾਲ ਸਿੰਘ ਜੀ ਦੇ ਸੀਸ ਪਰ ਸਜਾਕੇ ਅਤੇ ਸੇਵਾ ਪੰਥੀ ਸੰਪ੍ਰਦਾਇ ਦੇ ਨਿਯਮ ਅਨੁਸਾਰ ੧ ਝਾੜੂ ਤੇ ੧ ਕਟੋਰਾ ਸੌਂਪ ਕੇ ਦਸਤਾਰ ਬੰਦੀ ਦੀ ਰਸਮ ਅਦਾ ਕੀਤੀ ਉਪਰੰਤ ਪੱਕਾ ਭੰਡਾਰਾ ਵਰਤਾਇਆ ਗਿਆ।



# ਸੰਪ੍ਰਦਾਈ ਟਕਸਾਲ ਦੇ ਆਰੰਭ ਕਰਤਾ

ਜੰਗਾਂ ਯੁੱਧਾਂ ਤੋਂ ਵਿਹਲੇ ਹੋ ਕੇ ਜਦ ਸ੍ਰੀ ਦਸ਼ਮ ਪਾਤਿਸ਼ਾਹ ਜੀ ਨੇ ਆਪਣਾ ਕਮਰਕੱਸਾ ਖੋਹਲ ਦਿਤਾ, ਤਦ ਤਲਵੰਡੀ ਸਾਬੋ ਕੀ ਵਿਖੇ ਆਪਣੇ ਅਨੁਭਵ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਕੀਤੀ [ਸੰਮਤ ਬਾਰੇ ਵਿਸ਼ੇਸ਼ ਖੋਜ ਇਸੇ ਪੋਥੀ ਦੀ ਪਹਿਲੀ ਉਥਾਨਕਾ ਵਿੱਚ ਪੜ੍ਹੋ] ਅਰ ਇਸਦੇ ਅਰਥ ਬੋਧ ਲਈ ਸਭ ਤੋਂ ਪਹਿਲਾਂ ਸਤਿਗੁਰਾਂ ਨੇ ਆਪ ਕਥਾ ਆਰੰਭ ਕੀਤੀ ਜਿਸਨੂੰ ਸੁਣਨ ਵਾਲੇ ੪੮ ਪ੍ਰੇਮੀਆਂ ਵਿਚੋਂ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਇਕ ਖ਼ਾਸ ਵਜਕਤੀ ਹੋਏ ਹਨ।

੪੮ ਪ੍ਰੇਮੀ ਸਿੱਖ ਸਨ ਜੋ ਕਥਾ ਸ੍ਰਵਣ ਕਰਕੇ ਬਿਦੇਹ ਮੋਖਸ਼ ਨੂੰ ਪ੍ਰਾਪਤ ਹੋ ਗਏ ਪ੍ਰੰਤੂ ਸਤਿਗੁਰਾਂ ਨੇ ਤਾਂ ਅੱਗੇ ਪਰੰਪਰਾ ਲਈ ਗੁਰਬਾਣੀ ਦੇ ਅਰਥਾਂ ਦੀ ਟਕਸਾਲ ਕਾਇਮ ਕਰਨੀ ਸੀ, ਇਸੇ ਆਸ਼ੇ ਅਨੁਸਾਰ ਇਨ੍ਹਾਂ ਨੇ ਅਪਾਰ ਕਿਰਪਾ ਕਰਕੇ ਉਹਨਾਂ ੪੮ ਸਰੋਤਾਗਣਾਂ ਵਿਚੋਂ ਬਿਦੇਹ ਮੁਕਤ ਪ੍ਰਾਪਤ ਹੋ ਚੁੱਕੇ ਸ੍ਰੀ ਮਾਨ ਭਾਈ ਮਨੀ ਸਿੰਘ ਜੀ ਅਤੇ ਸ੍ਰੀ ਮਾਨ ਬਾਬਾ ਦੀਪ ਸਿੰਘ ਜੀ ਹੋਰਾਂ ਨੂੰ ਆਨੰਦ ਨਾ ਭੁੱਲਣ ਦਾ ਵਰ ਬਖਸ਼ਿਆ ਤੇ ਬਾਬਾ ਦੀਪ ਸਿੰਘ ਨੂੰ ਸ੍ਰੀ ਦਮਦਮੇ ਸਾਹਿਬ ਜੀ ਦੀ ਸੇਵਾ ਸੌਂਪੀ, ਜਿਨ੍ਹਾਂ ਦੀ ਮਹਾਨ ਸੇਵਾ ਵਿਚੋਂ ਇਹ ਖ਼ਾਸ ਵਿਸ਼ੇਸ਼ਤਾ ਪੂਰਬਕ ਸੇਵਾ ਪ੍ਰਸਿਧ ਹੈ ਕਿ ਇਨ੍ਹਾਂ ਨੇ ਆਪਣੇ ਕਰ-ਕਮਲਾਂ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਚਾਰ ਬੀੜਾਂ ਲਿਖ ਕੇ ਚੌਹਾਂ ਤਖਤ ਸਾਹਿਬਾਂ ਪਰ ਬਿਰਾਜਮਾਨ ਕਰਵਾਈਆਂ, ਜਿਨ੍ਹਾਂ ਦਾ ਨਾਮ 'ਦਮਦਮੀ ਬੀੜ' ਪ੍ਰਸਿੱਧ ਕੀਤੀ। ਇਨ੍ਹਾਂ ਨੇ ਹੀ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਸੇਵਾ ਸੰਭਾਲ ਹਿਤ ਸ਼ਹੀਦੀ ਪ੍ਰਾਪਤ ਹੈ। ਇਨ੍ਹਾਂ ਦੀ ਨਾਦੀ ਸੰਪ੍ਰਦਾ ਵਿਚੋਂ ਅੱਜ ਕਲ੍ਹ ਸ੍ਰੀ ਮਾਨ ਗਜਾਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ ਗੁਰਬਾਣੀ ਦੇ ਪ੍ਰਚਾਰ ਦੀ ਮਹਾਨ ਸੇਵਾ ਕਰ ਰਹੇ ਹਨ।*

ਸ੍ਰੀ ਮਾਨ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਅੰਮ੍ਰਿਤਸਰ ਦੀ ਟਕਸਾਲ ਚਲਾਉਣ ਦੀ ਸੇਵਾ ਬਖਸ਼ੀ, ਅਰ ਇਹ ਦਸ਼ਮ ਪਿਤਾ ਜੀ ਦੀ ਆਗਜਾ ਅਨੁਸਾਰ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਹੈੱਡ ਗ੍ਰੰਥੀ ਦੀ ਸੇਵਾ ਨੂੰ ਨਿਭਾ ਹੁੰਦੇ ਰਹੇ ਅਤੇ ਨਾਲ ਹੀ ਕਥਾ ਦਾ ਆਰੰਭ ਕੀਤਾ, ਜੋ ਹਰ ਸਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਦਾ ਭੋਗ ਪੌਂਦੇ ਰਹੇ। ਇਨ੍ਹਾਂ ਦੇ ਸਰੋਤਾਗਣਾਂ ਵਿਚੋਂ ਮੁਖੀ ਭਾਈ ਦੀਵਾਨ ਸਿੰਘ ਜੀ ਹੋਏ ਜਿਨ੍ਹਾਂ ਨੇ ਸ੍ਰੀ ਮਾਨ ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਉਪ੍ਰੰਤ ਕਥਾ ਦੀ ਸੇਵਾ ਸੰਭਾਲੀ ਅਰ ਜੋ ਮਹਾਨ ਗੂੜ੍ਹ ਅਰਥ ਸ੍ਰੀ ਦਸ਼ਮ ਪਾਤਿਸ਼ਾਹ ਜੀ ਪਾਸੋਂ ਸ੍ਰੀ ਮਾਨ ਭਾਈ ਮਨੀ ਸਿੰਘ ਜੀ ਨੇ ਸ੍ਰਵਣ ਕੀਤੇ ਸਨ, ਓਹੋ ਹੀ ਇੰਨ ਬਿੰਨ ਸੀਨੇ ਬਸੀਨੇ ਚਲੇ ਆ ਰਹੇ ਗੁਹਝ ਭਾਵਾਰਥ ਸ੍ਰੀ ਮਾਨ ਭਾਈ ਦੀਵਾਨ ਸਿੰਘ ਜੀ ਅਗੇ ਸੰਗਤਾਂ ਪਾਸ ਪ੍ਰਗਟ ਕਰਦੇ ਰਹੇ। ਇਨ੍ਹਾਂ ਤੋਂ ਉਪ੍ਰੰਤ ਭਾਈ ਗੁਰਦਿਆਲ ਸਿੰਘ ਤਥਾ ਭਾਈ ਗੁਰਬਖਸ਼ ਸਿੰਘ ਜੀ, ਭਾਈ ਅਮਰ ਸਿੰਘ ਜੀ ਤੋਂ ਵਰੋਸਾਏ ਹੋਏ ਭਾਈ ਰਾਮ ਸਿੰਘ ਜੀ, ਉਸ ਤੋਂ ਉਪ੍ਰੰਤ ਪੰਥ ਪ੍ਰਸਿੱਧ ਵਿਦਵਾਨ ਸ੍ਰੀ ਮਾਨ ਗਜਾਨੀ ਚੰਦਾ ਸਿੰਘ ਜੀ [ਕਰਤਾ ਪ੍ਰਜਾਇ], ਦਯਾ ਸਿੰਘ ਜੀ, ਇਨ੍ਹਾਂ ਤੋਂ ਅਗੇ ਸ੍ਰੀ ਮਾਨ ਸੰਤ ਭਗਵਾਨ ਸਿੰਘ ਜੀ ਇਸ ਸੰਪ੍ਰਦਾਈ ਟਕਸਾਲ ਨੂੰ ਸੀਨੇ ਬਸੀਨੇ ਚਲਾਉਂਦੇ ਆਏ। ਇਨ੍ਹਾਂ ਤੋਂ ਅਗੇ ਇਸ ਬ੍ਰਹਮ ਵਿਦਿਆ ਦੀ ਮਹਾਨ ਉੱਤਮ ਸੇਵਾ ਨੂੰ ਸ੍ਰੀ ਮਾਨ ਬ੍ਰਹਮ ਬੇਤੇ ਸੰਤ ਗਜਾਨੀ ਅਮਰੀ ਸਿੰਘ ਜੀ ਕਰਦੇ ਰਹੇ।

*ਨੋਟ-ਸ੍ਰੀ ਮਾਨ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਗੁਰਪੁਰੀ ਸਿਧਾਰ ਗਏ ਹਨ, ਉਨ੍ਹਾਂ ਤੋਂ ਬਾਅਦ ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਅਤੇ ਸੰਤ ਗਿਆਨੀ ਮੋਹਨ ਸਿੰਘ ਜੀ ਭਿੰਡਰਾਂ ਵਾਲੇ ਇਹ ਸੇਵਾ ਨਿਭਾ ਰਹੇ ਹਨ। ਗਿਆਨੀ ਕਰਤਾਰ ਸਿੰਘ ਜੀ ਭੀ ੧ ਭਾਦਰੋਂ ਸੰਮਤ ੨੦੩੪ ਮੁਤਾਬਕ ੧੬ ਅਗਸਤ ੧੯੭੭ ਨੂੰ ਗੁਰਪੁਰੀ ਸਿਧਾਰ ਗਏ ਹਨ। ੧੭ ਅਗਸਤ ਨੂੰ ਸਸਕਾਰ ਕੀਤਾ ਤੇ ੧੮ ਅਗਸਤ ਨੂੰ ਦਸਤਾਰ ਬੰਦੀ ਗਿਆਨੀ ਜਰਨੈਲ ਸਿੰਘ ਜੀ ਨੂੰ ਕੀਤੀ ਹੈ। ੨੫ ਤਰੀਕ ਨੂੰ ਦੁਸਹਿਰਾ ਕੀਤਾ। ਉਨ੍ਹਾਂ ਦੀ ਜਗ੍ਹਾਂ ਅਜ ਕਲ੍ਹ ਗਿਆਨੀ ਜਰਨੈਲ ਸਿੰਘ ਜੀ ਸ਼ਸ਼ੋਭਤ ਹਨ।

## ਸ੍ਰੀ ਮਾਨ ੧੦੮ ਬ੍ਰਹਮ ਗਜਾਨੀ ਵਿਦਜਾ ਭੂਸ਼ਨ

# ਸੰਤ ਅਮੀਰ ਸਿੰਘ ਜੀ

ਆਪ ਜੀ ਦਾ ਜਨਮ ਪਿੰਡ ਦਰਗਾਹੀ ਸ਼ਾਹ ਜ਼ਿਲਾ ਝੰਗ ਵਿਖੇ ਸੰਮਤ ੧੯੨੭ ਬਿਕ੍ਰਮੀ ਨੂੰ ਸ੍ਰੀ ਮਾਨ ਸ: ਪ੍ਰੇਮ ਸਿੰਘ ਜੀ ਤੇ ਮਾਤਾ ਠਾਕਰ ਦੇਵੀ ਜੀ ਦੇ ਗ੍ਰਿਹਿ ਵਿਖੇ ਹੋਇਆ। ਮਾਤਾ ਜੀ ਨੇ ਆਪ ਜੀ ਦਾ ਨਾਮ ਅਮੀਰ ਸਿੰਘ ਜੀ ਰਖਿਆ, ਜਦ ਆਪ ਵਿਦਜਾ ਪਾ ਕੇ ਪੰਦਰਾਂ ਕੁ ਬਰਸ ਦੇ ਹੋਏ ਤਾਂ ਇਕ ਦਿਨ ਆਪ ਦੇ ਨਗਰ ਵਿਖੇ ਸ੍ਰੀ ਮਾਨ ਸੰਤ ਜਵਾਹਰ ਸਿੰਘ ਜੀ ਸੰਗਤਾਂ ਸਮੇਤ ਪਹੁੰਚੇ ਅਰ ਗੁਰਬਾਣੀ ਕੀਰਤਨ ਦਾ ਪ੍ਰਵਾਹ ਚਲਾਇਆ। ਇਕ ਦਿਨ ਕੀਰਤਨ ਦਾ ਐਸਾ ਅਨੰਦ ਬੱਝਾ ਜੋ ਸਾਰੀ ਰਾਤ ਬੀਤ ਗਈ ਨਾ ਸੰਤਾਂ ਨੇ ਅਰਾਮ ਕੀਤਾ, ਨਾ ਹੀ ਸੰਗਤਾਂ ਨੇ ਆਪਣੀ ਲਿਵ ਤੋੜੀ, ਦੋਨੋਂ ਪਾਸੇ ਇਕ ਰਸ ਅਨੰਦ ਮੰਗਲ ਹੁੰਦਾ ਰਿਹਾ।

ਸੰਗਤਾਂ ਅਨੰਦ ਰਸ ਮਾਨਣ ਵਿਚ ਆਪਾ ਭੁੱਲ ਗਈਆਂ। ਇਸ ਸਮਾਗਮ ਪਰ ਸੰਤ ਅਮੀਰ ਸਿੰਘ ਜੀ ਹੋਰਾਂ ਦੇ ਪਿਤਾ ਸ: ਪ੍ਰੇਮ ਸਿੰਘ ਜੀ ਭੀ ਆਪਣੇ ਬਰਖੁਰਦਾਰ ਨੂੰ ਨਾਲ ਲੈ ਕੇ ਸੰਤਾਂ ਦੀ ਹਾਜ਼ਰੀ ਭਰਨ ਆਏ।

ਇਸ ਇਲਾਹੀ ਕੀਰਤਨ ਦੇ ਆਨੰਦ ਨੂੰ ਮਾਣਦੇ ਹੋਇਆਂ ਇਨ੍ਹਾਂ ਦੇ ਮਨ ਵਿਚ ਪ੍ਰੇਰਨਾ ਹੋਈ ਕਿ ਐਸੇ ਮਹਾਨ ਪੁਰਸ਼ਾਂ ਦੀ ਸੰਗਤ ਵਿਚ ਜੇ ਆਪਣਾ ਬੱਚਾ ਹਾਜ਼ਰ ਕਰੀਏ ਤਾਂ ਹਰ ਤਰ੍ਹਾਂ ਕਰਕੇ ਲਾਇਕ ਹੋਵੇਗਾ, ਇਸ ਪ੍ਰੇਰਨਾ ਅਨੁਸਾਰ ਇਹ ਆਪਣੇ ਬੱਚੇ ਨੂੰ ਨਾਲ ਲੈ ਕੇ ਦੂਸਰੇ ਦਿਨ ਸ੍ਰੀ ਮਾਨ ਸੰਤ ਜਵਾਹਰ ਸਿੰਘ ਜੀ ਦੇ ਪਾਸ ਹਾਜ਼ਰ ਹੋ ਕੇ ਪ੍ਰਾਰਥਨਾ ਕੀਤੀ ਕਿ ਮਹਾਰਾਜ! ਇਸ ਬਾਲਕ ਨੂੰ ਆਪਣੇ ਚਰਨਾਂ ਵਿਚ ਰੱਖ ਕੇ ਇਲਾਹੀ ਕੀਰਤਨ ਕਰਨ ਦੀ ਕਿਰਪਾ ਕਰੋ।

ਸ੍ਰੀ ਮਾਨ ਸੰਤ ਜਵਾਹਰ ਸਿੰਘ ਜੀ ਨੇ ਬਾਲਕੇ ਦੇ ਚਿਹਰੇ ਤੋਂ ਹੀ ਭਵਿੱਖਤ ਦਾ ਸਭ ਕੁਝ ਪੜ੍ਹ ਲਿਆ ਅਰ ਬੜੀ ਪ੍ਰਸੰਨਤਾ ਨਾਲ ਮਾਨੋ ਜੌਹਰੀ ਨੇ ਹੀਰੇ ਦੀ ਪਰਖ ਕਰ ਕੇ ਤਾਜ਼ ਵਿਚ ਮੜ੍ਹਨ ਦਾ ਇਰਾਦਾ ਕਰ ਲਿਆ।

ਸੰਮਤ ੧੯੪੨ ਬਿਕ੍ਰਮੀ ਵਿਚ ਸੰਤਾਂ ਦੇ ਹੁਕਮ ਅਨੁਸਾਰ ਸ: ਪ੍ਰੇਮ ਸਿੰਘ ਜੀ ਆਪਣੇ ਬਾਲਕੇ [ਸੰਤ ਅਮੀਰ ਸਿੰਘ ਜੀ] ਨੂੰ ਸੰਤ ਜਵਾਹਰ ਸਿੰਘ ਹੋਰਾਂ ਨਾਲ ਲੈ ਕੇ ਸ੍ਰੀ ਅੰਮ੍ਰਿਤਸਰ ਜੀ ਪਹੁੰਚ ਗਏ ਅਰ ਸਤੋ ਵਾਲੀ ਗਲੀ ਦੇ ਸਾਹਮਣੇ ਵਡੇ ਸੰਤ ਬਾਬਾ ਅਮੀਰ ਸਿੰਘ ਜੀ ਹੋਰਾਂ ਨੇ ਜੋ ਡੇਰਾ ਨਿਯਤ ਕੀਤਾ ਹੋਇਆ ਸੀ, ਜਿਸ ਵਿਚ ਕਿ ਸੰਤ ਜਵਾਹਰ ਸਿੰਘ ਜੀ ਆਪ ਨਿਵਾਸ ਰੱਖਦੇ ਸਨ, ਉਥੇ ਹੀ ਬਾਲਕੇ [ਸੰਤ ਅਮੀਰ ਸਿੰਘ] ਨੂੰ ਆਪਣੇ ਪਾਸ ਰੱਖ ਲਿਆ।

ਸ: ਪ੍ਰੇਮ ਸਿੰਘ ਜੀ ਸੰਤਾਂ ਦੀ ਸੇਵਾ ਵਿਚ ਬਾਲਕਾ ਸੌਂਪ ਕ ਆਪ ਵਾਪਸ ਚਲੇ ਗਏ ਤੇ ਸ੍ਰੀ ਮਾਨ ਸੰਤ ਅਮੀਰ ਸਿੰਘ ਜੀ ਸੰਤ ਜਵਾਹਰ ਸਿੰਘ ਜੀ ਦੀ ਸੇਵਾ ਵਿਚ ਤਤਪਰ ਹੋ ਗਏ ਤੇ ਉਨ੍ਹਾਂ ਦੇ ਆਗਿਆ

ਪਾਲਕ ਬਣ ਕੇ ਡੇਰੇ ਦੀ ਕਾਰ ਚਲੌਣ ਲਈ ਮੁੰਜ ਕੁਟ ਕੇ ਤੇ ਰੱਸੀਆਂ ਵੱਟ ਕੇ ਬਾਜ਼ਾਰ ਵੇਚਣ ਉਪ੍ਰੰਤ ਉਨ੍ਹਾਂ ਪੈਸਿਆਂ ਦੀ ਰਸਦ ਲਿਆ ਕੇ ਸੰਤਾਂ ਪਾਸ ਹਾਜ਼ਰ ਕਰਦੇ ਰਹੇ ਤੇ ਨਾਲ ਨਾਲ ਰਾਗ ਵਿਦਯਾ ਦੇ ਜਾਣੂ ਹੁੰਦੇ ਗਏ ਅਰ ਤਕਰੀਬਨ ਤਿੰਨ ਕੁ ਸਾਲ ਲਗਾਤਾਰ ਸੇਵਾ ਵਿਚ ਜੁਟੇ ਰਹੇ।

ਜਦ ਸ੍ਰੀ ਮਾਨ ਸੰਤ ਜਵਾਹਰ ਸਿੰਘ ਜੀ ਸੰਮਤ ੧੯੪੫ ਬਿਕ੍ਰਮੀ ਵਿਚ ਗੁਰਪੁਰੀ ਜਾਣ ਲੱਗੇ ਤਾਂ ਉਨ੍ਹਾਂ ਨੇ ਇਸ ਬਾਲਕੇ [ਸੰਤ ਅਮੀਰ ਸਿੰਘ ਜੀ] ਦੀ ਬਾਂਹ ਆਪਣੇ ਸ਼ਿਸ਼ ਸ੍ਰੀ ਮਾਨ ਮਹੰਤ ਬਾਬਾ ਉਤਮ ਸਿੰਘ ਜੀ ਨੂੰ ਪਕੜਾ ਦਿੱਤੀ ਤੇ ਕਿਹਾ, "ਕਿ ਇਹ ਮਹਾਨ ਵਿਦ੍ਵਾਨ, ਪੰਥ ਪ੍ਰਸਿੱਧ ਗਯਾਨੀ ਤਥਾ ਸ੍ਰੀ ਦਸ਼ਮ ਪਾਤਿਸ਼ਾਹ ਜੀ ਦੀ ਚਲਾਈ ਹੋਈ ਟਕਸਾਲ ਦਾ ਮੁਖੀ ਹੋਵੇਗਾ, ਆਪ ਜੀ ਨੇ ਇਨ੍ਹਾਂ ਦੀ ਹਰ ਤਰ੍ਹਾਂ ਦੀ ਸੰਭਾਲ ਕਰਨੀ।" ਬਾਲਕੇ ਨੂੰ ਹੁਕਮ ਦਿੱਤਾ ਕਿ ਤੁਸਾਂ ਅੱਜ ਤੋਂ ਇਨ੍ਹਾਂ ਨੂੰ ਗੁਰਦੇਵ ਜਾਣ ਕੇ ਸਾਰੀ ਉਮਰਾ ਅੰਤ ਪ੍ਰਯੰਤ ਤੱਕ ਸੇਵਾ ਨਿਭਾਉਣੀ।

ਸੰਤ ਜਵਾਹਰ ਸਿੰਘ ਜੀ ਦੇ ਅੰਤਲੇ ਹੁਕਮ ਦੀ ਜੋ ਪਾਲਨਾ ਸ੍ਰੀ ਮਾਨ ਸੰਤ ਅਮੀਰ ਸਿੰਘ ਜੀ ਹੋਰਾਂ ਨੇ ਸ੍ਰੀ ਮਾਨ ਸੰਤ ਉਤਮ ਸਿੰਘ ਜੀ ਦੀ ਸੇਵਾ ਸੰਭਾਲ ਕਰਕੇ ਕੀਤੀ ਹੈ, ਓਹ ਆਪਣੇ ਜੇਹੀ ਆਪ ਹੀ ਹੈ, ਜੇਹਾ ਕਿ ਭੱਟਾਂ ਤੇ ਤੀਸਰੇ ਪਾਤਿਸ਼ਾਹ ਜੀ ਦੀ ਉਪਮਾਂ ਵਿਚ ਕਿਹਾ ਹੈ-

**"ਤੇਰੀ ਉਪਮਾ ਤੋਹਿ ਬਨਿ ਆਵੈ॥"** [ਪੰਨਾ ੧੩੯੬]

ਜਿਥੇ ੨੪ ਘੰਟੇ ਗੁਰਦੇਵ ਦੀ ਸੇਵਾ ਸੰਭਾਲ ਵਿਚ ਗੁਜ਼ਾਰਦੇ ਸਨ, ਉਥੇ ਨਾਲ ਦੀ ਨਾਲ ਆਪਣੇ ਵਿਦਯਾ ਦਾਤੇ ਸ੍ਰੀ ਮਾਨ ਗਯਾਨੀ ਭਗਵਾਨ ਸਿੰਘ ਜੀ ਦੀ ਸੇਵਾ ਵਲੋਂ ਭੀ ਜ਼ਰਾ ਘਾਟ ਨਹੀਂ ਸੀ ਆਉਣ ਦਿੰਦੇ।

ਇਨ੍ਹਾਂ ਮਹਾਂ ਪੁਰਸ਼ਾਂ ਦੀ ਮਹਾਨ ਸੇਵਾ ਭਗਤੀ ਕਰ ਕੇ ਸ੍ਰੀ ਮਾਨ ਸੰਤ ਅਮੀਰ ਸਿੰਘ ਜੀ ਨੇ ਉਹੋ ਹੀ ਗੁਹਝ ਭਾਵ ਆਪਣੇ ਹਿਰਦੇ ਅੰਦਰ ਉੱਕਰ ਕੇ ਇਸ ਸੇਵਾ ਦੀ ਸੰਭਾਲਣਾ ਦਾ ਭਾਰੀ ਬੋਝ ਆਪਣੇ ਸੀਸ ਪਰ ਚੁਕ ਲਿਆ, ਜਿਸ ਨੂੰ ਵਿਸ਼ੇਸ਼ ਪੂਰਨਤਾ ਸੰਯੁਕਤ ਨਿਬਾਹੁਣ ਲਈ ਦਸਮ ਗ੍ਰੰਥ ਜੀ ਦੀ ਵਿਦਵਤਾ ਭਰੀ ਖੋਜ ਸ੍ਰੀ ਮਾਨ ਗਯਾਨੀ ਬਖਸ਼ੀਸ਼ ਸਿੰਘ ਜੀ ਤੋਂ ਲਗਾਤਾਰ ਛੇ ਸਾਲ ਸੇਵਾ-ਭਗਤੀ ਨਾਲ ਪ੍ਰਾਪਤ ਕੀਤੀ ਅਰ ਉਹ ਅਣਮੋਲ ਵਿਦਯਾ ਬੱਦਲ ਦੀ ਤਰ੍ਹਾਂ ਊਚ ਨੀਚ, ਸੰਤ-ਗ੍ਰਿਹਸਤੀ ਦੇ ਭਿੰਨ ਭੇਦ ਤੋਂ ਪਰੇ ਹੋ ਕੇ, ਸਭਨਾਂ ਪ੍ਰੇਮੀਆਂ ਨੂੰ ਇਕ ਰਸ ਸੰਮਤ ੧੯੫੧ ਤੋਂ ਸੰਮਤ ੨੦੧੧ ਤੱਕ ਭਾਵ ੬੦ ਸਾਲ ਬਰਸਾਂਦੇ ਰਹੇ। ਨਿਰਾ ਮਹਾਰਾਜ ਜੀ ਦੀ ਬੀੜ ਦਾ ਹੀ ਖ਼ਜ਼ਾਨਾ ਨਹੀਂ ਸੀ ਖੋਲ੍ਹ ਰਖਿਆ, ਸਗੋਂ ਇਸ ਦੇ ਨਾਲ ਦਸਮ ਬੀੜ, ਵਾਰਾਂ ਭਾਈ ਗੁਰਦਾਸ, ਕਬਿੱਤ ਸਵੱਯੇ, ਗਜ਼ਲਾਂ ਭਾਈ ਨੰਦ ਲਾਲ ਜੀ, ਸ੍ਰੀ ਨਾਨਕ ਪ੍ਰਕਾਸ਼, ਗੁਰ ਪ੍ਰਤਾਪ ਸੂਰਜ ਅਤੇ ਹੋਰ ਵੇਦਾਂਤ ਕੇ ਮਹਾਨ ਗ੍ਰੰਥਾਂ ਦੀ ਪੜ੍ਹਾਈ ਦਾ ਸਾਰਾ ਦਿਨ ਪ੍ਰਵਾਹ ਚਲਾਉਂਦੇ ਰਹਿੰਦੇ।

ਇਨ੍ਹਾਂ ਵਿਚ ਖ਼ਾਸ ਗੁਣ ਇਹ ਸੀ ਕਿ ਇਨ੍ਹਾਂ ਪਾਸ ਜਦੋਂ ਭੀ ਕੋਈ ਵਿਦਿਆਰਥੀ ਆਇਆ ਅਤੇ ਉਸ ਨੇ ਜਦ ਭੀ ਕੁਝ ਸ਼ੰਕਾ ਨਵਿਰਤੀ ਲਈ ਪ੍ਰਸ਼ਨ ਕੀਤਾ ਜਾਂ ਕਿਸੇ ਵਿੱਸਰ ਗਏ ਅਰਥ ਤੋਂ ਮੁੜ ਜਾਣੂ ਹੋਣ ਲਈ ਬੇਨਤੀ ਕੀਤੀ ਤਾਂ ਇਨ੍ਹਾਂ ਨੇ ਬਿਨਾਂ ਝਿਜਕ ਦੇ ਉਸ ਦੀ ਪ੍ਰਸੰਨਤਾ ਪ੍ਰਾਪਤ ਕੀਤੀ।

ਆਪ ਜੀ ਦੇ ਮਹਾਨ ਉਪਕਾਰਾਂ ਵਿਚੋਂ ਇਕ ਦੋ ਨਮੂਨੇ ਮਾਤ੍ਰ ਦਰਸਾਏ ਜਾਂਦੇ ਹਨ-

ਇਕ ਸਮੇਂ ਇਕ ਗੁਰਬਖਸ਼ ਸਿੰਘ ਨਾਮ ਦਾ ਥਾਣੇਦਾਰ ਪੁਲੀਸ ਵਿਚੋਂ ੯ ਮਹੀਨਿਆਂ ਦੀ ਛੁੱਟੀ

ਕੱਟਣ ਵਾਸਤੇ ਆਪਣੇ ਘਰ ਆਇਆ। ਬੜਾ ਗੁਰਸਿੱਖੀ ਦਾ ਧਾਰਨੀ ਤੇ ਨਾਮ-ਬਾਣੀ ਦਾ ਪ੍ਰੇਮੀ ਸੀ। ਪੂਰਬਲੇ ਸੰਸਕਾਰਾਂ ਅਨੁਸਾਰ ਸ਼ੁਰੂ ਤੋਂ ਹੀ ਬਾਣੀ ਪੜ੍ਹਨ ਸੁਣਨ ਦਾ ਬੜਾ ਸ਼ੌਕ ਸੀ। ਤਿੰਨ ਮਹੀਨਿਆਂ ਦੀ ਛੁੱਟੀ ਘਰ ਕੱਟ ਕੇ ਕਿਸੇ ਮਹਾਨ ਵਿਅਕਤੀ ਦੀ ਭਾਲ ਕਰਨ ਲੱਗਾ ਕਿ ਜਿਸ ਦੇ ਪਾਸੋਂ ਗੁਰਬਾਣੀ ਦੇ ਯਥਾਰਥ ਅਰਥ ਸ੍ਰਵਣ ਕਰ ਕੇ ਆਪਣੀ ਅੰਦਰ ਦੀ ਘਾਟ ਨੂੰ ਪੂਰਿਆਂ ਕਰੇ। ਇਉਂ ਤਿੰਨ ਮਹੀਨੇ ਖੋਜ ਵਿਚ ਹੀ ਬਤੀਤ ਕਰ ਦਿੱਤੇ ਪਰ ਮਨ ਦੀ 'ਸੰਤੁਸ਼ਟੀ ਵਾਲਾ' ਕੋਈ ਰਹਿਣੀ, ਕਹਿਣੀ ਦਾ ਪੂਰਨ ਵਿਦ੍ਵਾਨ ਮਹਾਤਮਾ ਨਾ ਮਿਲਿਆ। ਜਿਸ ਸਮੇਂ ਸ੍ਰੀ ਮਾਨ ਸੰਤ ਅਮੀਰ ਸਿੰਘ ਜੀ ਦੀ ਸਿਫਤ ਸੁਣੀ ਤਾਂ ਇਨ੍ਹਾਂ ਦੇ ਪਾਸ ਆ ਕੇ ਬੇਨਤੀ ਕੀਤੀ ਕਿ ਮੈਨੂੰ ਸ਼ੌਕ ਬੜਾ ਹੈ ਪਰ ਸਮਾਂ ਥੋੜ੍ਹਾ ਰਹਿ ਗਿਆ ਹੈ ਸਿਰਫ਼ ਤਿੰਨ ਮਹੀਨੇ ਬਾਕੀ ਹਨ ਆਪ ਕਿਰਪਾ ਕਰਕੇ ਇਤਨੇ ਸਮੇਂ ਵਿਚ ਸਾਰੀ ਕਥਾ ਸ੍ਰਵਣ ਕਰਾਉਣ ਦੀ ਬਖਸ਼ਿਸ਼ ਕਰੋ।

ਸੰਤਾਂ ਨੇ ਆਪਣੇ ਪਰਉਪਕਾਰੀ ਤੇ ਦਿਆਲੂ ਸੁਭਾਅ ਅਨੁਸਾਰ ਕਿਹਾ, "ਚੰਗਾਂ! ਸਵੇਰ ਵੇਲੇ ਤਾਂ ਸੰਥਾ ਨਾਲ ਕਥਾ ਸੁਣ ਲਿਆ ਕਰੋ ਅਤੇ ਦਿਨ ਦੇ ਵੇਲੇ ਤੁਹਾਨੂੰ ਉਚੇਚੀ ਸੰਥਾ ਕਰਾ ਦਿਆ ਕਰਾਂਗੇ।" ਇਉਂ ਸਾਰਾ ਸਾਰਾ ਦਿਨ ਆਪਣੇ ਆਰਾਮ ਨੂੰ ਛੱਡ ਕੇ ਉਸ ਨੂੰ ਪੜ੍ਹਾਉਣ ਵਿਚ ਬਤੀਤ ਕਰ ਦਿੰਦੇ। ਜਦ ਬਾਹਰ ਨਹਿਰ ਤੇ ਜਾਂਦੇ ਤਾਂ ਵੀ ਨਾਲ ਪੋਥੀ ਹੁੰਦੀ, ਰਸਤੇ ਵਿਚ ਜਾਂਦੇ ਆਉਂਦੇ, ਡੇਰੇ ਵਿਚ ਪ੍ਰਸ਼ਾਦ ਛਕ ਕੇ ਲੰਮੇ ਪਏ ਹਰ ਵੇਲੇ ਸੰਥਾ ਕਰਾਈ ਜਾਂਦੇ, ਇਉਂ ਤਿੰਨ ਮਹੀਨਿਆਂ ਵਿਚ ਸਾਰੀ ਕਥਾ ਪੜ੍ਹਾ ਕੇ ਛੁੱਟੀ ਦੇ ਪੂਰੇ ਹੋਣ ਤੋਂ ਪਹਿਲਾਂ ਛੁੱਟੀ ਦੇ ਦਿੱਤੀ।

ਇਸ ਤਰ੍ਹਾਂ ਇਕ ਹੋਰ ਰਵਿਦਾਸੀਆ ਪ੍ਰੇਮੀ ਜਿਸ ਨੂੰ ਪੜ੍ਹਨ ਦਾ ਬੜਾ ਸ਼ੌਕ ਸੀ, ਇਹ ਸੰਤਾਂ ਪਾਸ ਆਇਆ ਤੇ ਬੇਨਤੀ ਕੀਤੀ ਕਿ ਮੈਨੂੰ ਵੀ ਆਗਿਆ ਬਖਸ਼ੋ ਤਾਂ ਕਿ ਮੈਂ ਇਸ ਮਹਾਨ ਅੰਮ੍ਰਿਤ ਦੀ ਦਾਤ ਨੂੰ ਪ੍ਰਾਪਤ ਕਰ ਕੇ ਨਿਹਾਲ ਹੋਵਾਂ। ਸੰਤਾਂ ਦੀ ਦ੍ਰਿਸ਼ਟੀ ਤਾਂ ਸਮਾਨ ਹੈ ਹੀ ਸੀ ਪਰ ਹੋਰ ਵਿਦਿਆਰਥੀ ਇਸ ਗੱਲ ਨੂੰ ਦੇਖ ਕੇ ਬਰਦਾਸ਼ਤ ਨਾ ਕਰ ਸਕੇ ਕਹਿਣ ਲਗੇ, "ਮਹਾਰਾਜ! ਜੇਕਰ ਤੁਸੀਂ ਇਸ ਚਮਾਰ ਨੂੰ ਸਾਡੇ ਵਿਚ ਬਿਠਾ ਕੇ ਸੰਥਾ ਕਰਾਉਣੀ ਹੈ ਤਾਂ ਅਸੀਂ ਸਾਰੇ ਚਲੇ ਜਾਂਦੇ ਹਾਂ, ਇਸ ਨੂੰ ਹੀ ਪੜ੍ਹਾਓ, ਅਸੀਂ ਚਮਾਰ ਨੂੰ ਵਿਚ ਨਹੀਂ ਬੈਠਣ ਦੇਣਾ।

ਸੰਤਾਂ ਕਿਹਾ, "ਪ੍ਰੇਮੀਓ! ਹਰ ਰੋਜ਼ ਗੁਰਬਾਣੀ ਦੀ ਕਥਾ ਸੁਣਦੇ ਹੋ, ਚਮਾਰ ਤਾਂ ਦੇਹ ਅਭਿਮਾਨੀ ਪੁਰਸ਼ ਹੈ।"

**"ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥"**

*[ਪ੍ਰਭਾਤੀ ਮ: ੧, ਪੰਨਾ ੧੩੩੦]*

ਪਰ ਉਨ੍ਹਾਂ ਇਕ ਨਾ ਮੰਨੀ ਤਾਂ ਸੰਤਾਂ ਨੇ ਉਸ ਪ੍ਰੇਮੀ ਨੂੰ ਕਿਹਾ ਕਿ ਬਈ! ਤੈਂ ਸੰਥਾ ਹੀ ਕਰਨੀ ਹੈ ਤੈਨੂੰ ਇਕੱਲੇ ਨੂੰ ਸਾਰੇ ਸਾਧੂਆਂ ਦੇ ਗਿਆਂ ਤੋਂ ਬਾਅਦ ਕਰਾ ਦਿਆਂ ਕਰਾਂਗੇ। ਉਹ ਮੰਨ ਗਿਆ। ਸਾਰੀ ਸੰਥਿਆ ਉਸ ਇਕੱਲੇ ਨੂੰ ਨੌਂ ਤੋਂ ਯਾਰਾਂ ਵਜੇ ਤੱਕ ਹਰ ਰੋਜ਼ ਪੜ੍ਹਾ ਕੇ ਪੂਰੀ ਕਰਵਾਈ।

ਇਸੇ ਤਰ੍ਹਾਂ ਇਕ ਹੋਰ ਪ੍ਰੇਮੀ ਜਿਸਦਾ ਨਾਮ ਗਿ: ਕੇਸਰ ਸਿੰਘ ਜੀ ਹੈ, ਅਤੇ ਓਨ੍ਹੀਂ ਦਿਨੀ ਉਹ ਵਜ਼ੀਰ ਹਿੰਦ ਪ੍ਰੈੱਸ ਵਿਚ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਗ੍ਰੰਥਾਂ ਆਦਿ ਦੀ ਸੁਧਾਈ ਦਾ ਕੰਮ ਕਰਦੇ ਸਨ, ਉਹਨਾਂ ਨੇ ਆਪ ਜੀ ਪਾਸ ਆ ਕੇ ਵਿਦਿਆ ਪ੍ਰਾਪਤੀ ਲਈ ਬੇਨਤੀ ਕੀਤੀ ਅਤੇ, ੧੯੨੫ ਤੋਂ ਲੈ ਕੇ ੧੯੨੯ ਤਕ ਲਗਾਤਾਰ ਚਾਰ ਕਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸ੍ਰਵਣ ਕੀਤੀਆਂ। ਫੇਰ ਦਸਮ ਗ੍ਰੰਥ ਜੀ ਦੀ ਪੜ੍ਹਾਈ ਵਾਸਤੇ ਸਨਿੰਮਰ ਪ੍ਰਾਰਥਨਾ ਕੀਤੀ ਕਿ ਮਹਾਰਾਜ! ਜਿਸ ਸਮੇਂ ਆਪ ਦੁਪਹਿਰ ਨੂੰ ਕਥਾ ਕਰਦੇ ਹੋ

ਦਾਸ ਨੂੰ ਡਿਊਟੀ ਤੋਂ ਵੇਹਲ ਨਹੀਂ ਮਿਲਦਾ ਆਪ ਕਿਰਪਾ ਕਰਕੇ ਕੋਈ ਹੋਰ ਟਾਇਮ ਬਖਸ਼ ਦੇਵੋ। ਤਾਂ ਆਪ ਜੀ ਨੇ ਉਸ ਲਈ ਉਚੇਚਾ ਸਮਾਂ ਸਵੇਰੇ ਸ੍ਰੀ ਦਰਬਾਰ ਸਾਹਿਬ ਜੀ ਤੋਂ ਆਕੇ ਅੰਮ੍ਰਿਤ ਵੇਲੇ ਦੀ ਕਥਾ ਤੋਂ ਪਹਿਲਾਂ ਨਿਯਤ ਕੀਤਾ ਅਤੇ ਇਸ ਤਰ੍ਹਾਂ ਦੋ ਸਾਲਾਂ ਵਿਚ ਇਕੱਲੇ ਨੂੰ ਹੀ ਸਾਰਾ ਦਸਮ ਗ੍ਰੰਥ ਪੜ੍ਹਾਇਆ। ਇਹ ਹੈ ਆਪ ਜੀ ਦੇ ਮਹਾਨ ਉਪਕਾਰਾਂ ਵਿਚੋਂ ਇਕ ਉਪਕਾਰ ਦਾ ਨਮੂਨਾ।

ਆਪ ਜੀ ਦੇ ਅੰਦਰ ਗੁਰਬਾਣੀ ਦਾ ਇਤਨਾ ਸਤਿਕਾਰ ਸੀ ਜੋ ਕਿ ਆਪਣੀ ਮਿਸਾਲ ਆਪ ਹੀ ਹਨ।

ਜਿਸ ਸਮੇਂ ਸ੍ਰੀ ਮਾਨ ਬਾਬਾ ਉਤਮ ਸਿੰਘ ਜੀ ਨੇ ਆਪਣੇ ਕਰ-ਕਮਲਾਂ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਲਿਖ ਕੇ ਤਿਆਰ ਕੀਤੀ। [ਜੋ ਪਿਛੇ ਦਸ ਆਏ ਹਾਂ] ਜਿਲਦ ਬੰਨ੍ਹਣ ਲੱਗਿਆਂ ਕਸ਼ਮੀਰੀ ਕਾਗਜ਼ ਹੋਣ ਦੇ ਕਾਰਨ ਪੱਤਰੇ ਫੁੱਲ ਗਏ ਸਨ, ਉਨ੍ਹਾਂ ਨੂੰ ਦਬਾਉਣ ਵਾਸਤੇ ਉੱਪਰ ਬਹੁਤ ਸਾਰਾ ਭਾਰ ਪਾ ਦਿੱਤਾ, ਏਧਰ ਉਸੇ ਦਿਨ ਮਹੰਤ ਸਾਹਿਬ ਜੀ ਹੋਰਾਂ ਦਾ ਸਰੀਰ ਵੀ ਬੀਮਾਰ ਹੋ ਗਿਆ। ਦੋ ਮਹੀਨੇ ਬੀਤ ਗਏ ਬੜੇ ਇਲਾਜ ਕਰਵਾਏ ਰਾਜ਼ੀ ਹੋਣ ਵਿਚ ਨ ਆਏ, ਤਾਂ ਸ੍ਰੀ ਮਾਨ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ ਨੇ ਆਪਣੇ ਗੁਰਦੇਵਾਂ ਪਾਸ ਡਰਦਿਆਂ ਡਰਦਿਆਂ ਬੇਨਤੀ ਕੀਤੀ ਕਿ ਮਹਾਰਾਜ! ਆਪ ਸਾਰੀ ਵਾਰਤਾ ਨੂੰ ਜਾਣਦੇ ਹੋ, ਦਾਸ ਦਾ ਖ਼ਿਆਲ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਉੱਪਰ ਭਾਰ ਪਾਉਣ ਦੇ ਕਾਰਨ ਆਪ ਜੀ ਦੇ ਸਰੀਰ ਨੂੰ ਇਤਨਾ ਕਸ਼ਟ ਹੋ ਰਿਹਾ ਹੈ, ਆਪ ਭਾਰ ਲਹਾ ਦੇਵੋ ਤਾਂ ਜ਼ਰੂਰ ਹੀ ਰਾਜ਼ੀ ਹੋ ਜਾਵੋਗੇ। ਮਹੰਤ ਸਾਹਿਬ ਜੀ ਨੇ ਆਪਣੇ ਪਿਆਰੇ ਸ਼ਿਸ਼ [ਮਹਾਂ ਪੁਰਸ਼] ਦੀ ਪ੍ਰੇਮ ਭਰੀ ਬੇਨਤੀ ਸਵੀਕਾਰ ਕਰ ਲਈ ਤੇ ਭਾਰ ਲਹਾ ਦਿੱਤਾ, ਉਸੇ ਦਿਨ ਆਪ ਵੀ ਰਾਜ਼ੀ ਹੋ ਗਏ।

ਆਪ ਜੀ ਦਾ ਤਿਆਗ ਦੇਖਕੇ, ਨਿਰਮੋਹ ਰਾਜਾ ਤੇ ਵਿਦੇਹੀ ਜਨਕ ਵੀ ਵਿਸਰ ਜਾਂਦਾ ਹੈ। ਜਿਸ ਸਮੇਂ ਆਪ ਜੀ ਆਪਣੇ ਪੂਜਜ ਪਿਤਾ ਸ੍ਰੀਮਾਨ ਸ: ਪ੍ਰੇਮ ਸਿੰਘ ਜੀ ਦਾ ਬਚਨ ਮੰਨਕੇ ਸੰਤ ਜਵਾਹਰ ਸਿੰਘ ਜੀ ਦੀ ਸ਼ਰਨ ਵਿਚ ਜਾ ਪੁੱਜੇ ਤਾਂ ਇਕਲੌਤਾ ਪੁੱਤਰ ਤੇ ਹੋਣਹਾਰ ਹੋਣ ਦੇ ਕਾਰਨ ਆਪ ਜੀ ਦੇ ਵਿਛੋੜੇ ਕਰਕੇ ਮਾਤਾ ਪਿਤਾ ਦਾ ਮਨ ਬਹੁਤ ਉਦਾਸ ਹੋ ਗਿਆ। ਪਹਿਲੇ ਪਹਿਲ ਤਾਂ ਮਾਤਾ ਜੀ ਨੇ ਕੁਛ ਧੀਰਜ ਕੀਤਾ ਕਿ ਵਿੱਦਿਆ ਪਾ ਕੇ ਛੇਤੀ ਹੀ ਆ ਜਾਣਗੇ ਪਰ ਜਦ ਆਪ ਜੀ ਨੂੰ ਆਇਆਂ ਕਈ ਸਾਲ ਹੋ ਗਏ ਵਾਪਸ ਨਾ ਗਏ ਤਾਂ ਮਾਤਾ ਜੀ ਆਪ ਚਲਕੇ ਸ੍ਰੀ ਅੰਮ੍ਰਿਤਸਰ ਪੁੱਜੇ ਤੇ ਮਹੰਤ ਬਾਬਾ ਉਤਮ ਸਿੰਘ ਨੂੰ ਬੇਨਤੀ ਕਰਕੇ ਆਪਣੇ ਬਚੜੇ ਨੂੰ ਨਾਲ ਘਰ ਲੈ ਗਏ। ਘਰ ਜਾ ਕੇ ਗੁਰਦੇਵਾਂ ਤੋਂ ਵਿਛੜ ਕੇ ਆਪ ਜੀ ਦਾ ਦਿਲ ਹੀ ਨਾ ਲੱਗੇ, ਥੋੜੇ ਦਿਨ ਰਹਿ ਕੇ ਮੁੜ ਅੰਮ੍ਰਿਤਸਰ ਪਰਤ ਆਏ। ਕੁਛ ਸਮੇਂ ਤੋਂ ਬਾਅਦ ਫੇਰ ਮਾਤਾ ਜੀ ਆਏ ਤੇ ਪਹਿਲਾਂ ਵਾਂਗ ਬਾਬਾ ਉਤਮ ਸਿੰਘ ਜੀ ਪਾਸ ਬੇਨਤੀ ਕੀਤੀ, ਕਿਉਂਕਿ ਉਨ੍ਹਾਂ ਨੂੰ ਪਤਾ ਸੀ ਕਿ ਇਨ੍ਹਾਂ ਨੇ ਜੇਕਰ ਨਾ ਭੀ ਜਾਣਾ ਹੋਇਆ ਤਾਂ ਵੀ ਆਪਣੇ ਗੁਰਦੇਵਾਂ ਦਾ ਬਚਨ ਨਹੀਂ ਮੋੜਨਗੇ ਤੇ ਜ਼ਰੂਰ ਚਲੇ ਜਾਵਣਗੇ। ਮਾਤਾ ਜੀ ਦੀ ਪ੍ਰਾਰਥਨਾ ਸੁਣਕੇ ਮਹੰਤ ਬਾਬਾ ਉਤਮ ਸਿੰਘ ਜੀ ਨੇ ਆਪ ਜੀ ਨੂੰ ਪਾਸ ਬੁਲਾ ਕੇ ਕਿਹਾ, ਕਿ ਤੁਹਾਡੇ ਮਾਤਾ ਜੀ ਲਿਜਾਣ ਵਾਸਤੇ ਆਏ ਹਨ, ਤੁਹਾਡਾ ਕੀ ਖ਼ਿਆਲ ਹੈ? ਤਾਂ ਕਿਹਾ "ਮਹਾਰਾਜ! ਮੈਨੂੰ ਤਾਂ ਆਪਣੇ ਚਰਨਾਂ ਵਿਚ ਹੀ ਰੱਖੋ ਅਤੇ ਮਾਤਾ ਜੀ ਮੋਹ ਜਾਲ ਵਿਚ ਫਸੇ ਹੋਏ ਪੁੱਤਰ ਦਾ ਹਿਤ ਕਰ ਰਹੇ ਹਨ ਆਪਜੀ ਕਿਰਪਾ ਕਰਕੇ ਹੋਰ ਪੁੱਤਰ ਦਾ ਵਰ ਬਖਸ਼ ਦੇਵੋ।" ਮਹੰਤ ਸਾਹਿਬ ਹੋਰਾਂ ਦਾ ਵੀ ਪ੍ਰੇਮ ਆਪਣੇ ਲਾਇਕ, ਹੋਣਹਾਰ ਤੇ ਆਗਿਆਕਾਰੀ ਸ਼ਿਸ਼ ਸੰਤ ਅਮੀਰ ਸਿੰਘ ਨਾਲ ਘੱਟ ਨਹੀਂ ਸੀ ਉਹਵੀ ਚਾਹੁੰਦੇ ਸਨ ਸਾਡੇ ਪਾਸ ਹੀ ਰਹਿਣ। ਸੋ ਮਾਤਾ ਜੀ ਨੂੰ ਕਹਿ ਦਿੱਤਾ, "ਤੁਸੀਂ ਹੁਣ ਇਨ੍ਹਾਂ ਦਾ ਖ਼ਿਆਲ ਛੱਡ ਦੇਵੋ ਤੁਹਾਡੇ

ਘਰ ਗੁਰੂ ਰਾਮਦਾਸ ਜੀ ਹੋਰ ਬੱਚਾ ਬਖਸ਼ਣਗੇ।'' ਮਹਾਂ ਪੁਰਸ਼ਾਂ ਦੇ ਬਚਨਾਂ 'ਤੇ ਨਿਸਚਾ ਕਰ ਕੇ ਮਾਤਾ ਜੀ ਚਲੇ ਗਏ, ਕੁਛ ਸਮੇਂ ਤੋਂ ਬਾਅਦ **"ਸਾਧ ਬਚਨ ਅਟਲਾਧਾ॥"** ਅਨੁਸਾਰ ਆਪ ਜੀ ਦੇ ਛੋਟੇ ਭਰਾ [ਜਿਨ੍ਹਾਂ ਦਾ ਨਾਮ ਸ: ਕਿਸ਼ਨ ਸਿੰਘ ਜੀ ਸੀ] ਦਾ ਜਨਮ ਹੋਇਆ ਫੇਰ ਮਾਤਾ ਜੀ ਨੇ ਕਦੇ ਲਿਜਾਣ ਵਾਸਤੇ ਬਹੁਤੀ ਖਿੱਚ ਨਾ ਕੀਤੀ।

ਇਨ੍ਹਾਂ ਦੀ ਧੀਰਜਤਾ ਦਾ ਸੰਖੇਪ ਦ੍ਰਿਸ਼ ਇਹ ਹੈ ਕਿ ਕਥਾ ਵਿਖੇ ਕਈ ਜਗਿਆਸੂ ਇਕੋ ਅਰਥ ਨੂੰ ਚਾਰ ਚਾਰ ਵਾਰ ਪੁੱਛਦੇ ਪਰ ਇਨ੍ਹਾਂ ਦੇ ਮੱਥੇ ਉਤੇ ਕਦੇ ਵੱਟ ਨਹੀਂ ਸੀ ਪੈਂਦਾ।

ਆਪ ਦਾ ਲਿਬਾਸ ਬੜਾ ਸਾਦਾ, ਖੁੱਲਾ ਕੁੜਤਾ, ਜਿਸ ਦੇ ਬਟਨ ਮਾਰਨ ਦੀ ਭੀ ਜ਼ਰੂਰਤ ਨਹੀਂ ਸਨ ਸਮਝਦੇ, ਢਿੱਲਾ ਜਿਹਾ ਦੂਹਰਾ ਦਸਤਾਰਾ ਜਿਸ ਦੇ ਸਿੱਧੇ ਹੀ ਪੇਚ ਮਾਰੇ ਹੁੰਦੇ ਅਤੇ ਸਿਆਲ ਹੁਨਾਲ ਵਿਚ ਕੇਵਲ ਕਛਹਿਰਾ ਤੇ ਖੱਦਰ ਦੀ ਚਾਦਰ ਹੀ ਸੇਂਵਦੇ। ਆਪਣੇ ਬਜ਼ੁਰਗਾਂ ਦੇ ਸਤਿਕਾਰ ਲਈ ਹਮੇਸ਼ਾਂ ਭੂਮਾਸਨ ਹੀ ਰੱਖਦੇ। ਹਰ ਰੋਜ਼ ਇਕ ਵਜੇ ਉੱਠ ਕੇ ਇਸ਼ਨਾਨ ਆਦਿਕ ਕ੍ਰਿਆ ਕਰਨ ਤੋਂ ਬਾਅਦ ਸ੍ਰੀ ਦਰਬਾਰ ਸਾਹਿਬ ਜੀ ਦਾ ਸ੍ਰੀ ਮੁਖਵਾਕ ਨਿਤਨੇਮ ਵਾਂਗ ਸੁਣਦੇ, ਉਸ ਤੋਂ ਬਾਅਦ ਡੇਰੇ ਆ ਕੇ ਸੰਥਾ ਕਰਾਉਂਦੇ ਜਿਸ ਦਾ ਭੋਗ ਹਰ ਸਾਲ ਦੀਵਾਲੀ ਤੋਂ ਪਹਿਲਾਂ ਪਾ ਦਿਆ ਕਰਦੇ ਅਤੇ ਕੱਤਕ ਦੀ ਪੁੰਨਿਆਂ ਦੇ ਗੁਰਪੁਰਬ ਤੋਂ ਬਾਅਦ ਨਵੀਂ ਸੰਥਾ ਪ੍ਰਾਰੰਭ ਕਰਦੇ। ਇਉਂ ਸੱਠ ਸਾਲ ਲਗਾਤਾਰ ਇਸ ਅਣਮੁੱਲ ਭੰਡਾਰੇ ਨੂੰ ਅਟੁਟ ਵਰਤਾਇਆ। ਏਹੋ ਜੇਹਾ ਕੋਈ ਦੇਸ਼, ਇਲਾਕਾ, ਪਿੰਡ, ਸ਼ਹਿਰ ਜਾਂ ਕਸਬਾ ਨਹੀਂ ਜਿਥੋਂ ਆਪਜੀ ਤੋਂ ਅੱਖਰੀ ਗਿਆਨ ਤਥਾ ਆਤਮਕ ਗਿਆਨ ਪਾ ਕੇ ਕੋਈ ਸੱਜਣ ਨਾ ਵਰੋਸਾਇਆ ਹੋਵੇ, ਅਤੇ ਏਹੋ ਜੇਹਾ ਛੇ ਦਰਸ਼ਨਾਂ ਵਿਚੋਂ ਕੋਈ ਭੇਖ ਨਹੀਂ, ਜਿਸ ਦਾ ਕੋਈ ਸਾਧੂ ਆਪ ਜੀ ਤੋਂ ਵਿਦਿਆ ਨਾ ਪ੍ਰਾਪਤ ਕਰ ਸੱਕਿਆ ਹੋਵੇ।

ਆਪ ਜੀ ਤੋਂ ਵਰੋਸਾਈਆਂ ਮਹਾਨ ਉੱਤਮ ਵਿਅਕਤੀਆਂ ਦੇ ਕੁਝ ਕੁ ਪਵਿੱਤਰ ਨਾਮ ਇਹ ਹਨ-

ਸ੍ਰੀ ਮਾਨ ਪੰਡਤ ਨਿਸਚਲ ਸਿੰਘ ਜੀ ਸੰਤ ਪੁਰਾ ਮਾਡਲ ਟਾਊਨ [ਜਗਾਧਰੀ]

ਸੇਵਾ ਪੰਥੀ ਅੱਡਣਸ਼ਾਹੀ ਸਭਾ ਦੇ ਪ੍ਰਧਾਨ

ਸ੍ਰੀ ਮਾਨ ਮਹੰਤ ਹਰਿਦਰਸ਼ਨ ਸਿੰਘ ਜੀ ਸ਼ਾਹਜੀਵਣੇ ਵਾਲੇ।

ਸ੍ਰੀ ਮਾਨ ਮਹੰਤ ਹੀਰਾ ਸਿੰਘ ਜੀ ਪਟਿਆਲੇ ਵਾਲੇ ਅਤੇ ਉਨ੍ਹਾਂ ਦੇ ਸ਼ਿਸ਼ ਸੰਤ ਗੁਪਾਲ ਸਿੰਘ ਜੀ [ਮਹੰਤ]

ਸ੍ਰੀ ਮਾਨ ਮਹੰਤ ਆਸਾ ਸਿੰਘ ਜੀ ਗੁਨਿਆਣਾ ਮੰਡੀ ਤੇ ਉਨ੍ਹਾਂ ਦੇ ਸ਼ਿਸ਼ ਸੰਤ ਤੀਰਥ ਸਿੰਘ ਜੀ [ਮਹੰਤ]

ਸ੍ਰੀ ਮਾਨ ਸੰਤ ਮੋਤੀ ਰਾਮ ਜੀ ਦਿੱਲੀ। ਸ੍ਰੀ ਮਾਨ ਗਿਆਨੀ ਸੋਭਾ ਰਾਮ ਜੀ।

ਸ੍ਰੀ ਮਾਨ ਸੰਤ ਮੰਨਾ ਸਿੰਘ ਜੀ ਅੰਮ੍ਰਿਤਸਰ, ਡੇਰਾ ਬਾਬਾ ਸ਼ਾਮ ਸਿੰਘ ਜੀ, ਆਟਾ ਮੰਡੀ ਅਤੇ ਉਨ੍ਹਾਂ ਦੇ ਸ਼ਿਸ਼ ਸੰਤ ਨਰੈਣ ਸਿੰਘ। ਸ੍ਰੀ ਮਾਨ ਬਾਵਾ ਸੰਤ ਦਾਸ ਜੀ [ਮਹੰਤ] ਜਲੰਧਰ।

ਸ੍ਰੀ ਮਾਨ ਬਾਵਾ ਸੰਤ ਦਾਸ ਜੀ ਮਹੰਤ ਜਬੀ ਵਾਲੇ।

ਸ੍ਰੀ ਮਾਨ ਸੰਤ ਟਿਕਣ ਰਾਮ ਜੀ ਹਰਿਦੁਆਰ।

ਸ੍ਰੀ ਮਾਨ ਮਹੰਤ ਰਾਮ ਚੰਦ ਜੀ ਅਤੇ ਉਨ੍ਹਾਂ ਦੇ ਸ਼ਿਸ਼ ਸੰਤ ਭਗਵਾਨ ਸਿੰਘ ਜੀ [ਕਲਾਨੌਰ]

ਸ੍ਰੀ ਮਾਨ ਗਿਆਨੀ ਕ੍ਰਿਪਾਲ ਸਿੰਘ ਜੀ [ਧੂੰਧਾ]। ਸ੍ਰੀ ਮਾਨ ਗਿਆਨੀ ਸੁੰਦਰ ਸਿੰਘ ਜੀ।

ਸ੍ਰੀ ਮਾਨ ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਜੀ, ਅੰਮ੍ਰਿਤਸਰ।

ਸ੍ਰੀ ਮਾਨ ਸਿੰਘ ਸਾਹਿਬ ਗਿਆਨੀ ਅਰਜਨ ਸਿੰਘ ਜੀ ਗ੍ਰੰਥੀ ਸ੍ਰੀ ਦਰਬਾਰ ਸਾਹਿਬ।

ਸ੍ਰੀ ਮਾਨ ਗਿਆਨੀ ਪ੍ਰੀਤਮ ਸਿੰਘ ਜੀ ਸ਼ਿਮਲਾ। ਸ੍ਰੀ ਮਾਨ ਗਿਆਨੀ ਪ੍ਰੇਮ ਸਿੰਘ ਜੀ ਬਾਂਸ ਬਰੇਲੀ।

ਸ੍ਰੀ ਮਾਨ ਗਿਆਨ ਕਰਤਾਰ ਸਿੰਘ ਜੀ ਵੈਦ ਬਲਾਚੌਰ।

ਸ੍ਰੀ ਮਾਨ ਗਿਆਨੀ ਕਰਤਾਰ ਸਿੰਘ ਜੀ ਰਾਘੋ ਮਾਜਰਾ ਪਟਿਆਲਾ।

ਸ੍ਰੀ ਮਾਨ ਸੰਤ ਠਾਕਰ ਸਿੰਘ ਜੀ ਨਿਰਮਲ ਆਸ਼੍ਰਮ ਗੁਰੂ ਨਾਨਕ ਨਗਰ ਹੁਸ਼ਿਆਰਪੁਰ।

ਸ੍ਰੀ ਮਾਨ ਸੋਢੀ ਤੇਜਾ ਸਿੰਘ ਜੀ, ਕਰਤਾ-ਕਥਾ ਦੀਪ ਸਾਗਰ ਤੇ ਹੋਰ ਪੁਸਤਕਾਂ।

ਸ੍ਰੀ ਮਾਨ ਗਿਆਨੀ ਸੋਹਨ ਸਿੰਘ ਜੀ ਅਤੇ ਗਿਆਨੀ ਸੁੰਦਰ ਸਿੰਘ ਜੀ ਅੰਬਾਲਾ।

ਸ੍ਰੀ ਮਾਨ ਗਿਆਨੀ ਲਾਭ ਸਿੰਘ ਜੀ।

ਸ੍ਰੀ ਮਾਨ ਮਹੰਤ ਬਿਸ਼ਨ ਸਿੰਘ ਜੀ ਡੇਰਾ ਸੰਤ ਕਰਮ ਸਿੰਘ ਜੀ ਅੰਮ੍ਰਿਤਸਰ।

ਸ੍ਰੀ ਮਾਨ ਮਹੰਤ ਮੁਹਕਮ ਸਿੰਘ ਜੀ ਅੰਮ੍ਰਿਤਸਰ।

ਸ੍ਰੀ ਮਾਨ ਗਿਆਨੀ ਦੀਦਾਰ ਸਿੰਘ ਜੀ ਧੂੰਧਾ ਵਾਲੇ।

ਸ੍ਰੀ ਮਾਨ ਗਿਆਨੀ ਭਗਤ ਸਿੰਘ ਜੀ ਅੰਮ੍ਰਿਤਸਰ। ਸ੍ਰੀ ਮਾਨ ਗਿਆਨੀ ਕਿਸ਼ਨ ਸਿੰਘ ਜੀ।

ਸ੍ਰੀ ਮਾਨ ਗਿਆਨੀ ਮੱਖਣ ਸਿੰਘ ਜੀ ਰੇਰੂ ਸਾਹਿਬ।

ਸ੍ਰੀ ਮਾਨ ਗਿਆਨੀ ਜਗੀਰ ਸਿੰਘ ਜੀ ਮੌੜ ਮੰਡੀ।

ਸ੍ਰੀ ਮਾਨ ਗਿਆਨੀ ਜਗੀਰ ਸਿੰਘ ਜੀ ਜਲੰਧਰ ਸ਼ਹਿਰ।

ਸ੍ਰੀ ਮਾਨ ਗਿਆਨੀ ਕਰਤਾਰ ਸਿੰਘ ਜੀ ਸਚਖੰਡ ਹਜ਼ੂਰ ਸਾਹਿਬ।

ਸ੍ਰੀ ਮਾਨ ਗਿਆਨੀ ਨਿਰਮਲ ਸਿੰਘ ਜੀ [ਝਿੱਕਾ]।

ਸ੍ਰੀ ਮਾਨ ਗਿਆਨੀ ਹਰੀ ਸਿੰਘ ਜੀ ਹਰਖੋਵਾਲ। ਸ੍ਰੀ ਮਾਨ ਗਿਆਨੀ ਚੰਨਣ ਸਿੰਘ ਜੀ।

ਸ੍ਰੀ ਮਾਨ ਗਿਆਨੀ ਬਲਵੰਤ ਸਿੰਘ ਜੀ ਨਿਰਮਲ ਬਾਗ ਹਰਿਦਵਾਰ।

ਸ੍ਰੀ ਮਾਨ ਮਹੰਤ ਗੁਰਮੁਖ ਦਾਸ ਜੀ ਡੁਲਟਾਂ ਵਾਲੇ।

ਸ੍ਰੀ ਮਾਨ ਮਹੰਤ ਪੂਰਨ ਦਾਸ ਜੀ ਤਲਵੰਡੀ ਵਾਲੇ।

ਸ੍ਰੀ ਮਾਨ ਗਿ: ਬਿਸ਼ਨ ਸਿੰਘ ਜੀ 'ਕ੍ਰੀਟ' ਸਤਿਸੰਗ ਭਵਨ ਨਿਰਮਲ ਛਾਉਣੀ ਹਰਿਦੁਆਰ।

ਸ੍ਰੀ ਮਾਨ ਮਹੰਤ ਬ੍ਰਹਮ ਮੁਨੀ ਜੀ ਗੜ੍ਹੇਂਦ ਵਾਲੇ ਹੁਸ਼ਿਆਰਪੁਰ।

ਸ੍ਰੀ ਮਾਨ ਗਿਆਨੀ ਲਧਾ ਸਿੰਘ ਜੀ ਵਿਰੱਕਤ। ਸ੍ਰੀ ਮਾਨ ਸੰਤ ਪਾਲਾ ਸਿੰਘ ਜੀ ਵਿਰੱਕਤ।

ਸ੍ਰੀ ਮਾਨ ਲਾਲਾ ਬਾਲ ਮੁਕੰਦ ਜੀ ਵੇਦਾਂਤੀ। ਸ੍ਰੀ ਮਾਨ ਗੁਰਦੇਵ ਸਿੰਘ ਜੀ ਵੇਦਾਂਤੀ।

ਸ੍ਰੀ ਮਾਨ ਜਗਤ ਸਿੰਘ ਜੀ ਵੇਦਾਂਤੀ।

ਸ੍ਰੀ ਮਾਨ ਸੰਤ ਮੋਹਨ ਸਿੰਘ ਜੀ ਵੇਦਾਂਤੀ।

ਸ੍ਰੀ ਮਾਨ ਸੰਤ ਲਧਾ ਸਿੰਘ ਜੀ ਵਿਰੱਕਤ।

ਸ੍ਰੀ ਮਾਨ ਸੰਤ ਅਰਜਨ ਸਿੰਘ ਜੀ ਮੁਨੀ ਟੀਕਾਕਾਰ। ਸ੍ਰੀ ਮਾਨ ਗਿਆਨੀ ਰੰਗਾ ਸਿੰਘ ਜੀ।

ਸ੍ਰੀ ਮਾਨ ਗਿਆਨੀ ਆਸਾ ਸਿੰਘ ਜੀ।

ਸ੍ਰੀ ਮਾਨ ਸੰਤ ਜਗਤ ਰਾਮ ਜੀ ਉਦਾਸੀਨ ਵੈਦ ਅਜ ਕਲ ਪਟਿਆਲੇ ਮਹੰਤ ਹਨ।

ਸ੍ਰੀ ਮਾਨ ਗਿਆਨੀ ਸੰਤਾ ਸਿੰਘ ਜੀ ਤਰਨ ਤਾਰਨ।
ਸ੍ਰੀ ਮਾਨ ਗਿਆਨੀ ਬਲਵੰਤ ਸਿੰਘ ਜੀ [ਜੰਡਿਆਲੇ ਵਾਲੇ] ਹੁਸ਼ਿਆਰਪੁਰ।
ਸ੍ਰੀ ਮਾਨ ਗਿਆਨੀ ਕੇਸ਼ੋ ਸਿੰਘ ਜੀ।
ਸ੍ਰੀ ਮਾਨ ਗਿਆਨੀ ਜੋਧ ਸਿੰਘ ਜੀ [ਹਰਖੋਵਾਲ]।
ਸ੍ਰੀ ਮਾਨ ਪੰਡਿਤ ਅਮਰ ਸਿੰਘ ਜੀ।
ਸ੍ਰੀ ਮਾਨ ਸੰਤ ਆਸਾ ਸਿੰਘ ਜੀ।
ਸ੍ਰੀ ਮਾਨ ਗਿ: ਧਰਮ ਸਿੰਘ ਜੀ ਸੂਰਮੇ ਦਿੱਲੀ ਨਿਵਾਸੀ।
ਸ੍ਰੀ ਮਾਨ ਗਿਆਨੀ ਰਾਮ ਸਿੰਘ ਜੀ।
ਸ੍ਰੀ ਮਾਨ ਗਿ: ਗੁਰਬਚਨ ਸਿੰਘ ਜੀ ਡੇਰਾ ਮਿਸ਼ਰਾ ਸਿੰਘ ਜੀ ਅੰਮ੍ਰਿਤਸਰ।
ਸ੍ਰੀ ਮਾਨ ਮਹੰਤ ਹਾਕਮ ਸਿੰਘ ਜੀ ਡੇਰਾ ਸੰਤ ਮਿਸ਼ਰਾ ਸਿੰਘ ਜੀ ਚੌਂਕ ਲਛਮਣਸਰ ਅੰਮ੍ਰਿਤਸਰ।
ਸ੍ਰੀ ਮਾਨ ਮਹੰਤ ਮੂਲ ਸਿੰਘ ਜੀ ਕੌਲਸਰ।
ਸ੍ਰੀ ਮਾਨ ਗਿ: ਤੇਜਾ ਸਿੰਘ ਜੀ ਵੇਦ ਸ਼ਾਸਤ੍ਰੀ।
ਸ੍ਰੀ ਮਾਨ ਗਿਆਨੀ ਅਨੋਕ ਸਿੰਘ ਜੀ ਵੇਦਾਂਤਵੇਤਾ।
ਸ੍ਰੀ ਮਾਨ ਮਹੰਤ ਹਰਨਾਮ ਸਿੰਘ ਜੀ ਗਲੀ ਬਾਗ ਵਾਲੀ ਅੰਮ੍ਰਿਤਸਰ।
ਸ੍ਰੀ ਮਾਨ ਪੰਡਿਤ ਭਾਨ ਸਿੰਘ ਜੀ।
ਸ੍ਰੀ ਮਾਨ ਪੰਡਿਤ ਗੁਰਬਖਸ਼ ਸਿੰਘ ਜੀ ਨਾਗੋਕੇ।
ਸ੍ਰੀ ਮਾਨ ਗਿਆਨੀ ਵਰਿਆਮ ਸਿੰਘ ਜੀ ਧੂਤ ਕੋਟ, ਜ਼ਿਲਾ ਸੰਗਰੂਰ।
ਸ੍ਰੀ ਮਾਨ ਸੰਤ ਓਅੰਕਾਰ ਸਿੰਘ ਜੀ ਮਹੰਤ, ਪਿੰਡ ਪਠਲਾਵਾ।
ਸ੍ਰੀ ਮਾਨ ਸੰਤ ਗੋਬਿੰਦ ਦਾਸ ਜੀ ਕਰਤਾ ਪ੍ਰਿਯਾ।
ਸ੍ਰੀ ਮਾਨ ਗਿਆਨੀ ਈਸ਼ਰ ਸਿੰਘ ਜੀ ਡੇਰਾ ਸੇਖਵਾਂ।
ਸ੍ਰੀ ਮਾਨ ਮਹੰਤ ਗੁਰਮੁਖ ਦਾਸ ਜੀ ਸਿੰਧੀ ਹਰਿਦਵਾਰ।
ਸ੍ਰੀ ਮਾਨ ਮਹੰਤ ਉਤਮ ਦਾਸ ਜੀ ਸਿੰਧੀ [ਬੰਬੇ]।
ਸ੍ਰੀ ਮਾਨ ਵੇਦਾਂਤ ਮੁਨੀ, ਸੰਤ ਮੇਲਾ ਰਾਮ ਜੀ ਅਲਾਵਲਪੁਰ।
ਸ੍ਰੀ ਮਾਨ ਸੰਤ ਸੁੰਦਰ ਸਿੰਘ ਜੀ ਕੁਠਾਰੀ ਡੇਰਾ ਲਾਇਲਪੁਰੀਆਂ ਅੰਮ੍ਰਿਤਸਰ।
ਸ੍ਰੀ ਮਾਨ ਗਿਆਨੀ ਰੰਗਾ ਸਿੰਘ ਜੀ।
ਸ੍ਰੀ ਮਾਨ ਸੰਤ ਹਰਭਜਨ ਸਿੰਘ ਡੇਰਾ ਬਾਉਲੀ।
ਸ੍ਰੀ ਮਾਨ ਗਿਆਨੀ ਰਾਮ ਸਿੰਘ ਹਜ਼ੂਰ ਸਾਹਿਬ।
ਸ੍ਰੀ ਮਾਨ ਸੰਤ ਬੀਰ ਸਿੰਘ ਜੀ ਪੰਜ ਗ੍ਰਾਂਈਂ।
ਸ੍ਰੀ ਮਾਨ ਸੰਤ ਹਰਭਜਨ ਸਿੰਘ ਜੀ ਗੁੰਥੀ।
ਸ੍ਰੀ ਮਾਨ ਸੁਆਮੀ ਚੇਤਨ ਪ੍ਰਕਾਸ਼ ਜੀ ਬੰਬੇ [ਕਲਿਆਣ]।
ਸ੍ਰੀ ਮਾਨ ਸੰਤ ਕੇਸਰ ਦਾਸ ਜੀ ਨਿਰਬਾਣ ਅਖਾੜਾ ਬ੍ਰਹਮ ਬੂਟਾ ਅੰਮ੍ਰਿਤਸਰ।

ਸ੍ਰੀ ਮਾਨ ਮਹੰਤ ਹਰੀ ਦਾਸ ਜੀ।
ਸ੍ਰੀ ਮਾਨ ਗਿਆਨੀ ਉਤਮ ਸਿੰਘ ਜੀ ਸਾਰੰਗੜੇ ਵਾਲੇ।
ਸ੍ਰੀ ਮਾਨ ਗਿਆਨੀ ਸਾਧੂ ਸਿੰਘ ਜੀ ਰੇਰੂ ਸਾਹਿਬ।
ਸ੍ਰੀ ਮਾਨ ਗਿ: ਸੰਪੂਰਨ ਸਿੰਘ ਜੀ 'ਬੇਰ'।
ਸ੍ਰੀ ਮਾਨ ਪੰਡਿਤ ਭਾਨ ਸਿੰਘ ਜੀ ਕੋਕਰੀ ਫੂਲਾ ਸਿੰਘ ਜ਼ਿਲਾ ਫਰੀਦਕੋਟ।
ਸ੍ਰੀ ਮਾਨ ਗਿਆਨੀ ਬੋਲਾ ਸਿੰਘ ਸ਼ਾਹਦਰਾ।
ਸ੍ਰੀ ਮਾਨ ਗਿਆਨੀ ਦਮੋਦਰ ਸਿੰਘ ਜੀ ਸਿੰਧੀ ਦੇਵਪੁਰਾ।
ਸ੍ਰੀ ਮਾਨ ਗਿਆਨੀ ਹਰੀ ਸਿੰਘ ਜੀ ਸਿੰਧੀ।
ਸ੍ਰੀ ਮਾਨ ਗਿਆਨੀ ਰਾਮ ਸਿੰਘ ਜੀ ਸਿੰਧੀ, ਕਾਲਬਾ ਦੇਵੀ ਬੰਬੇ।
ਸ੍ਰੀ ਮਾਨ ਗਿਆਨੀ ਬੀਰ ਜੀ ਡੇਰਾ ਉਗੋ। ਸ੍ਰੀ ਮਾਨ ਗਿਆਨੀ ਹੀਰਾ ਦਾਸ ਜੀ ਨਾਥ।
ਸ੍ਰੀ ਮਾਨ ਗਿਆਨੀ ਗੁਰਬਖਸ਼ ਸਿੰਘ ਜੀ ਘੋਲੀਆ।
ਸ੍ਰੀ ਮਾਨ ਗਿਆਨੀ ਬਲਬੀਰ ਸਿੰਘ ਜੀ [ਸ਼ਾਸਤ੍ਰੀ]।
ਸ੍ਰੀ ਮਾਨ ਗਿਆਨੀ ਗੁਰਾਂ ਦਿੱਤਾ ਮਲ ਜੀ [ਕਰਤਾ ਸਿਧਾਂਤ ਉਪਦੇਸ਼]।
ਸ੍ਰੀ ਮਾਨ ਗੋਬਿੰਦ ਹਰੀ ਜੀ।
ਸ੍ਰੀ ਮਾਨ ਗਿਆਨੀ ਭਗਵਾਨ ਸਿੰਘ ਜੀ ਰਿਖੀਕੇਸ, ਸ੍ਰੀ ਭਗਵਾਨ ਭਵਨ ਰੇਲਵੇ ਰੋਡ।
ਸ੍ਰੀ ਮਾਨ ਸੁਆਮੀ ਅਨੰਦ ਹਰੀ ਜੀ। ਸ੍ਰੀ ਮਾਨ ਗਿਆਨੀ ਮਹਿੰਦਰ ਸਿੰਘ ਜੀ ਰਿਖੀਕੇਸ।
ਸ੍ਰੀ ਮਾਨ ਗਿਆਨੀ ਗੁਲਾਬ ਸਿੰਘ ਜੀ ਬੋਹਾ ਖਾਲਸਾ ਵਾਲੇ, [ਅੱਜ ਕੱਲ੍ਹ ਰਿਖੀਕੇਸ ਹਨ]।
ਸ੍ਰੀ ਮਾਨ ਗਿਆਨੀ ਹਰੀ ਸਿੰਘ ਜੀ। ਸ੍ਰੀ ਮਾਨ ਗਿਆਨੀ ਪ੍ਰਤਾਪ ਸਿੰਘ ਜੀ [ਅੰਬਾਲਾ]।
ਸ੍ਰੀ ਮਾਨ ਸੰਤ ਜਗਤ ਸਿੰਘ ਜੀ [ਅੰਬਾਲਾ]।
ਸ੍ਰੀ ਮਾਨ ਪੰਡਤ ਜਸਵੰਤ ਸਿੰਘ ਜੀ ਚੌਂਕ ਫਰੀਦ ਅੰਮ੍ਰਿਤਸਰ।
ਸ੍ਰੀ ਮਾਨ ਗਿਆਨੀ ਸ਼ਾਮ ਸਿੰਘ ਜੀ ਡੇਰਾ ਸੰਤ ਮਿਸ਼ਰਾ ਸਿੰਘ ਜੀ।

*ਜਿਨ੍ਹਾਂ ਨੇ ਸੁਸਾਇਟੀ ਦੇ ਕੋਸ਼ ਲਿਖਣ ਵਿਚ ਮਦਦ ਕੀਤੀ ਹੈ।*

ਸ੍ਰੀ ਮਾਨ ਗਿਆਨੀ ਨਾਹਰ ਸਿੰਘ ਜੀ ਵੈਦ ਪਿੰਡ ਘੁੰਨਸ, ਡਾਕਖਾਨਾ ਤਪਾ,
*ਜ਼ਿਲਾ ਸੰਗਰੂਰ ਸੰਮਤ ੨੦੯੦ ਵਿਚ ਪੜ੍ਹੇ।*
ਸ੍ਰੀ ਮਾਨ ਗਿਆਨੀ ਨਰਿੰਦਰ ਸਿੰਘ ਜੀ 'ਸੋਚ' ਆਪ ੧੯੨੪ ਸੰਨ ਵਿਖੇ ਪੜ੍ਹਦੇ ਰਹੇ ਹਨ।
ਸ੍ਰੀ ਮਾਨ ਗਿਆਨੀ ਉਦੇ ਸਿੰਘ ਜੀ ਰੋਪੜ ਨਿਵਾਸੀ।
ਸ੍ਰੀ ਮਾਨ ਗਿਆਨੀ ਆਸਾ ਸਿੰਘ ਜੀ ਰਸੂਲਪੁਰ।
ਸ੍ਰੀ ਮਾਨ ਸੰਤ ਗੁਰਬਚਨ ਸਿੰਘ ਸਿੰਘ ਜੀ ਡੇਰਾ ਸੰਤ ਖੜਕ ਸਿੰਘ ਜੀ [ਚੌਂਕ ਬਾਬਾ ਸਾਹਿਬ]।
ਸ੍ਰੀ ਮਾਨ ਗਿਆਨ ਸੰਤ ਮੇਲਾ ਸਿੰਘ ਜੀ।
ਸ੍ਰੀ ਮਾਨ ਪੰਡਤ ਗੁਰਦਾਸ ਸਿੰਘ ਜੀ ਸ਼ਾਸਤ੍ਰੀ।
ਸ੍ਰੀ ਮਾਨ ਸੰਤ ਬਖਤਾਵਰ ਸਿੰਘ ਜੀ।

ਸ੍ਰੀ ਮਾਨ ਗਿਆਨੀ ਕਿਸ਼ਨ ਦਾਸ ਜੀ ਅਖਾੜਾ ਸੰਗਲਵਾਲਾ।

ਸ੍ਰੀ ਮਾਨ ਗਿਆਨੀ ਪਰਾਗ ਦਾਸ ਜੀ ਬੰਗੇ।

ਸ੍ਰੀ ਮਾਨ ਸੰਤ ਪ੍ਰੀਤਮ ਦਾਸ ਜੀ ਨਿਰਬਾਣ ਪਿੰਡ ਸੇਰੋਂ।

ਸ੍ਰੀ ਮਾਨ ਸੰਤ ਹਰੀ ਦਾਸ ਜੀ ਫੇਲੂ ਦੀ ਪੱਤੀ ਜ਼ਿਲਾ ਜਲੰਧਰ।

ਸ੍ਰੀ ਮਾਨ ਮਹੰਤ ਸੇਵਾ ਦਾਸ ਜੀ ਮਾਣਕ ਵਾਲੇ।

ਸ੍ਰੀ ਮਾਨ ਸੰਤ ਜੀਵਨ ਦਾਸ ਜੀ ਪਿੰਡ ਅਕਲੀਆ [ਸੰਗਰੂਰ]।

ਸ੍ਰੀ ਮਾਨ ਮਹੰਤ ਦਿਆਲ ਦਾਸ ਜੀ ਡੇਰਾ ਅਸਮਾਈਲ ਖਾਂ।

ਸ੍ਰੀ ਮਾਨ ਗਿਆਨੀ ਕੇਸਰ ਸਿੰਘ ਜੀ [ਸੋਧਕ]।

ਸ੍ਰੀ ਮਾਨ ਗਿਆਨੀ ਮਹਾਂ ਸਿੰਘ ਜੀ ਐਡੀਟਰ "ਖਾਲਸਾ ਸਮਾਚਾਰ" ਅੰਮ੍ਰਿਤਸਰ [ਡੇਰੇ ਵਾਲੀ ਲਿਖਤੀ ਪਾਵਨ ਬੀੜ ਦਾ ਹਾਸ਼ੀਆਂ ਵੀ ਆਪ ਜੀ ਨੇ ਹੀ ਪਾਇਆ ਹੈ।]

ਸ੍ਰੀ ਮਾਨ ਗਿਆਨੀ ਮਹਿੰਦਰ ਸਿੰਘ ਜੀ 'ਰਤਨ' ਸ੍ਰੀ ਗੁਰਮਤ ਪ੍ਰੈਸ ਅੰਮ੍ਰਿਤਸਰ ਵਾਲੇ।

ਇਤਿਆਦਿਕ ਬੇਅੰਤ ਪ੍ਰੇਮੀਆਂ ਨੇ ਆਪ ਜੀ ਤੋਂ ਆਤਮ ਬੋਧ ਪ੍ਰਾਪਤ ਕੀਤਾ ਹੈ, ਜਿਨ੍ਹਾਂ ਦਾ ਜ਼ਿਕਰ ਆਪ ਜੀ ਦੇ ਵਖਰੇ ਛਪ ਰਹੇ ਜੀਵਨ ਵਿਚ ਖੋਲ੍ਹ ਕੇ ਕੀਤਾ ਜਾਵੇਗਾ।*

ਇਸ ਪ੍ਰਕਾਰ ਗੁਰਬਾਣੀ ਸੰਪ੍ਰਦਾਈ ਟਕਸਾਲ ਦੀ ਸੇਵਾ ਦਾ ਭਾਰ ੬੦ ਸਾਲ ਆਪਣੇ ਸੀਸ 'ਤੇ ਨਿਬਾਹਕੇ ੮੪ ਸਾਲ ਦੀ ਅਵਸਥਾ ਵਿਚ ੮੪ ਦੇ ਗੇੜ ਨੂੰ ਕੱਟ ਕੇ ੨੦੧੧ ਬਿਕ੍ਰਮੀ ੧ ਕੱਤਕ ਮੁਤਾਬਕ ੧੭ ਅਕਤੂਬਰ ੧੯੫੪ ਨੂੰ ਗੁਰੂ-ਚਰਨਾਂ ਵਿਚ ਜਾ ਬਿਰਾਜੇ ਤੇ ਪਿੱਛੇ ***"ਹੋਦੈ ਗੁਰੂ ਬਹਿ ਟਿਕਿਆ"*** ਦੇ ਭਾਵ ਅਨੁਸਾਰ ਆਪਣੇ ਹੱਥੀਂ ਆਪਣੀ ਮਹਿਕਦੀ ਫੁਲਵਾੜੀ ਵਿਚੋਂ।

***"ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥"*** [ਪੰਨਾ ੧੦੮੮]

ਦੇ ਅਨੁਸਾਰ ਸ੍ਰੀ ਮਾਨ ਪੰਥ ਭੂਸ਼ਨ, ਨਿਮ੍ਰਤਾ ਦੇ ਖਜ਼ਾਨੇ, ਵਿਦਯਾ ਦੇ ਭੰਡਾਰ, ਸਹਿਨਸ਼ੀਲਤਾ ਦੇ ਸਾਗਰ ਅਰ ਡੁਲ੍ਹ ਡੁਲ੍ਹ ਪੈਂਦੀ ਮਿਠਾਸ ਦੇ ਅਥਾਹ ਸੋਮੇ ਸ੍ਰੀ ਮਾਨ ਸੰਤ ਗਯਾਨੀ ਕ੍ਰਿਪਾਲ ਸਿੰਘ ਜੀ ਨੂੰ ਸਰਬ ਗੁਣ ਸੰਪੰਨ ਜਾਣ ਕੇ ਆਪ ਜੀ ਨੇ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਕਥਾ ਆਰੰਭ ਕੀਤੀ ਹੋਈ ਸੀ, ਅਰ ਜਿਸ ਦਾ ਪਾਠ ਤੁਖਾਰੀ ਰਾਗ ਦੇ ਆਰੰਭ ਪਰ ਸੀ, ਉਸ ਨੂੰ ਸੰਪੂਰਨ ਕਰਨ ਦੀ ਆਗਿਆ ਦੇ ਕੇ

***"ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥"*** [ਪੰਨਾ ੯੬੬]

ਦੇ ਮਹਾਂਵਾਕ ਅਨੁਸਾਰ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ ਨੇ ਆਪਣਾ ਸਭ ਕੁਝ ਸ੍ਰੀ ਮਾਨ ਗਯਾਨੀ ਕ੍ਰਿਪਾਲ ਸਿੰਘ ਜੀ ਨੂੰ ਥਾਪੜਾ ਦੇ ਕੇ ਸੌਂਪ ਦਿੱਤਾ।

ਬਹੁਤ ਤਕਲੀਫ ਹੋ ਜਾਣ ਦੇ ਕਾਰਨ ਮਹਾਰਾਜ ਜੀ ਨੂੰ ਭਾਦਰੋਂ ਦੇ ਮਹੀਨੇ ਸਪੈਸ਼ਲ ਕਮਰਾ ਲੈ ਕੇ ਦਾਖਲ ਕਰਵਾਇਆ ਗਿਆ ਇਕ ਮਹੀਨਾ ਤੇ ਕੁਝ ਦਿਨ ਇਲਾਜ ਹੁੰਦਾ ਰਿਹਾ, ਫਿਰ ਹਸਪਤਾਲ ਵਿਚ ਹੀ ਬਿਰਾਜਮਾਨ ਹੋਇਆਂ ਨੇ ਬਚਨ ਕੀਤਾ ਕਿ ਤੁਸੀਂ ਅੱਗੇ ਹੀ ਹਰ ਤਰ੍ਹਾਂ ਲਾਇਕ ਹੋ, ਫੇਰ ਵੀ

---

*ਨੋਟ:- ਹੋਰ ਵੀ ਜੇਕਰ ਕਿਸੇ ਪ੍ਰੇਮੀ ਨੂੰ ਆਪ ਜੀ ਬਾਰੇ ਵਿਸ਼ੇਸ਼ ਖੋਜ ਹੋਵੇ ਤਾਂ ਡੇਰੇ ਦੇ ਐਡਰੈਸ ਪਰ ਲਿਖਕੇ ਭੇਜਣ ਦੀ ਕ੍ਰਿਪਾ ਕਰੇ, ਅਸੀਂ ਬੜੇ ਧੰਨਵਾਦੀ ਹੋਵਾਂਗੇ ਤੇ ਉਹ ਭੀ ਜੀਵਨ ਵਿਚ ਛਾਪ ਦਿੱਤੀ ਜਾਵੇਗੀ।

ਜੇ ਕੁਛ ਹੋਰ ਪੁੱਛਣ ਦੀ ਇੱਛਾ ਹੋਵੇ ਤਾਂ ਪੁੱਛ ਲਓ, ਏਸ ਸੰਥਾ ਦੀ ਸੇਵਾ ਸੰਭਾਲ ਤੁਸਾਂ ਹੀ ਨਿਭਾਉਣੀ ਹੈ ਤਾਂ ਅੱਗੋਂ ਸ੍ਰੀ ਮਾਨ ਸੰਤ ਗਿਆਨੀ ਕ੍ਰਿਪਾਲ ਸਿੰਘ ਜੀ ਨੇ ਬੜੀ ਨਿੰਮ੍ਰਤਾ ਸਹਿਤ ਹੱਥ ਜੋੜ ਕੇ ਚਰਨਾਂ 'ਤੇ ਸੀਸ ਰੱਖ ਕੇ ਬੇਨਤੀ ਕੀਤੀ, ਕਿ ਆਪ ਜੀ ਦਾ ਕਿਰਪਾ ਭਰਿਆ ਹੱਥ ਸਿਰ 'ਤੇ ਚਾਹੀਦਾ ਹੈ, ਆਪ ਗੂੰਗਿਆਂ ਪਾਸੋਂ ਭੀ ਸ਼ਾਸਤ੍ਰ ਅਰਥ ਕਰਵਾ ਸਕਦੇ ਹੋ।

*"ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ॥"* [ਪੰਨਾ ੫੦੮]

ਮੇਰੇ ਵਿਚ ਤਾਂ ਕੋਈ ਤਾਕਤ ਨਹੀਂ, ਦਾਸ ਦੇ ਸਿਰ 'ਤੇ ਆਪ ਨੇ ਹੀ ਕਿਰਪਾ ਦਾ ਹੱਥ ਰਖਣਾ ਹੈ, ਦਾਸ ਆਪ ਜੀ ਦੇ ਹੁਕਮ ਦੀ ਪਾਲਣਾ ਹਰ ਤਰ੍ਹਾਂ ਕਰੇਗਾ। ਕੁਝ ਦਿਨਾਂ ਦੇ ਬਾਅਦ ਡਾਕਟਰ ਦੇ ਕਹਿਣ ਅਨੁਸਾਰ ਮਹਾਰਾਜ ਨੂੰ ਸੰਮਤ ੨੦੧੧ ਅੱਸੂ ੨੦ ਦੇ ਕਰੀਬ ਆਪਣੇ ਡੇਰੇ 'ਤੇ ਲਿਆਂਦਾ ਗਿਆ ਆਪਣੇ ਸੇਵਾ ਅਸਥਾਨ ਤੇ ਆ ਕੇ ਬਹੁਤ ਹੀ ਸ਼ੁਕਰਾਨੇ ਦੇ ਬਚਨ ਕਹੇ। ਡੇਰੇ ਪਰ ਸਰਬਤ ਵਿਦਿਆਰਥੀਆਂ ਨੇ ਸੇਵਾ ਦਾ ਪੂਰਾ ਪੂਰਾ ਹਿੱਸਾ ਲਿਆ ਅੰਤਮ ਸਮੇਂ ਗਿਆਨੀ ਕ੍ਰਿਪਾਲ ਸਿੰਘ ਜੀ ਨੂੰ ਆਪਣੇ ਪਾਸ ਬਿਠਾ ਕੇ ਸ਼ੁਭ ਸਿਖਿਆ ਦੇਂਦਿਆਂ ਹੋਇਆਂ ਫੁਰਮਾਇਆ, ਕਿ ਪੂਜਜ ਗੁਰਦੇਵ ਸ੍ਰੀ ਮਾਨ ੧੦੮ ਮਹੰਤ ਬਾਬਾ ਉਤਮ ਸਿੰਘ ਸਾਹਿਬ ਜੀ ਦੀ ਸੇਵਾ ਦਾ ਧਿਆਨ ਚੰਗੀ ਤਰ੍ਹਾਂ ਰਖਣਾ। ਗਿਆਨੀ ਕ੍ਰਿਪਾਲ ਸਿੰਘ ਜੀ ਨੇ ਫਿਰ ਭੀ ਹੱਥ ਜੋੜ ਕੇ ਬੇਨਤੀ ਕੀਤੀ "ਸੁਆਮੀ ਜੀ! ਆਪ ਜੀ ਦਾ ਬਰਕਤ ਭਰਿਆ ਹੱਥ ਸਿਰ 'ਤੇ ਚਾਹੀਦਾ ਹੈ, ਜਿਵੇਂ ਆਪ ਜੀ ਨੂੰ ਭਾਵੇ ਤੁਸਾਂ ਨੇ ਆਪ ਹੀ ਸੇਵਾ ਕਰਾਉਣੀ ਹੈ।"

ਇਉਂ ਸ਼ਰਧਾ ਭਰੇ ਬਚਨ ਸੁਣ ਕੇ ਆਪਣੇ ਪਿਆਰੇ ਆਗਜਕਾਰੀ ਸ਼ਿਸ਼ ਸ੍ਰੀ ਮਾਨ ਸੰਤ ਗਜਾਨੀ ਕ੍ਰਿਪਾਲ ਸਿੰਘ ਜੀ ਨੂੰ ਕਿਰਪਾ ਦ੍ਰਿਸ਼ਟੀ ਦੁਆਰਾ ਸਭ ਕੁਝ ਸੌਂਪ ਕੇ ਅਤੇ ਡੇਰੇ ਦੀ ਵਸੀਹਤ ਕਰ ਕੇ ਆਪਣੇ ਖਿੜੇ ਮੱਥੇ ੧ ਕੱਤਕ ੨੦੧੧ ਬਿਕ੍ਰਮੀ ਨੂੰ ਇਸ ਸੰਸਾਰ ਨੂੰ ਤਿਆਗ ਕੇ ਵਿਦੇਹ ਮੋਖਸ਼ ਨੂੰ ਪ੍ਰਾਪਤ ਹੋ ਕੇ ਗੁਰੂ-ਚਰਨਾਂ ਵਿਚ ਜਾ ਬਿਰਾਜੇ।

*"ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥"*

[ਪੰਨਾ ੨੭੮]

ਆਪ ਜੀ ਦੀ ਅਰਥੀ ਦੇ ਜਲੂਸ ਸਮੇਂ ਲੱਖਾਂ ਹੀ ਸ਼ਰਧਾਲੂਆਂ ਦੇ ਨੇਤ੍ਰ ਵੈਰਾਗ ਤੇ ਪ੍ਰੇਮ ਵਿਚ ਸਜਲ ਸਨ।

ਉਸ ਸਮੇਂ ਹਰ ਇਕ ਭੇਖ ਦਾ ਸਾਧੂ ਪੁੱਜ ਕੇ ਇਉਂ ਕਹਿ ਰਿਹਾ ਸੀ, ਕਿ "ਅੱਜ ਸੇਵਾ ਪੰਥੀ ਅੱਡਣ ਸ਼ਾਹੀ ਸਭਾ ਦਾ ਸੂਰਜ ਅਸਤ ਹੋ ਗਿਆ ਹੈ।"

ਅਤੇ "ਸਿੱਖ ਸੰਪ੍ਰਦਾਵਾਂ ਅਰ ਹੋਰ ਪ੍ਰੇਮੀਆਂ ਤਥਾ ਜਗਜਾਸੂ-ਜਨਾਂ ਨੂੰ ਜੋ ਘਾਟਾ ਪਿਆ ਹੈ, ਉਹ ਕਦੇ ਪੂਰਾ ਨਹੀਂ ਹੋਣਾ।"

ਐਸੇ ਮਹਾਨ ਪਰਉਪਕਾਰੀ ਵਿਦਜਾ ਭੂਸ਼ਨ ਸੰਤ ਸ੍ਰੀ ਮਾਨ ੧੦੮ ਬ੍ਰਹਮ ਗਜਾਨੀ ਸੰਤ ਅਮੀਰ ਸਿੰਘ ਜੀ ਦੇ ਕਥਾ ਸਥਾਨ ਪਰ ਸ੍ਰੀ ਮਾਨ ਸੰਤ ਗਜਾਨੀ ਕ੍ਰਿਪਾਲ ਸਿੰਘ ਜੀ ਨਿਤਾਪ੍ਰਤਿ ਕਥਾ ਦਾ ਪਰਵਾਹ ਚਲਾ ਕੇ ਸੰਗਤਾਂ ਨੂੰ ਅੰਮ੍ਰਿਤ ਦਾ ਭੰਡਾਰਾ ਵਰਤਾ ਰਹੇ ਹਨ।

# ਸ੍ਰੀ ਮਾਨ ਪੰਥ ਰਤਨ, ਵਿਦ੍ਯਾ ਭੂਸ਼ਨ

# ਸੰਤ ਕ੍ਰਿਪਾਲ ਸਿੰਘ ਜੀ

ਆਪ ਜੀ ਦਾ ਜਨਮ ੭ ਨਵੰਬਰ ੧੯੧੫ ਈਸਵੀ ਨੂੰ ਕੱਤਕ ਦੀ ਪੂੰਨਿਆਂ ਦੇ ਸ਼ੁਭ ਦਿਹਾੜੇ ਸ੍ਰੀ ਮਾਨ ਸ: ਪ੍ਰਤਾਪ ਸਿੰਘ ਜੀ ਤਥਾ ਸ੍ਰੀ ਮਤੀ ਮਾਤਾ ਫੂਲ ਕੌਰ+ਜੀ ਦੇ ਗ੍ਰਿਹਿ ਵਿਖੇ, ਗਲੀ ਸਤੇ ਵਾਲੀ ਸ੍ਰੀ ਅੰਮ੍ਰਿਤਸਰ ਜੀ ਵਿਚ ਹੋਇਆ। ਬਚਪਨ ਵਿਚ ਸ੍ਰੀ ਕਲਗੀਧਰ ਸਕੂਲ ਆਟਾ ਮੰਡੀ ਵਿਖੇ ਵਿਦ੍ਯਾ ਪ੍ਰਾਪਤ ਕੀਤੀ, ਉਪ੍ਰੰਤ ਜਦ ਭਾਗ ਚਮਕਣ ਦਾ ਸਮਾਂ ਆਇਆ ਤਾਂ ਇਕ ਦਿਨ ਸੰਤ ਅਮੀਰ ਸਿੰਘ ਜੀ ਸ੍ਰੀ ਮਾਨ ਬਾਬਾ ਉਤਮ ਸਿੰਘ ਜੀ ਇਨ੍ਹਾਂ ਦੇ ਘਰ ਵਿਖੇ ਪ੍ਰਸ਼ਾਦ ਛਕਣ ਲਈ ਆਏ।

ਸੰਤ ਜੀ ਮਹਾਰਾਜ ਨੇ ਆਪਣੇ ਪਰਮ ਸੇਵਕਾਂ ਪਾਸੋਂ ਇਕ ਭੁਜੰਗੀ ਦੀ ਮੰਗ ਕੀਤੀ, ਜਿਸ ਨੂੰ ਸ੍ਰੀ ਮਾਨ ਸ: ਪ੍ਰਤਾਪ ਸਿੰਘ ਜੀ ਨੇ ਬੜੀ ਸ਼ਰਧਾ ਤੇ ਪ੍ਰੇਮਾ-ਭਗਤੀ ਨਾਲ ਸਿਰ ਮੱਥੇ ਤੇ ਮੰਨ ਕੇ ਬੇਨਤੀ ਕੀਤੀ, ਕਿ ਮਹਾਰਾਜ ! ਦਾਸ ਦੇ ਇਸ ਵੇਲੇ ਚੌਹਾਂ ਵਿਚੋਂ ਦੋ ਭੁਜੰਗੀ ਆਪ ਦੇ ਪਾਸ ਖੜੇ ਹਨ, ਇਨ੍ਹਾਂ ਵਿਚੋਂ ਜਿਸ ਪਰ ਆਪ ਦੀ ਕ੍ਰਿਪਾ ਦ੍ਰਿਸ਼ਟੀ ਹੋਵੇ ਉਸ ਨੂੰ ਲੈ ਜਾਓ, ਸਾਡੇ ਅੱਛੇ ਭਾਗ ਹੋਣਗੇ।

ਸ੍ਰੀ ਮਾਨ ਬ੍ਰਹਮ ਗਜਾਨੀ ਸੰਤ ਅਮੀਰ ਸਿੰਘ ਜੀ ਹੋਰਾਂ ਨੇ ਇਹ ਸ਼ਰਧਾ ਪ੍ਰੇਮ ਭਰੀ ਬੇਨਤੀ ਸੁਣ ਕੇ ਅਤਿ ਪ੍ਰਸੰਨ ਚਿੱਤ ਦੁਆਰਾ ਮੁਖੋਂ ਬਚਨ ਕਹੇ, ਕਿ ਜਿਸ ਬਚੜੇ ਦੀ ਸਾਨੂੰ ਲੋੜ ਹੈ, ਉਹ ਤਾਂ ਇਸ ਵੇਲੇ ਇਨ੍ਹਾਂ ਬੱਚਿਆਂ ਵਿਚ ਨਹੀਂ ਹੈ, ਸੋ ਜਦੋਂ ਉਹ ਬਰਖੁਰਦਾਰ ਪੜ੍ਹ ਕੇ ਆਵੇ ਤਦ ਉਸ ਨੂੰ ਡੇਰੇ ਭੇਜ ਦੇਣਾ।

ਸੰਤਾਂ ਦੇ ਇਹ ਬਚਨ ਸੁਣ ਕੇ ਭਾਵੇਂ ਮਾਤਾ ਪਿਤਾ ਜੀ ਕੁਝ ਮੋਹ ਵਸ ਹੋਏ ਪ੍ਰੰਤੂ ਆਪਣੇ ***"ਇਕ ਸਾਧ ਬਚਨ ਅਟਲਾਧਾ॥"*** ਦੇ ਵਾਕ ਨੂੰ ਨਿਭਾਹੁਣ ਲਈ ***'ਸਤਿ ਬਚਨ'*** ਆਖ ਕੇ ਬੇਨਤੀ ਕੀਤੀ ਕਿ ਆਪ ਜੀ ਦੇ ਚਰਨਾਂ ਵਿਖੇ ਅਸੀਂ ਖੁਦ ਲੈ ਕੇ ਹਾਜ਼ਰ ਹੋਵਾਂਗੇ।

ਸੋ ਉਸੇ ਦਿਨ ਹੀ ਜਦ ਸ੍ਰੀ ਮਾਨ ਸੰਤ ਕ੍ਰਿਪਾਲ ਸਿੰਘ ਜੀ ਪੜ੍ਹ ਕੇ ਆਏ ਤਾਂ ਅੱਗੋਂ ਮਾਤਾ ਪਿਤਾ ਆਪਣੇ ਨਾਲ ਇਸ ਬੱਚੇ ਨੂੰ ਲੈ ਕੇ ਸੰਤਾਂ ਦੇ ਚਰਨਾਂ ਵਿਚ ਹਾਜ਼ਰ ਹੋ ਗਏ ਅਰ

***"ਜਿਸ ਕੀ ਬਸਤੁ ਤਿਸੁ ਆਗੈ ਰਾਖੈ॥"*** [ਪੰਨਾ ੨੬੮]

ਅਨੁਸਾਰ ਸੰਤਾਂ ਦੀ ਸੇਵਾ ਵਿਖੇ ਬੱਚੇ ਨੂੰ ਤਤਪਰ ਕਰ ਦਿੱਤਾ।

---

+ਇਨ੍ਹਾਂ ਦਾ ਨਾਮ-ਅੰਮ੍ਰਿਤ ਛਕਣ ਤੋਂ ਬਾਅਦ ਮਾਤਾ ਸਤਿਨਾਮ ਕੌਰ ਜੀ ਹੈ।

ਮਾਤਾ ਪਿਤਾ ਦੇ ਹੁਕਮ ਦੀ ਪਾਲਣਾ ਦਾ ਇਕ ਵੱਡਾ ਨਮੂਨਾ ਇਹ ਹੈ ਕਿ ਸੰਤ ਕ੍ਰਿਪਾਲ ਸਿੰਘ ਜੀ ਜਦ ਦੇ ਸੰਤਾਂ ਦੇ ਚਰਨਾਂ ਵਿਚ ਹਾਜ਼ਰ ਹੋਏ ਤਦ ਤੋਂ ਲੈ ਕੇ ੨੭ ਸਾਲ ਤੱਕ ਮੁੜ ਆਪਣੇ ਘਰ ਇਕ ਵੇਰਾਂ ਵੀ ਮੋਹ ਮਮਤਾ ਵਿਚ ਫਸ ਕੇ ਨਹੀਂ ਗਏ, ਹਾਲਾਂਕਿ ਇਨ੍ਹਾਂ ਦੇ ਡੇਰੇ ਦੇ ਸਾਹਮਣੇ ਹੀ ਇਹਨਾਂ ਦੇ ਮਾਤਾ ਪਿਤਾ ਦਾ ਘਰ ਹੈ ਤੇ ਅਜੇ ਤੱਕ ਇਹਨਾਂ ਦੇ ਮਾਤਾ ਜੀ ਸੰਸਾਰ ਵਿਚ ਮੌਜੂਦ ਹਨ।

ਮਾਤਾ, ਪਿਤਾ, ਵੀਰਾਂ, ਭੈਣਾਂ ਦੇ ਅਥਾਹ ਮੋਹ ਜਾਲ ਪਾਉਣ ਪਰ ਭੀ ਇਹਨਾਂ ਨੇ ਸੰਤ ਸੇਵਾ ਅਤੇ ਸਥਾਨ ਦੀ ਇਕ ਨਿਮਖ ਗੈਰ ਹਾਜ਼ਰੀ ਨਹੀਂ ਕੀਤੀ ਅਰ ਗੁਰਦੇਵ ਸੰਤ ਅਮੀਰ ਸਿੰਘ ਜੀ ਅਤੇ ਦਾਦਾ ਗੁਰੂ ਮਹੰਤ ਬਾਬਾ ਉਤਮ ਸਿੰਘ ਜੀ ਦੀ ੨੭ ਸਾਲ ਅਥਾਹ ਤੇ ਇਕ-ਰਸ ਸੇਵਾ ਕਰਦੇ ਰਹੇ ਹਨ।

ਸ੍ਰੀ ਮਾਤਾ ਜੀ ਦੇ ਬਾਰ-ਬਾਰ ਸ਼ਰਧਾ ਭਰੇ ਬਚਨ ਸੁਣ ਕੇ ਕਿ "ਇਕ ਵਾਰੀ ਮੇਰੇ ਜਿਉਂਦਿਆਂ ਜਿਉਂਦਿਆਂ ਘਰ ਵਿਚ ਜ਼ਰੂਰ ਚਰਨ ਪਾਓ" ਠੀਕ ੨੮ ਬਰਸਾਂ ਬਾਅਦ ਇਕ ਵੇਰਾਂ ਸੰਗਤਾਂ ਸਮੇਤ [ਜਦੋਂ ਦਾਸ ਵੀ ਉਸ ਸਮੇਂ ਨਾਲ ਸੀ] ਮਾਤਾ ਜੀ ਵਲੋਂ ਰਖੇ ਹੋਏ ਪਾਠ ਦੇ ਭੋਗ ਸਮਾਗਮ ਪਰ ਆਪਣੇ ਜਨਮ ਅਸਥਾਨ ਵਿਖੇ ਕਦਮ ਰੱਖੇ। ਇਹ ਹੈ-ਇਹਨਾਂ ਦੇ ਤਿਆਗ ਦਾ ਇਕ ਨਮੂਨਾ, ਜੋ ਆਪਣੇ ਆਪ ਵਿਚ ਬੇ-ਮਿਸਾਲ ਹੈ।

ਇਸ ਵੇਲੇ ਆਪ ਦਸਮ-ਪਿਤਾ ਜੀ ਦੀ ਚਲਾਈ ਹੋਈ ਸੰਪ੍ਰਦਾਈ ਟਕਸਾਲ ਦੇ ਦਸਵੇਂ ਮਹਾਨ ਪਵਿੱਤਰ ਆਤਮਾ ਬਿਰਾਜਮਾਨ ਹਨ ਅਤੇ ਇਸ ਵੇਲੇ ਸੰਮਤ ੨੦੨੬ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਯਾਰਵੀਂ ਕਥਾ ਕਰਨ ਦਾ ਮਹਾਨ ਯੱਗ ਰਚਾਇਆ ਹੋਇਆ ਹੈ।

ਸ੍ਰੀ ਮਾਨ ਮਹੰਤ ਉਤਮ ਸਿੰਘ ਜੀ ਦੇ ਗੁਰਪੁਰੀ ਪਧਾਰ ਜਾਣ ਉਪ੍ਰੰਤ ੮ ਮਾਘ ੨੦੧੭, ਮੁਤਾਬਕ ੨੦ ਜਨਵਰੀ ੧੯੬੧ ਸ਼ੁਕਰਵਾਰ ਨੂੰ ਆਪ ਜੀ ਨੂੰ ਇਸ ਡੇਰੇ ਦੀ ਸੇਵਾ ਸੰਭਾਲ ਦੀ ਡਿਊਟੀ ਭੀ ਸਮੂਹ ਭੇਖ ਤਥਾ ਸੰਪ੍ਰਦਾਵਾਂ ਵਲੋਂ ਸੌਂਪੀ ਗਈ ਹੈ, ਜਿਸ ਨੂੰ ਆਪ ਹਰ ਤਰ੍ਹਾਂ ਪੂਰਨਤਾ ਨਾਲ ਨਿਬਾਹ ਰਹੇ ਹਨ।

ਸ੍ਰੀ ਮਾਨ ਸੰਤ ਗਿਆਨੀ ਅਮੀਰ ਸਿੰਘ ਜੀ ਦੇ ਸੱਚਖੰਡ ਜਾਣ ਤੋਂ ਬਾਅਦ ਇਸ ਦਸਮੇਸ਼ ਪਿਤਾ ਜੀ ਦੀ ਚਲਾਈ ਹੋਈ ਟਕਸਾਲ ਨੂੰ ਜਾਰੀ ਰੱਖਣ ਦੀ ਸੇਵਾ ਦੀ ਦਸਤਾਰ ਨਿਰਮਲੇ, ਉਦਾਸੀ, ਸੇਵਾ ਪੰਥੀ ਅੱਡਣ ਸ਼ਾਹੀ ਆਦਿਕ ਸਮੂਹ ਸੰਪ੍ਰਦਾਵਾਂ ਦੇ ਸੰਤਾਂ, ਮਹੰਤਾਂ ਵਲੋਂ ਸ੍ਰੀ ਮਹੰਤ ਹਰਿਦਰਸ਼ਨ ਸਿੰਘ ਜੀ ਦੇ ਹਥੀਂ ੧੭ ਕੱਤਕ ਸੰਮਤ ੨੦੧੧, ਮੁਤਾਬਕ ੨ ਨਵੰਬਰ ੧੯੫੪ ਨੂੰ ਹੋਈ ਸੀ। ਅਤੇ ਸ੍ਰੀ ਹਰਿਮੰਦਰ ਸਾਹਿਬ ਜੀ ਤੋਂ ਸਿਰੋਪਾਉ ਸਿੰਘ ਸਾਹਿਬ ਹੈਡ ਗ੍ਰੰਥੀ ਜੀ ਨੇ ਆਪਣੇ ਕਰ-ਕਮਲਾਂ ਨਾਲ ਲਿਆ ਕੇ ਦਿੱਤਾ।

ਹੁਣ ਬਾਬਾ ਉਤਮ ਸਿੰਘ ਜੀ ਦੇ ਗੁਰ ਚਰਨਾਂ ਵਿਚ ਬਿਰਾਜਮਾਨ ਹੋਣ ਤੋਂ ਬਾਅਦ ਡੇਰੇ ਦੀ ਮਹੰਤੀ ਵੀ ਆਪ ਜੀ ਨੂੰ ਸੌਂਪੀ ਗਈ, ਜਿਸ ਦੀ ਦਸਤਾਰ-ਬੰਦੀ ਸ੍ਰੀ ਮਾਨ ੧੦੮ ਪਰਮ ਪੂਜਜ ਸੇਵਾ ਪੰਥੀ ਭੇਖ ਦੇ ਪ੍ਰਧਾਨ ਸਾਹਿਬ ਸੰਤ ਪੰਡਿਤ ਨਿਸਚਲ ਸਿੰਘ ਜੀ ਸੰਤਪੁਰਾ ਮਾਡਲ ਟਾਊਨ ਜਮਨਾ ਨਗਰ [ਜਗਾਧਰੀ] ਵਾਲਿਆਂ ਨੇ ਕੀਤੀ ਹੈ।

## ਮਹਾਂ ਪੁਰਖਾਂ ਦੀ ਅਲੌਕਿਕ ਕਲਮ ਤੋਂ ਹੁਣ ਤੱਕ ਛਪ ਚੁੱਕੀਆਂ ਪੁਸਤਕਾਂ ਦਾ ਵੇਰਵਾ:-

## ਸੰਪ੍ਰਦਾਈ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ।

**ਸੈਂਚੀ ਪਹਿਲੀ** - ਸ੍ਰੀ ਜਪੁਜੀ ਸਾਹਿਬ, ਰਹਰਾਸਿ, ਕੀਰਤਨ ਸੋਹਿਲੇ ਸਮੇਤ।

**ਸੈਂਚੀ ਦੂਜੀ** - ਸਿਰੀ ਰਾਗੁ, ਮਾਝ ਰਾਗੁ ਸੰਪੂਰਨ।

**ਸੈਂਚੀ ਤੀਜੀ** - ਗਉੜੀ ਰਾਗੁ ਸੰਪੂਰਨ।

**ਸੈਂਚੀ ਚੌਥੀ** - ਆਸਾ ਰਾਗੁ ਸੰਪੂਰਨ।

**ਸੈਂਚੀ ਪੰਜਵੀਂ** - ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸੁ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ ਰਾਗੁ ਦਾ ਸਾਖੀਆਂ,ਉਥਾਨਕਾਵਾਂ, ਪ੍ਰਮਾਣਾਂ ਸਮੇਤ ਸੰਪੂਰਨ।

**ਸੈਂਚੀ ਛੇਵੀਂ** - ਤਿਲੰਗ ਰਾਗੁ ਤੋਂ ਗੌਂਡ ਰਾਗੁ ਤਕ ਸੰਪੂਰਨ।

**ਸੈਂਚੀ ਸੱਤਵੀਂ** - ਰਾਮਕਲੀ ਤੋਂ ਮਾਰੂ ਸੋਲਹੇ ਮ: ੪ ਤਕ ਸੰਪੂਰਨ।

**ਸੈਂਚੀ ਅਠਵੀਂ** - ਮਾਰੂ ਸੋਲਹੇ ਮ:੫ ਤੋਂ ਬਸੰਤ ਰਾਗੁ ਤਕ ਸੰਪੂਰਨ।

**ਸੈਂਚੀ ਨੌਵੀਂ** - ਸਾਰੰਗ ਰਾਗੁ ਤੋਂ ਜੈਜਾਵੰਤੀ ਰਾਗ ਤਕ ਸੰਪੂਰਨ।

**ਦਸਵੀਂ ਪੋਥੀ** - ਸਲੋਕ ਸਹਿਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ, ਸਲੋਕ ਕਬੀਰ, ਸਲੋਕ ਫਰੀਦ, ਸਵਈਏ ਵਾਰਾਂ ਤੋਂ ਵਧੀਕ, ਮਹਲਾ ੯ ਦੇ ਸਲੋਕ ਤੇ ਰਾਗ ਮਾਲਾ ਤਕ ਸੰਪੂਰਨ।

## ਕੁਝ ਚੋਣਵੀਆਂ ਬਾਣੀਆਂ ਦੇ ਸਟੀਕ:-

੧. **ਆਸਾ ਜੀ ਦੀ ਵਾਰ** - ਛੱਕੇ, ਛੰਤਾਂ ਸਮੇਤ, ਨੌਂ ਧੁਨਾਂ ਸੱਤੇ ਬਲਵੰਡ ਦੀ ਵਾਰ ਸਮੇਤ।

੨. **ਭਗਤ ਬਾਣੀ ਸਟੀਕ** — ਭਾਗ ੧. ਸਿਰੀ ਰਾਗੁ ਤੋਂ ਗੌਂਡ ਰਾਗੁ ਤੱਕ।
ਭਾਗ ੨. ਰਾਮਕਲੀ ਤੋਂ ਚਉਬੋਲੇ ਤੱਕ।
ਭਾਗ ੩. ਸਲੋਕ ਕਬੀਰ ਜੀ ਤੋਂ ਰਾਗ ਮਾਲਾ ਤੱਕ ਸਾਖੀਆਂ ਉਥਾਨਕਾਵਾਂ ਪ੍ਰਮਾਣਾਂ ਦਾ ਵਿਸਥਾਰ ਪੂਰਬਕ ਟੀਕਾ।

੩. **ਅਨੰਦ ਸਾਗਰ** - ਅਰਥਾਤ ਅਨੰਦੁ ਸਾਹਿਬ, ਰਾਮਕਲੀ ਸਦੁ, ਸਹੰਸਰ ਨਾਮਾ-ਅਲਹ ਅਗਮ ਖੁਦਾਈ ਬੰਦੇ ਦਾ ਵਿਸਥਾਰ ਪੂਰਬਕ ਟੀਕਾ।

੪. **ਜ਼ਫਰਨਾਮਹ ਸਟੀਕ** - ਗੁਰੂ ਕਲਗੀਧਰ ਜੀ ਦੀ ਔਰੰਗਜ਼ੇਬ ਵੱਲ ਲਿਖੀ ਫਤਹ ਦੀ ਚਿੱਠੀ ਸਮੇਤ ਬਾਰ੍ਹਾਂ ਹਕਾਯਤਾਂ ਦਾ ਠੇਠ ਪੰਜਾਬੀ ਬੋਲੀ ਵਿਚ ਸੰਪ੍ਰਦਾਇਕ ਵਿਚਾਰ ਅਨੁਸਾਰ ਟੀਕਾ ਜੋ ਕਿ "**ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ॥**" ਦੇ ਮਹਾਂ ਵਾਕ ਅਨੁਸਾਰ ਹੈ।

੫. **ਬਾਰਹਮਾਹ ਮਾਂਝ ਤੇ ਬਾਰਹਮਾਹ ਤੁਖਾਰੀ ਸਟੀਕ।**

੬. **ਦਖਣੀ ਓਅੰਕਾਰ ਤੇ ਸਿਧ ਗੋਸਟਿ ਸਟੀਕ।**

ਅੰਤ ਵਿਖੇ ਸਨਿੰਮ੍ਰ ਪ੍ਰਾਰਥਨਾ ਹੈ ਕਿ ਸਨਮਾਨ ਯੋਗ ਬ੍ਰਹਮ ਗਿਆਨੀ, ਸ੍ਰੀ ਮਾਨ ਸੰਤ ਅਮੀਰ ਸਿੰਘ ਜੀ ਤਥਾ ਸ੍ਰੀ ਮਾਨ ਸੰਤ ਉਤਮ ਸਿੰਘ ਜੀ ਅਥਵਾ ਸ੍ਰੀ ਮਾਨ ਪਰਮ ਕ੍ਰਿਪਾਲੂ ਸੰਤ ਗਿਆਨੀ ਕ੍ਰਿਪਾਲ ਸਿੰਘ ਜੀ ਸੰਬੰਧੀ ਦਾਸ ਨੇ ਜੋ ਕੁਝ ਆਪਣੀ ਤੁਛ ਬੁੱਧੀ ਅਨੁਸਾਰ ਗੁਰਸਿੱਖ ਸੰਗਤਾਂ ਦੀ ਗਿਆਤ ਹਿੱਤ ਜੀਵਨੀਆਂ ਲਿਖੀਆਂ ਹਨ, ਇਸ ਵਿੱਚ ਅਨੇਕਾਂ ਹੀ ਤ੍ਰੁਟੀਆਂ ਹੋਣੀਆਂ ਸੰਭਵ ਹਨ, ਕਿਉਂਕਿ-

*"ਸਾਧ ਕੀ ਮਹਿਮਾ ਬੇਦ ਨ ਜਾਨਹਿ॥"* [ਪੰਨਾ ੨੭੨]

ਦੇ ਮਹਾਂਵਾਕ ਅਨੁਸਾਰ ਅਸੀਂ ਅਲਪੱਗ ਜੀਵ ਸੰਤਾਂ ਦੀ ਗਤਿ ਮਿਤਿ ਕੀ ਜਾਣ ਸਕਦੇ ਹਾਂ। ਪ੍ਰੰਤੂ ਮਹਾਂ ਪੁਰਖ ਸ੍ਰੀ ਮਾਨ ਸੰਤ ਗਿਆਨੀ ਕ੍ਰਿਪਾਲ ਸਿੰਘ ਜੀ ਪਾਸੋਂ ਕੁਝ ਵਿਦਿਆ ਪ੍ਰਾਪਤ ਹੋਈ ਹੈ, ਉਸ ਦੇ ਆਸਰੇ ਪਰ ਜੋ ਭੀ ਲਿਖਿਆ ਗਿਆ ਹੈ ਇਹ ਮੇਰੀ ਬੁੱਧੀ ਦੀ ਗੰਮਤਾ ਤੋਂ ਪਰੇਡੇ ਹੈ ਇਸ ਲਈ ਸ੍ਰੋਤਾਗਣਾ ਪਾਸ ਸੁਆਦਰ ਪ੍ਰਾਰਥਨਾ ਹੈ ਕਿ ਜੇ ਕਿਤੇ ਕੋਈ ਸਤਿਕਾਰ ਵਿਚ ਨਯੂਨਤਾ ਵਾਲੇ ਸ਼ਬਦ ਦ੍ਰਿਸ਼ਟੀ ਪੈਣ ਤਾਂ ਉਨ੍ਹਾਂ ਦੀ ਖਿਮਾਂ ਪ੍ਰਦਾਨ ਕਰ ਕੇ ਧੰਨਵਾਦੀ ਬਨਾਉਣ ਦੀ ਕਿਰਪਾ ਕਰਨੀ।

ਗੁਰੂ ਪੰਥ ਅਤੇ ਸਮੂਹ ਸੰਤਾਂ ਦਾ ਅਦਨਾ ਦਾਸ-

**ਗਿਆਨੀ ਮੋਹਨ ਸਿੰਘ [ਆਜ਼ਾਦ]**

"ਆਜ਼ਾਦ ਕੁਟੀਆ" ਹੰਡਿਆਇਆ ਰੋਡ, ਬਰਨਾਲਾ

ਹਾਲ - ਗੁਰਦੁਆਰਾ ਕਰਮ ਸਰ, [ਰਾੜਾ ਸਾਹਿਬ] ਜ਼ਿਲ੍ਹਾ ਲੁਧਿਆਣਾ

## ਸੂਚਨਾ

ਸੰਤ ਸੁਰਜੀਤ ਸਿੰਘ ਜੋ ਪਹਿਲਾਂ ਡੇਰਾ ਸ੍ਰੀ ਮਾਨ ੧੦੮ ਪਰਮ ਪੂਜਜ ਗਿਆਨੀ ਅਮੀਰ ਸਿੰਘ ਬਜ਼ਾਰ ਸਤੋਵਾਲਾ ਅੰਮ੍ਰਿਤਸਰ ਦਾ ਸੇਵਾਦਾਰ, ਅਤੇ ਸੰਤ ਗਿਆਨੀ ਕ੍ਰਿਪਾਲ ਸਿੰਘ ਜੀ ਦਾ ਚੇਲਾ ਸੀ, ਉਸਨੂੰ ਸੇਵਾ ਪੰਥੀ ਭੇਖ ਦੇ ਬਮੂਜਬ ਫੈਸਲਾ ਪ੍ਰਧਾਨ ਸਾਹਿਬ ਸ੍ਰੀ ਮਾਨ ੧੦੮ ਪੰਡਿਤ ਨਿਸਚਲ ਸਿੰਘ ਜੀ ਨੇ ਸੰਮਤ ੨੦੩੪ ਤੋਂ ਇਸ ਡੇਰੇ ਤੋਂ ਬਰਤਰਫ ਕਰ ਦਿੱਤਾ ਹੋਇਆ ਹੈ। ਸੰਤ ਸੁਰਜੀਤ ਸਿੰਘ ਦਾ ਉਪ੍ਰੋਕਤ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ ਦੇ ਡੇਰੇ ਅਤੇ ਸੰਤ ਕ੍ਰਿਪਾਲ ਸਿੰਘ ਜੀ ਨਾਲ ਕੋਈ ਤੁਅੱਲਕ ਵਾਸਤਾ ਨਹੀਂ ਰਿਹਾ ਹੋਇਆ।

*ਦਾਸ ਬਲਬੀਰ ਸਿੰਘ ਸੇਵਾ ਪੰਥੀ*

# ਸੰਪ੍ਰਦਾਈ ਸ੍ਰੀ ਜਪੁਜੀ ਸਾਹਿਬ ਜੀ ਸਟੀਕ
## ਸੰਬੰਧੀ
# ਪ੍ਰਾਰੰਭਕ ਬਿਨਯ

ਦਸਮ ਪਿਤਾ ਜੀ ਦੇ ਸ੍ਰੀ ਮੁਖਵਾਕ ਤੋਂ ਉਚਾਰੇ ਹੋਏ ਗੁਰਬਾਣੀ ਦੇ ਗੂੜ੍ਹ ਅਰਥ ਸਿਧਾਂਤ ਇੰਨ ਬਿੰਨ ਸੀਨੇ ਬਸੀਨੇ ਚਲੇ ਆ ਰਹੇ ਮਹਾਨ ਬਜ਼ੁਰਗਾਂ ਰਾਹੀਂ ਪ੍ਰਾਪਤ ਕਰਕੇ ਅੱਜ ਸ੍ਰੀ ਮਾਨ ਸੰਤ ਗਜਾਨੀ ਕ੍ਰਿਪਾਲ ਸਿੰਘ ਜੀ ਪ੍ਰਤੱਖ ਦਰਸ਼ਨ ਦੇਂਦੇ ਹੋਏ ਆਪਣੀ ਪਵਿੱਤ੍ਰ ਰਸਨਾ ਦ੍ਵਾਰਾ ਗੁਰਸਿੱਖ ਸੰਗਤਾਂ ਨੂੰ ਉਸ ਦੀ ਪੂਰੀ ਪੂਰੀ ਸੂਝ ਬੂਝ ਦੇ ਕੇ ਨਿਹਾਲ ਕਰ ਰਹੇ ਹਨ, ਅਤੇ ਇਹ ਖ਼ਾਸ ਕਿਰਪਾ ਕੀਤੀ ਹੈ ਜੋ ਗੂਹਝ ਭਾਵਾਂ ਨੂੰ ਨਿਰਾ ਸੀਨੇ ਬਸੀਨੇ ਵਿਚ ਹੀ ਸੰਪੁਟ ਨਹੀਂ ਰਹਿਣ ਦਿੱਤਾ, ਸਗੋਂ 'ਸੰਪ੍ਰਦਾਈ ਸ੍ਰੀ ਜਪੁਜੀ ਸਾਹਿਬ ਸਟੀਕ' ਦੇ ਨਾਮ ਹੇਠਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਸੈਂਚੀ ਛਾਪ ਕੇ ਹਰ ਦੂਰ ਨੇੜੇ ਬੈਠੇ ਗੁਰਮੁਖ ਪਿਆਰਿਆਂ ਤੇ ਸਿਧਾਂਤ ਖੋਜੀਆਂ ਨੂੰ ਅਰਥ ਸਿਧਾਂਤ ਦੀ ਸੁਖੈਨ ਪ੍ਰਾਪਤੀ ਦਾ ਸਰਲ ਸਾਧਨ ਬਣਾ ਦਿੱਤਾ ਹੈ।

ਇਸ ਸ੍ਰੀ ਜਪੁਜੀ ਸਾਹਿਬ ਸਟੀਕ ਵਿਖੇ ਉਹ ਗੂੜ੍ਹ ਗਜਾਨ ਸਭ ਕੁਝ ਸੰਖੇਪ ਤੇ ਵਿਸਥਾਰ ਪ੍ਰਗਟ ਕਰ ਦਿੱਤੇ ਗਏ ਹਨ, ਜੋ ਕਿਸੇ ਹੋਰ ਟੀਕੇ ਵਿਚੋਂ ਪ੍ਰਾਪਤ ਹੋਣੇ ਅਸੰਭਵ ਹਨ।

ਇਸ ਟੀਕੇ ਸੰਬੰਧੀ ਵਧੇਰੇ ਕੁਝ ਨਾ ਆਖਦੇ ਹੋਇਆਂ ਸਿਰਫ਼ ਇਤਨਾ ਹੀ ਆਖ ਦੇਣਾ ਅਯੋਗ ਨਹੀਂ ਹੋਵੇਗਾ ਕਿ ਇਹ ਟੀਕਾ-

"ਸ੍ਰੀ ਦਸਮ ਪਾਤਿਸ਼ਾਹ ਜੀ ਦੇ ਉਚਾਰਨ ਕੀਤੇ ਅਰਥਾਂ ਦਾ ਮਾਨੋ ਟੇਪ ਰੀਕਾਰਡ ਹੈ।"

ਪੂਰਨ ਆਸ ਹੈ ਕਿ ਸ੍ਰੀ ਕਲਗੀਧਰ ਜੀ ਮਹਾਰਾਜ ਆਪਣੀ ਕਿਰਪਾ ਕਟਾਖਜ ਦ੍ਵਾਰਾ ਸ੍ਰੀ ਮਾਨ ਸੰਤ ਕ੍ਰਿਪਾਲ ਸਿੰਘ ਜੀ ਪ੍ਰਤਿ ਵਿਸ਼ੇਸ਼ ਆਤਮਕ ਵਿਦਜਾ ਦਾ ਬਲ ਪ੍ਰਦਾਨ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਟੀਕਾ ਕਰਵਾ ਦੇਣ ਦੀ ਕ੍ਰਿਪਾਲਤਾ ਕਰਨਗੇ, ਜਿਸ ਨਾਲ ਗੁਰਸਿੱਖ ਸੰਗਤਾਂ ਨੂੰ ਨਿਰਾ ਅਰਥ ਗਜਾਨ ਦਾ ਲਾਭ ਹੀ ਨਹੀਂ, ਸਗੋਂ ਸ੍ਰੀ ਮੁਖਵਾਕ ਅਰਥਾਂ ਦੀ ਪ੍ਰਾਪਤੀ ਹੋ ਜਾਵੇਗੀ।

ਗੁਰੂਬਾਣੀ ਵਿਦਜਾ ਦਾਤੇ ਸ੍ਰੀ ਮਾਨ ਸੰਤ ਅਮੀਰ ਸਿੰਘ ਜੀ ਦੇ

ਚਰਨ-ਕਮਲ ਮਕਰੰਦ ਦਾ ਭਿਖਸ਼ੂ

ਗਜਾਨੀ ਮਹਿੰਦਰ ਸਿੰਘ 'ਰਤਨ'

ਸ੍ਰੀ ਗੁਰਮਤ ਪ੍ਰੈਸ ਅੰਮ੍ਰਿਤਸਰ

ੴ ਸਤਿਗੁਰ ਪ੍ਰਸਾਦਿ॥

ਸੰਪ੍ਰਦਾਈ

# ਸ੍ਰੀ ਜਪੁਜੀ ਸਾਹਿਬ ਸਟੀਕ

ਕ੍ਰਿਤ-ਸ੍ਰੀ ਮਾਨ, ਮਾਨਯੋਗ, ਵਿਦਜਾ ਮਾਰਤੰਡ

ਬ੍ਰਹਮ ਗਜਾਨੀ ਸੰਤ ਅਮੀਰ ਸਿੰਘ ਜੀ ਦੇ

ਪਰਮ ਸ਼ਿਸ਼

ਸ੍ਰੀ ਮਾਨ, ਵਿਦਜਾ ਭੂਸ਼ਨ, ਗਜਾਨੀ ਕ੍ਰਿਪਾਲ ਸਿੰਘ ਜੀ

ਬਜ਼ਾਰ ਸਤੋਂਵਾਲਾ; ਸ੍ਰੀ ਅੰਮ੍ਰਿਤਸਰ।

## ਮੰਗਲ

ਸਲੋਕ॥ "ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥" ॥ ੧॥

[ਬਾਵਨ ਅਖਰੀ, ਪੰਨਾ ੨੫੬]

"ਆਦਿ ਗੁਰਏ ਨਮਹ॥ ਜੁਗਾਦਿ ਗੁਰਏ ਨਮਹ॥
ਸਤਿਗੁਰਏ ਨਮਹ॥ ਸ੍ਰੀ ਗੁਰਦੇਵਏ ਨਮਹ॥ ੧॥" ॥ ੨॥

[ਸੁਖਮਨੀ ਸਾਹਿਬ, ਪੰਨਾ ੨੬੨]

## ਸ੍ਰੀ ਗੁਰੂ ਨਾਨਕ ਦੇਵ ਜੀ

ਦੋਹਰਾ—ਸ੍ਰੀ ਨਾਨਕ ਪੁਰਸ਼ੋਤਮੰ, ਪਰਮ ਪਰਾਵਰ ਨਾਥ॥
ਯੁਗਲ ਚਰਨ ਮਮ ਬੰਦਨਾ, ਧਰ ਪਰ ਧਰਿ ਕਰਿ ਮਾਥ॥ ੩॥
ਦੋਹਰਾ—ਸ੍ਰੀ ਨਾਨਕ ਸੁਖ ਸਿੰਧੁ ਕੋ, ਹਾਥ ਜੋਰਿ ਪਰਨਾਮ॥
ਜਿਸ ਕਰੁਨਾ ਤੇ ਵਡ ਅਘੀ, ਪਾਵਹਿਂ ਗਤਿ ਬਿਸਰਾਮ॥ ੪॥

[ਨਾਨਕ ਪ੍ਰਕਾਸ਼ ਅਧਿਆਇ ੧੪]

## ਸ੍ਰੀ ਗੁਰੂ ਅੰਗਦ ਦੇਵ ਜੀ

ਦੋਹਰਾ—ਸ੍ਰੀ ਅੰਗਦ ਕੰਦਨ ਬਿਘਨ,ਬਦਨ ਸੁ ਮੰਗਲ ਸਾਲ॥
ਪਰਨ ਸ਼ਰਨ ਕਰ ਚਰਨ ਕੋ, ਨਮਸਕਾਰ ਧਰਿ ਭਾਲ॥ ੫॥

[ਨਾਨਕ ਪ੍ਰਕਾਸ਼ ਅਧਿ: ੧]

## ਸ੍ਰੀ ਗੁਰੂ ਅਮਰਦਾਸ ਜੀ

"ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ॥
ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ॥
ਰੁਦ੍ਰ ਧਿਆਨ ਗਿਆਨੁ ਸਤਿਗੁਰ ਕੇ ਕਬਿ ਜਨ ਭਲ੍ਯ ਉਨਹ ਜੁੋ ਗਾਵੈ॥
ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ॥" ੬॥

[ਪੰਨਾ ੧੩੯੬]

## ਸ੍ਰੀ ਗੁਰੂ ਰਾਮਦਾਸ ਜੀ

ਦੋਹਰਾ — ਰਾਮਦਾਸ ਸੁਖਰਾਸ ਪ੍ਰਭੁ, ਸੇਵਕ ਤ੍ਰਾਸ ਬਿਦਾਰ॥
ਪਗ ਪਰ ਮੁਰ ਪਰਣਾਮ ਹੈ, ਪਰਨਾ ਸ਼ਰਨ ਵਿਚਾਰ॥ ੭॥

[ਨਾਨਕ ਪ੍ਰਕਾਸ਼ ਅਧਿ: ੧]

"ਜਿਹ ਸਤਿਗੁਰ ਸਿਮਰੰਤ ਨਯਨ ਕੇ ਤਿਮਰ ਮਿਟਹਿ ਖਿਨੁ॥
ਜਿਹ ਸਤਿਗੁਰ ਸਿਮਰੰਥਿ ਰਿਦੈ ਹਰਿ ਨਾਮੁ ਦਿਨੌ ਦਿਨੁ॥
ਜਿਹ ਸਤਿਗੁਰ ਸਿਮਰੰਥਿ ਜੀਅ ਕੀ ਤਪਤਿ ਮਿਟਾਵੈ॥
ਜਿਹ ਸਤਿਗੁਰ ਸਿਮਰੰਥਿ ਰਿਧਿ ਸਿਧਿ ਨਵ ਨਿਧਿ ਪਾਵੈ॥
ਸੋਈ ਰਾਮਦਾਸੁ ਗੁਰੁ ਬਲ੍ਯ ਭਣਿ ਮਿਲਿ ਸੰਗਤਿ ਧੰਨਿ ਧੰਨਿ ਕਰਹੁ॥
ਜਿਹ ਸਤਿਗੁਰ ਲਗਿ ਪ੍ਰਭੁ ਪਾਈਐ ਸੋ ਸਤਿਗੁਰੁ ਸਿਮਰਹੁ ਨਰਹੁ॥ ੮॥

[ਪੰਨਾ ੧੪੦੫]

"ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥
ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ॥
ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ॥
ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ॥ ੯॥

[ਪੰਨਾ ੧੪੦੬]

## ਸ੍ਰੀ ਗੁਰੂ ਅਰਜਨ ਦੇਵ ਜੀ

ਦੋਹਰਾ — ਸ੍ਰੀ ਅਰਜਨ ਸ੍ਰੋਤਾ ਅਰਜ਼, ਸਿਰਜਨ ਆਰਜਤਾਯ॥
ਲਰਜ਼ਤਿ ਜਮ ਜਿਨ ਨਾਮ ਤੇ, ਬੰਦੌਂ ਤਿਨ ਜੁਗ ਪਾਯ॥ ੧੦॥

[ਨਾਨਕ ਪ੍ਰਕਾਸ਼, ਅਧਿ: ੧]

"ਅੰਤੁ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ॥
ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ ਹਰਿ ਜਾਪੁ ਨ ਛਾਡ੍ਯਉ ਏਕ ਘਰੀ॥
ਮਥੁਰਾ ਜਨ ਕੋ ਪ੍ਰਭੁ ਦੀਨ ਦਯਾਲੁ ਹੈ ਸੰਗਤਿ ਸ੍ਰਿਸ੍ਟਿ ਨਿਹਾਲੁ ਕਰੀ॥
ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ॥" ੧੧॥

[ਪੰਨਾ ੧੪੦੮]

"ਜਗ ਅਉਰੁ ਨ ਯਾਹਿ ਮਹਾ ਤਮ ਮੈ ਅਵਤਾਰੁ ਉਜਾਗਰੁ ਆਨਿ ਕੀਅਉ॥
ਤਿਨ ਕੇ ਦੁਖ ਕੋਟਿਕ ਦੂਰਿ ਗਏ ਮਥੁਰਾ ਜਿਨ੍ਹ ਅੰਮ੍ਰਿਤ ਨਾਮੁ ਪੀਅਉ॥
ਇਹ ਪਧਤਿ ਤੇ ਮਤ ਚੂਕਹਿ ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ॥
ਪਰਤਛਿ ਰਿਦੈ ਗੁਰ ਅਰਜੁਨ ਕੈ ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ॥ ੧੨॥"
"ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ॥
ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ॥
ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ॥
ਜਪ੍ਯਉ ਜਿਨ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ॥ ੧੩॥"

## ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

ਦੋਹਰਾ—ਸ੍ਰੀ ਗੁਰੂ ਹਰਿਗੋਵਿੰਦ ਬਰ, ਸਨੱਧਬੱਧ ਧਰਿ ਧਜਾਨ॥
ਬੰਦ ਦੋਊ ਕਰ ਬੰਦਨਾ, ਸੁੰਦਰ ਦੁਤਿ ਮਦਨਾਨ॥ ੧੪॥

## ਸ੍ਰੀ ਗੁਰੂ ਹਰਿਰਾਇ ਸਾਹਿਬ ਜੀ

ਦੋਹਰਾ—ਸ੍ਰੀ ਸਤਿਗੁਰ ਹਰਿਰਾਇ ਕੇ, ਨਾਇ ਧਜਾਇ ਅਘ ਜਾਇ॥
ਕਰਿ ਪਦ ਪਰ ਪਰਣਾਮ ਕੋ, ਜਿਹ ਤੇ ਨਿਧਿ ਸਿਧਿ ਆਇ॥ ੧੫॥

## ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ

ਦੋਹਰਾ—ਦਰਸ਼ਨ ਸ੍ਰੀ ਹਰਿਕ੍ਰਿਸ਼ਨ ਕੋ, ਨਿਪੁੰਨ ਹਰਨ ਜੁਰ ਤੀਨ॥
ਚਰਨ ਮਨੋਹਰ ਬੰਦਨਾ, ਜਿਨ ਸਿੱਖਨ ਸੁਖ ਕੀਨ॥ ੧੬॥

## ਸ੍ਰੀ ਗੁਰੂ ਤੇਗ ਬਹਾਦਰ ਜੀ

ਦੋਹਰਾ—ਤੇਗ ਬਹਾਦਰ ਧਰਮ ਧੁਜ, ਹਰਤਾ ਤੁਰਕਨ ਮੂਲ॥
ਚਰਨ ਸ਼ਰਨਿ ਤਾਰਨ ਤਰਨ, ਨਮੋ ਹੋਇ ਅਨਕੂਲ॥ ੧੭॥

[ਨਾਨਕ ਪ੍ਰ: ਅਧਿ: ੧]

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ

ਦੋਹਰਾ—ਜਗ ਕਰਤਾ ਹਰਤਾ ਪ੍ਰਭੂ, ਸ਼ਾਹਿਨ ਸ਼ਾਹ ਨਰਿੰਦ॥
ਪਾਦ ਪਦਮ ਤੇ ਬੰਦਨਾ, ਸ੍ਰੀ ਗੁਰੂ ਗੋਬਿੰਦ ਸਿੰਘ॥ ੧੮॥

ਕਬਿੱਤ—ਛਾਇ ਜਾਤੀ ਏਕਤਾ, ਅਨੇਕਤਾ ਬਿਲਾਇ ਜਾਤੀ,
ਹੋਵਤੀ ਕੁਚੀਲਤਾ ਕਿਤਾਬਨ ਕੁਰਾਨ ਕੀ॥
ਪਾਪ ਹੀ ਪ੍ਰਪੱਕ ਜਾਤੇ, ਧਰਮ ਧਸੱਕ ਜਾਤੇ,
ਬਰਨ ਗਰੱਕ ਜਾਤੇ, ਸਹਿਤ ਬਿਧਾਨ ਕੀ॥
ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ,
ਰੀਤਿ ਮਿਟ ਜਾਤੀ ਕਥਾ ਬੇਦਨਿ ਪੁਰਾਨ ਕੀ॥
ਸ੍ਰੀ ਗੁਰੂ ਗੁਬਿੰਦ ਸਿੰਘ ਪਾਵਨ ਪਰਮ ਸੂਰ,
ਮੂਰਤਿ ਨ ਹੋਤੀ ਜਉ ਪੈ ਕਰੁਣਾ ਨਿਧਾਨ ਕੀ॥ ੧੯॥

[ਗੁਰ ਪ੍ਰਤਾਪ ਸੂਰਜ, ਰੁਤ ੫ ਅੰਸੂ ੫੨]

ਦੋਹਰਾ—ਸ੍ਰੀ ਗੁਰੂ ਨਾਨਕ ਦਸਮ ਗੁਰ, ਮੱਧ ਗੁਰੂ ਹੈ ਜੋਇ॥
ਤਿਨ ਚਰਨਨ ਮਮ ਬੰਦਨਾ, ਕਰਹੁ ਹਮਾਰੀ ਸੋਇ॥ ੨੦॥

## ਦਸੋਂ ਪਾਤਿਸਾਹੀਆਂ

ਛਪਯ—ਸ੍ਰੀ ਗੁਰੁ ਨਾਨਕ ਗੁਰੁ ਅੰਗਦ ਗੁਰ ਅਮਰ ਦਾਸ, ਗੁਰੁ ਰਾਮਦਾਸੁ ਗੁਰੁ ਅਰਜਨੁ ਧਾਰਿਓ।
ਗੁਰੂ ਹਰਿ ਗੋਬਿੰਦ ਗੁਰੂ ਹਰਿ ਰਾਇ, ਗੁਰੂ ਹਰਿ ਕ੍ਰਿਸ਼ਨ ਬਿਚਾਰਿਓ।
ਗੁਰੂ ਤੇਗ ਬਹਾਦਰ ਭਇਓ, ਨਾਮ ਦ੍ਰਿੜ੍ਹ ਇਕ ਮਨ ਕੀਨੋ।
ਸ਼ਬਦ ਗੁਰੂ ਉਪਦੇਸ਼, ਦਾਨ ਸੰਗਤ ਕੋ ਦੀਨੋ।
ਕਲਾ ਧਾਰ ਭਏ ਸ੍ਰੀ ਗੁਰੂ ਗੋਬਿੰਦ ਸਿੰਘ, ਅਮਰ ਭਈ ਜੁਗ ਜੁਗ ਸਿੱਖੀ।
ਜੈਕਾਰ ਭਇਆ ਤਿਹੁ ਲੋਕ ਮੈ, ਇਹ ਬਿਰਦ ਕੀ ਪੈਜ ਸਤਿਗੁਰ ਰੱਖੀ॥ ੨੧॥

ਦੋਹਰਾ—ਏਕ ਜੋਤ ਦਸ ਰੂਪ ਗੁਰ, ਜਿਨ ਤੇ ਤਰਿਓ ਜਹਾਨ।
ਸਭ ਕੇ ਪਦ ਅਰਬਿੰਦ ਕੋ, ਸਦਾ ਬੰਦਨਾ ਠਾਨ॥ ੨੨॥
ਦਸੋਂ ਪਾਤਿਸ਼ਾਹੀ ਗੁਰੂ, ਧਰਿਓ ਜਗਤ ਅਵਤਾਰ।
ਪ੍ਰਿਥਕ ਪ੍ਰਿਥਕ ਮੁਰ ਬੰਦਨਾ, ਸਿਰ ਚਰਨਨ ਪਰ ਧਾਰ॥ ੨੩॥

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਦੋਹਰਾ—ਸ੍ਰੀ ਗੁਰੂ ਗ੍ਰੰਥ ਸਾਹਿਬ ਉਦਿਧ, ਮਾਨਿਕ ਮਨਨ ਵੈਰਾਗੁ॥
ਰਤਨ ਜਵਾਹਰ ਗਿਆਨ ਹੈ, ਬੰਦੋਂ ਕਰ ਅਨੁਰਾਗੁ॥ ੨੪॥
ਜਿਸ ਮਹਿ ਅੰਮ੍ਰਿਤੁ ਗਜਾਨ ਹੈ, ਮਾਣਿਕ ਭਗਤਿ ਵਿਰਾਗ॥
ਗੁਰੂ ਗ੍ਰੰਥ ਸਾਹਿਬ ਉਦਧਿ, ਬੰਦੋਂ ਕਰਿ ਅਨੁਰਾਗ॥ ੨੫॥

[ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੫੯]

## ਪਾਵਨ ਭੂਸ਼ਨ

ਚੌਪਈ—ਸ੍ਰੀ ਗੁਰੂ ਨਾਨਕ ਮਾਨਕ ਰੂਪ॥ ਗੁਰ ਅੰਗਦ ਮੋਤੀ ਆਨੂਪ॥
ਅਮਰ ਗੁਰੂ ਮਣੀਆਂ ਕੀ ਥਾਇ॥ ਰਾਮਦਾਸ ਗੁਰ ਹੀਰੇ ਪਾਇ॥
ਗੁਰੁ ਅਰਜਨ ਸਵਜੇ ਕੀ ਜਾਇ॥ ਹਰਿਗੁਬਿੰਦ ਗੁਰ ਲਾਲ ਬਨਾਇ॥
ਹਰੀ ਰਾਇ ਸਤਿਗੁਰੂ ਕਪੂਰ॥ ਹਰੀ ਕ੍ਰਿਸ਼ਨ ਵਿਚ ਚਮਕੇ ਨੂਰ॥
ਤੇਗ ਬਹਾਦੁਰ ਸੁਤ ਸੁਧਾਰ॥ ਕਲਗੀਧਰ ਸੁ ਮੇਰੁ ਸਵਾਰ॥
ਐਸੀ ਮਾਲਾ ਪਹਿਰੇ ਪ੍ਰਾਣੀ॥ ਬਹੁਰ ਨ ਹੋਵੈ ਆਵਣ ਜਾਣੀ॥
ਗੁਰੂ ਗ੍ਰੰਥ ਕੋ ਹਿਰਦੇ ਧਾਰ॥ ਅਮੀਰ ਕਹੈ ਜਿਸ ਕੋ ਅਲੰਕਾਰ॥ ੨੬॥

## ਵਿਦਜਾ ਦਾਤੇ ਦਾ ਮੰਗਲ

ਦੋਹਰਾ—ਪ੍ਰਿਥਮੇ ਉਚਰ ਅਮੀਰ ਪਦ, ਅੰਤ ਸਿੰਘ ਪਦ ਦੇਇ।
ਤਿਨ ਚਰਨਨ ਮਮ ਬੰਦਨਾ, ਬਿਨੈ ਹਮਾਰੀ ਲੇਇ॥ ੨੭॥
ਧਰੀਏ ਆਦਿ ਅਕਾਰ ਪਦ, ਔ ਮਕਾਰ ਅਚ ਹੀਨ।
ਪੁਨ ਈਕਾਰ ਰਕਾਰ ਧਰ, ਅਚ ਹੀਨੰ ਯੁਤ ਕੀਨ॥ ੨੮॥
ਅੰਤ ਸਿੰਘ ਪਦ ਜੋੜ ਕੇ, ਸ੍ਰੀ 'ਅਮੀਰ ਸਿੰਘ' ਜਾਨ।
ਆਗੇ ਅਰਥ ਬਖਾਨ ਹੌਂ, ਸੁਣੋ ਸਜਨ ਧਰ ਧਿਆਨ॥ ੨੯॥
ਕਬਿੱਤ—ਆਦ ਜੋ ਅਕਾਰ ਸੋ ਤੌ ਵਾਚਕ ਹੈ ਵਿਸ਼ਨ ਦੇਵ,
ਦੇਵ ਦੇਵ ਵਾਚਕ ਮਕਾਰ ਪਦ ਜਾਨੀਏ।
ਈਰ ਪਦ ਸਰੁਸਤੀ ਰਖਜਕ ਬ੍ਰਹਮਦੇਵ,
ਖ੍ਰਿਤੀ ਮਾਹਿ ਨਾਸਕ ਅਗਿਆਨ ਸਿੰਘ ਭਾਨੀਏ।

ਸ੍ਰਗੁਣ ਨ੍ਰਿਗੁਣ ਚਿਦ ਰੂਪ ਜੋ ਅਮੀਰ ਹਰੀ,
ਸੋਈ ਮਮ ਸਤਿਗੁਰੂ ਪ੍ਰਗਟ ਮਹਾਨੀਏ।
ਹੋਹਿ ਕ੍ਰਿਪਾਲ ਕਿਰਪਾਲ ਕਿਰਪਾਲ ਪਰ,
ਨਮੋ ਨਮੋ ਨਮੋ ਚਰਨਾਰਬਿੰਦ ਠਾਨੀਏ॥ ੩੦॥

ਦੋਹਰਾ—ਨਮੋ ਨਮੋ ਪੁਨ ਪੁਨ ਨਮਹਿ, ਸ੍ਰੀ ਸਤਿਗੁਰ ਕੇ ਚਰਨ।
ਸ੍ਰਿਸ਼ਟ ਪਦ ਆਦ ਉਚਾਰ ਕੈ, ਅੰਤ ਸਾਰਿੰਗ ਅਰਿ ਧਰਨ॥ ੩੧॥

ਸਲੋਕੁ—"ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥
ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥" ੩੨॥

[ਸੁਖਮਨੀ ਸਾਹਿਬ, ਪੰਨਾ ੨੯੩]

ਸਲੋਕੁ—"ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥
ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥" ੩੩॥

[ਸੁਖਮਨੀ ਸਾਹਿਬ, ਪੰਨਾ ੨੮੯]

## ਪ੍ਰਾਰਥਨਾ

ਸਤਿਗੁਰੂ ਨਾਨਕ ਪਾਤਿਸ਼ਾਹ ਜੀ ਦੀ ਸਾਜੀ ਨਿਵਾਜ਼ੀ ਸਾਧ ਸੰਗਤ ਜੀਓ! ਆਪਣੀਆਂ ਰਸਨਾਂ ਨੂੰ ਪਵਿੱਤ੍ਰ ਕਰਦੇ ਹੋਏ ਗੱਜ ਕੇ ਆਖਹੁ, "ਸਤਿਨਾਮੁ ਸ੍ਰੀ ਵਾਹਿਗੁਰੂ!" ਇਸ ਸੰਪ੍ਰਦਾਇ ਦੇ ਮੋਰ ਮੁਕਟ ਅਤੇ ਅਧਿਸ਼ਠਾਤਾ ਜੋ ਸ੍ਰੀ ਕਲਗੀਧਰ ਦਸਮੇਸ਼ ਪਿਤਾ ਜੀ ਹਨ, ਤਿਨ੍ਹਾਂ ਤੋਂ ਪਰੰਪਰਾ ਰੀਤੀ ਸੇ ਵਰੋਸਾਇ ਹੋਏ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਭਾਈ ਅਮੀਰ ਸਿੰਘ ਜੀ ਹੋਏ ਹਨ। ਤਿਨ੍ਹਾਂ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਮਹਾਨ ਪਵਿੱਤ੍ਰ ਕਥਾ [ਸੰਥਾ] ਦਾਸ [ਕ੍ਰਿਪਾਲ ਸਿੰਘ] ਨੇ ਜਿਸ ਤਰ੍ਹਾਂ ਸ੍ਰਵਣ ਕੀਤੀ ਹੈ; ਉਸੇ ਤਰ੍ਹਾਂ ਸਾਰੀ ਸਾਧ ਸੰਗਤ ਜੀ ਦੀ ਦ੍ਰਿਸ਼ਟੀ ਗੋਚਰ ਕਰਦਾ ਹਾਂ।



ੴ ਸਤਿਗੁਰ ਪ੍ਰਸਾਦਿ॥

# ਪਹਿਲੀ ਉਥਾਨਕਾ

ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਨ, ਨਿਓਟਿਆਂ ਦੀ ਓਟ, ਸ੍ਰੀ ਦਸਮੇਸ਼ ਪਿਤਾ ਕਲਗੀਧਰ ਜੀ ਨੇ ਜਿਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤ੍ਰ ਬਾਣੀ ਅਰਥਾਂ ਸਮੇਤ ਸੁਣਾਈ ਹੈ, ਹੁਣ ਉਹ ਸਾਖੀ ਸ੍ਰਵਣ ਕਰੋ-

ਨੈਣਾ ਦੇਵੀ ਦਾ ਜੋ ਪਹਾੜ ਹੈ, ਤਿਸ ਦੇ ਹੇਠਾਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ, ਸਤਲੁਜ ਦੇ ਕਿਨਾਰੇ *ਆਨੰਦ ਪੁਰ ਸਾਹਿਬ ਵਿਚ ਬਿਰਾਜਮਾਨ ਸਨ। ਫੱਗਣ ਦੇ ਮਹੀਨੇ ਹੋਲੇ ਮਹੱਲੇ ਦੇ ਪੁਰਬ ਦੀ ਖੁਸ਼ੀ ਵਿਚ ਬੜੀਆਂ ਸੰਗਤਾਂ ਦੇਸ਼ਾਂ ਦਿਸ਼ਾਂਤਰਾਂ ਤੋਂ ਆਣਕੇ ਇਕੱਠੀਆਂ ਹੋਈਆਂ। ਦਸਮੇਸ਼ ਪਿਤਾ ਜੀ ਦੀ ਆਗਿਆ ਅਨੁਸਾਰ ਉਸ ਵੇਲੇ ਸ਼ਰਧਾਲੂ ਸਿੱਖ [ਬਾਵਨ ਅੱਖਰੀ, ਸੁਖਮਨੀ ਸਾਹਿਬ, ਵੱਡਾ ਅਨੰਦ ਸਾਹਿਬ, ਦੱਖਣੀ ਓਅੰਕਾਰ, ਸਿੱਧ ਗੋਸਟਿ] ਇਨ੍ਹਾਂ ਪੰਜ ਬਾਣੀਆਂ ਦਾ ਨਿਤਨੇਮ ਨਾਲ ਪਾਠ ਕਰਦੇ ਹੁੰਦੇ ਸਨ+।

ਜਪੁਜੀ, ਰਹਰਾਸਿ, ਕੀਰਤਨ ਸੋਹਿਲਾ, ਇਹ ਤਿੰਨ ਸੰਧਿਆ ਕਹੀਆਂ ਹਨ; ਇਨ੍ਹਾਂ ਤਿੰਨ ਬਾਣੀਆਂ ਦੇ ਪਾਠ ਕੀਤੇ ਬਿਨਾਂ ਜੋ ਖਾਣਾ ਪੀਣਾ ਹੈ ਉਹ ਕੀੜਿਆਂ ਦਾ ਖਾਣਾ ਹੈ।

ਇਕ ਪ੍ਰੇਮੀ ਸਿੱਖ ਨੇ ਸਭ ਤੋਂ ਪਹਿਲਾਂ ਅੰਮ੍ਰਿਤ ਵੇਲੇ ਉੱਠ ਕੇ ਸੋਚ-ਇਸ਼ਨਾਨ ਆਦਿ ਕਰਕੇ ਬੜੀ ਪਵਿੱਤ੍ਰਤਾ ਨਾਲ ਆਸਣ ਤੇ ਬੈਠਕੇ 'ਦੱਖਣੀ ਓਅੰਕਾਰ' ਦਾ ਪਾਠ ਸ਼ੁਰੂ ਕਰ ਦਿੱਤਾ। ਉਸ ਸਿੱਖ ਦੇ ਪਾਠ ਦੀ ਆਵਾਜ਼ ਕਲਗੀਧਰ ਪਿਤਾ ਜੀ ਨੂੰ ਚੰਗੀ ਤਰ੍ਹਾਂ ਸੁਣਾਈ ਦੇ ਰਹੀ ਸੀ। ਪਾਠ ਕਰਦਿਆਂ ਕਰਦਿਆਂ ਜਦ ਉਸ ਨੇ ਤੀਜੀ ਪਉੜੀ ਸ਼ੁਰੂ ਕੀਤੀ-

**"ਧਧੈ ਧਰਮੁ ਧਰੇ ਧਰਮਾ ਪੁਰਿ ਗੁਣਕਾਰੀ ਮਨੁ ਧੀਰਾ॥**
**ਧਧੈ ਧੂਲਿ ਪੜੈ ਮੁਖਿ ਮਸਤਕਿ ਕੰਚਨ ਭਏ ਮਨੂਰਾ॥**

---

*ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸੰਮਤ ੧੭੨੧ ਵਿਚ ਮਾਖੋਵਾਲ ਪਿੰਡ ਦੀ ਧਰਤੀ ਖਰੀਦ ਕੇ ਇਹ ਸ੍ਰੀ ਆਨੰਦ ਪੁਰ ਸਾਹਿਬ ਬੜਾ ਸੋਹਣਾ ਨਗਰ ਆਬਾਦ ਕੀਤਾ, ਜੋ ਜ਼ਿਲ੍ਹਾ ਹੁਸ਼ਿਆਰਪੁਰ ਊਨਾ ਤਹਸੀਲ ਵਿਚ ਹੈ। 'ਖਾਲਸੇ ਦੀ ਵਾਸੀ' ਕਰਕੇ ਇਹ ਨਗਰ ਪ੍ਰਸਿੱਧ ਹੈ।

+ਪਰ ਅੱਜ ਕਲ੍ਹ ਸਿੱਖਾਂ ਨੇ ਪਹਿਲੀਆਂ ਪੰਜ ਬਾਣੀਆਂ ਦਾ ਪਾਠ ਕਰਨਾ ਔਖਾ ਸਮਝ ਕੇ ਛਡ ਦਿੱਤਾ ਹੈ ਤੇ ਖੰਡੇ ਦਾ ਅੰਮ੍ਰਿਤ ਤਿਆਰ ਕਰਨ ਵੇਲੇ ਜੋ ਬਾਣੀਆਂ ਪੜ੍ਹੀਆਂ ਜਾਂਦੀਆਂ ਹਨ, ਉਹ ਪੰਜ ਬਾਣੀਆਂ ਪਰਵਾਨ ਕਰ ਲਈਆਂ ਹਨ। ਜਪੁਜੀ ਸਾਹਿਬ,ਜਾਪੁ ਸਾਹਿਬ, ਅੰਮ੍ਰਿਤ ਸਵੱਯੇ, ਚੌਪਈ ਤੇ ਅਨੰਦ ਸਾਹਿਬ ਦੀਆਂ ਚਾਲੀ ਪਉੜੀਆਂ।

**ਧਨੁ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ॥**

**ਕਰਤੇ ਕੀ ਮਿਤਿ ਕਰਤਾ ਜਾਣੈ 'ਕੈ' ਜਾਣੈ ਗੁਰੁ ਸੂਰਾ॥"**

ਦੀ ਜਗ੍ਹਾ "ਕੇ ਜਾਣੈ ਗੁਰੁ ਸੂਰਾ॥" ਪੜ੍ਹਿਆ।

[ਦਖਣੀ ਓਅੰਕਾਰੁ, ਪੰਨਾ ੯੩੦]

ਤਾਂ ਦਸਮੇਸ਼ ਪਿਤਾ ਜੀ ਨੇ ਉੱਚੀ ਆਵਾਜ਼ ਦੇ ਕੇ ਆਖਿਆ, "ਹੇ ਪ੍ਰੇਮੀ ਸਿੱਖਾ! ਬਾਣੀ ਦਾ ਪਾਠ ਸ਼ੁੱਧ ਕਰ।" ਤਿੰਨ ਵੇਰ ਆਖਣ ਪਰ ਭੀ ਸਿੱਖ ਨੇ ਸੁਣਿਆ ਨਹੀਂ ਜਾਂ ਅਰਥ ਦੀ ਨਾ ਸਮਝ ਹੋਣ ਕਰਕੇ ਸਿੱਖ ਉਸੇ ਤਰ੍ਹਾਂ ਪਾਠ ਕਰਦਾ ਅੱਗੇ ਲੰਘ ਗਿਆ।

ਦਸਮੇਸ਼ ਪਿਤਾ ਜੀ ਨੇ ਆਪਣੇ ਪਾਸੋਂ ਇਕ ਸਿੱਖ ਨੂੰ ਭੇਜਿਆ- 'ਤੂੰ ਜਾ ਕੇ ਬਾਣੀ ਪੜ੍ਹਨ ਵਾਲੇ ਸਿੱਖ ਨੂੰ ਸਮਝਾ, ਬਾਣੀ ਦਾ ਪਾਠ ਸ਼ੁੱਧ ਕਰੇ।' ਉਸ ਸਿੱਖ ਨੇ ਆਉਂਦਿਆਂ ਹੀ, ਬਾਣੀ ਪੜ੍ਹਨ ਵਾਲੇ ਨੂੰ ਇਕ ਨਹੀਂ, ਦੋ ਨਹੀਂ, ਚਾਰ ਪੰਜ ਚਪੇੜਾਂ ਮਾਰ ਕੇ ਕਿਹਾ, "ਤੂੰ ਪਾਠ ਸ਼ੁੱਧ ਕਿਉਂ ਨਹੀਂ ਕਰਦਾ?" ਪਾਠ ਕਰਨ ਵਾਲੇ ਸਿੱਖ ਨੇ ਚੁਪ ਕਰਕੇ ਸਹਾਰ ਲੀਤੀਆਂ। ਉਸ ਵੇਲੇ ਤਾਂ ਕੁਝ ਨਾ ਕਿਹਾ ਤੇ ਪਾਠ ਪੂਰਾ ਕਰਕੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਸੁਣਨ ਵਾਸਤੇ ਦੀਵਾਨ ਵਿਚ ਆ ਕੇ ਬੈਠ ਗਿਆ ਪਰ ਕੀਰਤਨ ਕਿਥੋਂ ਸੁਣਿਆ ਜਾਏ, ਉਹ ਤਾਂ ਕਈ ਤਰ੍ਹਾਂ ਦੀਆਂ ਗਿਣਤੀਆਂ ਤੇ ਦਲੀਲਾਂ ਉਸਾਰਦਾ ਤੇ ਢਾਹੁੰਦਾ ਰਿਹਾ।

ਭੋਗ ਪੈਂਦਿਆਂ ਹੀ ਸਾਰੀ ਸੰਗਤ ਵਿਚ ਖਲੋ ਕੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ ਹੇ ਗਰੀਬ ਨਿਵਾਜ਼! ਸਭ ਤੋਂ ਵੱਡੇ ਪਾਤਿਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ, ਜਿਨ੍ਹਾਂ ਦੇ ਮੁਤੱਲਕ ਪੰਚਮ ਪਿਤਾ ਜੀ ਨੇ ਲਿਖਿਆ ਹੈ-

੧. ***ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ॥***
***ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥ ੪॥***

[ਪੰਨਾ ੭੫੦]

੨. ***ਜੈ ਡਿਠੈ ਮਨੁ ਧੀਰੀਐ ਕਿਲਵਿਖ ਵੰਞਨ੍ਹਿ ਦੂਰੇ॥***
***ਸੋ ਕਿਉ ਵਿਸਰੈ ਮਾਉ ਮੈ ਜੋ ਰਹਿਆ ਭਰਪੂਰੇ॥ ੭॥***

[ਪੰਨਾ ੭੬੧]

ਉਨ੍ਹਾਂ ਦੀ ਪਵਿੱਤ੍ਰ ਬਾਣੀ ਦਾ ਪਾਠ ਕਰਦਿਆਂ ਹੋਇਆਂ ਫਲਾਣੇ ਸਿੱਖ ਨੇ ਮੈਨੂੰ ਬੇਗੁਨਾਹ ਚਪੇੜਾਂ ਮਾਰੀਆਂ ਹਨ, ਇਸ ਨੇ ਗੁਰਬਾਣੀ ਦੀ ਬੇਅਦਬੀ ਕੀਤੀ ਹੈ, ਇਹ ਦੰਡ ਦੇ ਲਾਇਕ ਹੈ।

ਦਸਮੇਸ਼ ਪਿਤਾ ਜੀ ਨੇ ਆਖਿਆ-ਹੇ ਸਿੱਖਾ! ਜਿਹੜੀਆਂ ਚਪੇੜਾਂ ਤੂੰ ਸਾਨੂੰ ਮਾਰੀਆਂ ਹਨ ਉਸ ਦੀ ਦਰਦ ਹੁਣ ਤੱਕ ਹੋ ਰਹੀ ਹੈ, ਹੋਰ ਕੀ ਕਹਿਣਾ ਹੈ ਤੂੰ ਤਾਂ ਸਾਡਾ ਇਕ ਅੰਗ ਭੰਗ ਕਰ ਦਿੱਤਾ ਹੈ।

ਇਹ ਗੱਲ ਸੁਣਦਿਆਂ ਹੀ ਉਸ ਦੇ ਸਰੀਰ ਵਿਚ ਘਬਰਾਹਟ ਦੀ ਝਰਨਾਟ ਛਿੜ ਪਈ, ਰੋਮਾਂਚ ਖੜੇ ਹੋ ਗਏ "ਸਤਿਨਾਮੁ ਵਾਹਿਗੁਰੂ" ਆਖਦਾ ਹੋਇਆ ਦਿਲ ਨੂੰ ਕੁਝ ਕੁ ਸਹਾਰਾ ਦੇ ਕੇ ਬੇਨਤੀ ਕੀਤੀ-ਹੇ ਗਰੀਬ ਨਿਵਾਜ਼! ਮੈਂ ਨਾਚੀਜ਼ ਆਪ ਜੀ ਦੇ ਪਵਿੱਤ੍ਰ ਚਰਨਾਂ ਦਾ ਸੇਵਕ, ਆਪ ਜੀ ਦਾ ਅੰਗ ਕਿਵੇਂ ਭੰਗ ਕਰ ਸਕਦਾ ਹਾਂ, ਆਪ ਬਖਸ਼ ਲੌ! ਬਖਸ਼ ਲੌ! ਬਖਸ਼ ਲੌ!!!

ਹਜ਼ੂਰ ਨੇ ਫੁਰਮਾਇਆ-ਹੇ ਖਾਲਸਾ ਜੀ! ਤੁਸੀਂ ਸਾਰੇ ਅਰਦਾਸ ਤਾਂ ਕਰਦੇ ਹੋ ਦਸਾਂ ਪਾਤਿਸ਼ਾਹੀਆਂ ਜੀ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਧਿਆਨ ਧਰ ਕੇ ਬੋਲਣਾ ਜੀ ਸ੍ਰੀ ਵਾਹਿਗੁਰੂ, ਫਿਰ ਉਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਸ਼ੁੱਧ ਪਾਠ ਕਰਨਾ ਇਹ ਗੁਰੂ ਸਾਹਿਬ ਜੀ ਦੇ ਅੰਗ ਭੰਗ ਕਰਣੇ ਜਿਤਨਾਂ ਪਾਪ ਹੈ ਜਾਂ ਨਹੀਂ ?

ਚੌਥੇ ਪਾਤਿਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪ ਨਟ ਨਾਰਾਇਨ ਰਾਗੁ ਵਿਚ ਲਿਖਦੇ ਹਨ:-

**"ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥ ੫॥"**

[ਪੰਨਾ ੯੮੨]

ਭਾਵ ਗੁਰੂ ਸਾਹਿਬ ਜੀ ਬਾਣੀ ਰੂਪ ਹਨ ਅਤੇ ਬਾਣੀ ਗੁਰੂ ਰੂਪ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਉਪਮਾ ਹੋਰਨਾਂ ਕਵੀਆਂ ਨੇ ਭੀ ਇਸ ਤਰ੍ਹਾਂ ਲਿਖੀ ਹੈ-

੧. *'ਆਨੰਦ ਕੋ ਘਰ ਹੈ, ਕਿ ਅੰਮ੍ਰਿਤ ਕੋ ਸਰ ਹੈ, ਕਿ ਦੇਵਨ ਕੋ ਤਰ ਹੈ, ਕਿ ਗਜਾਨ ਕੋ ਸਮਾਜ ਹੈ।*
*ਕਾਲ ਹੂੰ ਕੋ ਕਾਲ ਹੈ, ਕਿ ਰੀਤਿ ਹੀ ਕੀ ਪਾਲ ਹੈ, ਕਿ ਭਾਰਤੀ ਕੋ ਮਾਲ ਹੈ, ਕਿ ਭਵ ਕੋ ਜਹਾਜ ਹੈ।*
*ਵੇਦ ਕੋ ਸਿਧਾਂਤ ਹੈ, ਕਿ ਧਾਰਯੋ ਰੂਪ ਸ਼ਾਂਤਿ ਹੈ, ਕਿ ਮੋਖ ਹੂੰ ਕੋ ਕਾਂਤਿ ਹੈ, ਕਿ ਬ੍ਰਹਮ ਹੀ ਵਿਰਾਜ ਹੈ।*
*ਰਾਗਨ ਕੋ ਬਾਗ ਹੈ, ਕਿ ਜੀਵਨ ਕੋ ਭਾਗ ਹੈ, ਕਿ ਧਰਾ ਕੋ ਸੁਹਾਗ ਹੈ, ਕਿ ਗ੍ਰੰਥ ਮਹਾਰਾਜ ਹੈ॥ ੧॥'*

੨. *'ਏਕ ਹੀ ਚਢਾਏ ਫਲ ਚਾਰੋਂ ਫਲ ਦੇਤ ਜੋਈ, ਯਾ ਮੈ ਕੋਟਿ ਜੀਵਨ ਕੇ ਚੀਤਿ ਆਛੇ ਪਸ ਗੇ।*
*ਪਾਤਕੀ ਮਲੀਨ ਅਕਲੀਨ ਛੀਨ ਦੀਨਨ ਕੇ, ਜਾਂਕੇ ਨੈਕ ਦੇਖਤੇ ਕਰੋਰੋਂ ਪਾਪ ਨਸ ਗੇ।*
*ਆਲਸੀ ਅਭਾਗੀ ਭੀਰੁ ਭੋਗਨ ਕੇ ਰਾਗੀ ਮੂਢ, ਬਾਣੀ ਕੇ ਪ੍ਰਤਾਪ ਸੇ ਸੁ ਪ੍ਰੇਮ ਸੁਧਾ ਰਸ ਗੇ।*
*ਫਸਗੇ ਛਬੀਲੇ ਰੰਗ ਰੂਪ ਜੋ ਨਿਹਾਰੇ ਨੈਨ, ਗ੍ਰੰਥ ਮਹਾਰਾਜ ਜੂ ਹਮਾਰੇ ਮਨ ਬਸ ਗੇ॥ ੨॥'*

੩. *'ਕਾਹੂੰ ਕੋ ਭਰੋਸੋ ਹੈ ਜ਼ਮੀਨ ਕੋ ਜ਼ਮਾਨੇ ਬੀਚ, ਕਾਹੂੰ ਕੋ ਭਰੋਸੋ ਜੋਰ ਚਾਕਰੀ ਜਹਾਜ਼ ਪੈ।*
*ਕਾਹੂੰ ਕੋ ਭਰੋਸੋ ਭਾਰੀ ਸ਼ਾਹ ਪਾਤਸ਼ਾਹ ਮੀਤ, ਕਾਹੂੰ ਕੋ ਭਰੋਸੋ ਹੈ ਕੁਟੰਬੀ ਕਰੈਂ ਕਾਜ ਪੈ।*
*ਕਾਹੂੰ ਕੋ ਭਰੋਸੋ ਦੇਵਬਾਨੀ ਅਰ ਪਾਰਸੀ ਕੋ, ਕਾਹੂੰ ਕੋ ਭਰੋਸੋ ਸੰਤਗੀਰੀ ਕੀ ਮਿਜ਼ਾਜ਼ ਪੈ।*
*ਕਾਹੂੰ ਕੋ ਭਰੋਸੋ ਚਾਰੁ ਚਾਤੁਰੀ ਚਲਾਕੀ ਚੋਖ, ਮੋ ਕੋ ਤੋ ਭਰੋਸੋ ਏਕ ਗ੍ਰੰਥ ਮਹਾਰਾਜ ਪੈ॥ ੩॥'*

੪. *"ਸ੍ਰੀ ਗੁਰ ਕੇਰ ਸਰੀਰ ਜੋਊ, ਸਭਿ ਥਾਨ ਸਮੈ ਸਭਿ ਨਾ ਦਰਸੈ ਹੈਂ।*
*ਗ੍ਰੰਥ ਰਿਦਾ ਗੁਰ ਕੋ ਇਹ ਜਾਨਹੁ, ਉੱਤਮ ਹੈ ਸਭਿ ਕਾਲ ਰਹੈ ਹੈਂ।*
*ਮੋਰੇ ਸਰੂਪ ਤੇ ਯਾਂ ਤੇ ਹੈ ਦੀਰਘ, ਸਾਹਿਬ ਜਾਨਿ ਅਦਾਇਬ ਕੈ ਹੈਂ।*
*ਪੂਜਹੁ ਚੰਦਨ ਕੇਸਰ ਕੋ ਘਸਿ, ਧੂਪ ਧੁਖਾਇਕੈ ਫੂਲ ਚਢੈ ਹੈ॥ ੫॥"*

[ਗੁਰ ਪ੍ਰਤਾਪ ਸੂਰਜ, ਰਾਸਿ ੩ ਅੰਸੂ ੫੦]

੫. *ਕਬਿੱਤ॥ ਸੁਧਾ ਕੀ ਤਰੰਗਨੀ ਸੀ ਰੋਗ ਭ੍ਰਮ ਭੰਗਨੀ ਹੈ, ਮਹਾਂ ਸ੍ਵੇਤ ਰੰਗਨੀ ਮਹਾਨ ਮਨ ਮਾਨੀ ਹੈ।*
*ਕਿਧੋਂ ਯਹਿ ਹੰਸਨੀ ਸੀ ਮਾਨਸ ਵਿਤੰਸਨੀ ਹੈ, ਗੁਨੀਨ ਪ੍ਰਸੰਸਨੀ ਸਰਬ ਜਗ ਜਾਨੀ ਹੈ।*

ਕਿਧੌਂ ਚੰਦ ਚਾਂਦਨੀ ਸੀ ਮੋਹ ਘਾਮ ਮੰਦਨੀ ਹੈ, ਰਿਦੇ ਕੀ ਅਨੰਦਨੀ ਸਦੀਵ ਸੁਖਦਾਨੀ ਹੈ।
ਪ੍ਰੇਮ ਪਟਰਾਨੀ ਸਜਾਨੀ, ਗਜਾਨ ਕੀ ਜਨਨਿ ਜਾਨੀ, ਗੁਨੀ ਭਨੀ ਬਾਨੀ ਤਾਂ ਕੀ ਗੁਰੂ ਗੁਰਬਾਨੀ ਹੈ।

[ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੨੪]

੬. 'ਤੀਨੋਂ ਲੋਕ ਦਸੋ ਦਿਸਾ ਚੌਦਾਂ ਹੀ ਭਵਨ ਵਿਚ, ਕੌਣ ਹੈ ਸਹਾਈ ਰਾਖਾ ਸੱਚਾ ਇਸ ਪ੍ਰਾਣੀ ਦਾ।
ਤਾਰਨਾ ਉਬਾਰਨਾ ਉਧਾਰਨਾ ਹੈ ਵਸ ਕੀਧੇ, ਲੋਕ ਪਰਲੋਕ ਵਿਚ ਜਿੰਦੜੀ ਨਿਮਾਣੀ ਦਾ।
ਇਕੋ ਸਮਰੱਥ ਗੁਰੂ ਗ੍ਰੰਥ ਸੰਸਾਰ ਵਿਚ, ਬਾਣੀ ਹੈਗੀ ਅੰਮ੍ਰਿਤ ਸ੍ਰੀ ਗੁਰੂ ਜੀ ਵਖਾਣੀ ਦਾ।
ਬਾਣੀ ਤਰਾਨੀ ਤੇ ਲੰਘਾਨੀ ਭਵ ਸਿੰਧ ਤਾਈਂ, ਫੜੋ ਜਗ ਆਇ ਕੇ ਸਹਾਰਾ ਗੁਰਬਾਣੀ ਦਾ।

੭. "ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ॥ ੨॥"

[ਪੰਨਾ ੪੯੪]

੮. ਤਥਾ — "ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ
ਹਰਿ ਕਰਤਾ ਆਪਿ ਮੁਹਹੁ ਕਢਾਏ॥"

[ਪੰਨਾ ੩੦੮]

ਇਸ ਸਿੱਖ ਨੇ 'ਦਖਣੀ ਓਅੰਕਾਰ', ਦਾ ਪਾਠ ਕਰਦਿਆਂ ਕਰਦਿਆਂ ਇਹ ਭਾਰੀ ਭੁੱਲ ਕੀਤੀ ਹੈ **ਜੋ 'ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ॥'** ਦੀ ਜਗ੍ਹਾ 'ਕੇ ਜਾਣੈ ਗੁਰੁ ਸੂਰਾ' ਪੜ੍ਹਿਆ ਹੈ। ਇਸ ਦਾ ਅਰਥ ਇਹ ਹੈ ਗੁਰੂ ਸੂਰਬੀਰ ਕੇ=ਕੀਹ ਜਾਣਦੇ ਹਨ ਭਾਵ ਕੁਝ ਨਹੀਂ ਜਾਣਦੇ। ਇਸ ਭੁੱਲ ਨੂੰ ਮਹਿਸੂਸ ਕਰਦਿਆਂ ਹੋਇਆਂ ਅਤੇ ਬੜੀ ਭਾਰੀ ਬੇਅਦਬੀ ਹੋਈ ਸਮਝ ਕੇ ਸਾਰੀ ਸੰਗਤ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ-

'ਹੇ ਦੀਨਾ ਨਾਥ! ਅਰਥ ਸੁਣੇ ਬਿਨਾਂ ਪਾਠ ਦੀ ਸ਼ੁੱਧੀ ਨਹੀਂ ਹੋ ਸਕਦੀ ਤੇ ਪਾਠ ਦੀ ਸ਼ੁੱਧੀ ਬਿਨਾਂ ਫਲ ਨਹੀਂ ਪ੍ਰਾਪਤ ਹੁੰਦਾ। ਇਸ ਤੇ ਕਿਰਪਾ ਕਰ ਕੇ ਪਹਿਲੇ ਸਾਨੂੰ ਗੁਰਬਾਣੀ ਦੇ ਅਰਥ ਸੁਣਾਓ।'

ਸੰਗਤ ਦੀ ਬੇਨਤੀ ਸੁਣ ਕੇ ਹਜ਼ੂਰ ਨੇ ਫੁਰਮਾਇਆ "ਇਸ ਵੇਲੇ ਯੁੱਧ ਦਾ ਸਮਾਂ ਹੈ ਜੰਗ ਤੋਂ ਬਾਅਦ ਤੁਹਾਨੂੰ ਅਰਥ ਸੁਣਾਵਾਂਗੇ।"

ਉਸ ਵੇਲੇ ਸ੍ਰੀ ਦਸਮੇਸ਼ ਪਿਤਾ ਜੀ ਨੂੰ ਸ੍ਰੀ ਅਨੰਦ ਪੁਰ ਕਿਲ੍ਹੇ ਵਿਚ ਘੇਰਾ ਪਾਇਆ ਹੋਇਆ ਪੂਰੇ ਤਿੰਨ ਸਾਲ ਹੋ ਚੁੱਕੇ ਸਨ ਪਰ ਔਰੰਗਜ਼ੇਬ ਬਾਦਸ਼ਾਹ ਤੇ ਪਹਾੜੀਏ ਰਾਜਿਆਂ ਦੀ ਕੋਈ ਪੇਸ਼ ਨਹੀਂ ਸੀ ਗਈ। ਆਖਿਰਕਾਰ ਉਨ੍ਹਾਂ ਨੇ ਬੈਠਕੇ ਇਹ ਸੋਚਿਆ ਕਿ ਇਨ੍ਹਾਂ ਦਾ ਅਵਤਾਰ ਧਰਮ ਦੀ ਰੱਖਿਆ ਵਾਸਤੇ ਹੋਇਆ ਹੈ ਤੇ ਅਸੀਂ ਆਪੋ ਆਪਣੇ ਧਰਮ ਦੀਆਂ ਕਸਮਾਂ ਚੁੱਕ ਕੇ ਅਨੰਦਗੜ੍ਹ ਕਿਲ੍ਹਾ ਛੱਡ ਜਾਣ ਵਾਸਤੇ ਆਖੀਏ ਤਾਂ ਉਮੀਦ ਹੈ ਇਹ ਮੰਨ ਲੈਣਗੇ. ਇਸ ਤਰ੍ਹਾਂ ਸਾਡੀ ਜਿੱਤ ਹੋ ਜਾਏਗੀ।

ਇਹ ਮਤਾ ਪਕਾ ਕੇ 'ਭੀਮ ਚੰਦ' ਰਾਜੇ ਨੇ ਆਟੇ ਦੀ ਗਊ ਬਣਾ ਕੇ ਨਾਲ ਠਾਕੁਰ ਜੀ ਦੀ ਮੂਰਤੀ ਦੇ ਕੇ ਇਕ ਬ੍ਰਾਹਮਣ ਨੂੰ ਤਯਾਰ ਕੀਤਾ ਤੇ ਉਸ ਨੂੰ ਸਮਝਾਇਆ ਕਿ ਤੂੰ ਅਨੰਦਪੁਰ ਜਾ ਕੇ ਹਿੰਦੂਆਂ ਦੇ ਗੁਰੂ ਗੋਬਿੰਦ ਸਿੰਘ ਜੀ ਨੂੰ ਜਾ ਕੇ ਕਹੋ, ਰਾਜਾ ਭੀਮ ਚੰਦ ਗਊ ਉਤੇ ਹੱਥ ਰੱਖ ਕੇ ਠਾਕੁਰ ਜੀ ਦੀ ਸੌਂਹ ਖਾ ਕੇ ਕਹਿੰਦਾ ਹੈ ਕਿ ਆਪ ਇਕ ਵਾਰ ਸਾਡੀ ਬੇਨਤੀ ਪ੍ਰਵਾਨ ਕਰ ਕੇ ਅਨੰਦਪੁਰ ਛੱਡ ਜਾਓ ਤਾਂ ਅਸੀਂ ਆਪ ਜੀ ਨੂੰ ਕੁਝ ਨਹੀਂ ਕਹਾਂਗੇ।

ਉਸ ਬ੍ਰਾਹਮਣ ਨੇ ਓਸੇ ਤਰ੍ਹਾਂ ਆ ਕੇ ਦਸਮੇਸ਼ ਪਿਤਾ ਜੀ ਨੂੰ ਕਿਹਾ, ਉਹ ਅਜੇ ਕਹਿ ਹੀ ਰਿਹਾ ਸੀ ਕਿ ਇਤਨੇ ਨੂੰ ਔਰੰਗਜ਼ੇਬ ਬਾਦਸ਼ਾਹ ਦਾ ਭੇਜਿਆ ਹੋਇਆ ਏਲਚੀ ਆ ਪਹੁੰਚਾ, ਉਸ ਨੇ ਆ ਕੇ ਕਿਹਾ ਕਿ ਔਰੰਗਜ਼ੇਬ ਬਾਦਸ਼ਾਹ ਕੁਰਾਨ ਸ਼ਰੀਫ ਅਤੇ ਮੁਹੰਮਦ ਦੀ ਕਸਮ ਖਾ ਕੇ ਆਖਦਾ ਹੈ ਕਿ ਆਪ ਇਕ ਵਾਰ ਇਸ ਅਨੰਦਪੁਰ ਨੂੰ ਛੱਡ ਜਾਓ ਤਾਂ ਅਸੀਂ ਆਪ ਜੀ ਨਾਲ ਜੰਗ ਨਹੀਂ ਕਰਾਂਗੇ।

ਗੁਰੂ ਸਾਹਿਬ ਜੀ! ਦੋਹਾਂ ਦੀਆਂ ਸੌਹਾਂ ਪਰ ਇਤਬਾਰ ਕਰਕੇ ਅਨੰਦਪੁਰ ਨੂੰ ਛੱਡ ਕੇ ਚਮਕੌਰ ਸਾਹਿਬ ਆ ਪਹੁੰਚੇ। ਉਸ ਵੇਲੇ ਗੁਰੂ ਸਾਹਿਬ ਜੀ ਦੇ ਨਾਲ ੪੦ ਸਿੰਘ ਸਨ।

ਮਗਰੋਂ ਭੀਮ ਚੰਦ ਤੇ ਔਰੰਗਜ਼ੇਬ ਬਾਦਸ਼ਾਹ ਦੇ ਮਨ ਵਿਚ ਬੇਈਮਾਨੀ ਹੋ ਗਈ, ਕੁਝ ਸੈਨਾਂ ਤਾਂ ਪਹਿਲੇ ਭੇਜੀ ਹੋਈ ਸੀ ਅਤੇ ੧੦ ਲੱਖ ਫ਼ੌਜ ਹੋਰ ਭੇਜ ਦਿੱਤੀ।

ਉਸ ਵੇਲੇ ਮਹਾਰਾਜ ਜੀ ਨੇ ਕਿਹਾ-

**"ਗੁਰਸਨਹ ਚਿਕਾਰੇ ਕੁਨਦ ਚਿਹਲ ਨਰ॥ ਕਿ ਦਹ ਲਖ ਬਰਾਯਦ ਬਰੋ ਬੇਖ਼ਬਰ॥ ੧੯॥"**

ਹੁਣ ਸਾਡੇ ਨਾਲ [ਚਿਹਲ ਨਰ] ਚਾਲੀ ਸਿੰਘ ਹਨ ਪਰ ਉਹ ਭੀ [ਗੁਰਸਨਹ] ਭੁੱਖੇ, ਇਸ ਵਾਸਤੇ ਹੁਣ ਜੰਗ ਦੀ ਕੀ ਕਾਰ ਕਰ ਸਕਦੇ ਹਨ। ਜੋ ਦਸ ਲੱਖ ਫ਼ੌਜ ਬੇ-ਖਬਰੀ ਨਾਲ ਅਰਥਾਤ ਦੱਸੇ ਬਗੈਰ ਹੀ ਸਾਡੇ ਉੱਪਰ ਆ ਗਈ ਹੈ।

ਦੂਜਾ ਇਹ ਬਚਨ ਭੀ ਫੁਰਮਾਇਆ ਕਿ ਮੁਸਲਮਾਨਾਂ ਦੀ ਕਸਮ ਪਰ ਇਤਬਾਰ ਬਿਲਕੁਲ ਨਹੀਂ ਕਰਨਾ। ਤੇਲ ਨਾਲ ਬਾਂਹ ਭਿਉਂਕੇ ਤਿਲਾਂ ਵਿਚ ਪਾਓ, ਜਿਤਨੇ ਕੁ ਤਿਲ ਬਾਂਹ ਨਾਲ ਲੱਗ ਜਾਣ ਉਤਨੀਆਂ ਕਸਮਾਂ ਵੀ ਖਾਣ ਤਾਂ ਭੀ ਮੁਸਲਮਾਨ ਪਰ ਇਤਬਾਰ ਨਹੀਂ ਕਰਨਾ, ਜੋ ਕਰੇਗਾ ਉਹ ਅੰਤ ਤਕ ਖਰਾਬ ਹੋਵੇਗਾ।

**ਯਥਾ – "ਕਸੇ ਕ਼ਉਲ ਕੁਰਆਂ ਕੁਨਦ ਇਅਤਬਾਰ॥**
**ਹਮਾ ਰੋਜ਼ਿ ਆਖ਼ਿਰ ਸ਼ਵਦ ਮਰਦ ਖ਼੍ਵਾਰ॥ ੧੫॥"**

ਸਾਡਾ ਭਰੋਸਾ ਇਨ੍ਹਾਂ ਮੁਸਲਮਾਨਾਂ ਉਤੇ ਬਿਲਕੁਲ ਨਹੀਂ ਹੈ।

**ਯਥਾ – "ਮਰਾ ਇਅਤਬਾਰੇ ਬਰੀ ਕ਼ਸਮ ਨੇਸਤ॥**
**ਕਿ ਏਜ਼ਦ ਗਵਾਹਸਤੁ ਯਜ਼ਦਾਂ ਯਕੇਸਤ॥ ੧੩॥"**

*[ਦਸਮ ਗ੍ਰੰਥ,ਪੰਨਾ ੧੩੮੯]*

ਦੱਸ ਲੱਖ ਫ਼ੌਜ ਨੂੰ ਦੇਖ ਕੇ ਗੁਰੂ ਜੀ ਘਬਰਾਏ ਨਹੀਂ, ਬੜੀ ਬਹਾਦਰੀ ਨਾਲ ਯੁੱਧ ਕੀਤਾ।

ਦੋ ਸਾਹਿਬਜ਼ਾਦੇ ਸਾਹਿਬ ਅਜੀਤ ਸਿੰਘ ਤੇ ਜੁਝਾਰ ਸਿੰਘ ਜੀ ਨੇ ਚਾਲੀ ਸਿੰਘਾਂ ਨਾਲ ਮਿਲਕੇ ਮੁਗਲ ਬਾਦਸ਼ਾਹ ਤੇ ਪਹਾੜੀ ਰਾਜਿਆਂ ਦੇ ਮਿਲਵੇਂ ਦਲਾਂ ਨਾਲ ਡਟਕੇ ਟਾਕਰਾ ਕੀਤਾ ਤੇ ਚੰਗੇ ਆਹੂ ਲਾਹੇ। ਆਖਰਕਾਰ ਏਸੇ ਜੰਗ ਵਿਚ ਦੋਨੋਂ ਸਾਹਿਬਜ਼ਾਦੇ ਅਲੌਕਿਕ ਸੂਰਬੀਰਤਾ ਵਿਖਾਂਦੇ ਹੋਏ ਸੰਮਤ ਬਿਕ੍ਰਮੀ ੧੭੬੧ ਪੋਹ ਦਿਨ ੮ ਨੂੰ ਸੱਚਖੰਡ ਪਧਾਰ ਗਏ।

ਫੇਰ ਗੁਰੂ ਜੀ ਮੁਕਤਸਰ ਸਾਹਿਬ ਚਲੇ ਗਏ, ਓਥੇ ਭੀ ਬਹੁਤ ਸਾਰਾ ਜੰਗ ਹੋਇਆ।

ਮੁਕਤਸਰ 'ਟਿੱਬੀ' ਤੇ ਬੈਠਕੇ ਕਲਗੀਧਰ ਜੀ ਤੁਰਕੀ ਸੈਨਾਂ ਪਰ ਬਾਣਾਂ ਦੀ ਵਰਖਾ ਕਰਦੇ ਰਹੇ।

ਜਿਹੜਿਆਂ ਚਾਲੀ ਮੁਕਤਿਆਂ ਨੇ ਅਨੰਦਪੁਰ ਬੇਦਾਵਾ ਲਿਖ ਦਿੱਤਾ ਸੀ ਕਿ 'ਨਾ ਤੂੰ ਸਾਡਾ ਗੁਰੂ ਹੈਂ ਨਾ ਅਸੀਂ ਤੇਰੇ ਸਿੱਖ ਹਾਂ' ਓਹੀ ਚਾਲੀ ਮੁਕਤਿਆਂ ਨੇ [ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਜੋ ਅਨੰਨ ਸਿੱਖ ਭਾਈ 'ਲੰਗਾਹ' ਤੇ 'ਪੈਰੋਸ਼ਾਹ' ਹਨ, ਇਨ੍ਹਾਂ ਦੀ ਔਲਾਦ ਵਿੱਚੋਂ ਜੋ ਮਾਈ ਭਾਗੋ ਹੈ ਜ਼ਿਲ੍ਹਾ ਅੰਮ੍ਰਿਤਸਰ ਝਬਾਲ

ਪਿੰਡ ਦੇ ਰਹਿਣ ਵਾਲੀ ਜਿਸ ਦੀ ਅਗਵਾਈ ਹੇਠ ਖਿਦਰਾਣੇ ਦੀ ਢਾਬ] ਮੁਕਤਸਰ ਆਣ ਕੇ ਸਰਹੰਦ ਦੇ ਸੂਬੇ ਵਜ਼ੀਰ ਖਾਂ ਦੀ ਸ਼ਾਹੀ ਫ਼ੌਜ ਨਾਲ ਟਾਕਰਾ ਕਰਕੇ ਚੰਗੇ ਹੱਥ ਵਿਖਾਏ, ਆਖਿਰ ਆਪ ਵੀ ਸ਼ਹੀਦ ਹੋ ਗਏ।

ਜੰਗ ਸਮਾਪਤੀ ਤੋਂ ਬਾਅਦ ਜਦ ਦਸਮੇਸ਼ ਪਿਤਾ ਜੀ ਨੇ ਰਣਭੂਮੀ ਵਿਚ ਆ ਕੇ ਵੇਖਿਆ ਕਿ ਸਾਰੇ ਸਿੰਘ ਸ਼ਹੀਦ ਹੋ ਗਏ ਹਨ ਪਰ ਇਕ ਭਾਈ ਮਹਾਂ ਸਿੰਘ ਦੇ ਸੁਆਸ ਚਲ ਰਹੇ ਹਨ ਤਾਂ ਹਜ਼ੂਰ ਨੇ ਪਾਸ ਬੈਠ ਕੇ ਆਪਣੇ ਪਰਨੇ ਨਾਲ ਉਸ ਦਾ ਮੂੰਹ ਚੰਗੀ ਤਰ੍ਹਾਂ ਸਾਫ਼ ਕਰਕੇ ਜਦੋਂ ਮੂੰਹ ਵਿਚ ਪਾਣੀ ਪਾਇਆ ਤਾਂ ਉਸ ਨੂੰ ਸੁਰਜੀਤਤਾ ਆਈ।

ਹਜ਼ੂਰ ਨੇ ਕਿਹਾ "ਭਾਈ ਮਹਾਂ ਸਿੰਘ ਅਸੀਂ ਤੇਰੇ ਉਤੇ ਬੜੇ ਪ੍ਰਸੰਨ ਹਾਂ ਜੋ ਕੁਝ ਮੰਗਣਾ ਹੈਈ ਮੰਗ ਲੈ।" ਤਾਂ ਭਾਈ ਮਹਾਂ ਸਿੰਘ ਨੇ ਕਿਹਾ,ਹੋਰ ਕੋਈ ਸੰਕਲਪ ਨਹੀਂ ਹੈ ਇਕੋ ਵਾਸ਼ਨਾ ਹੈ ਜੋ ਅਸਾਂ ਨੇ ਬੇਦਾਵਾ ਪੜ੍ਹ ਲਿਖ ਕੇ ਆਪ ਜੀ ਨੂੰ ਦਿੱਤਾ ਸੀ ਉਹ ਪਾੜ ਦਿਓ।" ਹਜ਼ੂਰ ਨੇ ਉਸੇ ਵੇਲੇਂ ਖੀਸੇ 'ਚੋਂ ਕਢ ਕੇ ਭਾਈ ਮਹਾਂ ਸਿੰਘ ਜੀ ਦੇ ਸਾਹਮਣੇ ਉਹ ਬੇਦਾਵਾ ਪੜ੍ਹ ਪਾੜ ਦਿੱਤਾ' ਭਾਈ ਮਹਾਂ ਸਿੰਘ ਜੀ ਖੁਸ਼ ਹੋ ਕੇ ਸੱਚਖੰਡ ਚਲੇ ਗਏ।

ਭਾਈ ਮਹਾਂ ਸਿੰਘ ਨੇ ਦਸਮੇਸ਼ ਪਿਤਾ ਜੀ ਪਾਸੋਂ ਬੇਦਾਵਾ ਪੱਤ੍ਰ ਚਾਕ ਕਰਵਾ ਕੇ ਇਥੇ ਹੀ ਟੁੱਟੀ ਸਿੱਖੀ ਗੰਢੀ ਸੀ।

ਸ੍ਰੀ ਕਲਗੀਧਰ ਜੀ ਨੇ ਸ਼ਹੀਦਾਂ ਸਿੰਘਾਂ ਨੂੰ 'ਮੁਕਤੀ' ਪਦਵੀ ਬਖਸ਼ ਕੇ ਉਸ ਜਗ੍ਹਾ ਦਾ ਨਾਮ *ਮੁਕਤਸਰ ਰੱਖਿਆ ਹੈ।

ਫੇਰ ਗੁਰੂ ਜੀ ਮਾਲਵੇ ਵਿਚ ਗੁਰੂ ਕੀ ਕਾਂਸ਼ੀ+ [ਦਮਦਮੇ ਸਾਹਿਬ] ਚਲੇ ਗਏ। ਜੰਗ ਦੀ ਸਮਾਪਤੀ ਹੋਣ ਕਰਕੇ ਓਥੇ ਹੀ ਸਿੱਖਾਂ ਨੇ ਦੋ ਹੱਥ ਜੋੜ ਕੇ ਬੇਨਤੀ ਕੀਤੀ, ਹੇ ਪ੍ਰਭੂ! ਹੁਣ ਜੰਗ ਖਤਮ ਹੋ ਗਿਆ ਹੈ ਆਪ ਕਿਰਪਾ ਕਰ ਕੇ ਪੰਚਮ ਪਾਤਸ਼ਾਹ ਜੀ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਾਓ ਤੇ ਗੁਰਬਾਣੀ ਦੇ ਅਰਥ ਭੀ ਸੁਣਾਓ।

ਹਜ਼ੂਰ ਨੇ ਕਿਹਾ, "ਉਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਾਡੇ ਪਿਤਾ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਜੀ 'ਬਿਪਾਸਾ' ਨਦੀ ਨੂੰ ਅਮਾਨਤ ਸੌਂਪ ਗਏ ਸੀ, ਧੀਰਮਲ ਨੂੰ ਦੇਣ ਵਾਸਤੇ" ਇਹ ਪ੍ਰਸੰਗ ਇਸ ਤਰ੍ਹਾਂ ਹੈ-

ਇਕ ਸਮੇਂ ਜ਼ਿਲਾ ਗੁਜ਼ਰਾਤ ਟਾਂਗੇ ਨਗਰ ਦੇ ਰਹਿਣ ਵਾਲਾ ਮੱਖਣ ਸ਼ਾਹ ਲੁਬਾਣਾ ਵਾਪਾਰ ਵਾਸਤੇ ਮਾਲ ਲੱਦ ਕੇ ਜਹਾਜ਼ ਵਿਖੇ, ਸਮੁੰਦਰ ਵਿਚ ਜਾ ਰਿਹਾ ਸੀ। ਕੋਈ ਪਾਪ ਕਰਮ ਦਾ ਫਲ ਜਦ ਅੱਗੇ ਆ ਗਿਆ ਤਦ ਉਹ ਜਹਾਜ਼ ਡਾਵਾਂ ਡੋਲ ਹੋਣ ਲੱਗ ਪਿਆ। ਜਹਾਜ਼ ਚਲਾਉਣ ਵਾਲੇ ਨੇ ਜਤਨ ਤਾਂ ਬਹੁਤੇਰੇ ਕੀਤੇ ਪਰ ਸਫਲਤਾ ਕੋਈ ਨਾ ਹੋਈ। ਆਖਿਰਕਾਰ ਉਸ ਨੇ ਜਹਾਜ਼ ਵਿਚ ਬੈਠੇ ਹੋਏ ਸਾਰਿਆਂ ਨੂੰ

---

*ਮੁਕਤਸਰ ਗੁਰਦੁਆਰਾ ਜ਼ਿਲਾ ਫਿਰੋਜ਼ਪੁਰ ਵਿਚ ਹੈ। ਹਰ ਮਾਘੀ ਨੂੰ ਇਥੇ ਬੜਾ ਭਾਰੀ ਮੇਲਾ ਲੱਗਦਾ ਹੈ। ੪੩੦੦ ਰੁਪਏ ਦੀ ਸਾਲਾਨਾ ਜਗੀਰ ਸਿੱਖ ਰਾਜ ਦੇ ਸਮੇਂ ਤੋਂ ਲੱਗੀ ਹੋਈ ਹੈ।

+ਰਿਆਸਤ ਪਟਿਆਲਾ, ਤਹਿਸੀਲ ਬਠਿੰਡਾ, ਥਾਣਾ ਰਾਮਾ ਦੇ ਪਿੰਡ ਸਾਬੋ ਕੀ ਤਲਵੰਡੀ ਪਾਸ ਇਹ ਦਮਦਮਾ ਸਾਹਿਬ ਹੈ। ਭਾਈ ਡਲੇ ਸਿੱਖ ਦਾ ਪਰੇਮ ਵੇਖ ਕੇ ਕਲਗੀਧਰ ਪਿਤਾ ਜੀ ਨੌਂ ਮਹੀਨੇ, ਨੌਂ ਦਿਨ, ਨੌਂ ਘੜੀਆਂ, ਨੌਂ ਪਹਿਰ, ਨੌਂ ਪਲ ਇਥੇ ਠਹਿਰੇ ਸਨ।

ਕਿਹਾ ਕਿ ਤੁਸੀਂ ਆਪਣੇ ਗੁਰੂ ਪੀਰਾਂ ਨੂੰ ਮਨਾਓ ਜਿਸ 'ਤੇ ਜਹਾਜ਼ ਬਚ ਜਾਏ। ਇਹ ਗੱਲ ਸੁਣ ਕੇ ਇਤਨਾ ਫਿਕਰ ਹੋਰ ਕਿਸੇ ਨੂੰ ਨਾ ਹੋਇਆ, ਜਿਤਨਾ ਕਿ ਮੱਖਣ ਸ਼ਾਹ ਨੂੰ ਹੋਇਆ ਕਿਉਂਕਿ ਇਸ ਨੇ ਮਾਲ ਬਹੁਤ ਭਰਿਆ ਹੋਇਆ ਸੀ।

ਉਸ ਵੇਲੇ ਮੱਖਣ ਸ਼ਾਹ ਨੇ ਗੁਰੂ ਸਾਹਿਬਾਂ ਨੂੰ ਯਾਦ ਕੀਤਾ ਕਿ ਸ੍ਰੀ ਗੁਰੂ ਨਾਨਕ ਪਾਤਿਸ਼ਾਹ ਜੀ ਦੀ ਗੱਦੀ ਉਤੇ ਜੋ ਭੀ ਗੁਰੂ ਸਾਹਿਬ ਜੀ ਬਿਰਾਜਮਾਨ ਹਨ ਉਹ ਇਸ ਵੇਲੇ ਆਪਣੇ ਨਿਮਾਣੇ ਦਾਸ ਦੀ ਰੱਖਿਆ ਕਰਨ ਤਾਂ ਦਸਵੰਧ ਦੇ ਨਾਲ ਪੰਜ ਸੌ ਮੋਹਰ ਭੇਟਾ ਕਰਾਂਗਾ।

ਜਦ ਮੱਖਣ ਸ਼ਾਹ ਲੁਬਾਣੇ ਨੇ ਇਕ ਮਨ ਹੋ ਕੇ ਅਰਦਾਸ ਕੀਤੀ-

**"ਤੁਝ ਬਿਨੁ ਕਵਨੁ ਹਮਾਰਾ॥ ਮੇਰੇ ਪ੍ਰੀਤਮ ਪ੍ਰਾਨ ਅਧਾਰਾ॥ ੧॥ ਰਹਾਉ॥"** [ਪੰਨਾ ੨੦੬]

ਤਾਂ ਉਸ ਦੀਆਂ ਪ੍ਰੇਮ ਰੂਪ ਤਾਰਾਂ ਨੇ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ, ਜੋ ਕਿ ਬਾਬੇ ਬਕਾਲੇ ਭੋਰੇ ਵਿਖੇ ਬੈਠੇ ਤਪ ਕਰ ਰਹੇ ਸਨ, ਉਨ੍ਹਾਂ ਦੀ ਸਮਾਧੀ ਹਿਲਾ ਦਿੱਤੀ। ਉਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੀ ਰੂਹਾਨੀ ਤਾਕਤ ਨਾਲ ਸਮੁੰਦਰ ਵਿਚ ਜਾ ਕੇ ਮੱਖਣ ਸ਼ਾਹ ਲੁਬਾਣੇ ਦਾ ਜਹਾਜ਼ ਪਾਰ ਕੀਤਾ, ਕਿਉਂਕਿ ਏਹੋ ਜੇਹੇ ਸਮੇਂ 'ਤੇ ਗੁਰੂ ਦੀ ਸਹਾਇਤਾ ਕਰ ਸਕਦੇ ਹਨ।

***"ਝੜ ਝਖੜ ਓਹਾੜ ਲਹਰੀ ਵਹਨਿ ਲਖੇਸਰੀ॥***
***ਸਤਿਗੁਰ ਸਿਉ ਆਲਾਇ ਬੇੜੇ ਡੁਬਣਿ ਨਾਹਿ ਭਉ॥ ੪॥"*** [ਪੰਨਾ ੧੪੧੦]

ਸਮੁੰਦਰੋਂ ਪਾਰ ਹੋ ਕੇ ਗੁਰੂ ਜੀ ਦੀ ਓਟ ਨਾਲ ਵਾਪਾਰ ਕੀਤਾ। ਜਦ ਮੱਖਣ ਸ਼ਾਹ ਨੇ ਬੜਾ ਰੁਪਯਾ ਖੱਟਿਆ, ਵਾਪਾਰ ਤੋਂ ਵਿਹਲਾ ਹੋ ਕੇ ਮੁੜ ਜਹਾਜ਼ ਵਿਚ ਬੈਠ ਕੇ ਵਾਪਸ ਆਇਆ।

ਦਿੱਲੀ ਆਣ ਕੇ ਸਿੱਖਾਂ ਤੋਂ ਪੁੱਛਿਆ, "ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦੀ ਗੱਦੀ ਪਰ ਇਸ ਵੇਲੇ ਕਿਹੜੇ ਗੁਰੂ ਹਨ?" ਇਕ ਸਿੱਖ ਨੇ ਕਿਹਾ, ਅਠਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਸਨ ਪਰ ਉਹ ਸੰਮਤ ੧੭੨੧ ਚੇਤ੍ਰ ਸੁਦੀ ਚੌਦਸ ਦਿਲੀ ਜਮਨਾ ਨਦੀ ਦੇ ਕਿਨਾਰੇ ਜੋਤੀ ਜੋਤ ਸਮਾ ਗਏ ਹਨ, ਸਮਾਵਣ ਲੱਗਿਆਂ ਇਕ ਬਚਨ ਕਹਿ ਗਏ ਸਨ ਕਿ-

***"ਬਾਬਾ ਬਸਹਿ ਜਿ ਗ੍ਰਾਮ ਬਕਾਲੇ॥ ਬਨਿ ਗੁਰ, ਸੰਗਤਿ ਸਕਲ ਸਮਾਲੇ॥"****

*[ਗੁਰ ਪ੍ਰਤਾਪ ਸੂਰਜ, ਰਾਸਿ ੧੦ ਅੰਸੂ ੫੨]*

ਮੱਖਣ ਸ਼ਾਹ ਉਸੀ ਵੇਲੇ ਤਿਆਰ ਹੋ ਕੇ ਤੁਰ ਪਿਆ, ਪਰ ਜੇ ਅੱਜ ਕਲ੍ਹ ਦਾ ਕੋਈ ਸਿੱਖ ਹੁੰਦਾ ਤਾਂ ਉਹ ਕਦੇ ਨਾ ਤੁਰਦਾ ਤੇ ਆਖ ਦੇਂਦਾ ਜਦੋਂ ਗੁਰੂ ਪਰਗਟ ਹੋਣਗੇ ਉਸ ਵੇਲੇ ਦਸਵੰਧ ਦੇ ਦਿਆਂਗ ਹੁਣ ਕੌਣ ਬਾਬੇ ਬਕਾਲੇ ਜਾਵੇ। ਪਰ ਉਥੇ ਤਾਂ ਗੁਰਸਿੱਖੀ ਵਾਲਾ ਪਿਆਰ ਲਹਿਰੇ ਲੈ ਰਿਹਾ ਸੀ, ਕੋਈ ਸੌਦੇਬਾਜ਼ੀ ਨਹੀਂ ਸੀ, ਬਲਕਿ ਕਿਸੇ ਭੌਰੇ ਦੀ ਦਿਲੀ ਭਾਵਨਾ ਸੀ।

---

**ਛੇਵੇਂ ਪਾਤਸ਼ਾਹ ਜੀ ਦੇ ਤਿੰਨ ਮਹਿਲ ਸਨ-ਮਾਤਾ ਨਾਨਕੀ ਜੀ, ਮਾਤਾ ਦਮੋਦਰੀ ਜੀ, ਮਾਤਾ ਮਰਵਾਹੀ ਜੀ। ਮਾਤਾ ਨਾਨਕੀ ਜੀ ਦੇ ਦੋ ਸਪੁੱਤਰ ਸਨ-ਸ੍ਰੀ ਗੁਰੂ ਤੇਗ ਬਹਾਦਰ ਜੀ ਤੇ ਬਾਬਾ ਅਟੱਲ ਸਾਹਿਬ ਜੀ। ਮਾਤਾ ਦਮੋਦਰੀ ਜੀ ਦੇ ਸਪੁੱਤਰ ਬਾਬਾ ਗੁਰਦਿੱਤਾ ਜੀ ਤੇ ਸਪੁੱਤਰੀ ਬੀਬੀ ਵੀਰੋ ਜੀ ਸਨ। ਮਾਤਾ ਮਰਵਾਹੀ ਦੇ ਸਪੁੱਤਰ ਸੂਰਜ ਮਲ ਜੀ ਅਤੇ ਅਣੀਰਾਇ ਜੀ ਸਨ। ਬਾਬਾ ਗੁਰਦਿੱਤਾ ਜੀ ਦੇ ਸਪੁੱਤਰ ਗੁਰੂ ਹਰਿਰਾਇ ਸਾਹਿਬ ਜੀ ਤੇ ਧੀਰਮਲ ਸਨ। ਗੁਰੂ ਹਰਿਰਾਇ ਜੀ ਦੇ ਸਪੁੱਤਰ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਤੇ ਰਾਮ ਰਾਇ ਜੀ ਸਨ। ਇਸ ਕਰਕੇ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਪਿਤਾ ਹਰਿਰਾਏ ਸਾਹਿਬ ਜੀ ਹਨ ਤੇ ਗੁਰੂ ਹਰਿ ਰਾਏ ਜੀ ਦੇ ਪਿਤਾ 'ਬਾਬਾ ਗੁਰਦਿਤਾ ਜੀ' ਹਨ। ਬਾਬਾ ਗੁਰਦਿਤਾ ਜੀ ਤੇ ਗੁਰੂ ਤੇਗ ਬਹਾਦਰ ਜੀ ਭਰਾ ਸਨ, ਇਸ ਕਰਕੇ 'ਬਾਬਾ ਜੀ' ਲੱਗੇ ਹਨ।*

ਜਦ ਸਾਰੀ ਮੰਜਲ ਤਹਿ ਕਰਕੇ ਬਾਬੇ ਬਕਾਲੇ ਆ ਪਹੁੰਚਾ ਤਾਂ ਬਾਹਰ ਵਾਰ ਡੇਰਾ ਲਗਾਇਆ।

**ਯਥਾ—"ਵਹਿਰ ਗ੍ਰਾਮ ਤੇ ਕੀਨਸਿ ਡੇਰਾ। ਸੌਜ ਸੰਭਾਰਿ ਧਰੀ ਤਿਸ ਬੇਰਾ॥ ੧੬॥"**

[ਰਾਸਿ ੧੧ ਅੰਸੂ ੪]

ਮੱਖਣ ਸ਼ਾਹ ਲੁਬਾਣੇ ਦੇ ਆਵਣ ਦੀ ਖ਼ਬਰ ਸੁਣਕੇ ਸਭ ਸੋਢੀਆਂ ਨੇ ਆਪੋ ਆਪਣੇ ਨੁਮਾਇੰਦੇ ਭਾਵ ਕਾਰਕੁਨ ਆਪਣੀ ਪੂਜਾ ਕਰਵਾਉਣ ਵਾਸਤੇ ਭੇਜ ਦਿੱਤੇ ਤੇ ਆਪ ਸੋਢੀ, ਭੱਲੇ, ਤੇਹਣ ੨੨ ਮੰਜੀਆਂ ਲਗਾਕੇ ਬੈਠ ਗਏ। ਭਾਈ ਧੀਰਮਲ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਉਹਨਾਂ ਵਿਚ ਬੈਠ ਗਿਆ।

ਜਦ ਸਭਨਾਂ ਦੇ ਨੁਮਾਇੰਦਿਆਂ ਨੇ ਜਾਕੇ ਮੱਖਣ ਸ਼ਾਹ ਨੂੰ ਪ੍ਰੇਰਿਆ ਤਾਂ ਮੱਖਣ ਸ਼ਾਹ ਸੁਣ ਕੇ ਹੈਰਾਨ ਹੋ ਗਿਆ ਕਿ ਇਤਨੇ ਗੁਰੂ ਕਿਥੋਂ ਆ ਗਏ, ਗੁਰੂ ਤਾਂ ਹਮੇਸ਼ਾਂ ਇਕ ਹੁੰਦਾ ਹੈ। ਦਿਲ ਵਿਚ ਸਮਝ ਗਿਆ ਕਿ ਇਹ ਸਭ ਪੈਸਿਆਂ ਦੇ ਗੁਰੂ ਹਨ। ਉਸ ਵੇਲੇ ਮੱਖਣ ਸ਼ਾਹ ਨੇ ਨੇਮ ਕਰ ਲਿਆ ਕਿ ਜੇਹੜਾ ੫੦੦ ਮੋਹਰ ਮੰਗੇਗਾ ਉਸ ਨੂੰ ਮੈਂ ਦਿਆਂਗਾ।

ਸੋਢੀਆਂ ਦੇ ਦਰਸ਼ਨਾਂ ਨੂੰ ਜਦ ਗਿਆ ਤਾਂ ਸਭ ਦੇ ਅੱਗੇ ਦੋ ਦੋ* ਮੋਹਰਾਂ ਰੱਖ ਕੇ ਮੱਥਾ ਟੇਕੀ ਗਿਆ। ਧੀਰਮਲ ਅੱਗੇ ਵੀ ਦੋ ਮੋਹਰਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁਖ ਪੰਜ ਮੋਹਰਾਂ ਰੱਖਕੇ ਮੱਥਾ ਟੇਕਿਆ। ਜਦ ਪੰਜ ਸੋ ਮੋਹਰ ਆਪਣੇ ਆਪ ਕਿਸੀ ਨੇ ਨਾ ਮੰਗੀ ਤਦ ਮੱਖਣ ਸ਼ਾਹ ਉਦਾਸ ਹੋ ਗਿਆ,ਆਪਣੇ ਡੇਰੇ ਆ ਕੇ ਸੋਚਾਂ ਸੋਚਦਿਆਂ ਦਿਨ ਵੀ ਬੀਤ ਗਿਆ ਤੇ ਰਾਤ ਵੀ ਲੰਘ ਗਈ।

ਜਦ ਪਹਿਰ ਰਾਤ ਰਹਿੰਦੀ ਉੱਠ ਕੇ ਸੋਚ ਪਾਣੀ ਕਰਕੇ ਜਪੁਜੀ ਸਾਹਿਬ ਆਦਿਕ ਨਿਤਨੇਮ ਬਾਣੀਆਂ ਦਾ ਪਾਠ ਕਰਕੇ ਵੇਹਲਾ ਹੋਇਆ ਤਦ ਚਿਤ ਵਿਖੇ ਇਹ ਵਿਚਾਰ ਫੁਰੀ ਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਉਚਾਰੇ ਹੋਏ ਬਚਨ ਐਵੇਂ ਨਿਸਫਲ ਨਹੀਂ ਜਾ ਸਕਦੇ, ਮੇਰੇ ਹੀ ਮੰਦ ਭਾਗ ਹਨ ਜੋ ਉਹਨਾਂ ਦਾ ਦਰਸ਼ਨ ਨਹੀਂ ਹੋ ਰਿਹਾ।

ਉਸ ਵੇਲੇ ਮੱਖਣ ਸ਼ਾਹ ਨੇ ਨੇਮ ਕਰ ਲਿਆ ਕਿ ਜਦ ਦਰਸ਼ਨ ਹੋਵੇਗਾ ਤਦ ਅੰਨ-ਜਲ ਛਕਣਾ ਹੈ, ਨਹੀਂ ਤਾਂ ਨਹੀਂ ਛਕਣਾ। ਉਦਾਸ ਹੋ ਕੇ ਫਿਰ ਤੁਰ ਪਿਆ, ਅੱਗੋਂ ਜਿਹੜਾ ਭੀ ਮਿਲੇ ਉਸ ਪਾਸੋਂ ਪੁੱਛਦਾ ਜਾਵੇ ਕਿ ਹੋਰ ਭੀ ਕੋਈ ਸੋਢੀ ਹੈ ਜਿਸ ਨੂੰ ਭੇਟਾ ਨਾ ਮਿਲੀ ਹੋਵੇ? ਤਾਂ ਇਕ ਨੇ ਕਿਹਾ ਹੋਰ ਤਾਂ ਕੋਈ ਨਹੀਂ ਇਕ ਤੇਗਾ ਤੇਗਾ ਨਾਮ ਕਰ ਕੇ ਅਲਮਸਤ ਫਕੀਰ ਹੈ, ਜਿਸ ਨੂੰ ਸੰਸਾਰ ਦੀ ਸੋਝੀ ਬਿਲਕੁਲ ਨਹੀਂ ਉਸ ਦਾ ਦਰਸ਼ਨ ਕਰਨਾ ਹੋਵੇ ਤਾਂ ਫਲਾਣੀ ਜਗ੍ਹਾ ਕਰ ਆਓ।

ਮੱਖਣ ਸ਼ਾਹ ਨੇ ਓਥੇ ਪਹੁੰਚ ਕੇ ਦਰਸ਼ਨ ਕੀਤਾ,ਦੋ ਮੋਹਰਾਂ ਰੱਖ ਕੇ ਮੱਥਾ ਟੇਕਿਆ।

ਤਿਸ ਵੇਲੇ ਗੁਰੂ ਸਾਹਿਬ ਜੀ ਨੇ ਵਿਚਾਰਿਆ ਕਿ ਹੁਣ ਅਸਾਡੇ ਪ੍ਰਗਟ ਹੋਣ ਦਾ ਸਮਾਂ ਆ ਕੇ ਢੁੱਕਦਾ ਪਿਆ ਹੈ, ਪਰ ਜਗਤ ਦਾ ਗੁਰੂ ਬਣ ਕੇ ਜਿਹੜਾ ਸਿੱਖਾਂ ਨੂੰ ਉਪਦੇਸ਼ ਦੇਣਾ ਹੈ ਇਹ ਬੜੀ ਭਾਰੀ ਪੰਡ ਹੈ ਇਸ ਨੂੰ ਕਿਵੇਂ ਉਠਾਉਣਾ ਕਰੀਏ। ਜੇਕਰ ਹੁਣ ਇਸ ਨੂੰ ਪਤਾ ਨਹੀਂ ਦੇਂਦੇ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੁਰ-ਗੱਦੀ ਦੀ ਮਹਿਮਾ ਘਟਦੀ ਹੈ। ਇਨ੍ਹਾਂ ਦੋਹਾਂ ਗੱਲਾਂ ਨੂੰ ਵਿਚਾਰ ਕੇ ਆਖਿਰਕਾਰ ਇਹ ਸੋਚਿਆ ਕਿ ਸਾਡੀ ਤਾਂ ਕੋਈ ਗੱਲ ਨਹੀਂ, ਪ੍ਰੰਤੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਿਮਾਂ ਨਹੀਂ ਘਟਣੀ ਚਾਹੀਦੀ।

ਜਦ ਮੱਖਣ ਸ਼ਾਹ ਮੱਥਾ ਟੇਕ ਕੇ ਉਠਣ ਲੱਗਾ ਤਾਂ ਹਜ਼ੂਰ ਨੇ ਫੁਰਮਾਇਆ, ਹੇ ਭਾਈ! ਸਾਡੇ ਮੋਢੇ ਵੱਲ

*ਗੁਰ ਬਿਲਾਸ ਪਾਤਿਸ਼ਾਹੀ ਦਸਵੀਂ ਵਿਖੇ ਪੰਜ ਪੰਜ ਮੋਹਰਾਂ ਲਿਖੀਆਂ ਹਨ। ਰਹੋ ਵਿਚਾਰ।

ਤਾਂ ਜੋ ਜਹਾਜ਼ ਡੁਬਣ ਵੇਲੇ ਤਾਂ ਹਾੜੇ ਕੱਢਣਾ ਸੈ ਤੇ ਪੰਜ ਸੈਂ ਮੋਹਰ ਦਸਵੰਧ ਦੇ ਸਹਿਤ ਦੇਣੀ ਕਹੀ ਸੀ ਤੇ ਹੁਣ ਦੋ ਮੋਹਰਾਂ ਰੱਖ ਕੇ ਖਹਿੜਾ ਛੁਡਾਂਦਾ ਹੈਂ।

*'ਸ੍ਰੀ ਗੁਰੂ ਤੇਗ ਬਹਾਦਰ ਚੰਦ। ਕਹਯੋ ਤਿਸੈ, ਹੇ ਸਿੱਖ ਬਿਲੰਦ।*
*ਗੁਰੁ ਘਰ ਕੀ ਜੋ ਅਹੈ ਉਪਾਇਨ। ਸੋ ਦੀਜਹਿ, ਨਹਿਂ ਰਾਖਹੁ ਆਇਨ॥ ੩੭॥*
*ਸਾਗਰ ਸਮੈ ਜਹਾਜ ਲੰਘਾਵਹਿ। ਤਹਿਂ ਜੋ ਕੀਨਿ ਸੰਕਲਪ ਉਠਾਵਹਿ।*
*ਅਰੁ ਦਸੌਂਧ ਗੁਰ ਕੋ ਹੈ ਜੇਤਾ। ਅਰਪਹਿ ਦਰਬ ਕਰਹੁ ਅਬਿ ਤੇਤਾ॥" ੩੮॥*

*[ਗੁਰ ਪ੍ਰਤਾਪ ਸੂਰਜ, ਰਾਸਿ ੧੧ ਅੰਸੂ ੭]*

ਮੱਖਣ ਸ਼ਾਹ ਇਹ ਗੱਲ ਸੁਣ ਕੇ ਗੁਰੂ ਜੀ ਦੇ ਚਰਨੀਂ ਢਹਿ ਪਿਆ ਤੇ ਪ੍ਰੇਮ ਵਿਖੇ ਗਦ ਗਦ ਹੋ ਕੇ ਇਤਨਾਂ ਰੋਇਆ ਕੇ ਹੰਝੂਆਂ ਨਾਲ ਗੁਰੂ ਦੇ ਚਰਨ ਭਿਉਂ ਦਿੱਤੇ। ਗੁਰੂ ਸਾਹਿਬ ਜੀ ਨੇ ਪਿੱਠ 'ਤੇ ਪਿਆਰ ਦੇ ਕੇ ਉਠਾਇਆ ਤੇ ਆਖਿਆ "ਮੱਖਣ ਸ਼ਾਹ! ਤੂੰ ਸਾਨੂੰ ਪ੍ਰਗਟ ਨਾ ਕਰੀਂ, ਜੇ ਤੈਨੇ ਸਾਨੂੰ ਪ੍ਰਗਟ ਕੀਤਾ ਤਾਂ ਤੇਰਾ ਮੂੰਹ ਕਾਲਾ ਕਰ ਦਿਆਂਗੇ।"

ਉਸ ਵੇਲੇ ਮੱਖਣ ਸ਼ਾਹ ਨੇ ਸਤਿ ਬਚਨ ਕੀਤਾ, ਹਜ਼ੂਰ ਤੋਂ ਆਗਿਆ ਲੈ ਕੇ ਡੇਰੇ ਆ ਪਹੁੰਚਾ, ਬਜ਼ਾਰੋਂ ਬੜਾ ਸੋਹਣਾ ਕੱਪੜਾ ਲੈ ਕੇ ਰਾਤੋ ਰਾਤ ਹੀ ਇਕ ਨਵੀਂ ਪੁਸ਼ਾਕ ਤਿਆਰ ਕਰਵਾਈ ਤੇ ਆਪਣਾ ਮੂੰਹ ਕਾਲਾ ਕਰ ਕੇ ਢੰਢੋਰਾ ਫਿਰਾ ਕੇ ਸਾਰੇ ਸ਼ਹਿਰ ਵਿਚ ਰੌਲਾ ਪਾ ਦਿੱਤਾ ਕਿ—

**'ਸਾਚੋ ਗੁਰੂ ਲਾਧੋ! ਸਾਚੋ ਗੁਰੂ ਲਾਧੋ।'**

ਮੁੜ ਡੇਰੇ ਆਣ ਕੇ ੫੦੦ ਅਸਵਾਰ ਸੂਰਮਾ ਨਾਲ ਲੈ ਕੇ, ਨਵੀਂ ਪੁਸ਼ਾਕ ਅਤੇ ਪੰਜ ਸੈ ਮੋਹਰ ਦਸਵੰਧ ਸਮੇਤ ਲੈ ਕੇ ਗੁਰੂ ਜੀ ਦੇ ਹਜ਼ੂਰ ਪਹੁੰਚਾ। ਦੋਵੇਂ ਹੱਥ ਜੋੜ ਕੇ ਬੇਨਤੀ ਕਰ ਕੇ ਇਸ਼ਨਾਨ ਵਗੈਰਾ ਕਰਾ ਕੇ ਨਵੀਂ ਪੁਸ਼ਾਕ ਪਹਿਨਾ ਕੇ ਸ੍ਰੀ ਗੁਰੂ ਨਾਨਕ ਪਾਤਿਸ਼ਾਹ ਦੀ ਗੁਰ-ਗੱਦੀ ਪਰ ਅਸਥਾਪਨ ਕੀਤਾ। ਪੁਨਾ ਦਸਵੰਧ ਸਮੇਤ ਪੰਜ ਸੋ ਮੋਹਰ ਅੱਗੇ ਭੇਟਾ ਰੱਖੀ।

ਇਸ ਤਰ੍ਹਾਂ ਦੁਨੀਆਂ ਵਿਖੇ ਪ੍ਰਗਟ ਹੋਣ ਕਰ ਕੇ ਗੁਰੂ ਜੀ ਦਾ ਪ੍ਰਤਾਪ ਦੂਣ ਸਵਾਇਆ ਹੋ ਗਿਆ। ਲੇਕਿਨ ਗੁਰੂ ਜੀ ਦੇ ਪ੍ਰਤਾਪ ਨੂੰ ਦੇਖ ਕੇ ਸੋਢੀਆਂ ਦੇ ਚਿਤ ਵਿਖੇ ਬੜੀ ਈਰਖਾ ਹੋ ਗਈ ਤੇ ਧੀਰਮਲ ਨੇ ਆਪਣੀ ਨੀਚਤਾ ਨਾਲ ਗੁਰੂ ਜੀ ਦਾ ਘਰ ਬਾਰ ਲੁਟ ਲਿਆ ਪਰ ਗੁਰੂ ਸਾਹਿਬ ਜੀ ਅਨੰਦ ਹੀ ਰਹੇ, ਚਿਤ ਵਿਖੇ ਕੋਈ ਸ਼ੋਕ ਨਾ ਹੋਇਆ। ਪ੍ਰੰਤੂ ਮੱਖਣ ਸ਼ਾਹ ਇਸ ਗੱਲ ਨੂੰ ਨਾ ਸਹਾਰ ਸਕਿਆ। ਮੱਖਣ ਸ਼ਾਹ ਨੇ ਮਾਤਾ ਨਾਨਕੀ ਨਾਲ ਮਿਲ ਕੇ ਆਪਣੇ ਸੂਰਮੇ ਭੇਜ ਕੇ ਧੀਰਮਲ ਦਾ ਸਾਰਾ ਘਰ-ਬਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਹਿਤ ਹੀ ਲੁੱਟ ਲਿਆ, ਅਰ ਮੱਖਣ ਸ਼ਾਹ ਦੇ ਸਾਹਮਣੇ ਧੀਰਮਲ ਦੀ ਕੋਈ ਪੇਸ਼ ਨਾ ਗਈ।

ਜਦ ਗੁਰੂ ਸਾਹਿਬ ਜੀ ਨੂੰ ਪਤਾ ਲੱਗਾ ਕਿ ਮੱਖਣ ਸ਼ਾਹ ਨੇ ਧੀਰਮਲ ਦਾ ਘਰ ਲੁੱਟ ਲਿਆ ਹੈ, ਤਾਂ ਹਜ਼ੂਰ ਨੇ ਹੁਕਮ ਦੇ ਕੇ ਧੀਰਮਲ ਨੂੰ ਸਾਰਾ ਸਮਾਨ ਦਿਵਾ ਦਿੱਤਾ। ਮੱਖਣ ਸ਼ਾਹ ਨੇ ਹੋਰ ਤਾਂ ਸਭ ਕੁਝ ਦੇ ਦਿੱਤਾ ਪ੍ਰੰਤੂ ਇਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਨਾ ਦਿੱਤੀ।

ਫਿਰ ਮੱਖਣ ਸ਼ਾਹ ਅੰਮ੍ਰਿਤਸਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਦਰਸ਼ਨਾਂ ਨੂੰ ਤਿਆਰ ਹੋ ਗਿਆ। ਹਜ਼ੂਰ ਨੇ ਕਿਹਾ ਹੇ ਭਾਈ! ਅਸੀਂ ਵੀ ਤੇਰੇ ਨਾਲ ਚੱਲਦੇ ਹਾਂ ਸਾਨੂੰ ਭੀ ਦਰਸ਼ਨ ਕੀਤਿਆਂ ਚਿਰ ਹੋ ਗਿਆ ਹੈ। ਗੁਰੂ ਸਾਹਿਬ ਜੀ ਭੀ ਤਿਆਰ ਹੋ ਕੇ ਜਦ ਸ੍ਰੀ ਅੰਮ੍ਰਿਤਸਰ ਪਹੁੰਚੇ ਤਾਂ ਪੁਜਾਰੀਆਂ ਨੂੰ ਪਤਾ ਲੱਗਾ, ਉਨ੍ਹਾਂ

ਨੇ ਉਸੇ ਵੇਲੇ ਦਰਸ਼ਨੀ ਡਿਉਢੀ ਦੇ ਬੂਹੇ ਬੰਦ ਕਰ ਲੀਤੇ, ਕਿਉਂਕਿ ਉਨ੍ਹਾਂ ਦੇ ਚਿੱਤ ਵਿਖੇ ਇਹ ਭਰਮ ਸੀ ਕਿ ਜੇਕਰ ਗੁਰੂ ਸਾਹਿਬ ਜੀ ਅੰਦਰ ਆ ਕੇ ਬਿਰਾਜਮਾਨ ਹੋ ਗਏ ਤਾਂ ਸਾਡੀ ਮਾਨਤਾ ਘਟ ਜਾਏਗੀ।

ਗੁਰੂ ਸਾਹਿਬ ਜੀ, ਸ੍ਰੀ ਅਕਾਲ ਤਖ਼ਤ ਦੇ ਨਾਲ ਜੋ ਥੜ੍ਹਾ ਸਾਹਿਬ ਹੈ, ਓਥੇ ਹੀ ਬੈਠ ਗਏ। ਓਥੋਂ ਹੀ ਦਰਸ਼ਨ ਪਰਸਨ ਕਰ ਕੇ ਆਪ ਤੁਰ ਪਏ ਤੇ ਮੱਖਣ ਸ਼ਾਹ ਨੂੰ ਕਿਹਾ ਤੂੰ ਇਸ਼ਨਾਨ ਕਰ ਕੇ ਕੜਾਹ ਪ੍ਰਸ਼ਾਦ ਦੀ ਦੇਗ ਚੜ੍ਹਾ ਕੇ ਅੰਦਰੋਂ ਦਰਸ਼ਨ ਕਰ ਕੇ ਆ ਜਾਈਂ।

ਜਦ ਸ੍ਰੀ ਅੰਮ੍ਰਿਤਸਰ ਦੀਆਂ ਮਾਈਆਂ ਨੂੰ ਪਤਾ ਲੱਗਾ ਤਾਂ ਘਰ ਜੋ ਭੀ ਕੁਝ ਮਿਲਿਆ ਓਹੀ ਕੁਝ ਲੈ ਕੇ ਪਿੱਛੇ ਪਿੱਛੇ ਦੌੜ ਪਈਆਂ। ਰਾਹ ਵਿਚ ਜੋ ਦਮਦਮਾ ਸਾਹਿਬ ਗੁਰਦੁਆਰਾ ਹੈ ਓਥੇ ਗੁਰੂ ਜੀ ਬੈਠ ਕੇ ਦਮ ਲੈ ਰਹੇ ਸਨ। ਜਦ ਮਾਈਆਂ ਨੂੰ ਆਉਂਦੇ ਵੇਖਿਆ ਤਾਂ ਫਿਰ ਤੁਰ ਪਏ। ਜਿੱਥੇ ਹੁਣ ਕੋਠਾ ਸਾਹਿਬ ਹੈ ਇਥੇ ਆ ਕੇ ਠਹਿਰੇ। ਇਥੇ ਹੀ ਮਾਈਆਂ ਨੇ ਆ ਕੇ ਗੁਰੂ ਸਾਹਿਬ ਜੀ ਦੇ ਚਰਨ ਪਰਸੇ ਤੇ ਭੇਟਾ ਅੱਗੇ ਰੱਖੀਆਂ। ਉਸ ਵੇਲੇ ਹਜ਼ੂਰ ਨੇ ਆਪਣੇ ਪਵਿੱਤਰ ਮੁੱਖ ਤੋਂ ਬਚਨ ਫੁਰਮਾਇਆ-

*'ਮਾਈਆਂ ਰੱਬ ਰਜਾਈਆਂ।'*

ਉਸ ਦਿਨ ਤੋਂ ਲੈ ਕੇ ਅੰਮ੍ਰਿਤਸਰ ਸਾਹਿਬ ਦੀਆਂ ਮਾਈਆਂ ਰੱਜੀਆਂ ਪੁੱਜੀਆਂ ਹਨ। ਉਸੀ ਵੇਲੇ ਮਗਰੋਂ ਪੁਜਾਰੀ ਭੀ ਆ ਗਏ, ਆ ਕੇ ਬੇਨਤੀਆਂ ਕਰਨ ਲੱਗ ਪਏ-ਹੇ ਪ੍ਰਭੋ! ਸਾਥੋਂ ਭੁੱਲ ਹੋ ਗਈ ਹੈ ਆਪ ਬਖਸ਼ ਲਓ। ਅਸੀਂ ਅੰਮ੍ਰਿਤਸਰੀਏ ਜੁ ਹੋਏ।

ਹਜ਼ੂਰ ਨੇ ਫੁਰਮਾਇਆ-'ਤੁਸੀਂ ਅੰਮ੍ਰਿਤਸਰੀਏ ਨਹੀਂ, ਅੰਮ੍ਰਿਤਸਰੀਏ ਹੁੰਦੇ ਤਾਂ ਕਦੇ ਬੂਹੇ ਬੰਦ ਨਾ ਕਰਦੇ, ਤੁਸੀਂ ਅੰਦਰ ਸੜੀਏ ਹੋ।'

***'ਨਹਿ ਮਸੰਦ ਤੁਮ ਅੰਮ੍ਰਿਤਸਰੀਏ। ਤ੍ਰਿਸ਼ਨਾਗਨ ਤੇ ਅੰਤਰ ਸਰੀਏ॥ ੩੨॥'***

*[ਗੁਰ ਪ੍ਰਤਾਪ ਸੂਰਜ ਰਾਸਿ ੧੧,ਅੰਸੂ ੨੨]*

ਪੁੰਤੂ ਲੋਕਾਂ ਦਾ ਅਖਾਣ ਐਸਾ ਹੈ ਕਿ- 'ਅੰਮ੍ਰਿਤਸਰੀਏ ਅੰਦਰ ਸੜੀਏ। ਰਹੋ ਵਿਚਾਰ।

ਪਰ ਇਹ ਸ਼ਬਦ ਗੁਰੂ ਸਾਹਿਬ ਜੀ ਨੇ ਬਿਲਕੁਲ ਨਹੀਂ ਉਚਾਰਿਆ ਕਿਉਂਕਿ ਗੁਰੂ ਤੇਗ ਬਹਾਦਰ ਸਾਹਿਬ ਜੀ ਆਪ ਅੰਮ੍ਰਿਤਸਰੀਏ ਸਨ। ਗੁਰੂ ਸਾਹਿਬ ਜੀ ਦੇ ਪਿਤਾ ਗੁਰੂ ਹਰਿਗੋਬਿੰਦ ਸਾਹਿਬ ਜੀ ਅੰਮ੍ਰਿਤਸਰੀਏ ਸਨ। ਗੁਰੂ ਅਰਜਨ ਪਾਤਿਸ਼ਾਹ ਜੀ ਅੰਮ੍ਰਿਤਸਰੀਏ ਸਨ। ਗੁਰੂ ਰਾਮਦਾਸ ਪਾਤਿਸ਼ਾਹ ਜੀ ਭੀ ਅੰਮ੍ਰਿਤਸਰੀਏ ਹੋਏ, ਫਿਰ ਭਲਾ ਇਹ ਬਚਨ ਕਿਵੇਂ ਕਹਿ ਸਕਦੇ ਸਨ ਕਿ-

*'ਅੰਮ੍ਰਿਤਸਰੀਏ ਅੰਦਰ ਸੜੀਏ।'*

ਇਤਨੇ ਨੂੰ ਭਾਈ ਮੱਖਣ ਸ਼ਾਹ ਦਰਸ਼ਨ ਕਰਕੇ ਆ ਪਹੁੰਚਾ ਤੇ ਗੁਰੂ ਸਾਹਿਬ ਜੀ ਰਲਕੇ ਬਾਬੇ ਬਕਾਲੇ ਨੂੰ ਤੁਰ ਪਏ। ਕਈ ਦਿਨ ਬਾਬੇ ਬਕਾਲੇ ਠਹਿਰੇ। ਜਦ ਈਰਖਾ ਵਧਦੀ ਵੇਖੀ ਤਾਂ ਗੁਰੂ ਸਾਹਿਬ ਜੀ ਓਥੋਂ ਤਿਆਰ ਹੋ ਗਏ। ਗੁਰੂ ਸਾਹਿਬ ਜੀ ਨੂੰ ਖਾਸੇ ਵਿਚ ਬਿਠਾ ਕੇ ਅੱਗੇ ਕਰ ਦਿੱਤਾ, ਪਿੱਛੇ ਸੰਗਤਾਂ ਹਨ ਮਗਰ ਮਗਰ ਦੂਜੇ ਖਾਸੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਹੈ। ਜਦ ਚੱਲਦੇ ਚੱਲਦੇ ਬਿਪਾਸਾ ਨਦੀ ਪਰ ਪਹੁੰਚੇ ਤਾਂ ਗੁਰੂ ਜੀ ਖਾਸੇ ਤੋਂ ਬਾਹਰ ਉਤਰ ਕੇ ਕੀਹ ਦੇਖਦੇ ਹਨ ਕਿ ਪਿੱਛੇ ਦੂਜਾ ਖਾਸਾ ਭੀ ਹੈ। ਪੁੱਛਣ ਤੋਂ ਪਤਾ ਲੱਗਾ ਕਿ ਇਸ ਵਿਚ ਬੀੜ ਹੈ। ਹਜ਼ੂਰ ਨੇ ਉਹ ਬੀੜ ਲੈ ਕੇ ਬਿਪਾਸਾ ਨਦੀਂ ਨੂੰ ਸੌਂਪ ਕੇ ਇਹ ਬਚਨ ਕਿਹਾ, 'ਜਿਸ ਵੇਲੇ ਧੀਰਮਲ ਲੈਣ ਵਾਸਤੇ ਆਵੇਗਾ ਉਸ ਨੂੰ ਇਹ ਬੀੜ ਦੇ ਦੇਣੀ।'

ਬਿਪਾਸਾ ਨਦੀ ਭਾਵੇਂ ਠਾਠਾਂ ਮਾਰਦੀ ਚੱਲ ਰਹੀ ਹੈ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਜਿਉਂ ਕੀ ਤਿਉਂ ਹੀ ਇਕੋ ਟਿਕਾਣੇ 'ਤੇ ਟਿਕੀ ਰਹੀ ਹੈ।

ਰਾਹ ਵਿਚ ਜਾਂਦੇ ਹੋਏ ਇਕ ਮੁਸਾਫਰ ਨੂੰ ਕਿਹਾ ਕਿ ਤੂੰ ਧੀਰਮਲ ਨੂੰ ਜਾ ਕੇ ਕਹੀਂ ਕਿ ਤੇਗ ਬਹਾਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬਿਪਾਸਾ ਨਦੀ ਵਿਖੇ ਰੱਖ ਗਏ ਹਨ ਤੂੰ ਆ ਕੇ ਲੈ ਜਾ।

ਉਸ ਮੁਸਾਫਰ ਨੇ ਜਦ ਧੀਰਮਲ ਨੂੰ ਆ ਕੇ ਗੁਰੂ ਜੀ ਦਾ ਸੰਦੇਸਾ ਦਿੱਤਾ ਤਾਂ ਧੀਰਮਲ ਬੜਾ ਪ੍ਰਸੰਨ ਹੋਇਆ ਕਿਉਂਕਿ ਇਹ ਤਾਂ ਅੱਗੇ ਹੀ ਸੁੱਖਣਾ ਸੁੱਖਦਾ ਪਿਆ ਸੀ ਕਿ ਜੇਕਰ ਮੈਨੂੰ ਬੀੜ ਮਿਲ ਜਾਏ ਤਾਂ ਮੈਂ ਪੰਜ ਸੌ ਰੁਪਏ ਦਾ ਪ੍ਰਸ਼ਾਦ ਕਰਾਵਾਂਗਾ।

ਧੀਰਮਲ ਉਸੀ ਵੇਲੇ ਕੜਾਹ ਪ੍ਰਸ਼ਾਦ ਕਰਵਾਕੇ ਨਾਲ ਟੋਭੇ ਲੈ ਕੇ ਨਦੀ ਦੇ ਕਿਨਾਰੇ ਆ ਪਹੁੰਚਾ। ਪ੍ਰਸ਼ਾਦ ਚੌਂਕੀ 'ਤੇ ਰੱਖ ਕੇ ਇਸ ਨੇ ਅੱਠਾਂ ਪਾਤਿਸ਼ਾਹੀਆਂ ਤੱਕ ਅਰਦਾਸਾ ਸੁਧਾ ਕੇ ਟੋਭੇ ਵਿਚ ਵਾੜੇ, ਪਰ ਬੀੜ ਨ ਲੱਭੀ, ਬੜਾ ਘਬਰਾਇਆ। ਇਤਨੇ ਨੂੰ ਇਕ ਗੁਰਮੁਖ ਮਹਾਤਮਾ ਆ ਪਹੁੰਚੇ ਉਹਨਾਂ ਨੇ ਪੁੱਛਿਆ ਕੀ ਕਾਰਨ ਹੈ, ਇਤਨੀ ਸੰਗਤ ਕਿਉਂ ਖੜੀ ਹੈ, ਟੋਭੇ ਵਿਚ ਕਿਉਂ ਵੜੇ ਹਨ? ਤਾਂ ਕਿਹਾ, ਇਸ ਨਦੀ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸੌਂਪ ਗਏ ਹਨ ਉਸ ਨੂੰ ਲੱਭ ਰਹੇ ਹਾਂ ਪ੍ਰੰਤੂ ਲੱਭਦੀ ਨਹੀਂ। ਤਾਂ ਉਹਨਾਂ ਨੇ ਕਿਹਾ ਜਿਨ੍ਹਾਂ ਸਤਿਗੁਰਾਂ ਦੀ ਕ੍ਰਿਪਾ ਹੈ ਉਹਨਾਂ ਦਾ ਤੁਸੀਂ ਨਾਮ ਹੀ ਨਹੀਂ ਲੈਂਦੇ, ਤਾਂ ਲੱਭੇ ਕਿਸ ਤਰ੍ਹਾਂ? ਨੌਵੇਂ ਪਾਤਿਸ਼ਾਹ ਜੀ ਦਾ ਨਾਮ ਲੈ ਕੇ ਅਰਦਾਸੇ ਦਾ ਭੋਗ ਪਾਓ ਫਿਰ ਦੇਖੋ ਲਭਦੀ ਹੈ ਕਿ ਨਹੀਂ। ਧੀਰਮਲ ਨੇ ਓਸੇ ਤਰ੍ਹਾਂ ਕੀਤਾ, ਪਹਿਲੀ ਪਾਤਿਸ਼ਾਹੀ ਤੋਂ ਲੈ ਕੇ ਜਦ ਨੌਮੀ ਪਾਤਿਸ਼ਾਹੀ ਤੱਕ ਅਰਦਾਸਾ ਸੋਧ ਕੇ ਟੋਭੇ ਵਿਚ ਵਾੜੇ ਤਾਂ ਉਸੀ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲੱਭ ਪਈ। ਜੋ ਬੀੜ ੧੩ ਦਿਨ ਬਿਪਾਸਾ ਨਦੀ ਦੇ ਪ੍ਰਵਾਹ ਵਿਚ ਰਹੀ ਹੈ।

"ਨਿਕਸਯੋ ਗ੍ਰੰਥ ਬਿਲੋਕਯੋ ਤਬੈ। ਊਪਰ ਜਲ ਸੋ ਭੀਜਯੋ ਸਬੈ॥
ਸ਼ੁਸ਼ਕ ਬਸਤ੍ਰ ਤਬ ਤਰੇ ਬਿਛਾਏ। ਆਤਪ[1] ਨੀਕੀ ਰੀਤਿ ਲਗਾਏ॥ ੩੯॥
ਖੋਲ ਬਿਲੋਕਯੋ ਸਭਿ ਬਿਸਮਾਏ। ਊਪਰ ਤੇ ਭੀਗਯੋ ਸਭਿ ਥਾਂਏ॥
ਜਹਿੰ ਲਗਿ ਅੱਖਰ ਹੈਂ ਬਿਚ ਲਿਖੇ। ਪਹੁੰਚਯੋ ਨੀਰ[2] ਨ ਤਿਨ ਕੇ ਬਿਖੇ॥ ੪੦॥
ਸਕਲ ਸ਼ੁਸ਼ਕ ਜਯੋਂ ਕੇ ਤਯੋਂ ਅਹੇ। ਦੇਖਤਿ ਰਿਦੇ ਅਚੰਭਾ[3] ਲਹੇ॥
ਜਬਿ ਕੋ ਧਰਯੋ ਦਿਵਸ ਤਬਿ ਗਿਨੇ। ਤ੍ਰੈਦਸ[4] ਬੀਤੇ ਤਿਸ ਨਰ ਭਨੇ॥ ੪੧॥
ਸਤਿਗੁਰ ਦੇ ਕਰਿ ਹਾਥ ਬਚਾਯੋ। ਨੀਰ ਬਰਨ[5] ਪਰ ਛੁਹਨਿ ਨ ਪਾਯੋ॥
ਬਡ ਉਤਸਾਹ ਕਰਤਿ ਲੇ ਚਾਲੇ। ਬਾਦਿਤ ਕੋ ਬਜਵਾਇ ਬਿਸਾਲੇ[6] ॥ ੪੨॥
ਚੌਰ ਢੁਰਤਿ ਚਾਰਹੁ ਦਿਸਿ ਸੋਇ। ਸੰਖ ਬਜਾਇੰ ਸ਼ਬਦ ਬਡ ਹੋਇ॥
ਅੰਜੁਲ ਪੁਸ਼ਪਨਿ ਕੋ ਬਰਖਾਵੈ[7]। ਗੁੰਦਤ ਗਨ ਮਾਲਾ ਲਰਕਾਵੈਂ[8] ॥ ੪੩॥
ਧੂਪ ਧੁਖਾਵਤਿ ਚਲਤਿ ਅਗਾਰੀ । ਭਯੋ ਅਨੰਦ ਸਭਿਨਿ ਮਹਿਂ ਭਾਰੀ॥ ੪੪॥
ਸ੍ਰੀ ਕਰਤਾਰ ਪੁਰੇ ਨਰ ਸਾਰੇ। ਹਿਤ ਆਦਰ ਹੁਇ ਮਿਲੇ ਅਗਾਰੇ॥
ਪੁਰਹਿ ਪ੍ਰਵੇਸ਼ਤਿ ਭਯੋ ਉਛਾਹੂ। ਨਮੋ ਕਰਹਿ ਅਚਰਜ ਮਨ ਮਾਂਹੂ॥
ਸੁਨਿ ਸੁਨਿ ਨਰ ਸਭ ਗ੍ਰੰਥ ਕਹਾਨੀ। ਦਿਨ ਤ੍ਰੈਦਸ ਮਹਿ ਛੁਯੋ ਨ ਪਾਨੀ॥ ੪੫॥"

[ਗੁਰ ਪ੍ਰਤਾਪ ਸੂਰਜ, ਰਾਸਿ, ਅੰਸੂ ੨੬]

੧.ਧੁੱਪ, ੨.ਜਲ, ੩. ਅਸਚਰਜ ੪. ਤੇਰ੍ਹਾਂ। ੫. ਅੱਖਰਾਂ ਤੱਕ। ੬. ਬਹੁਤ ਸਾਰੇ ਵਾਜੇ ਵਜਾਉਂਦੇ ਹੋਏ ਲੈ ਕੇ ਚੱਲੇ। ੭ ਬੁਕ ਭਰ ਕੇ ਫੁੱਲ ਵਰਸਾਉਂਦੇ ਹਨ। ੮. ਬਹੁਤੀਆਂ ਫੁੱਲਾਂ ਦੀ ਮਾਲਾਂ ਗੁੰਦ ਕੇ ਲਟਕਾਉਂਦੇ ਹਨ।

ਇਸ ਵੇਲੇ ਓਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ 'ਧੀਰਮਲ' ਜੀ ਦੇ ਪਾਸ ਹੈ, ਤੁਸੀਂ ਕਰਤਾਪੁਰ ਜਾ ਕੇ ਲੈ ਆਓ।

ਹਜ਼ੂਰ ਦੀ ਆਗਿਆ ਪਾ ਕੇ ਕਈ ਸਿੰਘ ਤੁਰ ਪਏ। ਸ੍ਰੀ ਕਰਤਾਰਪੁਰ ਆ ਕੇ ਯਥਾ ਸ਼ਕਤ ਭੇਟ ਰੱਖ ਕੇ ਦੋ ਹੱਥ ਜੋੜ ਕੇ ਧੀਰਮਲ ਜੀ ਅੱਗੇ ਬੇਨਤੀ ਕੀਤੀ ਕਿ ਆਪ ਜੀ ਦੇ ਪਾਸ ਜੋ ਪਾਵਨ ਬੀੜ ਹੈ, ਉਹ ਸ੍ਰੀ ਦਸਮੇਸ਼ ਪਿਤਾ ਜੀ ਨੇ ਮੰਗ ਭੇਜੀ ਹੈ। ਸੰਗਤਾਂ ਨੂੰ ਦਰਸ਼ਨ ਕਰਵਾ ਕੇ ਫਿਰ ਆਪ ਜੀ ਨੂੰ ਦੇ ਜਾਵਾਂਗੇ।

ਇਹ ਗੱਲ ਸੁਣ ਕੇ ਧੀਰਮਲ ਭੜਕ ਉੱਠਿਆ, ਕ੍ਰੋਧਵਾਨ ਹੋ ਕੇ ਆਖਦਾ ਹੈ,"ਹੋਰ ਕੋਈ ਮੰਗਦਾ ਤਾਂ ਮੈਂ ਦੇਣ ਨੂੰ ਤਿਆਰ ਸੀ ਪਰ ਤੁਸਾਂ ਆਖਿਆ ਹੈ, ਸ੍ਰੀ ਦਸਮੇਸ਼ ਪਿਤਾ ਜੀ ਨੇ ਮੰਗ ਭੇਜੀ ਹੈ, ਇਸ ਲਈ ਮੈਂ ਬਿਲਕੁਲ ਦੇਣ ਨੂੰ ਤਿਆਰ ਨਹੀਂ ਹਾਂ।"

ਜੇ ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਬੈਠੇ ਹਨ, ਆਪਣੇ ਆਪ ਨੂੰ ਗੁਰੂ ਅਖਵਾਂਦੇ ਹਨ, ਆਪਣੇ ਵਿਚ ਤਾਕਤ ਰੱਖਦੇ ਹਨ ਤਾਂ ਬੀੜ ਆਪ ਰਚ ਲੈਣ। ਇਸ ਤਰ੍ਹਾਂ ਦੇ ਕੋਰੇ ਜਵਾਬ ਸੁਣ ਕੇ ਸਿੱਖ ਵਾਪਸ ਹੱਟ ਆਏ, ਆ ਕੇ ਦਸਮੇਸ਼ ਪਿਤਾ ਜੀ ਅੱਗੇ ਸਾਰਾ ਹਾਲ ਦੱਸਿਆ।

ਉਸ ਵੇਲੇ ਬੀੜਾਂ ਤਾਂ ਹੋਰ ਭੀ ਸਨ, ਭਾਈ ਬੰਨੋ ਜੀ ਵਾਲੀ ਬੀੜ ਸੀ ਅਤੇ ਇਕ ਉਦਾਸੀ ਸੰਤ ਨੇ ਭੀ ਆਪਣੇ ਹਸਤ ਕਮਲਾਂ ਨਾਲ ਬੜੇ ਸੋਹਣੇ ਅੱਖਰਾਂ ਵਿਚ ਬੀੜ ਲਿਖੀ ਹੋਈ ਸੀ।*

ਪਰ ਗੁਰੂ ਜੀ ਨੇ ਇਹ ਸੋਚਿਆ ਜੇਕਰ ਅਸਾਂ ਨਵੀਂ ਬੀੜ ਤਯਾਰ ਨਾ ਕੀਤੀ ਤਾਂ ਸਿੱਖਾਂ ਦੇ ਮਨ ਵਿਚ ਸੰਸੇ ਪੈਦਾ ਹੋਣਗੇ ਕਿ ਇਨ੍ਹਾਂ ਗੁਰੂਆਂ ਵਿਚ ਕੋਈ ਤਾਕਤ ਨਹੀਂ। ਸੰਸਿਆਂ ਦੇ ਹੋਣ ਕਰਕੇ ਸਭ ਸਿੱਖ ਨਰਕ ਗਾਮੀ ਹੋਣਗੇ, ਕਿਉਂਕਿ ਇਹ ਨਿਯਮ ਜੋ ਹੋਇਆ 'ਜੋ ਸਿੱਖ ਆਪਣੇ ਗੁਰੂ ਪਰ ਸ਼ੰਕਾ ਕਰੇਗਾ ਉਹ ਨਰਕ ਗਾਮੀ ਹੋਵੇਗਾ।'

ਦੇਖੋ! ਨਾਰਦ ਮੁਨੀ ਨੇ ਆਪਣੇ ਗੁਰੂ ਪਰ ਸੰਸਾ ਕੀਤਾ ਸੀ ਤਾਂ ਭਗਵਾਨ ਨੇ ਉਸ ਨੂੰ ਚੌਰਾਸੀ ਲੱਖ ਜੂਨ ਭੋਗਣ ਦਾ ਸਰਾਪ ਦਿੱਤਾ ਸੀ।

ਗੁਰੂ ਦਾ ਇਹ ਧਰਮ ਨਹੀਂ ਜੋ ਆਪਣਿਆਂ ਸਿੱਖਾਂ ਨੂੰ ਨਰਕਾਂ ਵਿਚ ਪਾਵੇ। ਏਸ ਗੱਲ ਨੂੰ ਮੁੱਖ ਰੱਖ ਕੇ ਗਰੀਬ ਨਿਵਾਜ਼ ਨੇ ਆਪਣੀ ਆਤਮਕ ਸ਼ਕਤੀ ਨਾਲ ਆਪਣੇ ਪਵਿੱਤ੍ਰ ਮੁਖਾਰਬਿੰਦ ਤੋਂ ਸੰਮਤ ੧੭੬੨

---

*ਜਿਸ ਪਰ ਮਹਾਰਾਜ ਜੀ ਦੇ ਦਸਖਤ ਕਰਾਉਣ ਵਾਸਤੇ ਕਈ ਵਾਰ ਗੁਰੂ ਜੀ ਦੇ ਪਾਸ ਆਇਆ ਪਰ ਸਮਾਂ ਨਾ ਮਿਲਿਆ। ਪੁਨਾ-ਉਹ ਸੰਤ ਇਕ ਦਿਨ ਲਿਆ ਕੇ ਉਹ 'ਪਾਵਨ ਬੀੜ' ਗੁਰੂ ਜੀ ਦੇ ਮੁਸਾਹਿਬ 'ਨੰਦਚੰਦ' ਨੂੰ ਦੇ ਗਿਆ ਕਿ ਤੂੰ ਇਸ ਉੱਪਰ ਗੁਰੂ ਜੀ ਦੇ ਦਸਖ਼ਤ ਕਰਾ ਰੱਖੀਂ ਮੈਂ ਤੇਰੇ ਪਾਸੋਂ ਲੈ ਜਾਵਾਂਗਾ।

ਉਹ ਪਾਵਨ ਬੀੜ ਆਪਣੇ ਘਰ ਰੱਖ ਕੇ ਜਦ 'ਨੰਦਚੰਦ' ਨੇ ਪ੍ਰਕਾਸ਼ ਕੀਤੀ ਤਾਂ ਮੋਤੀਆਂ ਵਰਗੇ ਬੜੇ ਸੋਹਣੇ ਸੁਥਰੇ ਸੁਥਰੇ ਅੱਖਰ ਲਿਖੇ ਹੋਏ ਦੇਖ ਕੇ ਮਨ ਭਰਮ ਗਿਆ ਤੇ ਦਿਲ ਵਿਚ ਆਖਦਾ ਹੈ ਇਹ ਬੀੜ ਦੇਣ ਯੋਗ ਨਹੀਂ ਹੈ। ਉਸ ਨੇ ਆਪਣੇ ਕਬਜ਼ੇ ਵਿਚ ਕਰ ਲੀਤੀ। ਜਦ ਉਹ ਉਦਾਸੀ ਸੰਤ ਮੰਗਣ ਵਾਸਤੇ ਆਵੇ ਤਾਂ ਇਹ ਟਾਲ-ਮਟੋਲਾ ਕਰ ਦਿੱਤਾ ਕਰੇ। ਆਖਰਕਾਰ ਸੰਤ ਫੇਰੇ ਪਾ ਕੇ ਥੱਕ ਗਿਆ ਤੇ ਛਿੱਥਾ ਹੋ ਕੇ ਬੋਲਿਆ। ਅੱਗੋਂ ਨੰਦਚੰਦ ਨੇ ਕਿਹਾ, "ਜਾਹ ਚਲਿਆ ਜਾਹ, ਤੂੰ ਮੈਨੂੰ ਕੋਈ ਬੀੜ ਨਹੀਂ ਦੇ ਗਿਆ।" ਦਰਵਾਨਚੀਆਂ ਨੂੰ ਭੀ ਕਹਿ ਦਿੱਤਾ, ਇਸ ਸੰਤ ਨੂੰ ਅੰਦਰ ਮਹਾਰਾਜ ਜੀ ਦੇ ਪਾਸ ਨਹੀਂ ਜਾਣ ਦੇਣਾ। ਪ੍ਰੰਤੂ ਫਕੀਰਾਂ ਦਾ ਰੱਬ ਬੇਲੀ ਹੈ, ਇਕ ਦਿਨ ਦਸਮ ਪਿਤਾ ਜੀ ਸ਼ਿਕਾਰ ਖੇਡਣ ਵਾਸਤੇ

(ਬਾਕੀ ਦੇਖੋ ਫੁਟ ਨੋਟ ਸਫਾ ੫੫)

ਕੱਤਕ ਸੁਦੀ ਪੂਰਨਮਾਸ਼ੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਅਰਥਾਂ ਸਮੇਤ ਅਰੰਭ ਕਰਕੇ ਸੰਮਤ ੧੭੬੩ ਸਾਵਣ ੨੩ ਨੌਂ ਮਹੀਨੇ ਅਤੇ ਅੱਠ ਦਿਨਾਂ ਵਿਚ ਮੁਕੰਮਲ '੧ੴ ਸਤਿਨਾਮੁ' ਤੋਂ ਲੈ ਕੇ 'ਅਠਾਰਹ ਦਸ ਬੀਸ' ਤੱਕ ਭੋਗ ਪਾ ਦਿੱਤਾ।

(ਸਫਾ ੫੪ ਦੇ ਫੁਟ ਨੋਟ ਦੀ ਬਾਕੀ)

ਬਾਹਰ ਨਿਕਲੇ ਤਾਂ ਉਹ ਸੰਤ ਮਿਲ ਪਿਆ। ਸੰਤ ਨੇ ਬੜੀ ਵੈਰਾਗ ਦਸ਼ਾ ਵਿਚ ਹੱਥ ਜੋੜ ਕੇ ਬੇਨਤੀ ਕੀਤੀ-ਗਰੀਬ ਨਿਵਾਜ ਜੀਉ! ਦਾਸ ਨੇ ਬੜੇ ਸੋਹਣੇ ਅੱਖਰਾਂ ਵਿਚ ਪਾਵਨ ਬੀੜ ਲਿਖ ਕੇ ਆਪ ਜੀ ਦੇ ਕਰ-ਕਮਲਾਂ ਦੇ ਦਸਖਤ ਕਰਾਉਣ ਵਾਸਤੇ ਨੰਦਚੰਦ ਨੂੰ ਦਿੱਤੀ ਸੀ, ਉਹ ਹੁਣ ਦੇਂਦਾ ਨਹੀਂ ਸਗੋਂ ਬਿਲਕੁਲ ਮੁਕਰ ਹੀ ਗਿਆ ਹੈ ਕਿ ਮੈਨੂੰ ਤੂੰ ਦੇ ਕੇ ਨਹੀਂ ਗਿਆ। ਆਪ ਕ੍ਰਿਪਾ ਕਰਕੇ ਲੈ ਦਿਓ।

ਗੁਰੂ ਸਾਹਿਬ ਜੀ ਨੇ ਉਸੀ ਵੇਲੇ ਨੰਦਚੰਦ ਨੂੰ ਸੱਦ ਕੇ ਪੁੱਛਿਆ, ਪ੍ਰੰਤੂ ਨਿਮਕ ਹਰਾਮੀ ਨੇ ਗੁਰੂ ਸਾਹਿਬ ਜੀ ਦੇ ਅੱਗੇ ਭੀ ਝੂਠ ਬੋਲ ਦਿੱਤਾ ਕਿ ਇਹ ਸੰਤ ਮੈਨੂੰ ਕੋਈ ਬੀੜ ਨਹੀਂ ਦੇ ਗਿਆ।

ਪਰ ਅੰਤਰਜਾਮੀ ਗੁਰਾਂ ਨੇ ਸਭ ਗੱਲ ਦਾ ਨਿਸਚਾ ਕਰਕੇ ਬਚਨ ਫੁਰਮਾਇਆ, 'ਹੇ ਨੰਦਚੰਦ! ਤੂੰ ਠੀਕ ਨਹੀਂ ਕੀਤਾ ਜੋ ਸਾਡੇ ਸਾਹਮਣੇ ਝੂਠ ਬੋਲਿਆ ਹੈ। ਜਿਸ ਲਾਲਚ ਕਰਕੇ ਤੂੰ ਬੀੜ ਲੁਕਾ ਰਖੀ ਹੈ-ਇਸ ਬੀੜ ਦਾ ਜੋ ਭੀ ਸੰਪੂਰਨ ਭੋਗ ਪਾਏਗਾ ਉਹ ਅੰਨ੍ਹਾ ਹੋ ਜਾਵੇਗਾ।' ਉਹ ਬੀੜ ਅੱਜ ਕਲ੍ਹ ਡਰੋਲੀ ਵਿਚ ਹੈ। ਇਕ ਸਿੱਖ ਨੇ ਅਜ਼ਮਾਇਸ਼ ਵਾਸਤੇ ਭੋਗ ਪਾਇਆ ਸੀ ਸਚਮੁਚ ਉਹ ਅੰਨ੍ਹਾ ਹੋ ਗਿਆ ਸੀ।

ਇਸ ਸਾਖੀ ਦੇ ਦੱਸਣ ਦਾ ਭਾਵ ਇਹ ਹੈ ਕਿ ਉਸ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਹੋਰ ਭੀ ਸਨ।

**ਡਰੋਲੀ:-** ਜ਼ਿਲਾ ਫਿਰੋਜ਼ਪੁਰ ਤਸੀਲ ਥਾਣਾ ਮੋਗਾ ਦਾ ਇਕ ਪਿੰਡ ਹੈ। ਜਿਥੇ ਮਾਈ ਰਾਮੋ ਦਾ ਪਤੀ ਸਾਂਈਦਾਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਸਾਂਢੂ ਰਹਿੰਦਾ ਸੀ। ਰਾਮੋ ਤੇ ਸਾਂਈਦਾਸ ਏਹ ਗੁਰੂ ਸਾਹਿਬਾਂ ਦੇ ਅਨੰਨ ਭਗਤ ਤੇ ਸੇਵਕ ਸਨ, ਇਨ੍ਹਾਂ ਦੇ ਪ੍ਰੇਮ ਵਸ ਹੋ ਕੇ ਛੇਵੇਂ ਗੁਰੂ ਜੀ ਕਈ ਵਾਰ ਡਰੋਲੀ ਆ ਕੇ ਚਿਰ ਕਾਲ ਰਿਹਾ ਕਰਦੇ ਸਨ। ਇਸੇ ਅਸਥਾਨ ਤੋਂ ਚਲਕੇ ਗੁਰੂ ਜੀ ਨੇ ਭਾਈ ਰੂਪੇ ਦਾ ਠੰਢਾ ਜਲ ਛਕਿਆ ਸੀ। ਬਾਬੇ ਗੁਰਦਿਤਾ ਜੀ ਦਾ ਜਨਮ ਇਸੇ ਅਸਥਾਨ ਹੋਇਆ ਹੈ। ਜਨਮ ਅਸਥਾਨ 'ਤੇ ਦਮਦਮਾ ਬਣਿਆ ਹੋਇਆ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਲਗਵਾਇਆ ਹੋਇਆ ਇਥੇ ਇੱਕ ਖੂਹ ਹੈ। ਮਾਤਾ ਦਮੋਦਰੀ ਜੀ ਦਾ ਏਥੇ ਹੀ ਦੇਹਾਂਤ ਹੋਇਆ ਹੈ। ਦੇਹੁਰਾ ਬਣਿਆ ਹੋਇਆ ਹੈ। ਪਿੰਡ ਤੋਂ ਬਾਹਰ ਜਿਥੇ ਗੁਰੂ ਸਾਹਿਬ ਜੀ ਦੀਵਾਨ ਲਗਾਇਆ ਕਰਦੇ ਸਨ ਓਥੇ ਸੁੰਦਰ ਦਰਬਾਰ ਹੈ। ਇਸਨੂੰ ੧੮੦ ਘੁਮਾਉਂ ਜ਼ਮੀਨ ਮਹਾਰਾਜਾ ਰਣਜੀਤ ਸਿੰਘ ਦੀ ਦਿੱਤੀ ਹੋਈ ਹੈ।

**ਨੰਦਚੰਦ** - ਡਰੋਲੀ ਨਿਵਾਸੀ ਉਮਰਸ਼ਾਹ ਦਾ ਪੋਤਰਾ ਜੋ ਡਰੋਲੀ ਦੇ ਇਲਾਕੇ ਦਾ ਮਸੰਦ ਸੀ। ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਇਸ ਨੂੰ ਆਪਣਾ ਦੀਵਾਨ ਅਤੇ ਸੈਨਾਨੀ ਥਾਪਿਆ ਹੋਇਆ ਸੀ, ਇਸ ਨੇ ਭੰਗਾਣੀ ਦੇ ਯੁੱਧ ਵਿਚ ਬੜੀ ਸੂਰਬੀਰਤਾ ਵਿਖਾਈ ਹੈ।

**ਯਥਾ—ਤਹਾਂ ਨੰਦ ਚੰਦੰ ਕੀਯੋ ਕੋਪੁ ਭਾਰੋ। ਲਗਾਈ ਬਰੱਛੀ ਕ੍ਰਿਪਾਣੰ ਸੰਭਾਰੋ।**
**ਤੁਟੀ ਤੇਗ ਤ੍ਰਿੱਖੀ ਕਢੇ ਜੱਮਦੱਢੰ। ਹਠੀ ਰਾਖੀਯੰ ਲੱਜ ਬੰਸੰ ਸਨੱਢੰ॥ ੮॥**

[ਦਸਮ ਗ੍ਰੰਥ ਪੰਨਾ ੬੦]

ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਨਾ ਦੇਣ ਕਰਕੇ ਅਤੇ ਗੁਰੂ ਜੀ ਅੱਗੇ ਝੂਠ ਬੋਲਣ ਕਰਕੇ ਜਿਸ ਵੇਲੇ ਨੰਦਚੰਦ ਡਰਦਾ ਮਾਰਿਆ ਅਨੰਦਪੁਰੋਂ ਚੋਰੀ ਨੱਠ ਕੇ ਧੀਰਮਲ ਪਾਸ ਕਰਤਾਰ ਪੁਰ ਚਲਾ ਗਿਆ, ਤਾਂ ਉਸਨੇ ਦਸਮੇਸ਼ ਗੁਰੂ ਜੀ ਦਾ ਜਾਸੂਸ ਸਮਝਕੇ ਮਰਵਾ ਦਿੱਤਾ।

ਨੰਦ ਚੰਦ ਦਾ ਸਸਕਾਰ ਕਾਲੇ ਸੰਙਾ ਹੋਇਆ ਹੈ ਤੇ ਬੀੜ ਡਰੋਲੀ ਵਿਚ ਹੈ।

'ਨੌ ਮਹੀਨੇ ਤੇ ਨੌ ਦਿਨੈ ਤਲਵੰਡੀ ਰਖੈ ਮੁਕਾਮ।
ਡੇਰਾ ਤੇਰਾ ਰੁਖ ਦਖਣ ਛਡ ਤੁਰਕਨ ਬਡ ਥਾਨ॥ ੮॥

[ਪ੍ਰਾਚੀਨ ਪੰਥ ਪ੍ਰਕਾਸ਼, ਕ੍ਰਿਤ ਭੰਗੂ ਰਤਨ ਸਿੰਘ, ਪੰਨਾ ੭੩]

ਉਸ ਵੇਲੇ ਸ੍ਰੀ ਕਲਗੀਧਰ ਪਿਤਾ ਜੀ ਦੇ ਮੁਖਾਰਬਿੰਦ ਤੋਂ ਜਿਉਂ ਜਿਉਂ ਸ਼ਰਧਾਲੂ ਸਿੱਖ ਰੱਬੀ ਬਾਣੀ ਦਾ ਪਾਠ ਅਰਥਾਂ ਸਮੇਤ ਸੁਣਦੇ ਸਨ ਤਿਉਂ ਤਿਉਂ ਵਿਦੇਹ ਮੁਕਤ ਹੁੰਦੇ ਜਾਂਦੇ ਸਨ। ਫਿਰ ਹਜ਼ੂਰ ਨੇ ਵਿਚਾਰਿਆ ਜੇ ਸਾਰੇ ਵਿਦੇਹ ਮੁਕਤ ਹੋ ਗਏ ਤਾਂ ਇਹ ਸੰਪ੍ਰਦਾਈ ਟਕਸਾਲ ਦਾ ਚਸ਼ਮਾ ਬੰਦ ਹੋ ਜਾਏਗਾ। ਸਾਡੀ ਵਿਚਾਰ ਇਹ ਹੈ ਕਿ ਇਹ ਚਸ਼ਮਾ ਖੁੱਲ੍ਹਾ ਰਹੇ। ਉਸ ਵੇਲੇ ਫਿਰ ਗੁਰੂ ਜੀ ਨੇ ਵਿਦੇਹ ਮੁਕਤੀ ਬੰਦ ਕਰਕੇ ਜੀਵਨ ਮੁਕਤੀ ਦੇਣੀ ਸ਼ੁਰੂ ਕਰ ਦਿੱਤੀ ਅਤੇ ਬਾਬਾ ਦੀਪ ਸਿੰਘ ਜੀ ਤੇ ਭਾਈ ਮਨੀ ਸਿੰਘ ਸਾਹਿਬ ਜੀ ਦੇ ਅੰਦਰ ਗੁਰਬਾਣੀ ਦਾ ਸੋਹਣਾ ਚਾਨਣ ਹੋਇਆ।

ਇਨ੍ਹਾਂ ਹੀ ਦਿਨਾਂ ਵਿਚ ਗੁਰੂ ਸਾਹਿਬ ਜੀ ਕਥਾ ਵਾਲੇ ਅਸਥਾਨ ਤੋਂ ਉੱਠ ਕੇ ਪੂਰਬ ਵੱਲ ਨੂੰ ਜਾ ਕੇ ਇਕ 'ਲਿਖਣਸਰ' ਅਸਥਾਨ ਹੈ, ਓਥੇ ਬੈਠ ਕੇ ਕਲਮਾਂ ਘੜਦੇ ਹੋਏ ਇਹ ਬਚਨ ਫੁਰਮਾਇਆ ਕਰਦੇ ਸਨ-'ਸਾਡੇ ਸਿੱਖਾਂ ਨੂੰ ਕਾਂਸ਼ੀ ਜਾ ਕੇ ਪੜ੍ਹਨ ਦੀ ਕੋਈ ਲੋੜ ਨਹੀਂ ਏਹੀ ਅਸਥਾਨ ਸਾਡੇ ਸਿੱਖਾਂ ਲਈ ਕਾਂਸ਼ੀ ਹੈ।'

ਯਥਾ—"ਇਹ ਹੈ ਪ੍ਰਗਟ ਹਮਾਰੀ ਕਾਸ਼ੀ। ਪੜ੍ਹ ਹੈਂ ਇਹਾਂ ਢੋਰ ਮਤਿ ਰਾਸੀ।
ਲੇਖਕ ਗੁਣੀ ਕਵਿੰਦ ਗਿਆਨੀ। ਬੁਧਿ ਸਿੰਧੁ ਹ੍ਵੈ ਹੈ ਇਤ ਆਨੀ।"

ਦੋਹਿਰਾ—ਤਿਨ ਕੇ ਕਾਰਨ ਕਲਮ ਘੜ੍ਹ, ਦੇਤ ਪ੍ਰਗਟ ਹਮ ਡਾਰ।
ਸਿੱਖ ਸਖਾ ਇਤ ਪੜ੍ਹੈਂਗੇ, ਹਮਰੇ ਕਈ ਹਜ਼ਾਰ।

ਤਥਾ—'ਸਤਿਗੁਰ ਬੈਠ ਸੁ ਦਮਦਮੇ, ਲਿੱਖਨ ਘੜ ਸੁਟ ਦੇਂ।
ਹਮਰੀ ਕਾਸ਼ੀ ਯਹ ਭਈ, ਆਇ ਮੂਰਖ ਈਹਾ ਪੜ੍ਹੇਂ।'

[ਪ੍ਰਾਚੀਨ ਪੰਥ ਪ੍ਰਕਾਸ਼,ਕ੍ਰਿਤ ਭੰਗੂ ਰਤਨ ਸਿੰਘ ਸ਼ਹੀਦ ਪੰਨਾ ੭੨]

ਇਸ ਤਰ੍ਹਾਂ ਦੇ ਵਰ ਦੇ ਕੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਦਾ ਭੋਗ ਪਾ ਕੇ ਚਾਲੇ ਪਾ ਦਿੱਤੇ। ਰਸਤੇ ਵਿਖੇ ਸਿੱਖ ਸੰਗਤਾਂ ਨੂੰ 'ਸਤਿਨਾਮ ਵਾਹਿਗੁਰੂ' ਦਾ ਉਪਦੇਸ਼ ਦੇਂਦੇ ਹੋਏ ੧੭੬੪ ਬਿਕ੍ਰਮੀ ਵਿਚ ਸ੍ਰੀ ਹਜ਼ੂਰ ਸਾਹਿਬ ਪਹੁੰਚੇ । ਉਸ ਵੇਲੇ ੨੨੦੦ ਸਿੰਘ ਨਾਲ ਸਨ। ੧੪ ਮਹੀਨੇ ਸ੍ਰੀ ਹਜ਼ੂਰ ਸਾਹਿਬ ਰਹੇ ਹਨ, ਓਥੇ ਹੀ +ਦਸਮ ਗ੍ਰੰਥ ਦੀ ਬੀੜ ਬੱਧੀ ਹੈ ਅਤੇ ਦਸਮ ਗ੍ਰੰਥ ਦੇ ਅਰਥ ਸੁਣਾਏ ਹਨ। ਇਕ ਜਾਪੁ ਸਾਹਿਬ ਦੇ ਅਰਥ ਅਨੰਦਪੁਰ ਸਾਹਿਬ ਸੁਣਾਏ ਹਨ।

---

+ਦਸਮ ਗ੍ਰੰਥ ਦੀਆਂ ਬੀੜਾਂ ਦੇ ਭੀ ਚਾਰ ਭੇਦ ਹਨ ਜੋ ਪੰਥ ਪ੍ਰਕਾਸ਼ ਵਿਚ ਲਿਖੇ ਹੋਏ ਹਨ।

੧. ਇਕ ਬੀੜ ਭਾਈ ਮਨੀ ਸਿੰਘ ਜੀ ਨੇ ਬੜੀ ਇਕੱਤਰ ਕਰਕੇ ਸੰਮਤ ੧੭੭੮ ਵਿਚ ਤਿਆਰ ਕੀਤੀ ਹੈ ਜਿਸ ਦਾ ਭੋਗ ਹਕਾਇਤਾਂ 'ਤੇ ਪੈਂਦਾ ਹੈ।

"ਇਕ ਦਿਨ ਆਗਿਆ ਪੰਥ ਕੀ ਮਨੀ ਸਿੰਘ ਜੀ ਪਾਇ॥
ਬਾਣੀ ਦਸਮੇ ਗੁਰੂ ਕੀ ਸੰਗ੍ਰਹ ਕਰ ਧਰ ਭਾਇ॥ ੨੦॥"

ਚੌਪਈ—"ਏਕ ਜਿਲਦ ਮੈ ਦੀਨੀ ਕਰ ਹੈ। ਤਿਸ ਕਾ ਭੋਗ ਹਕਾਇਤ ਪਰ ਹੈ।'

੨. ਦੂਜੀ ਬੀੜ ਬਾਬਾ ਦੀਪ ਸਿੰਘ ਜੀ ਸ਼ਹੀਦ ਨੇ ਦਮਦਮੇ ਸਾਹਿਬ ਗੁਰੂ ਕੀ ਕਾਂਸ਼ੀ ਬੈਠ ਕੇ ਸੰਮਤ ੧੮੦੪ ਵਿਚ ਤਿਆਰ ਕੀਤੀ ਹੈ। ਜਿਸ ਦਾ ਭੋਗ ਸਵੈਟਕਾਂ ਪਰ ਪੈਂਦਾ ਹੈ, ਇਸ ਗੱਲ ਨੂੰ ਸਿਆਣੇ ਲੋਕ ਸਮਝਦੇ ਹਨ।

(ਬਾਕੀ ਦੇਖੋ ਫੁਟ ਨੋਟ ਸਫਾ ੫੭ ਤੇ)

੧੭੬੫ ਬਿਕ੍ਰਮੀ ਵਿਚ ਜੋਤੀ ਜੋਤ ਸਮਾਉਣ ਲੱਗਿਆਂ ਦਸਮੇਸ਼ ਪਿਤਾ ਜੀ ਨੇ ਬਾਬੇ ਦੀਪ ਸਿੰਘ ਜੀ ਨੂੰ ਸੰਪ੍ਰਦਾਈ ਅਰਥਾਂ ਦੀ ਟਕਸਾਲ ਚਲਾਉਣ ਵਾਸਤੇ ਗੁਰੂ ਕੀ ਕਾਂਸ਼ੀ ਦਮਦਮੇ ਭੇਜਿਆ ਅਰ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਅੰਮ੍ਰਿਤਸਰ ਭੇਜਿਆ। ਇਹ ਅੰਮ੍ਰਿਤਸਰ ਸਾਹਿਬ ਵਾਲੀ ਸੰਪ੍ਰਦਾ ਟਕਸਾਲ ਦਸਮੇਸ਼ ਪਿਤਾ ਜੀ ਦੇ ਹੁਕਮ ਨਾਲ ਭਾਈ ਮਨੀ ਸਿੰਘ ਜੀ ਤੋਂ ਚਲੀ ਆ ਰਹੀ ਹੈ।

---

(ਸਫ਼ਾ ੫੬ ਦੇ ਫੁਟ ਨੋਟ ਦੀ ਬਾਕੀ)

ਯਥਾ—'ਦੂਸਰ ਬੀੜ ਦਮਦਮੇ ਭਈ। ਦੀਪ ਸਿੰਘ ਸ਼ਾਹੀਦ ਰਚਈ।
ਸੰਮਤ ਅਠਾਰਾਂ ਸੈ ਚਾਰ। ਮਧ ਕਰਜੈ ਉਨ ਯਹਿ ਉਪਕਾਰ।
ਭੋਗ ਸਫੁਟਕ ਕਬਿੱਤਨ ਪਰ ਹੈ। ਇਹੋ ਪਛਾਨ ਸਿਆਨੇ ਰਰ ਹੈ।'

੩. ਤੀਜੀ ਬੀੜ ਭਾਈ ਸੁਖਾ ਸਿੰਘ ਜੀ ਗ੍ਰੰਥੀ ਨੇ ਪਟਨੇ ਸਾਹਿਬ ਵਿਖੇ ਸੰਮਤ ੧੮੩੨ ਵਿਚ ਤਿਆਰ ਕੀਤੀ ਹੈ, ਜਿਸ ਦਾ ਭੋਗ ਛੱਕਿਆਂ ਪਰ ਪੈਂਦਾ ਹੈ।

ਯਥਾ—ਸੁਖਾ ਸਿੰਘ ਗ੍ਰੰਥੀ ਔਰ। ਰਚੀ ਬੀੜ ਪਟਨੇ ਮੈ ਗੌਰ।
ਅਠਾਰਾਂ ਸੈ ਬੱਤੀ ਮਾਂਹਿ। ਰਖਿਓ ਸੁਖਮਨਾ ਛੱਕੇ ਵਾਹਿ।
+'ਅੰਕਪਰਲੀ' ਲੌ ਅਨਿਕ ਪ੍ਰਸੰਗ। ਰਾਖੇ ਉਨ ਆਪਨੈ ਢੰਗ।
ਭੋਗ ਛਕਯੋਂ ਪਰ ਪਾਯੋ ਤਾਂਹਿ। ਤੀਨ ਬੀੜ ਹੋਈ ਬਿਧਿ ਯਾਹਿ।'

੪. ਚੋਥੀ ਬੀੜ ਭਾਈ ਚੜ੍ਹਤ ਸਿੰਘ ਨੇ ਤਿਆਰ ਕੀਤੀ ਹੈ ਪਰ ਉਸ ਬੀੜ ਵਿਚ ਉਸ ਨੇ ਪੰਜ ਪੱਤਰੇ ਹੋਰ ਵਧਾ ਦਿੱਤੇ। ਉਹ ਦਸਮ ਗ੍ਰੰਥ ਅਗੋਂ ਬਾਬੇ ਹਾਕਮ ਸਿੰਘ ਨੇ ਲੈ ਲਿਆ ਜੋ ਪਟਿਆਲੇ ਮੋਤੀ ਬਾਗ ਗੁਰਦੁਆਰੇ ਵਿਚ ਹੈ।

ਯਥਾ—'ਪੁਨ ਚੜ੍ਹਤ ਸਿੰਘ ਤਾਕੇ ਪੂਤ। ਔਖਰ ਦਸਮ ਗੁਰੂ ਸਮ ਸੂਤ।
ਕਰਕੈ ਪਾਂਚ ਪੱਤਰੇ ਔਰ। ਗੁਰ ਤਰਫੋਂ ਲਿਖ ਪਏ ਗੌਰ।
ਔਰ ਗ੍ਰੰਥ ਇਕ ਵੈਸਾ ਕੀਉ। ਸੋ ਬਾਵੇ ਹਾਕਮ ਸਿੰਘ ਲੀਓ।
ਸੋ ਗੁਰਦੁਆਰੇ ਮੋਤੀ ਬਾਗ। ਹੈ ਅਬ ਹਮਨੇ ਪਿਖਯੋ ਬਿਲਾਗ।'

[ਪੰਥ ਪ੍ਰਕਾਸ਼ ਕ੍ਰਿਤ ਗਿ: ਗਿਆਨ ਸਿੰਘ]

[ਚੋਥੀ ਐਡੀਸ਼ਨ ਧਿਆਇ ੩੬ ਪੰਨਾ ੩੦੬]

---

+ 'ਅੰਕ ਪਰਲੀ' ਬਾਣੀ ਦਾ ਨਾਮ ਹੈ, ਅੰਕ ਪਲੀ ਤੋਂ ਲੈ ਕੇ ਅਨੇਕਾਂ ਪ੍ਰਸੰਗ ਰੱਖੇ ਹਨ।

# ਸੰਪ੍ਰਦਾਈ ਗਿਆਨੀਆਂ ਦੀ ਪ੍ਰਣਾਲੀ




*ਏਸੇ ਸੰਪ੍ਰਦਾਈ ਅਰਥਾਂ ਦੇ ਕਰਨ ਦੀ ਸੇਵਾ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ ਨੇ ੧੯੫੧ ਬਿਕ੍ਰਮੀ ਤੋਂ ਲੈ ਕੇ ੨੦੧੧ ਤਕ ਪੂਰੇ ੬੦ ਸਾਲ ਕੀਤੀ ਹੈ।

ੴ ਸਤਿਗੁਰ ਪ੍ਰਸਾਦਿ ॥

# ਦੂਸਰੀ ਉਥਾਨਕਾ

ਸ੍ਰੀ ਦਸਮੇਸ਼ ਪਿਤਾ ਕਲਗੀਧਰ ਜੀ ਪਾਸ ਸਰਬ ਸੰਗਤ ਨੇ ਹੱਥ ਜੋੜਕੇ ਬੇਨਤੀ ਕੀਤੀ-

ਸ੍ਰੀ ਗੁਰੂ ਨਾਨਕ ਦੇਵ ਜੀ ਕਿਹੜੇ ਅਵਤਾਰ ਹਨ? ਕਿਉਂਕਿ ਅਵਤਾਰ ਕਈ ਪ੍ਰਕਾਰ ਮੰਨੇ ਹਨ। ਜਿਵੇਂ ਕਿ

[੧] ਅੰਸ਼ਾ ਅਵਤਾਰ। [੨] ਅਵੇਸ਼ਾ ਅਵਤਾਰ।

[੩] ਨਿੱਤ ਅਵਤਾਰ। [੪] ਨਮਿੱਤਕ ਅਵਤਾਰ।

[੫] ਪੂਰਨ ਅਵਤਾਰ। [੬] ਪੂਰਨ ਤਮ ਅਵਤਾਰ।

ਏਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ-

[੧] ਅੰਸ਼ਾ ਅਵਤਾਰ ਰਾਜੇ ਆਦਿਕ ਹਨ ਜਿਵੇਂ ਈਸ਼੍ਵਰ ਹੁਕਮ ਕਰਦਾ ਹੈ ਤਿਵੇਂ ਉਸ ਦੀ ਅੰਸ਼ ਹੋਣ ਕਰਕੇ ਰਾਜੇ ਸਭ ਪਰਜਾ ਪਰ ਹੁਕਮ ਕਰਦੇ ਹਨ, ਰਾਜਿਆਂ ਨੂੰ ਈਸ਼੍ਵਰ ਅੰਸ਼ ਮੰਨਿਆਂ ਹੈ। ਯਥਾ ਪ੍ਰਿਥੁ ਆਦਿਕ ਰਾਜੇ ਹੋਏ ਹਨ। ਅਥਵਾ-ਅੰਸ਼ਾ ਅਵਤਾਰ ਉਸ ਨੂੰ ਭੀ ਆਖਦੇ ਹਨ ਜਿਨ੍ਹਾਂ ਵਿਖੇ ਈਸ਼੍ਵਰ ਦੀਆਂ ਦੋ ਚਾਰ ਕਲਾ ਹੋਣ। ਯਥਾ ਪਰਸਰਾਮ ਆਦਿਕ। ਪਰਸਰਾਮ ਵਿਖੇ ਈਸ਼ਰ੍ਹ ਦੀਆਂ ਦੋ ਕਲਾ ਸਨ, ਇਸ ਕਰਕੇ ਉਸ ਨੂੰ ਅੰਸ਼ਾ ਅਵਤਾਰ ਮੰਨਿਆਂ ਹੈ।

[੨] ਅਵੇਸ਼ਾ ਅਵਤਾਰ ਉਸ ਨੂੰ ਕਹਿੰਦੇ ਹਨ ਜਿਹੜਾ ਕਿਸੀ ਵਿਖੇ ਪ੍ਰਵੇਸ਼ ਹੋ ਕੇ ਈਸ਼੍ਵਰ ਨੇ ਦਰਸ਼ਨ ਦੇਣਾ ਹੈ। ਜਿਵੇਂ ਨਾਮਦੇਵ ਨੂੰ ਕਲੰਦਰ ਵਿਖੇ ਪ੍ਰਵੇਸ਼ ਹੋ ਕੇ ਦਰਸ਼ਨ ਦਿੱਤਾ ਸੀ ਤੇ ਨਾਮਦੇਵ ਨੇ ਕਿਹਾ ਸੀ-

*"ਆਉ ਕਲੰਦਰ ਕੇਸਵਾ॥ ਕਰਿ ਅਬਦਾਲੀ ਭੇਸਵਾ॥"*
*ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ॥*

[ਪੰਨਾ ੧੧੬੭]

[੩] ਨਿੱਤ ਅਵਤਾਰ ਸੰਤਾਂ ਨੂੰ ਕਿਹਾ ਹੈ।

*"ਸਾਧ ਰੂਪ ਅਪਨਾ ਤਨੁ ਧਾਰਿਆ॥ ਮਹਾ ਅਗਨਿ ਤੇ ਆਪਿ ਉਬਾਰਿਆ।"*

[ਮਾਰੂ ਮਹਲਾ ੫, ਪੰਨਾ ੧੦੦੫]

[੪] ਨਮਿੱਤਕ ਅਵਤਾਰ ਨਰਸਿੰਘ ਤੇ ਬਾਵਨ ਆਦਿਕ ਹਨ। ਜਿਹੜਾ ਖਾਸ ਕਰਕੇ ਪ੍ਰਹਿਲਾਦ ਭਗਤ ਦੀ ਰੱਖਿਆ ਵਾਸਤੇ ਨਰਸਿੰਘ ਅਵਤਾਰ ਹੋਇਆ ਹੈ ਉਸ ਨੇ ਕੇਵਲ ਪ੍ਰਹਿਲਾਦ ਭਗਤ ਦੀ ਹੀ ਰੱਖਿਆ ਕੀਤੀ ਹੈ ਹੋਰ ਕਿਸੇ ਦੀ ਰਖਿਆ ਨਹੀਂ ਕੀਤੀ, ਅਤੇ ਬਾਵਨ ਅਵਤਾਰ ਕੇਵਲ ਬਲ ਰਾਜਾ ਦੇ ਛਲਣ ਵਾਸਤੇ ਹੋਇਆ ਹੈ।

[੫] ਸੋਲ੍ਹਾਂ ਕਲਾ ਪੂਰਨ ਅਵਤਾਰ ਸ੍ਰੀ ਕ੍ਰਿਸ਼ਨ ਆਦਿਕਾਂ ਨੂੰ ਮੰਨਿਆਂ ਹੈ।

[੬] ਤਮ=ਵਿਸ਼ੇਸ਼ ਕਰਕੇ ਸੰਪੂਰਨ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਜੀ ਹਨ। ਜਿਸ ਗੁਰੂ ਨਾਨਕ ਦੇਵ ਜੀ ਜੈਸਾ ਹੋਰ ਕੋਈ ਨਹੀਂ ਹੈ।

*"ਗੁਰ ਜੈਸਾ ਨਾਹੀ ਕੋ ਦੇਵ॥"* [ਪੰਨਾ ੧੧੪੨]

*"ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥ ੪॥ ੧੦॥"* [੭੫੦]

ਇਨ੍ਹਾਂ ਨੂੰ ਵਿਸ਼ੇਸ਼ ਅਵਤਾਰ ਇਸ ਕਰਕੇ ਮੰਨਿਆ ਹੈ ਕਿ ਗੁਰੂ ਨਾਨਕ ਦੇਵ ਜੀ ਕਿਸੀ ਪਾਸੋਂ ਭੀ ਨਹੀਂ ਪੜ੍ਹੇ। ਜੇਕਰ ਪਿਤਾ ਕਾਲੂ ਜੀ ਨੇ ਪਹਿਲੇ ਪਾਂਧੇ ਤੇ ਫੇਰ ਮੁੱਲਾਂ ਪਾਸ ਬੈਠਾਇਆ ਹੈ ਤਾਂ ਸਗੋਂ ਉਹਨਾਂ ਨੂੰ ਪੜ੍ਹਾ ਕੇ ਆਏ ਹਨ।

ਤੇ ਸ੍ਰੀ ਰਾਮਚੰਦ੍ਰ ਜੀ ਨੇ ਆਪਣੇ ਗੁਰੂ ਵਸ਼ਿਸ਼ਟ ਜੀ ਪਾਸੋਂ ੬੪ ਦਿਨ ਬ੍ਰਹਮ ਵਿੱਦਿਆ ਪੜ੍ਹੀ ਹੈ ਤੇ ਵਿਸ਼ਵਾ ਮਿੱਤਰ ਜੀ ਪਾਸੋਂ ੮ ਦਿਨਾਂ ਵਿਚ ਸ਼ਸ਼ਤ੍ਰ ਵਿਦਜਾ ਸਿੱਖੀ ਹੈ।

ਸ੍ਰੀ ਕ੍ਰਿਸ਼ਨ ਜੀ ਨੇ ਦੁਰਬਾਸ਼ਾ ਰਿਖੀ ਜੀ ਪਾਸੋਂ ੮ ਦਿਨ ਬ੍ਰਹਮ ਵਿਦਜਾ ਪੜ੍ਹੀ ਹੈ ਅਤੇ ਸੰਦੀਪਨ ਗੁਰੂ ਪਾਸੋਂ ਸ਼ਸਤ੍ਰ ਵਿਦਜਾ ੬੪ ਦਿਨਾਂ ਵਿਚ ਸਿੱਖੀ ਹੈ।

ਫੇਰ-ਸ੍ਰੀ ਰਾਮਚੰਦ੍ਰ ਜੀ ਦੀ ਉਮਰ ਦਸ ਹਜ਼ਾਰ ਬਰਸ ਦੀ ਸੀ ਤੇ ਭਗਵਾਨ ਕ੍ਰਿਸ਼ਨ ਜੀ ਦੀ ਉਮਰ ਇਕ ਹਜ਼ਾਰ ਬਰਸ ਦੀ ਸੀ, ਪਰ ਇਤਨੀ ਉਮਰ ਦੇ ਹੁੰਦਿਆਂ ਭੀ ਉਨ੍ਹਾਂ ਅਵਤਾਰਾਂ ਨੇ ਇਤਨੇ ਕੰਮ ਨਹੀਂ ਕੀਤੇ ਜਿਤਨੇ ਕੁ ਕੰਮ ੭੦ ਕੁ ਸਾਲਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੀਤੇ ਹਨ। ਇਸ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਵੇਦ ਪ੍ਰਮਾਣ ਤੇ ਲੌਕਿਕ ਪ੍ਰਮਾਣ ਕਰਕੇ ਵਿਸ਼ੇਸ਼ ਪੂਰਨ ਅਵਤਾਰ ਹਨ।

**ਗੁਰੂਰ ਬ੍ਰਹਮਾ ਗੁਰੂਰ ਬਿਸ਼ਨੂੰਃ ਗੁਰੂਰੁ ਦੇਵ ਮਹੇਸ਼੍ਵਰਃ।**
**ਗੁਰੂਰੁ ਸਾਖਜਾਤ ਪਾਰਬ੍ਰਹਮ ਦਰਸੀਃ ਤਸਮਈ ਸ੍ਰੀ ਗੁਰੂ ਏ ਨਮਹ॥ ੧॥**

[ਗੁਰੂ ਗੀਤਾ]

ਲੌਕਿਕ ਪ੍ਰਮਾਣ ਵਿਚ ਭੀ ਇਹ ਗੱਲ ਪ੍ਰਸਿੱਧ ਹੈ ਕਿ ਗੁਰੂ ਨਾਨਕ ਦੇਵ ਜੀ ਪੂਰਨ ਪਾਰਬ੍ਰਹਮ ਰੂਪ ਹਨ। ਜਿਵੇਂ-ਬਿਆਸ ਜੀ ਨੇ ਭਵਿਸ਼ਤ ਪੁਰਾਣ ਵਿਖੇ ਅਠਾਈਵੇਂ ਧਿਆ ਦੇ ੩੩ ਵੇਂ ਸਲੋਕ ਤੋਂ ੪੪ ਵੇਂ ਸਲੋਕ ਤਕ ੧੨ ਸਲੋਕ ਮਹਾਰਾਜ ਜੀ ਦੇ ਅਵਤਾਰ ਦੀ ਪੂਰਨਤਾ ਵਿਚ ਦੱਸੇ ਹਨ:-

**ਯਥਾ — "ਏਵੰ ਵੈ ਧਰਮ ਪਰਾਚੁਰਯੰ ਭਵਿਸ਼ਜਤਿ ਯਦਾ ਕਲੌਂ॥ ੩੩॥**
**ਤਦਾ ਵੈ ਲੋਕ ਰਖਜਾਰਥੰ ਮਲੇਛਾਨਾਂ ਨਾਸ ਹੇਤਬੇ॥**
**ਪਸਿਚਮੇਤ੍ਰ ਸੁਭੇ ਦੇਸ਼ੇ ਬੇਦੀ ਵੰਸੇ ਚ ਨਾਨਕੋ॥ ੩੪॥"***

[ਭਵਿਸ਼ਤ ਪੁਰਾਣ ਅਧਿਃ ੨੮]

---

*ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਇਸ ਵਾਰਤਾ ਨੂੰ ਇਉਂ ਵਰਨਣ ਕਰਦੇ ਹਨ-ਔਰ ਭਵਿਖਤ ਪੁਰਾਣ ਮੈ ਪੂਰਨ ਅਵਤਾਰ ਸ੍ਰੀ ਗੁਰੂ ਨਾਨਕ ਜੀ ਕਾ ਹੋਣਾ ਲਿਖਿਆ ਹੈ। ਅਠਾਈਸਮੇਂ

(ਬਾਕੀ ਦੇਖੋ ਫੁਟ ਨੋਟ ਸਫਾ ੬੧ ਤੇ)

ਭਾਈ ਗੁਰਦਾਸ ਜੀ ਨੇ ਭੀ ਲਿਖਿਆ ਹੈ—

---

(ਸਫਾ ੬੦ ਦੇ ਫੁਟ ਨੋਟ ਦੀ ਬਾਕੀ)

ਅਧਯਾਇ ਮੈ ਤੇਤੀਸਵੇਂ ਸ਼ਲੋਕ ਸੇ ਲੇ ਕਰ ਚੌਤਾਲੀਸਵੇਂ ਸਲੋਕ ਤਕ ਬਾਰਾਂ ਸ਼ਲੋਕੋਂ ਮੇਂ ਸ੍ਵਾਮਿ ਕਾਰਤਕ ਜੀ ਕੇ ਪ੍ਰਸ਼ਨ ਕਰਨੇ ਪਰ ਜੋ ਬ੍ਰਹਮਾ ਜੀ ਨੇ ਉਤਰ ਦੀਆ ਹੈ ਵੋਹ ਸ਼ਲੋਕ ਯਹਿ ਹੈਂ-

ਏਵੰ ਵੈ ਧਰਮਜ ਪ੍ਰਾਚੁਰਯੰ ਭਵਿਸ਼ਜਤਿ ਯਦਾ ਕਲੌਂ॥ ੩੩॥
ਤਦਾ ਵੈ ਲੋਕ ਰਖਯਾਰਥੰ ਮਲੇਛਾਨਾ ਨਾਸ਼ ਹੇਤਵੇ॥
ਪਸਿਚਮੇ ਤੁ ਸ਼ੁਭੇ ਦੇਸ਼ੇ ਵੇਦੀ ਵੰਸ਼ੇ ਚ ਨਾਨਕੌਂ॥ ੩੪॥
ਨਾਮਨਾ ਭੁਵਿ ਰਾਜ ਰਿਖੀ ਬ੍ਰਹਮ ਗਜਾਨੈਕ ਮਾਨਸ:॥
ਭਵਿਸ਼ਜਤਿ ਕਲੌਂ ਸਕੰਦ ਤਤ੍ਰ ਬਿੱਤਜ ਕਲਿਯਾ ਹਰੇ॥ ੩੫॥
ਸੇ ਸ੍ਰੀ ਮਨ ਰਾਜ ਸਾਰਦੂਲਾਨੁਪਦਿੱਸ਼ਜਤਿ ਪੁਨਾ॥
ਮਲੇਛਾਨ ਹਨਿਸ਼ਯੰਤਿ ਸਕੰਦ ਧਰਮ ਤੱਤੋਪਦੇਸ਼ ਕ੍ਰਿਤ॥ ੩੬॥
ਤੇਨੋਪਦਿਸਟੰ ਮਾਰਗ ਵੈ ਯੇ ਗ੍ਰਹੀਸਜੰਤਿ ਭੂਮਿ ਪਾ:॥
ਤੇ ਵੈ ਰਾਜ ਕਰਿਸ਼ਯੰਤਿ ਤਸਜਾ ਸਿਖਜਾਨੁਸਾਰਿਤਾ॥ ੩੭॥
ਧਰਮੇਣ ਰਾਜਜ ਬ੍ਰਿਧਿਸਚ ਕਲੌਂ ਤੇਸਾਂ ਭਵਿਸ਼ਜਤਿ॥
ਤੇਸਾਂ ਰਾਜਜਾਂਤ ਪਰੇ ਕਾਲੇ ਮਲੇਛਾ ਗੌਰ ਮੁਖਾ ਨ੍ਰਿਪਾ:॥ ੩੮॥
ਪ੍ਰਬਲਾਸੰ ਭਵਿਸ਼ਯੰਤਿ ਸਕੰਦ ਪ੍ਰਜਾ ਰਖਯਣ ਤਤਪਰਾ॥
ਅਲਪ ਕਾਲੇਨ ਤੇਸਾਂ ਤੁ ਰਾਜਜ ਬ੍ਰਿਧਿ ਭਵਸ਼ਜਤਿ॥ ੩੯॥
ਨ੍ਰਿਪਬਲੰ ਹਰਿਸਯੰਤਿ ਗੌਰ ਵਰਣਾ ਗਜਾਯਨ ਗਾ:॥
ਅਸ਼ੀਤਿ ਸ਼ਤ ਰਾਜਯੰਤੇ ਨੀਤਿ ਸ਼ਾਸਤ੍ਰਾਨੁਸਾਰਤਾ॥ ੪੦॥
ਕ੍ਰਿੜ੍ਹਾ ਪਸਚਿਮ ਦੇਸ਼ੀਯੇ ਨ੍ਰਿਪੈਰ ਯਾਸਯੰਤਜ ਦਰਸ਼ਨੰ॥
ਯਦਾ ਬੇਦੇ ਚ ਬਿਪ੍ਰੇ ਚ ਬੈਰਮਬੇ ਚ ਵਿਸ਼ੁਜਧ ਧੀ॥ ੪੧॥
ਤਦਾ ਨ੍ਰਿਪਾ ਬਿਜਯਤਿ ਮਲੇਛਾਨ ਧ੍ਰਮੰ ਪਰਾਜਜਨੁਖਾਨ॥
ਤਸਮਿਨ ਕਾਲੇ ਖੰਡ ਨਾਥਾ ਸਤਸਸਚ ਸਹੱਸ੍ਰਸਾ:॥ ੪੨॥
ਭਵਿਸ਼ਯੰਤ ਕਲੌਂ ਸਕੰਦ ਰਾਜਜ ਪਾਲਨਾ ਤਤਪਰਾ॥
ਰਾਜ ਰਿਖਿ ਮਤ ਮਾਰਗੀਣਾ ਮਾਗਜਾ ਲੋਕੋ ਭਵਿਸ਼ਯਤਿ॥ ੪੩॥
ਏਵ ਸਤ ਤ੍ਰਯੰ ਰਾਜਯੰ ਕ੍ਰਿਤਾ ਪਚਾਸ ਉਤਰੰ॥
ਧ੍ਰਮੇਣੈਵ ਕਲੌਂ ਸਕੰਦ ਤਤ: ਸੰਸਜਾ ਗਮਿਸਜਤਿ॥ ੪੪॥

(ਪੰਥ ਪ੍ਰਕਾਸ਼, ਨਵੀਂ ਐਡੀਸ਼ਨ, ਬਿਸ੍ਰਾਮ ੩)

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨੇ ਵੀ ਮਹਾਨ ਕੋਸ਼ ਅੰਦਰ ਇਹ ਪ੍ਰਸੰਗ ਵਰਣਨ ਕੀਤਾ ਹੈ। ਦੇਖੋ "ਭਵਿਸ਼ ਪੁਰਾਣ"।

"ਨਾਰਾਇਣ ਨਿਜ ਰੂਪਿ ਧਰਿ, ਨਾਥਾ ਨਾਥ ਸਨਾਥ ਕਰਾਇਆ।" [ਵਾਰ ੨੪ ਪੌ: ੧]

ਵੇਦਾਂ ਨੇ ਭੱਟ ਰੂਪ ਹੋ ਕੇ ਕਿਹਾ ਹੈ-

"ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥" [ਪੰਨਾ ੧੩੯੫]

"ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥" [ਪੰਨਾ ੧੪੦੮]

ਪ੍ਰਸ਼ਨ-

[੧] ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਕਿਸ ਨਮਿੱਤ ਹੋਇਆ ਹੈ? ਅਤੇ

[੨] ਜਪੁਜੀ ਬਾਣੀ ਦਾ ਉਚਾਰਨ ਕਿਸ ਕਾਰਨ ਅਤੇ ਕਿਸ ਅਸਥਾਨ 'ਤੇ ਹੋਇਆ ਹੈ?

ਹਜ਼ੂਰ ਨੇ ਕਿਹਾ, "ਸਾਧ ਸੰਗਤ ਜੀ! ਜਿਸ ਵੇਲੇ ਧਰਤੀ ਪਰ ਬੜੇ ਪਾਪ ਅਤਿਆਚਾਰ ਵਧ ਜਾਂਦੇ ਹਨ ਤਾਂ ਹੀ ਪ੍ਰਭੂ ਅਵਤਾਰ ਧਾਰਦਾ ਹੈ।"

ਚੌਪਈ॥ "ਜਬ ਜਬ ਹੋਤ *ਅਰਿਸ਼ਟ ਅਪਾਰਾ॥ ਤਬ ਤਬ ਦੇਹ ਧਰਤ ਅਵਤਾਰਾ॥"

[ਦਸਮ ਗ੍ਰੰਥ, ਪੰਨਾ ੧੫੫]

ਅਰਜਨ ਨੇ ਭੀ ਕ੍ਰਿਸ਼ਨ ਜੀ ਅੱਗੇ ਏਹੀ ਬੇਨਤੀ ਕੀਤੀ ਸੀ, ਕਿ ਪ੍ਰਿਥਵੀ ਪਰ ਭਗਵਾਨ ਅਵਤਾਰ ਕਿਉਂ ਧਾਰਦਾ ਹੈ? ਕ੍ਰਿਸ਼ਨ ਜੀ ਨੇ ਉੱਤਰ ਦਿੱਤਾ-

'ਯਦਾ ਯਦਾ ਹੀ ਧਰਮਸ੍ਯ ਗਿਲਾਨੀਰ ਭਵਤੀ ਭਾਰਤ।
ਅਭਿਉਥਾਨਮ ਧਰਮਸ੍ਯ ਤਦਾਤਮਾਨੰ ਸਿਰਜਾਮੀਹਮ॥ ੭॥

ਹੇ ਭਾਰਤ=ਅਰਜਨ! ਜਦੋਂ ਜਦੋਂ ਧਰਮ ਵਿਖੇ ਪੁਰਸ਼ਾਂ ਦੀ ਗਿਲਾਨੀ ਭਵਤੀ-ਹੁੰਦੀ ਹੈ ਅਤੇ ਅਧਰਮ ਦੀ ਉਥਾਨਮ=ਉਤਪਤੀ ਹੁੰਦੀ ਹੈ, ਤਦਾਤਮਾਨੰ=ਤਦ ਤਦ ਹੀ ਮੈਂ ਆਪਣੇ ਸਰੂਪ ਨੂੰ ਸਿਰਜਾਮੀਹਮ=ਰਚਦਾ ਹਾਂ। ਅਰਥਾਤ ਪ੍ਰਗਟ ਕਰਦਾ ਹਾਂ। [ਗੀਤਾ, ਧਿਆਇ ੪]

ਦੁਨੀਆਂ ਵਿਚ ਇਤਨੇ ਪਾਪ ਵਧ ਗਏ ਜੋ ਧਰਮ ਦਾ ਨਾਮੋ ਨਿਸ਼ਾਨ ਹੀ ਨਾ ਰਿਹਾ ਕਿ ਧਰਮ ਕੀ ਚੀਜ਼ ਹੁੰਦੀ ਹੈ, ਸਭ ਮੁਖੀ ਮੁਖੀ ਅਸਥਾਨਾਂ ਤੋਂ ਧਰਮ ਲੋਪ ਹੋ ਗਿਆ।

"ਚਲੀ ਪਾਪ ਕੀ ਜਗਤ ਕਹਾਨੀ॥ ਭਾਜਾ ਧਰਮ ਛਾਡ ਰਜਧਾਨੀ॥"
ਭਿੰਨ ਭਿੰਨ ਘਰ ਘਰ ਮਤ ਚਲਾ॥ ਯਾਤੇ ਧਰਮ ਭਰਮ ਉਡ ਟਲਾ॥ ੧੪॥

[ਦਸਮ ਗ੍ਰੰਥ ਨਿਹਕਲੰਕ ਅਵਤਾਰ ਪੰਨਾ ੫੭੨]

ਧਰਮ ਦੀਆਂ ਚਾਰ ਰਾਜਧਾਨੀਆਂ ਕਥਨ ਕੀਤੀਆਂ ਹਨ-

**੧. ਰਾਜੇ ਲੋਕ, ੨. ਤੀਰਥ, ੩. ਮਹਾਤਮਾ, ੪. ਬ੍ਰਾਹਮਣ।**

ਪ੍ਰੰਤੂ ਇਨ੍ਹਾਂ ਸਾਰਿਆਂ 'ਚੋਂ ਧਰਮ ਲੋਪ ਹੋ ਚੁੱਕਾ ਹੈ।

੧. ਰਾਜੇ ਲੋਕ ਧਰਮਾਤਮਾ ਹੋਣ ਤਾਂ ਪਰਜਾ ਵਿਖੇ ਧਰਮ ਅੰਸ਼ ਬਣੀ ਰਹਿੰਦੀ ਹੈ। ਆਮ ਕਹਾਵਤ ਹੈ ਕਿ

'ਯਥਾ ਰਾਜਾ ਤਥਾ ਪਰਜਾ।'

ਕਲਜੁਗੀ ਰਾਜੇ ਬਿਅਦਲੀ ਹੋ ਚੁੱਕੇ ਹਨ।

---

*ਪਾਪ।

ਯਥਾ— 'ਭਏ ਬਿਅਦਲੀ ਪਾਤਸਾਹ, ਕਲਿ ਕਾਤੀ ਉਮਰਾਇ ਕਸਾਈ॥'

[ਵਾਰ ੧, ਪਉੜੀ ੭]

ਤਥਾ— "ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥
ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥

[ਵਾਰ ਮਾਝ,ਪੰਨਾ ੧੪੫]

'ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ।
ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ।
ਪਰਜਾ ਅੰਧੀ ਗਿਆਨ ਬਿਨ ਕੂੜ ਕੁਸਤੁ ਮੁਖਹੁ ਆਲਾਈ।
ਚੇਲੇ ਸਾਜ ਵਜਾਇੰਦੇ ਨਚਨਿ ਗੁਰੂ ਬਹੁਤ ਬਿਧਿ ਭਾਈ।
ਚੇਲੇ ਬੈਠਨਿ ਘਰਾਂ ਵਿਚਿ ਗੁਰਿ ਉਠਿ ਘਰੀ ਤਿਨਾੜੇ ਜਾਈ।
ਕਾਜੀ ਹੋਏ ਰਿਸਵਤੀ ਵੱਢੀ ਲੈ ਕੇ ਹਕੁ ਗਵਾਈ।
ਇਸਤ੍ਰੀ ਪੁਰਖੈ ਦਾਮਿ ਹਿਤੁ ਭਾਵੈ ਆਇ ਕਿਥਾਊਂ ਜਾਈ।
ਵਰਤਿਆ ਪਾਪੁ ਸਭਸਿ ਜਗ ਮਾਂਹੀ ॥ ੩੦ ॥'

[ਭਾਈ ਗੁਰਦਾਸ ਜੀ, ਵਾਰ ੧]

ਤਥਾ— "ਬਹੁ ਵਾਟੀ ਜਗਿ ਚਲੀਆ ਤਬ ਹੀ ਭਏ ਮੁਹੰਮਦ ਯਾਰਾ।
ਕਉਮਿ ਬਹਤਰਿ ਸੰਗਿ ਕਰਿ ਬਹੁ ਬਿਧਿ ਵੈਰੁ ਵਿਰੋਧੁ ਪਸਾਰਾ।
ਰੋਜੇ ਈਦ ਨਿਮਾਜਿ ਕਰਿ ਕਰਮੀ ਬੰਦਿ ਕੀਆ ਸੰਸਾਰਾ।
ਪੀਰ ਪੈਕੰਬਰਿ ਅਉਲੀਏ ਗਉਸਿ ਕੁਤਬ ਬਹੁ ਭੇਖ ਸਵਾਰਾ।
ਠਾਕੁਰ ਦੁਆਰੇ ਢਾਹਿ ਕੈ ਤਿਹਿ ਠਉੜੀ ਮਾਸੀਤਿ ਉਸਾਰਾ।
ਮਾਰਨਿ ਗਊ ਗਰੀਬ ਨੋ ਧਰਤੀ ਉਪਰਿ ਪਾਪੁ ਬਿਥਾਰਾ।
ਕਾਫਰਿ ਮੁਲਹਦਿ ਇਰਮਨੀ ਰੂਮੀ ਜੰਗੀ ਦੁਸਮਣਿ ਦਾਰਾ।
ਪਾਪੇ ਦਾ ਵਰਤਿਆ ਵਰਤਾਰਾ ॥ ੨੦ ॥"

[ਭਾਈ ਗੁਰਦਾਸ ਜੀ, ਵਾਰ ੧]

ਪੁਰਾਤਨ ਇਤਿਹਾਸ ਲਿਖਣ ਵਾਲਿਆਂ ਨੇ ਦੱਸਿਆ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਦੁਨੀਆਂ ਦੀ ਕੀ ਹਾਲਤ ਸੀ। ਅਰਥਾਤ ਬਹੁਤ ਦੁਖ-ਦਾਇਕ ਤੇ ਹੈਰਾਨੀ ਵਾਲੀ ਸੀ।

'ਕੁਤਬ ਦੀਨ ਏਬਕ' ਨੇ ਮੇਰਠ ਅਤੇ ਕਲੰਜਰ ਸ਼ਹਿਰ ਵਿਖੇ ਜੋ-ਜੋ ਮੰਦਰ ਸਨ, ਉਹਨਾਂ ਨੂੰ ਢਾਹ ਕੇ ਉਸੇ ਜਗ੍ਹਾ ਪਰ ਮਸੀਤਾਂ ਬਣਵਾਈਆਂ ਅਤੇ ਕਈ ਹਜ਼ਾਰਾਂ ਹਿੰਦੂ ਤਲਵਾਰ ਦੀ ਭੇਟਾ ਕੀਤੇ ਅਰ ਹਿੰਦੂਆਂ ਦੇ ਬੱਚੇ ਬੱਚੀਆਂ ਨੂੰ ਗਜਨੀ ਭੇਜਿਆ।

'ਅਲਾਉਦੀਨ ਖਿਲਜੀ' ਨੇ ਭੀ ਆਪਣੀ ਹਕੂਮਤ ਅੰਦਰ ਹਿੰਦੂਆਂ ਨੂੰ ਜ਼ਬਰਦਸਤੀ ਮੁਸਲਮਾਨ ਬਣਾਇਆ, ਜਿਨ੍ਹਾਂ ਨੇ ਮੁਸਲਮਾਨ ਬਣਨਾ ਸਵੀਕਾਰ ਨਾ ਕੀਤਾ, ਉਹਨਾਂ ਨੂੰ ਜਲਾਦਾਂ ਪਾਸੋਂ ਕਤਲ

ਕਰਵਾ ਦਿੱਤਾ।

'ਅਮੀਰ ਤੈਮੂਰ' ਨੇ ਭੀ ਆਪਣੇ ਹੁਕਮ ਨਾਲ ਦੀਪਾਲਪੁਰ ਦੇ ੫ ਹਜ਼ਾਰ, ਅਯੁੱਧਿਆ ਪੁਰੀ ਦੇ ੧੪ ਹਜ਼ਾਰ, ਬਨਾਰਸ ਦੇ ੩੩ ਹਜ਼ਾਰ ਮੁਖੀ ਬ੍ਰਾਹਮਣ ਤਲਵਾਰ ਦੀ ਭੇਟਾ ਕੀਤੇ । ਭਟਨੇਰ ਦੇ ੨੯ ਹਜ਼ਾਰ ਹਿੰਦੂ ਜੀਉਂਦੇ ਮਕਾਨਾਂ ਵਿਚ ਬੰਦ ਕਰਕੇ ਸਾੜ ਦਿੱਤੇ। ਇਸ ਪ੍ਰਕਾਰ ਕਲਯੁਗ ਦੇ ਰਾਜੇ ਲੋਕ ਪਾਪ ਕਰਮਾਂ ਦੇ ਕਰਨ ਵਿਖੇ ਤੁਲੇ ਹੋਏ ਸਨ।

੨. ਧਰਮ ਦੀ ਦੂਜੀ ਰਾਜਧਾਨੀ ਤੀਰਥ ਸਨ, ਤੀਰਥਾਂ ਉੱਪਰੋਂ ਭੀ ਧਰਮ ਲੋਪ ਹੋ ਗਿਆ। ਅੱਜ ਕਲ੍ਹ ਅੱਗੇ ਨਾਲੋਂ ਤੀਰਥਾਂ ਪਰ ਦੁਗਣਾ ਚੌਗੁਣਾ ਅਧਰਮ ਹੋ ਰਿਹਾ ਹੈ। ਹਰਿਦੁਆਰ ਗੰਗਾ ਨਦੀ ਵਿਚ ਲੋਕ ਇਸ਼ਨਾਨ ਦੇ ਬਹਾਨੇ ਜਾ ਕੇ ਸ਼ਰਾਬ ਦੀਆਂ ਬੋਤਲਾਂ ਠੰਢੀਆਂ ਕਰਕੇ ਪੀਂਦੇ ਹਨ, ਜਿਸਤੇ ਦੁਗਣਾ ਪਾਪ ਚੜ੍ਹ ਜਾਂਦਾ ਹੈ।

*ਯਥਾ —"ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥*
*ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥"*

*[ਵਾਰ ਸੂਹੀ,ਪੰਨਾ ੭੮੯]*

*ਤਥਾ—"ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ॥*
*ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ॥ ੪ ॥ ੧ ॥ ੬ ॥ ੫੭ ॥"*

*[ਗਉੜੀ ਕਬੀਰ ਜੀ, ਪੰਨਾ ੩੩੬]*

*ਤਥਾ—"ਤੀਰਥਿ ਜਾਉ ਤ ਹਉ ਹਉ ਕਰਤੇ॥ ਪੰਡਿਤ ਪੂਛਉ ਤ ਮਾਇਆ ਰਾਤੇ॥ ੧ ॥"*

*[ਆਸਾ ਮਹਲਾ ੫, ਪੰਨਾ ੩੮੫]*

ਤੀਰਥਾਂ ਪਰ ਅੱਜ ਕਲ੍ਹ ਜਾਣ ਕਰਕੇ ਸਗੋਂ ਹੰਕਾਰ ਹੀ ਵਧਦਾ ਹੈ। ਏਸ ਹੰਕਾਰ ਕਰਕੇ ਹੀ ਧਰਮ ਰਾਜਾ ਸਜ਼ਾ ਦੇਂਦਾ ਹੈ।

**ਯਥਾ—"ਅਨੇਕ ਤੀਰਥ ਜੇ ਜਤਨ ਕਰੈ ਤਾ ਅੰਤਰ ਕੀ ਹਉਮੈ ਕਦੇ ਨ ਜਾਇ॥**
**ਜਿਸੁ ਨਰ ਕੀ ਦੁਬਿਧਾ ਨ ਜਾਇ ਧਰਮ ਰਾਇ ਤਿਸੁ ਦੇਇ ਸਜਾਇ॥ ੩ ॥"**

*[ਗੂਜਰੀ ਮਹਲਾ ੩, ਪੰਨਾ ੪੯੧]*

੩. ਧਰਮ ਦੀ ਤੀਜੀ ਰਾਜਧਾਨੀ ਮਹਾਤਮਾ ਸਨ। ਮਹਾਤਮਾ ਵਿੱਚੋਂ ਵੀ ਧਰਮ ਲੋਪ ਹੋ ਗਿਆ ਹੈ। ਅੱਜ ਕਲ੍ਹ ਕੇਵਲ ਪਖੰਡ ਦੀ ਪ੍ਰਧਾਨਤਾ ਹੈ।

*ਯਥਾ — "ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥*
*ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥*
*ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥*
*ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਆਯਉ॥"*

*[ਸਵਈਏ ਮਹਲਾ ੩, ਪੰਨਾ ੧੩੯੫]*

ਤਥਾ—'ਥੰਮੇ ਕੋਇ ਨ ਸਾਧੁ ਬਿਨੁ ਸਾਧੁ ਨ ਦਿਸੈ ਜਗਿ ਵਿਚ ਕੋਆ॥
ਧਰਮ ਧਉਲੁ ਪੁਕਾਰੈ ਤਲੈ ਖੜੋਆ ॥ ੨੨॥'

[ਭਾਈ ਗੁਰਦਾਸ ਜੀ, ਵਾਰ ੧]

੪. ਧਰਮ ਕੀ ਚੌਥੀ ਰਾਜਧਾਨੀ ਬ੍ਰਾਹਮਣ ਸਨ, ਪ੍ਰੰਤੂ ਇਸ ਸਮੇਂ ਬ੍ਰਾਹਮਣਾਂ ਵਿੱਚੋਂ ਵੀ ਧਰਮ ਦੂਰ ਹੋ ਗਿਆ ਹੈ। ਪਹਿਲੇ ਸਮੇਂ ਬ੍ਰਾਹਮਣ ਦੇ ਘਰ ਲੜਕਾ ਪੈਦਾ ਹੋਵੇ ਤਾਂ ਸੁਰਗ ਪੁਰੀ ਵਿਚ ਇੰਦਰ ਨੂੰ ਹੌਲ ਪੈ ਜਾਂਦਾ ਸੀ। ਆਪਣੇ ਰਾਜ-ਭਾਗ ਵਲੋਂ, ਕਿ ਇਹ ਲੜਕਾ ਜਪੀ ਤਪੀ ਹੋ ਕੇ ਮੇਰਾ ਸਿੰਘਾਸਨ ਸਾਂਭ ਲਏਗਾ। ਪਰ ਅੱਜ ਕਲ੍ਹ ਬ੍ਰਾਹਮਣ ਦੇ ਘਰ ਲੜਕਾ ਜੰਮੇ ਤਾਂ ਤਮਾਕੂ ਦਾ ਪੱਤਾ ਕੰਬਦਾ ਹੈ, ਕਿਉਂਕਿ ਬ੍ਰਾਹਮਣ ਸਿਰਫ ਤਮਾਕੂ ਪੀਣ 'ਤੇ ਜ਼ੋਰ ਦੇਂਦਾ ਹੈ। ਜਪ ਤਪ ਕਰਨ ਵੱਲ ਕੋਈ ਧਿਆਨ ਨਹੀਂ ਦੇਂਦਾ।

ਇਸ ਤਰ੍ਹਾਂ ਬਹੁਤ ਪਾਪਾਂ ਦੇ ਹੋਣ ਕਰਕੇ ਜਦ ਧਰਤੀ ਧੀਰਜ ਨੂੰ ਨਾ ਧਾਰਦੀ ਹੋਈ ਬਹੁਤ ਵਿਆਕੁਲ ਹੋਈ

ਯਥਾ—

ਦੋਹਰਾ—"ਭਯੋ ਭਾਰ ਧਰ ਪਰ ਅਧਿਕ, ਧਰਮ ਧਰਤਿ ਨਹਿੰ ਧੀਰ॥
ਭਾਉ ਭਗਤਿ ਨਹਿੰ ਜਗਤ ਮੇਂ, ਬਿਕੁਲ ਭਈ ਭਯ ਭੀਰ॥ ੧੫॥"

[ਨਾਨਕ ਪ੍ਰਕਾਸ਼, ਪੂਰਬਾਰਧ, ਧਿਆ ੩]

ਤਾਂ ਉਸ ਵੇਲੇ ਧਰਤੀ ਨੇ ਗਊ ਦਾ ਰੂਪ ਧਾਰ ਕੇ ਬ੍ਰਹਮਾ ਨੂੰ ਨਾਲ ਲੈ ਕੇ 'ਛੀਰ ਨਿਧੀ ਭਗਵਾਨ' ਪਾਸ ਪੁਕਾਰ ਕੀਤੀ:-

ਯਥਾ-

"ਪਰਮ ਪਾਪ ਤੇ ਭੂਮ ਡਰਾਨੀ॥ ਡਗ-ਮਗਾਤ ਬਿਧ ਤੀਰ ਸਿਧਾਨੀ॥ ੧॥
ਚੌਪਈ—ਬ੍ਰਹਮਾ ਗਯੋ ਛੀਰ ਨਿਧ ਜਹਾਂ॥ ਕਾਲ ਪੁਰਖ ਇਸਥਿਤ ਥੇ ਤਹਾਂ॥"

[ਦਸਮ ਗ੍ਰੰਥ, ਪੰਨਾ ੨੨੪]

ਮੈਂ ਬਹੁਤ ਦੁਖੀ ਹਾਂ, ਪਾਪਾਂ ਦਾ ਭਾਰ ਮੇਰੇ ਪਾਸੋਂ ਸਹਾਰਿਆ ਨਹੀਂ ਜਾਂਦਾ, ਇਸ ਦੁੱਖ ਨਵਿਰਤੀ ਦਾ ਉਪਾਵ ਕੋਈ ਕਰੋ।

ਯਥਾ-

ਮ: ੩—"ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ॥
ਸਚੈ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਜਿ ਸੁਭਾਇ॥

[ਪੰਨਾ ੧੨੮੧]

ਤਾਂ ਭਗਵਾਨ ਨੇ ਕਿਹਾ, ਤੇਰੇ ਪਾਪਾਂ ਦੀ ਨਵਿਰਤੀ ਵਾਸਤੇ ਮੈਂ ਬਹੁਤ ਆਦਮੀ ਭੇਜੇ ਹਨ ਪਰ ਕਿਸੇ ਨੇ ਭੀ ਨਾਮ ਜਪਾ ਕੇ ਤੇਰੇ ਦੁੱਖਾਂ ਦੀ ਨਵਿਰਤੀ ਨਹੀਂ ਕੀਤੀ,ਆਪੋ ਆਪਣੀ ਪੂਜਾ ਵਿਚ ਫਸ ਗਏ:-

ਅਕਾਲ ਪੁਰਖ ਬਾਚ-

"ਮਹਾਦੇਵ ਅਚੁਤ ਕਹਵਾਯੋ॥ ਬਿਸ਼ਨ ਆਪ ਹੀ ਕੋ ਠਹਰਾਯੋ॥
ਬ੍ਰਹਮਾ ਆਪ ਪਾਰਬ੍ਰਹਮ ਬਖਾਨਾ॥ ਪ੍ਰਭ ਕੋ ਪ੍ਰਭੂ ਨ ਕਿਨਹੂੰ ਜਾਨਾ॥ ੮॥
ਤਬ ਸਾਖੀ ਪ੍ਰਭ ਅਸ਼ਟ ਬਨਾਏ॥ ਸਾਖ ਨਮਿਤ ਦੇਬੇ ਠਹਰਾਏ॥
ਤੇ ਕਹੈ, ਕਰੋ ਹਮਾਰੀ ਪੂਜਾ॥ ਹਮ ਬਿਨ ਅਵਰੁ ਨ ਠਾਕੁਰੁ ਦੂਜਾ॥ ੯॥
ਤਬ ਹਰਿ ਸਿੱਧ ਸਾਧ ਠਹਿਰਾਏ॥ ਤਿਨ ਭੀ ਪਰਮ ਪੁਰਖ ਨਹੀ ਪਾਏ॥
ਜੇ ਕੋਈ ਹੋਤ ਭਯੋ ਜਗਿ ਸਿਆਨਾ॥ ਤਿਨ ਤਿਨ ਅਪਨੋ ਪੰਥੁ ਚਲਾਨਾ॥ ੧੪॥

ਪਰਮ ਪੁਰਖ ਕਿਨਹੂੰ ਨਹ ਪਾਯੋ॥ ਬੈਰ ਬਾਦ ਅਹੰਕਾਰ ਬਢਾਯੋ॥
ਪੇਡ ਪਾਤ ਆਪਨ ਤੇ ਜਲੈ॥ ਪ੍ਰਭ ਕੈ ਪੰਥ ਨ ਕੋਊ ਚਲੈ॥ ੧੫॥
ਜਿਨਿ ਜਿਨਿ ਤਨਕਿ ਸਿੱਧ ਕੋ ਪਾਯੋ॥ ਤਿਨ ਤਿਨ ਅਪਨਾ ਰਾਹੁ ਚਲਾਯੋ॥
ਪਰਮੇਸ਼ਰ ਨ ਕਿਨਹੂੰ ਪਹਿਚਾਨਾ॥ ਮਮ ਉਚਾਰ ਤੇ ਭਯੋ ਦਿਵਾਨਾ॥ ੧੬॥
ਪਰਮ ਤੱਤ ਕਿਨਹੂੰ ਨ ਪਛਾਨਾ॥ ਆਪ ਆਪ ਭੀਤਰਿ ਉਰਝਾਨਾ॥
ਤਬ ਜੇ ਜੇ ਰਿਖਰਾਜ ਬਨਾਏ॥ ਤਿਨ ਆਪਨ ਪੁਨਿ ਸਿੰਮ੍ਰਿਤਿ ਚਲਾਏ॥ ੧੭॥
ਜੇ ਸਿੰਮ੍ਰਿਤਨ ਕੇ ਭਏ ਅਨੁਰਾਗੀ॥ ਤਿਨ ਤਿਨ ਕ੍ਰਿਆ ਬ੍ਰਹਮ ਕੀ ਤਜਾਗੀ॥
ਜਿਨ ਮਨੁ ਹਰਿ ਚਰਨਨ ਠਹਰਾਯੋ॥ ਸੋ ਸਿੰਮ੍ਰਿਤਨ ਕੇ ਰਾਹ ਨ ਆਯੋ॥ ੧੮॥
ਤਬ ਹਰਿ ਬਹੁਰਿ ਦੱਤ ਉਪਜਾਇਓ॥ ਤਿਨ ਭੀ ਅਪਨਾ ਪੰਥੁ ਚਲਾਇਓ॥
ਕਰ ਮੋ ਨਖ ਸਿਖ ਜਟਾ ਸਵਾਰੀ॥ ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ॥ ੨੩॥
ਪੁਨਿ ਹਰਿ ਗੋਰਖ ਕੋ ਉਪਰਾਜਾ॥ ਸਿੱਖ ਕਰੇ ਕਿਨਹੂੰ ਬਡ ਰਾਜਾ॥
ਸ੍ਰਵਨ ਫਾਰਿ ਮੁੱਦ੍ਰਾ ਦੁਐ ਡਾਰੀ॥ ਹਰਿ ਕੀ ਪ੍ਰੀਤਿ ਰੀਤਿ ਨ ਬਿਚਾਰੀ॥ ੨੪॥
ਪੁਨਿ ਹਰਿ ਰਾਮਾਨੰਦ ਕੋ ਕਰਾ॥ ਭੇਸ ਬੈਰਾਗੀ ਕੋ ਜਿਨ ਧਰਾ॥
ਕੰਠੀ ਕੰਠਿ ਕਾਠ ਕੀ ਡਾਰੀ॥ ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ॥ ੨੫॥
ਜੇ ਪ੍ਰਭ ਪਰਮ ਪੁਰਖ ਉਪਜਾਏ॥ ਤਿਨ ਤਿਨ ਅਪਨੇ ਰਾਹ ਚਲਾਏ॥
ਮਹਾਦੀਨ ਤਬਿ ਪ੍ਰਭ ਉਪਰਾਜਾ॥ ਅਰਬ ਦੇਸ ਕੋ ਕੀਨੋ ਰਾਜਾ॥ ੨੬॥
ਤਿਨ ਭੀ ਏਕੁ ਪੰਥੁ ਉਪਰਾਜਾ॥ ਲਿੰਗ ਬਿਨਾ ਕੀਨੇ ਸਭ ਰਾਜਾ॥
ਸਭ ਤੇ ਅਪਨਾ ਨਾਮੁ ਜਪਾਯੋ॥ ਸਤਿਨਾਮੁ ਕਾਹੂ ਨ ਦ੍ਰਿੜਾਯੋ॥ ੨੭॥
ਸਭ ਅਪਨੀ ਅਪਨੀ ਉਰਝਾਨਾ॥ ਪਾਰਬ੍ਰਹਮ ਕਾਹੂ ਨ ਪਛਾਨਾ॥
ਤਪ ਸਾਧਤ ਹਰਿ ਮੋਹਿ ਬੁਲਾਯੋ॥ ਇਮ ਕਹਿ ਕੈ ਇਹ ਲੋਕ ਪਠਾਯੋ॥ ੨੮॥"

[ਦਸਮ ਗ੍ਰੰਥ, ਬਚਿੱਤ੍ਰ ਨਾਟਕ, ਪੰਨਾ ੫੫ ਤੇ ੫੬]

ਹੁਣ ਮੈਂ ਆਪ ਹੀ ਦੂਜੀ ਵਿਅਕਤੀ ਧਾਰਨ ਕਰਕੇ ਦਸ ਰੂਪ ਹੋ ਕੇ ਚੰਗੀ ਤਰ੍ਹਾਂ ਤੇਰੇ ਦੁੱਖਾਂ ਨੂੰ ਦੂਰ ਕਰਾਂਗਾ। ਅੱਠ ਅਵਤਾਰਾਂ ਵਿਚ ਸ਼ਬਦ ਰੂਪ ਖੰਡੇ ਨਾਲ ਪਖੰਡੀਆਂ ਦਾ ਪਖੰਡ ਦੂਰ ਕਰਾਂਗਾ ਅਤੇ ਦੋ ਅਵਤਾਰਾਂ ਵਿਚ ਪ੍ਰਤੱਖ ਖੰਡਾ ਫੜ ਕੇ ਤੁਰਕਾਂ ਰੂਪੀ ਦੈਂਤਾ ਦਾ ਨਾਸ ਕਰਾਂਗਾ।

ਜਥਾ— "ਸੁਣੀ ਪੁਕਾਰਿ ਦਾਤਾਰ ਪ੍ਰਭੁ, ਗੁਰ ਨਾਨਕ ਜਗ ਮਾਹਿ ਪਠਾਇਆ॥"

[ਭਾਈ ਗੁਰਦਾਸ, ਵਾਰ ੧ ਪਉੜੀ ੨੩]

ਪੁਨਾ-ਬ੍ਰਹਮਾ ਨੇ ਬੇਨਤੀ ਕੀਤੀ, "ਆਪ ਜੀ ਦਾ ਅਵਤਾਰ ਕਿਸ ਜਗ੍ਹਾ ਅਤੇ ਕਿਸਦੇ ਘਰ ਵਿਚ ਹੋਵੇਗਾ?"

ਭਗਵਾਨ ਨੇ ਕਿਹਾ, "ਰਾਇ ਭੁਇ ਦੀ ਤਲਵੰਡੀ ਵਿਚ ਬਾਬਾ ਕਾਲੂ ਤੇ ਮਾਤਾ ਤ੍ਰਿਪਤਾ ਜੀ ਰਹਿੰਦੇ ਹਨ ਉਨ੍ਹਾਂ ਨੇ ਬਹੁਤ ਪ੍ਰੇਮਾ-ਭਗਤੀ ਕਰਕੇ ਮੈਨੂੰ ਪ੍ਰਸੰਨ ਕੀਤਾ ਹੋਇਆ ਹੈ, ਮੈਂ ਆਖਿਆ ਤੁਸੀਂ

ਵਰ ਮੰਗੋ। ਉਹਨਾਂ ਆਖਿਆ, ਆਪ ਜੈਸਾ ਪੁੱਤਰ ਸਾਡੇ ਘਰ ਵਿਖੇ ਹੋਵੇ। ਮੈਂ ਕਿਹਾ, 'ਤਥਾ ਅਸਤੁ'। ਹੁਣ ਮੇਰੇ ਜੇਹਾ ਹੋਰ ਕੋਈ ਨਹੀਂ ਹੈ ਮੈਨੂੰ ਆਪਣਾ ਬਚਨ ਪੂਰਾ ਕਰਨ ਲਈ ਅਤੇ ਉਨ੍ਹਾਂ ਦੀ ਪ੍ਰੇਮਾ-ਭਗਤੀ ਦਾ ਫਲ ਦੇਣ ਲਈ ਆਪ ਨੂੰ ਹੀ ਜਾਣਾ ਪੈਣਾ ਹੈ। ਇਹ ਬਚਨ ਸੁਣ ਕੇ ਬ੍ਰਹਮਾ ਅਤੇ ਧਰਤੀ ਦੋਨੋਂ ਨਮਸ਼ਕਾਰ ਕਰਕੇ ਚਲੇ ਗਏ।

ਕੁਝ ਸਮੇਂ ਮਗਰੋਂ ਭਗਵਾਨ ਨੇ ਆਪ ਹੀ ਬਾਲਕ ਦਾ ਰੂਪ ਹੋ ਕੇ ਰਾਇ ਭੁਇ ਦੀ ਤਲਵੰਡੀ ਪਿਤਾ ਕਾਲੂ ਮਾਤਾ ਤ੍ਰਿਪਤਾ ਦੀ ਗੋਦ ਨੂੰ ਭਾਗ ਲਾਇਆ ਭਾਵ ਸੰਮਤ ੧੫੨੬ ਕੱਤਕ ਸੁਦੀ ਪੂਰਨਮਾਸ਼ੀ ਨੂੰ ਅਵਤਾਰ ਧਾਰਿਆ।

**ਯਥਾ—ਉਰਜਮਾਸ ਦੀ ਪੂਰਨਮਾਸ਼ੀ। ਹਰਿ ਕੀਰਤ ਸੋ ਜੌਨ ਪ੍ਰਕਾਸ਼ੀ॥ ੭੦॥**
**ਸੰਬਤ ਨੌ ਖਟ ਸਹਸ ਛਬੀਸਾ। ਭੋ ਅਵਤਾਰ ਪ੍ਰਗਟ ਜਗਦੀਸ਼ਾ॥**
**ਭਯੋ ਅਚਾਨਕ ਸਭਿਨਿ ਉਛਾਹਾ। ਬਿਨ ਕਾਰਨ ਮਨ ਲਖ ਨ ਸਕਾਹਾ॥ ੭੧॥**

*[ਨਾਨਕ ਪ੍ਰਕਾਸ਼, ਪੂਰਬਾਰਧ, ਧਿਆ ੩]*

**ਤਥਾ—"ਕਾਰਤਕ ਮਾਸ ਰੁਤਿ ਸਰਦ ਪੂਰਨਮਾਸ਼ੀ, ਆਠ ਜਾਮ ਸਾਠ ਘਰੀ ਆਜ ਤੇਰੀ ਬਾਰੀ ਹੈ।**
**ਅਉਸਰ ਅਭੀਚ ਬਹੁ ਨਾਇਕ ਕੀ ਨਾਇਕਾ ਹੁਇ, ਰੂਪ ਗੁਨ ਜੋਬਨ ਸਿੰਗਾਰ ਅਧਿਕਾਰੀ ਹੈ।**
**ਚਾਤਿਰ ਚਤੁਰ ਪਾਠ ਸੇਵਕ ਸਹੇਲੀ ਸਾਠਿ, ਸੰਪਦਾ ਸਮਗ੍ਰੀ ਸੁਖ ਸਹਜ ਸੁਚਾਰੀ ਹੈ।**
**ਸੁੰਦਰ ਮੰਦਰ ਸੁਭ ਲਗਨ ਸੰਜੋਗ ਭੋਗ, ਜੀਵਨ ਜਨਮ ਧੰਨਿ ਪ੍ਰੀਤਮ ਪਿਆਰੀ ਹੈ॥ ੩੪੫॥"**

*[ਭਾਈ ਗੁਰਦਾਸ ਜੀ]*

ਅਵਤਾਰ ਹੋਣ ਸਮੇਂ ਇਤਨਾ ਪ੍ਰਕਾਸ਼ ਹੋ ਗਿਆ ਜੋ ਘਰ ਵਿਖੇ ਅੱਠ ਦੀਵੇ ਜਗ ਰਹੇ ਸਨ ਉਹਨਾਂ ਦੀ ਰੋਸ਼ਨੀ ਫਿੱਕੀ ਪੈ ਗਈ।

**ਯਥਾ — ਅਸ਼ਟ ਦੀਪ ਦੀਪਤਿ ਗ੍ਰਿਹ ਜਾਨੋ। ਛਬਿ ਘਟਿ ਗਈ ਬਾਲ ਰਵਿ ਮਾਨੋ॥ ੭੪॥**

*[ਨਾਨਕ ਪ੍ਰਕਾਸ਼, ਧਿਆ ੩]*

ਭਾਈ ਗੁਰਦਾਸ ਜੀ ਨੇ ਭੀ ਕਿਹਾ ਹੈ-

**"ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ+ ਜਗਿ ਚਾਨਣੁ ਹੋਆ।**
**ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ++ ਅੰਧੇਰੁ* ਪਲੋਆ।**
**ਸਿੰਘੁ ਬੁਕੇ ਮਿਰਗਾਵਲੀ** ਭੰਨੀ ਜਾਇ ਨ ਧੀਰਿ ਧਰੋਆ।**
**ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ।**
**ਸਿਧਾਸਣਿ ਸਭਿ ਜਗਤਿ ਦੇ ਨਾਨਕ ਆਦਿ ਮਤੇ ਜੇ ਕੋਆ।**

---

+ਕੁਚਾਲਤਾ, ਵਾ:- ਅਵਿਦਿਆ ਰੂਪੀ ਧੁੰਦ ਮਿਟ ਗਈ।

++ ਪਖੰਡੀਆਂ ਰੂਪੀ ਤਾਰੇ ਛਿਪ ਗਏ।

*ਅਗਜਾਨ ਰੂਪੀ ਹਨੇਰਾ ਵੀ ਦੂਰ ਹੋ ਗਿਆ।

**ਤੁਛ ਸ਼ਕਤੀਆਂ ਵਾਲੇ "ਵਲੀ ਕੰਧਾਰੀ", ਹਮਜ਼ਾਗੌਸ਼, ਸ਼ਹੁ ਸੁਹਾਗਨ ਤੇ ਚੌਰਾਸੀ ਸਿੱਧ ਆਦਿਕ ਹਰਨਾਂ ਦੀ ਡਾਰ ਦੌੜ ਗਈ।

ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।
ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਵੀ ਸਚਾ ਢੋਆ।
ਗੁਰਮੁਖਿ ਕਲਿ ਵਿਚਿ ਪਰਗਟੁ ਹੋਆ॥ ੨੭॥" [ਭਾਈ ਗੁਰਦਾਸ, ਵਾਰ ੧]

ਫਿਰ ਗਰੀਬ ਨਿਵਾਜ਼ ਜੀ ਨੇ ਕੁਝ ਕੁ ਸਾਲ ਬਾਲ ਕੌਤਕਾਂ ਵਿਚ ਲੰਘਾਏ।

ਪੁਨਾ-ਛੋਟੀ ਉਮਰ ਵਿਚ ਹੀ ਹੇਠ ਲਿਖੇ ਸ਼ਬਦਾਂ ਦੁਆਰਾ ਇਨ੍ਹਾਂ ਵਡਭਾਗੀਆਂ ਨੂੰ ਤੁਰਿਆ।

ਜਿਵੇਂ ਪਹਿਲੇ 'ਗੁਪਾਲ' ਪਾਂਧੇ ਨੂੰ ਇਸ ਸ਼ਬਦ ਦੁਆਰਾ ਉਪਦੇਸ਼ ਦਿੱਤਾ-

"ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥
ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥
ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ॥ ੧॥
ਬਾਬਾ ਏਹੁ ਲੇਖਾ ਲਿਖਿ ਜਾਣੁ॥
ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥ ੧॥ ਰਹਾਉ॥" [ਪੰਨਾ ੧੬]

ਫੇਰ ਮਸੀਤ ਵਿਚ ਜਾ ਕੇ ਪੜ੍ਹਨ ਦੇ ਬਹਾਨੇ 'ਕੁਤਬਦੀਨ ਖਾਂ' ਮੁੱਲਾਂ ਨੂੰ ਹੇਠ ਲਿਖੇ ਸ਼ਬਦ ਦੁਆਰਾ ਨਿਹਾਲ ਕੀਤਾ-

"ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥
ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ"॥ ੧॥

[ਤਿਲੰਗ ਮਹਲਾ ੧, ਪੰਨਾ ੭੨੧]

ਇਸ ਸ਼ਬਦ ਦੁਆਰਾ 'ਹਰਦਿਆਲ' ਪ੍ਰੋਹਤ ਨੂੰ ਤਾਰਿਆ-

"ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥"

[ਆਸਾ ਮ: ੧, ਪੰਨਾ ੪੭੧]

ਇਸ ਸ਼ਬਦ ਦੁਆਰਾ 'ਹਰਦਾਸ' ਵੈਦ ਨੂੰ ਤਾਰਿਆ-

"ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥"

[ਵਾਰ ਮਲਾਰ ਕੀ ਮਹਲਾ ੧, ਪੰਨਾ ੧੨੭੯]

ਇਸ ਸ਼ਬਦ ਦੁਆਰਾ 'ਰਾਇ ਬੁਲਾਰ' ਨੂੰ ਤਾਰਿਆ-

"ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥
ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ॥" [ਸਲੋਕ ਮ: ੧, ਪੰਨਾ ੪੬੮]

ਸੁਲਤਾਨ ਪੁਰ ਜਾ ਕੇ ਮੋਦੀ ਖਾਨਾ ਚਲਾਇਆ, ਉਥੇ ਗਰੀਬਾਂ ਦੁਖੀਆਂ ਦੀ ਪੁਕਾਰ ਸੁਣ ਕੇ ਅਨੇਕਾਂ ਪਦਾਰਥ ਵੰਡਦੇ ਰਹੇ। ਪੁਨਾ ਇਕ ਦਿਨ ਇਸ਼ਨਾਨ ਕਰਨ ਦੇ ਬਹਾਨੇ ਵੇਈਂ ਨਦੀ ਵਿਚ ਵੜ ਕੇ ਚੁੱਭੀ ਮਾਰ ਕੇ ਸੱਚਖੰਡ ਚਲੇ ਗਏ ਅਤੇ [ਗੁਰਸਿੱਖੀ ਦੀ ਰਹੁ ਰੀਤੀ ਚਲਾਉਣ ਵਾਸਤੇ] ਅਕਾਲ ਪੁਰਖ ਤੋਂ

"੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥"

ਮੰਤ੍ਰ ਲੈ ਕੇ ਤੀਸਰੇ ਦਿਨ ਸੰਤ ਘਾਟ ਨਾਮੇ ਅਸਥਾਨ 'ਤੇ ਪ੍ਰਗਟ ਹੋ ਬਾਹਰ ਨਿਕਲੇ [ਜੋ ਬੇਰ ਸਾਹਿਬ ਤੋਂ ਡੇਢ ਮੀਲ ਦੇ ਫਾਸਲੇ ਪਰ ਸੁਲਤਾਨ ਪੁਰ ਦੇ ਵਿਚ ਹੀ ਹੈ।]

'ਪੈੜਾ ਮੋਖਾ' ਨਾਮੇ ਦਾਸ ਪਾਸੋਂ ਕਪੜੇ ਲੈ ਕੇ ਪਾਏ। ਮੋਦੀ ਖਾਨੇ ਦੀ ਜੋ ਭੀ ਚੀਜ਼ ਦੁਕਾਨ ਅੰਦਰ ਸੀ, ਉਹ ਸਭ ਲੁਟਾ ਕੇ ਭੈਣ ਨਾਨਕੀ ਨੂੰ ਮਿਲ ਕੇ ਸ਼ਮਸ਼ਾਨ ਭੂਮੀ ਆ ਗਏ। ਜਿਸ ਭੀ ਮਸਾਨ 'ਤੇ ਚਰਨ ਰੱਖਣ ਉਸ ਦੇ ਸੰਬੰਧ ਵਾਲੀ ਆਤਮਾ ਨਰਕਾਂ ਦੇ ਦੁੱਖ ਤੋਂ ਛੁਟਕਾਰਾ ਪਾ ਕਲਿਆਨ ਨੂੰ ਪ੍ਰਾਪਤ ਹੋਵੇ।

ਇਉਂ ਕਿਤਨੇ ਹੀ ਪਾਪੀ ਤਾਰੇ, ਜੋ ਮਹਾਂ ਕਵੀ ਸੰਤੋਖ ਸਿੰਘ ਜੀ ਸ੍ਰੀ ਗੁਰੂ ਨਾਨਕ ਪ੍ਰਕਾਸ਼ ਵਿਚ ਲਿਖਦੇ ਹਨ-

'ਦੀਨ ਦਯਾਲ ਚਲੇ ਤਿਂਹ ਕਾਲ, ਬਿਸਾਲ ਮਸਾਨ ਜਾਂ ਥਾਨ ਛਯੋ।
ਛੋਰ ਪੁਰਾ ਸੁਲਤਾਨ ਤਬੈ, ਤਜਿ ਧੰਧਨ ਕੀ ਸੁਧਿ, ਪੰਥ ਲਯੋ।
ਠੌਰ ਭਯਾਨਕ ਗੋਰ ਮੜੀਨ, ਗਯੋ ਜਗਕੰਤ ਇਕੰਤ ਭਯੋ॥ ੨੪॥
ਤਥਾ—ਜਾਂਹਿ ਮਸਾਨ ਪੈ ਪਾਇ ਪਰੈ, ਨਰ ਨਾਰਿਕ ਮੈਂ ਗਤਿ ਤਾਂਹਿ ਅਗਾਤਾ।
ਯਾ ਬਿਧਿ ਸੋਂ ਉਧਰੇ ਤਹਿ ਕੇਤਿਕ, ਬੈਸ ਗਏ ਬਹੁਰੋ ਸੁਖਦਾਤਾ।'

[ਨਾਨਕ ਪ੍ਰਕਾਸ਼, ਪੂਰਬਾਰਧ ਧਿਆ ੨੯]

ਇਸੇ ਜਗ੍ਹਾ 'ਤੇ ਹੀ ਸੱਸ ਤੇ ਸਹੁਰਾ ਆਏ, 'ਸਿਆਮੇ' ਪੰਡਿਤ ਨੂੰ ਗਿਆਨ ਕੀਤਾ, ਫੇਰ ਸਭ ਤੋਂ ਪਹਿਲਾਂ *ਏਮਨਾਬਾਦ ਪਹੁੰਚ ਕੇ ਗਰੀਬ 'ਭਾਈ ਲਾਲੋ' ਨੂੰ ਤਾਰਿਆ।

---

*ਏਮਾਨਾਬਾਦ ਜ਼ਿਲਾ ਗੁਜਰਾਂ ਵਾਲੇ ਦੀ ਤਸੀਲ ਵਿਚ ਇੱਕ ਨਗਰ ਹੈ, ਜੋ ਗੁਜਰਾਂਵਾਲੇ ਤੋਂ ਅੱਠ ਮੀਲ ਪੂਰਬ ਦੱਖਣ ਹੈ, ਇਸਦਾ ਪਹਿਲਾ ਨਾਮ ਸੈਦਪੁਰ ਸੀ। ਸ਼ੇਰਸ਼ਾਹ ਨੇ ਇਸ ਨੂੰ ਤਬਾਹ ਕਰਕੇ ਨਵੀਂ ਅਬਾਦੀ ਦਾ ਨਾਉਂ ਸ਼ੇਰਗੜ੍ਹ ਰਖਿਆ। ਫੇਰ ਮੁਹੰਮਦ ਅਮੀਨ ਅਕਬਰ ਦੇ ਅਹਿਲਕਾਰ ਨੇ ਸ਼ੇਰਗੜ੍ਹ ਦਾ ਨਾਮ ਬਦਲ ਕੇ ਏਮਨਾਬਾਦ ਥਾਪਿਆ। ਸ੍ਰੀ ਗੁਰੂ ਨਾਨਕ ਦੇਵ ਜੀ ਸੈਦਪੁਰ ਵਿਚ ਭਾਈ ਲਾਲੋ ਤਖਾਣ ਸਿਖ ਦੇ ਘਰ ਕੁਝ ਕਾਲ ਵਿਰਾਜੇ ਹਨ।

ਕਿਤਨੇ ਵਿਦ੍ਵਾਨਾਂ ਦਾ ਖਿਆਲ ਹੈ ਕਿ ਸੰਮਤ ੧੫੭੮ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦ ਬਾਬਰ ਤੋਂ ਸੈਦਪੁਰ ਦੇ ਵਸਨੀਕਾਂ ਨੂੰ ਗੁਲਾਮੀ ਤੋਂ ਛੁਡਵਾਕੇ ਜੰਗੀ ਕਾਨੂੰਨ ਤੋਂ ਅਮਨ ਦਿਵਾਇਆ ਹੈ ਤਦ ਤੋਂ ਇਸਦਾ ਨਾਮ ਏਮਨਾਬਾਦ ਹੋਇਆ ਹੈ। ਏਮਨਾਬਾਦ ਰੇਲਵੇ ਸਟੇਸ਼ਨ ਤੋਂ ੩ ਮੀਲ ਪੂਰਬ ਹੈ।

(ੳ) ਏਮਨਾਬਾਦ ਵਿਚ ਖੂਹੀ ਭਾਈ ਲਾਲੋ ਕੀ- ਭਾਈ ਲਾਲੋ ਦੇ ਮਕਾਨ ਵਿਚ ਖੂਹੀ ਸੀ ਇਸੇ ਦਾ ਜਲ ਸ੍ਰੀ ਗੁਰੂ ਨਾਨਕ ਦੇਵ ਜੀ ਛਕਦੇ ਅਤੇ ਇਸ਼ਨਾਨ ਲਈ ਵਰਤਦੇ ਰਹੇ ਹਨ।

(ਅ) ਚੱਕੀ ਸਾਹਿਬ-ਉਹ ਚੱਕੀ ਇੱਥੇ ਰੱਖੀ ਹੋਈ ਹੈ ਜੋ ਸੈਦਪੁਰ ਦੇ ਕਤਲਾਮ ਵੇਲੇ ਆਮ ਕੈਦੀਆਂ ਵਿਚ ਫੜੇ ਗਏ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਦਾਣਾ ਪੀਹਣ ਲਈ ਦਿੱਤੀ ਗਈ ਸੀ ਅਤੇ ਜਗਤ ਗੁਰੂ ਜੀ ਨੇ ਬਾਦਸ਼ਾਹ ਤੋਂ ਸਾਰੇ ਕੈਦੀ ਛੁਡਵਾਏ ਸਨ, ਇਸ ਅਸਥਾਨ ਨਾਲ ੧੪ ਘੁਮਾਉਂ ਜ਼ਮੀਨ ਲਗੀ ਹੋਈ ਹੈ, ਵੈਸਾਖੀ ਨੂੰ ਮੇਲਾ ਲਗਦਾ ਹੈ।

(ੲ) ਰੋੜੀ ਸਾਹਿਬ-ਸ਼ਹਿਰ ਤੋਂ ਨੈਰਤ ਕੋਣ ਅਧ ਮੀਲ ਪਰ ਗੁਰਦੁਆਰਾ ਹੈ ਇਸ ਥਾਂ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੋੜਾਂ ਦੇ ਆਸਣ ਪਰ ਬਿਰਾਜ ਕੇ ਸਮਾਧੀ ਨੂੰ ਲਗਾਇਆ ਭਾਵ ਅੰਤ੍ਰ ਧਿਆਨ ਹੋ ਕੇ ਬੈਠੇ।

ਮਹਾਰਾਜਾ ਰਣਜੀਤ ਸਿੰਘ ਜੀ ਵੇਲੇ ਦੀ ਹਜ਼ਾਰ ਰੁਪੈ ਦੀ ਸਲਾਨਾ ਜਗੀਰ ਹੈ। ਗੁਰਦੁਆਰੇ ਨਾਲ ੯ ਮੁਰੱਬੇ ਜ਼ਮੀਨ ਭੀ ਹੈ, ਦਰਬਾਰ ਤੇ ਰਿਹਾਇਸ਼ੀ ਮਕਾਨ ਸੁੰਦਰ ਬਣੇ ਹੋਏ ਹਨ ਵੈਸਾਖੀ ਅਤੇ ਕਤਕ ਦੀ ਪੂਰਨ ਮਾਸ਼ੀ ਨੂੰ ਮੇਲਾ ਲਗਦਾ ਹੈ।

ਦੇਸ਼ਾਂ ਦਿਸ਼ਾਂਤਰਾਂ ਵਿਚ "ਸਤਿਨਾਮੁ" ਦਾ ਉਪਦੇਸ਼ ਦਿੰਦੇ ਸੁਮੇਰ ਪਰਬਤ ਪਰ ਚਲੇ ਗਏ। ਉਥੇ ਜਪੁਜੀ ਸਾਹਿਬ ਦਾ ਉਚਾਰਨ ਕੀਤਾ।

ਸਿੱਧਾਂ ਤੋਂ ਵਿਦਾ ਹੋ ਕੇ ਕਾਗ ਭਸੁੰਡ, ਦੱਤਾੜ੍ਰੇ, ਪ੍ਰਹਿਲਾਦ, ਧ੍ਰੂਅ ਆਦਿਕਾਂ ਨੂੰ ਮਿਲਦੇ ਹੋਏ ਸੱਚਖੰਡ ਜਾ ਪਹੁੰਚੇ, ਉਥੇ ਰਾਗ ਆਸਾ ਸੋਦਰ ਵਿਚ ਭਗਵਾਨ ਦੀ ਉਸਤਤੀ ਕਰਕੇ ਮੁੜ ਸੱਤਾਂ ਦੀਪਾਂ, ਨੌਖੰਡਾਂ, ਸੱਤ ਸਮੁੰਦ੍ਰਾਂ ਤੋਂ ਲੰਘਦੇ ਹੋਏ ਲਾਹੌਰ ਤੋਂ ਹੋ ਕੇ ਜ਼ਿਲਾ ਮਿੰਟਗੁਮਰੀ ਦੇ ਸੱਤ-ਘਰੇ ਪਿੰਡ ਤੋਂ ਬਾਹਰ ਆ ਨਿਵਾਸ ਕੀਤਾ। ਉਥੇ ਇਕ ਮਿਰਾਸੀ ਨੇ ਆ ਕੇ ਸਤਿਗੁਰਾਂ ਪਾਸੋਂ ਇਹ ਸਲੋਕ ਲਿਖਿਆ-

ਮਃ ੧ ॥ "ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥
ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥
ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥
ਅਜਰਾਈਲੁ ਫਰੇਸਤਾ ਹੋਸੀ ਆਇ ਤਈ॥
ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ॥
ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥ ੨॥

[ਰਾਮਕਲੀ ਕੀ ਵਾਰ, ਪੰਨਾ ੯੫੩]

ਇਸ ਸਲੋਕ ਨੂੰ ਬੜੀ ਉੱਚੀ ਸੁਰ ਨਾਲ ਪੜ੍ਹਦਾ ਹੋਇਆ ਮਿਰਾਸੀ ਚਲਾ ਜਾ ਰਿਹਾ ਸੀ, ਇਕ 'ਕ੍ਰੋੜੀਏ' ਖੱਤ੍ਰੀ ਨੇ ਇਸ ਬਾਣੀ ਨੂੰ ਸੁਣ ਕੇ ਡੂਮ ਤੋਂ ਪੁਛਿਆ, "ਇਹ ਕਿਸ ਦੀ ਕਲਾਮ ਹੈ?"

ਡੂਮ ਨੇ ਆਖਿਆ ਇਹ ਕਲਾਮ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੈ।

ਇਹ ਗੱਲ ਸੁਣ ਕੇ ਕ੍ਰੋੜੀਏ ਨੂੰ ਬੜਾ ਗੁੱਸਾ ਆਇਆ, ਆਖਣ ਲੱਗਾ-"ਓਹ ਗੁਰੂ ਨਾਨਕ ਇਸ ਵੇਲੇ ਕਿੱਥੇ ਜੋ ਛੱਤ੍ਰੀ ਹੋ ਕੇ ਆਪਣਾ ਨਾਮ ਜਪਾਉਂਦਾ ਹੈ। ਉਹ ਦੰਡ ਦੇ ਲਾਇਕ ਹੈ।"

ਡੂਮ ਨੇ ਡਰਦਿਆਂ ਆਖ ਦਿੱਤਾ, ਉਹ ਇਸ ਵੇਲੇ ਸੱਤ-ਘਰੇ ਤੋਂ ਬਾਹਰ ਵਾਰ ਬੈਠੇ ਹਨ।

ਜਿਸ ਵੇਲੇ ਉਹ ਕ੍ਰੋੜੀਆ ਤਿਆਰ ਹੋ ਕੇ ਜਾਣ ਲੱਗਾ, ਤਾਂ ਪਹਿਲੇ ਉਸ ਦੀ ਪੱਗ ਉਤਰ ਗਈ। ਔਰਤ ਨੇ ਸਮਝਾਇਆ, "ਸੁਆਮੀ ਜੀ! ਉਹ ਸ੍ਰੀ ਗੁਰੂ ਨਾਨਕ ਸਾਹਿਬ ਜੀ ਪੂਰਨ ਬ੍ਰਹਮ ਹਨ, ਤੁਸੀਂ ਹੋਰ ਤੇ ਨਾ ਭੁੱਲੋ, ਉਹ ਤਾਂ ਸਰਬ ਕਲਾ ਸਮਰੱਥ ਹਨ।"

ਪਰ ਔਰਤ ਦੇ ਕਹਿਣੇ ਵੀ ਨਾ ਲੱਗਾ, ਜਦ ਘੋੜੇ ਉੱਪਰ ਸਵਾਰ ਹੋ ਕੇ ਜਾਣ ਲੱਗਾ ਤਾਂ ਡਿੱਗ ਪਿਆ। ਫਿਰ ਲੋਕਾਂ ਨੇ ਸਮਝਾਇਆ, "ਸ਼ਾਹ ਜੀ! ਉਹ ਪੂਰਨ ਗੁਰੂ ਹਨ, ਉਹਨਾਂ ਨਾਲ ਆਪ ਦੀ ਕੋਈ ਪੇਸ਼ ਨਹੀਂ ਜਾਣੀ।'

ਲੋਕਾਂ ਦੇ ਆਖੇ ਵੀ ਨਾ ਲੱਗਾ, ਪੈਦਲ ਤੁਰ ਪਿਆ, ਪੰਜ ਦਸ ਕਦਮ ਗਿਆ ਤਾਂ ਅੰਨ੍ਹਾਂ ਹੋ ਗਿਆ। ਗੁਰੂ ਸਾਹਿਬ ਜੀ ਵੱਲ ਤੁਰੇ ਤਾਂ ਅੰਨ੍ਹਾ ਹੋ ਜਾਵੇ, ਘਰ ਵੱਲ ਆਵੇ ਤਾਂ ਸੁਜਾਖਾ ਹੋ ਜਾਵੇ। ਇਸ ਹਾਲਤ ਦੇ ਹੋਣ ਕਰਕੇ ਉਸ ਨੂੰ ਭਰੋਸਾ ਆਇਆ ਫੇਰ ਤਾਂ ਉਥੇ ਹੀ ਅਰਦਾਸ ਕਰਕੇ ਮੁਆਫੀ ਮੰਗੀ ਤੇ ਸੁਜਾਖਾ ਹੋ ਕੇ ਗੁਰੂ ਜੀ ਦੇ ਚਰਨੀਂ ਆ ਪਿਆ, ਅਤੇ ਬੇਨਤੀ ਕੀਤੀ ਮੇਰੇ ਔਗੁਣਾਂ ਨੂੰ ਬਖਸ਼ ਦਿਓ।

ਸਤਿਗੁਰਾਂ ਆਖਿਆ, "ਬਖਸ਼ ਦਿੱਤੇ।"

ਕੋੜ੍ਹੀਏ ਨੇ ਕਿਹਾ, "ਮੈਂ ਤਦ ਸਮਝਾਂਗਾ ਕਿ ਆਪ ਜੀ ਨੇ ਮੇਰੇ ਔਗੁਣ ਬਖਸ਼ ਦਿੱਤੇ ਹਨ,ਜੇ ਆਪ ਮੇਰੀ ਭੇਟਾ ਅੰਗੀਕਾਰ ਕਰੋ।"

ਗੁਰੂ ਜੀ ਪਹਿਲੇ ਤਾਂ ਮੰਨਦੇ ਨਹੀਂ ਸਨ, ਪਰ ਉਸ ਦੀਆਂ ਬਹੁਤ ਬੇਨਤੀਆਂ ਕਰਨ ਨਾਲ ਆਖਰ ਮੰਨ ਗਏ। ਕੋੜ੍ਹੀਏ ਦਾ ਜਿਤਨਾ ਸੰਕਲਪ ਸੀ ਉਸ ਨੇ ਘੋੜਾ ਫੇਰ ਕੇ ਉਤਨੀ ਜ਼ਮੀਨ ਦੇ ਦਿੱਤੀ ਤੇ ਇੱਟਾਂ ਸੁਟਵਾ ਦਿੱਤੀਆਂ, ਕਾਰੀਗਰ ਸੱਦ ਲਏ, ਨੀਹਾਂ ਪੁਟਵਾ ਕੇ ਕੋੜ੍ਹੀਏ ਨੇ ਪੁੱਛਿਆ-"ਗਰੀਬ ਨਿਵਾਜ਼ ਜੀ! ਕਿਸ ਦੇ ਨਾਮ 'ਤੇ ਇੱਟ ਰੱਖੀ ਜਾਵੇ?"

ਹਜ਼ੂਰ ਨੇ ਫੁਰਮਾਇਆ-"ਕਰਤਾਰ ਦੇ ਨਾਮ 'ਤੇ ਇੱਟ ਰੱਖ ਦਿਓ।"

ਕੁਝ ਦਿਨਾਂ ਦੇ ਵਿਚ ਹੀ ਸੁੰਦਰ ਮੰਦਰ ਤਿਆਰ ਕਰਵਾ ਦਿੱਤਾ। ਗੁਰੂ ਜੀ ਨੇ ਉਸ ਦਾ ਨਾਮ ਕਰਤਾਰ ਪੁਰ ਰੱਖ ਦਿੱਤਾ ਤੇ ਸਭ ਮਰਯਾਦਾ ਕਾਇਮ ਕਰ ਦਿੱਤੀਆਂ।

ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦਾ ਕੀਰਤਨ, ਸ਼ਾਮ ਨੂੰ ਸੋਦਰ ਅਤੇ ਮਧਿਆਨ ਕੀਰਤਨ ਸੋਹਿਲੇ ਦਾ ਪਾਠ। ਫੇਰ-ਖੇਤੀਆਂ ਕਰਾਉਣੀਆਂ ਸ਼ੁਰੂ ਕਰ ਦਿੱਤੀਆਂ, ਸ਼ਬਦ-ਬਾਣੀ ਦਾ ਅਤੇ ਪ੍ਰਤੱਖ ਅੰਨ ਦਾ ਲੰਗਰ ਦੋ ਵੇਲੇ ਅਤੁਟ ਵਰਤਿਆ ਕਰੇ। ਬੜੀਆਂ ਸੰਗਤਾਂ ਦੂਰੋਂ ਦੂਰੋਂ ਦਰਸ਼ਨਾਂ ਨੂੰ ਆਉਣ ਲੱਗ ਪਈਆਂ, "ਸ੍ਰੀ ਲਹਿਣਾ ਜੀ" ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਵਿਖੇ ਹਾਜ਼ਰ ਹੋਏ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪ੍ਰਤਾਪ ਨੂੰ ਸੁਣਕੇ ਇਕ ਬੈਰਾਗੀਆਂ ਦੀ ਜਮਾਤ ਨੇ ਆ ਕੇ ਗੁਰੂ ਸਾਹਿਬ ਜੀ ਦਾ ਦਰਸ਼ਨ ਕੀਤਾ। ਦਰਸ਼ਨ ਕਰਦਿਆਂ ਸਾਰ ਹੀ ਉਨ੍ਹਾਂ ਦੇ ਅੰਦਰ ਠੰਡ ਪੈ ਗਈ। ਉਸ ਵੇਲੇ ਗੁਰੂ ਸਾਹਿਬਾਂ ਨੇ ਭਾਈ ਲਹਿਣੇ ਜੀ ਨੂੰ ਸੱਦ ਕੇ ਕਿਹਾ, "ਜਿਸ ਤਰ੍ਹਾਂ ਦਾ ਚਾਹੁਣ, ਉਸੇ ਤਰ੍ਹਾਂ ਦਾ ਭੋਜਨ ਇਨ੍ਹਾਂ ਸੰਤਾਂ ਨੂੰ ਛਕਾਓ।"

ਗੁਰੂ ਸਾਹਿਬ ਜੀ ਦੀ ਆਗਿਆ ਮੰਨ ਕੇ ਭਾਈ ਲਹਿਣੇ ਜੀ ਨੇ ਬੈਰਾਗੀਆਂ ਸੰਤਾਂ ਦੀ ਮਰਜ਼ੀ ਅਨੁਸਾਰ ਭੋਜਨ ਤਿਆਰ ਕਰ ਕੇ ਬੜੇ ਪ੍ਰੇਮ ਭਾਵ ਨਾਲ ਛਕਾਇਆ। ਲਹਿਣੇ ਜੀ ਦੀ ਸੇਵਾ ਤੇ ਪ੍ਰਸੰਨ ਹੋ ਕੇ ਬੈਰਾਗੀਆਂ ਦੇ ਮਹੰਤ ਨੇ ਚਾਰ ਪ੍ਰਸ਼ਨ ਕੀਤੇ :-

੧. ਆਪ ਜੀ ਦਾ ਮਤ ਕਿਹੜਾ ਹੈ?

੨. ਆਪ ਜੀ ਦਾ ਨਾਮ ਮੰਤ੍ਰ ਕਿਹੜਾ ਹੈ?

੩. ਆਪ ਜੀ ਦਾ ਮੂਲ ਮੰਤ੍ਰ ਕਿਹੜਾ ਹੈ?

੪. ਆਪ ਜੀ ਦਾ ਮਾਲਾ ਮੰਤ੍ਰ ਕਿਹੜਾ ਹੈ?

ਦੋ ਪ੍ਰਸ਼ਨਾਂ ਦਾ ਉਤਰ ਲਹਿਣਾ ਜੀ ਨੇ ਉਸੀ ਵੇਲੇ ਆਪ ਦੇ ਦਿੱਤਾ।

ਪਹਿਲੇ ਪ੍ਰਸ਼ਨ ਦਾ ਉੱਤਰ-ਸਾਡਾ ਵੈਸ਼ਨਵ ਮਤ ਹੈ। ਵੈਸ਼ਨਵ ਮਤ ਦੋ ਪ੍ਰਕਾਰ ਦਾ ਹੈ, ਇਕ ਭੇਦ ਵਾਦੀ, ਦੂਜਾ ਅਭੇਦ ਵਾਦੀ। ਇਨ੍ਹਾਂ ਦੋਹਾਂ 'ਚੋਂ, ਸਾਡਾ ਅਭੇਦ ਵਾਦੀ ਵੈਸ਼ਨਵ ਮਤ ਹੈ।

ਬੈਰਾਗੀਆਂ ਦਾ ਮਹੰਤ ਸੁਣ ਕੇ ਬਹੁਤ ਖੁਸ਼ ਹੋਇਆ ਕਿਉਂਕਿ ਉਸ ਦਾ ਆਪਣਾ ਭੀ ਏਹੋ ਅਭੇਦ ਵਾਦੀ ਵੈਸ਼ਨਵ ਮੱਤ ਸੀ।

ਦੂਜੇ ਪ੍ਰਸ਼ਨ ਦਾ ਉੱਤਰ-ਰਾਮ ਨਾਮ ਦਾ ਜਾਪ ਕਰਨਾ, ਇਹ ਸਾਡਾ ਨਾਮ ਮੰਤ੍ਰ ਹੈ।

"ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ॥"

[ਪੰਨਾ ੧੩੫੭]

"ਜੇਤੀ ਸਮਗ੍ਰੀ ਦੇਖਹੁ ਰੇ ਨਰ ਤੇਤੀ ਹੀ ਛਡਿ ਜਾਨੀ॥
ਰਾਮ ਨਾਮ ਸੰਗਿ ਕਰਿ ਬਿਉਹਾਰਾ ਪਾਵਹਿ ਪਦੁ ਨਿਰਬਾਨੀ॥ ੧॥"

[ਸੋਰਠਿ ਮ: ੫, ਪੰਨਾ ੬੧੪]

"ਬੋਲਹੁ ਭਈਆ ਰਾਮ ਨਾਮੁ ਪਤਿਤ ਪਾਵਨੋ॥"

[ਬਿਲਾਵਲੁ ਮਹਲਾ ੪, ਪੰਨਾ ੮੦੦]

"ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ॥
ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ॥ ੧॥
ਕਲ ਮਹਿ ਰਾਮ ਨਾਮੁ ਸਾਰੁ॥"

[ਧਨਾਸਰੀ ਮਹਲਾ ੧,ਪੰਨਾ ੬੬੨]

ਤਥਾ—"ਖੋਜਤ ਖੋਜਤ ਖੋਜਿ ਬੀਚਾਰਿਓ ਰਾਮ ਨਾਮੁ ਤਤੁ ਸਾਰਾ॥"

[ਸੋਰਠਿ ਮ: ੫, ਪੰਨਾ ੬੧੧]

"ਚਰਨ ਕਮਲ ਨਾਨਕ ਸਰਣਾਈ ਰਾਮ ਨਾਮ ਜਪਿ ਨਿਰਮਲ ਮੰਤ॥ ੨॥ ੧੯॥"

[ਬਿਲਾਵਲੁ ਮਹਲਾ ੫, ਪੰਨਾ ੮੨੫]

ਉਪ੍ਰੰਤ ਭਾਈ ਲਹਿਣਾ ਜੀ ਨੇ ਬੈਰਾਗੀਆਂ ਦੇ ਮਹੰਤ ਨੂੰ ਆਖਿਆ, ਕਿ ਤੀਜੇ ਅਤੇ ਚੌਥੇ ਪ੍ਰਸ਼ਨ ਦਾ ਉੱਤਰ ਕੱਲ੍ਹ ਦਿਆਂਗੇ।

ਓਧਰੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾਂ ਨੂੰ ਕਾਬਲ ਦੀ ਸੰਗਤ ਚਲੀ ਆਉਂਦੀ ਸੀ ਰਾਹ ਵਿਚ ਇਕ ਪੂਰਨ ਮਹਾਤਮਾ ਮਿਲੇ। ਉਨ੍ਹਾਂ ਨੇ ਸੰਗਤ ਤੋਂ ਪੁੱਛਿਆ, "ਆਪ ਕਿਥੇ ਜਾ ਰਹੇ ਹੋ?"

ਤਾਂ ਸੰਗਤ ਨੇ ਕਿਹਾ, "ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾਂ ਨੂੰ ਜਾ ਰਹੇ ਹਾਂ।"

ਮਹਾਤਮਾਂ ਨੇ ਆਖਿਆ-"ਉਨ੍ਹਾਂ ਦੇ ਦਰਸ਼ਨ ਦਾ ਕੀ ਫਲ ਹੈ?"

ਸੰਗਤ ਨੇ ਕਿਹਾ, "ਸਾਲ ਭਰ ਸ਼ਾਂਤੀ ਰਹਿੰਦੀ ਹੈ।"

ਤਾਂ ਸੰਤਾਂ ਨੇ ਕਿਹਾ, "ਤੁਹਾਨੂੰ ਤਾਂ ਦਰਸ਼ਨ ਕੀਤਿਆਂ ਸ਼ਾਂਤੀ ਹੋ ਗਈ ਪਰ ਤੁਹਾਡੇ ਪੁੱਤਰ ਪੋਤਰਿਆਂ ਦਾ ਉਧਾਰ ਕਿਵੇਂ ਹੋਵੇਗਾ? ਹੁਣ ਇਹ ਗੱਲ ਪੁੱਛ ਕੇ ਆਉਣਾ।"

ਇਤਨੇ ਨੂੰ ਕਾਬਲ ਦੀ ਸੰਗਤ ਵਿੱਚੋਂ ਇਕ ਸਿੱਖ ਨੇ ਮਹਾਤਮਾ ਦੇ ਕਹੇ ਅਨੁਸਾਰ ਕਰਤਾਰਪੁਰ ਆ ਕੇ ਲਹਿਣਾ ਜੀ ਪਾਸ ਬੇਨਤੀ ਕੀਤੀ ਕਿ ਸਤਿਗੁਰਾਂ ਦੇ ਦਰਸ਼ਨ ਕਰਨ ਨਾਲ ਸਾਨੂੰ ਤਾਂ ਸਾਲ ਭਰ ਸ਼ਾਂਤੀ ਰਹਿੰਦੀ ਹੈ ਪਰ ਸਾਡੇ ਪੁੱਤਰ ਪੋਤਰਿਆਂ ਦਾ ਉਧਾਰ ਕਿਵੇਂ ਹੋਵੇਗਾ? ਇਹ ਗੱਲ ਸੁਣ ਕੇ ਲਹਿਣਾ ਜੀ ਨੇ ਉਨ੍ਹਾਂ ਨੂੰ ਭੀ ਕਿਹਾ, ਇਸ ਦਾ ਉੱਤਰ ਕਲ੍ਹ ਦਿਆਂਗੇ, ਹੁਣ ਪ੍ਰਸ਼ਾਦ ਛਕ ਕੇ ਆਰਾਮ ਕਰੋ।

ਸਾਰਿਆਂ ਨੂੰ ਪ੍ਰਸ਼ਾਦ ਛਕਾ ਕੇ ਲੰਗਰ ਤੋਂ ਵੇਹਲੇ ਹੋ ਕੇ ਭਾਈ ਲਹਿਣਾ ਜੀ ਨੇ ਅੰਦਰ ਜਾ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਅੱਗੇ ਬੇਨਤੀ ਕੀਤੀ-

ਗਰੀਬ ਨਿਵਾਜ਼ ਜੀ! ਬੈਰਾਗੀਆਂ ਦੇ ਮਹੰਤ ਨੇ ਚਾਰ ਪ੍ਰਸ਼ਨ ਕੀਤੇ ਹਨ, ਇਨ੍ਹਾਂ ਵਿੱਚੋਂ ਮੈਂ ਦੋ ਪ੍ਰਸ਼ਨਾਂ ਦਾ ਉੱਤਰ ਦੇ ਆਇਆ ਹਾਂ, ਬਾਕੀ ਦੋਹਾਂ ਦਾ ਦੇਣਾ ਹੈ। ਆਪ ਕਿਰਪਾ ਕਰ ਕੇ ਮੂਲ ਮੰਤ੍ਰ ਅਤੇ ਮਾਲਾ ਮੰਤ੍ਰ ਦੱਸੋ ਅਤੇ ਕਾਬਲ ਕੀ ਸੰਗਤ ਨੇ ਭੀ ਆ ਕੇ ਬੇਨਤੀ ਕੀਤੀ ਹੈ, ਕਿ ਆਪ ਜੀ ਦੇ ਦਰਸ਼ਨ ਕੀਤਿਆਂ ਸਾਡਾ ਜਨਮ ਤਾਂ ਸਫਲਾ ਹੋ ਗਿਆ ਪਰ ਸਾਡੇ ਪੁੱਤਰ ਪੋਤਰਿਆਂ ਦਾ ਉਧਾਰ ਕਿਵੇਂ ਹੋਵੇਗਾ? ਆਪ ਕਿਰਪਾ ਕਰਕੇ ਦੱਸੋ।

ਇਹ ਗੱਲ ਸੁਣ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਖਿਆ-ਹੇ ਪੁਰਖਾ! ਮੂਲ ਮੰਤ੍ਰ ਤੇ ਮਾਲਾ ਮੰਤ੍ਰ ਅਸਾਂ ਪਹਿਲੇ ਹੀ ਬਣਾ ਰੱਖੇ ਹਨ, ਤੂੰ ਪੁੱਛੇ ਨਹੀਂ, ਅਸੀਂ ਦੱਸੇ ਨਹੀਂ। ਹੁਣ ਸੁਣ ਲੈ, ਕਿਉਂਕਿ ਐਸੀ ਕੋਈ ਅਦੇਯ ਵਸਤੂ ਨਹੀਂ, ਜੋ ਤੇਰੇ ਪਾਸੋਂ ਲੁਕਾ ਕੇ ਰੱਖੀਏ।

ਜਿਸ ਵੇਲੇ ਦੇਸ਼ਾਂ ਦੇਸ਼ਾਂਤਰਾਂ ਵਿਚ ਰਟਨ ਕਰਦੇ ਹੋਏ ਅਸੀਂ ਸੁਮੇਰ ਪਰਬਤ ਉਤੇ ਪਹੁੰਚੇ ਤਾਂ ਸਿੱਧਾਂ ਨੇ ਕਿਹਾ-ਹੇ ਬਾਲੇ! ਇਸ ਪੰਜ ਭੂਤਕ ਦੇਹ ਨਾਲ ਤੂੰ ਇਥੇ ਕਿਸ ਤਰ੍ਹਾਂ ਆਇਆ ਹੈਂ?

ਮੈ ਕਿਹਾ-ਆਪਣੇ ਗੁਰਮੰਤ੍ਰ ਦੇ ਬਲ ਕਰਕੇ ਆਇਆ ਹਾਂ*।

ਫੇਰ ਸਿੱਧਾਂ ਨੇ ਕਿਹਾ-ਆਪ ਦਾ ਗੁਰ ਮੰਤ੍ਰ ਕਿਹੜਾ ਹੈ? ਅਸਾਂ ਕਿਹਾ-

**"੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥"**

ਇਹ ਮੰਤ੍ਰ ਸੁਣਕੇ ਸਿੱਧਾਂ ਆਖਿਆ, ਵੇਦਾਂ ਦੇ ਅਨੁਸਾਰ ਨਾ ਹੋਣ ਕਰ ਕੇ ਤੁਹਾਡਾ ਇਹ ਮੂਲ ਮੰਤ੍ਰ ਅਸ਼ੁੱਧ ਹੈ। ਕਿਉਂਕਿ ਵੇਦ ਵਿਚ 'ਓਂ' ਸ਼ਬਦ ਲਿਖਿਆ ਹੈ, ਤੁਸੀਂ **'ਇਕ ਓਅੰਕਾਰ'** ਕਥਨ ਕੀਤਾ ਹੈ। ਜੋ ਮੰਤ੍ਰ ਵੇਦ ਵਿਰੁੱਧ ਹੋਵੇ,ਉਸ ਵਿਚ ਤਾਕਤ ਨਹੀਂ ਹੁੰਦੀ।

ਗੁਰੂ ਜੀ ਨੇ ਕਿਹਾ, ਇਹ ਮੰਤ੍ਰ ਵੇਦ ਵਿਰੁੱਧ ਨਹੀਂ ਹੈ, ਸਗੋਂ ਵੇਦਾਂ 'ਤੋਂ ਵਿਸ਼ੇਸ਼ ਹੈ।

ਏਕਾ ਰੱਖਣ ਦੇ ਪੰਜ ਕਾਰਨ ਹਨ-

[੧] ਪਹਿਲਾ ਕਾਰਨ-ਏਕਾ ਅਸਾਂ ਨੇ ਇਸ ਵਾਸਤੇ ਲਿਖਿਆ ਹੈ ਜੋ ਸਾਡਾ ਇਕ ਅਦ੍ਵੈਤ ਸਿਧਾਂਤ ਹੈ, ਅਸੀਂ ਫਿਰਕੇਦਾਰੀ ਤੋਂ ਰਹਿਤ ਹਾਂ।

**ਯਥਾ — "ਨਾਨਕ ਕਲਿ ਵਿਚਿ ਆਇਆ +ਰਬੁ ਫਕੀਰੁ ਇਕੋ ਪਹਿਚਾਨਾ।**
**ਧਰਤਿ ਆਕਾਸ ਚਹੂ ਦਿਸਿ ਜਾਨਾ॥ ੩੫॥**

*[ਭਾਈ ਗੁਰਦਾਸ, ਵਾਰ ੧]*

[੨] ਦੂਜਾ ਕਾਰਨ-ਅਸੀਂ ਇਕ ਦੇ ਉਪਾਸ਼ਕ ਹਾਂ ਅਤੇ ਉਪਦੇਸ਼ ਭੀ ਇਕ ਦਾ ਕਰਦੇ ਹਾਂ।

ਜਿਸ ਵੇਲੇ ਅਸਾਂ ਪੰਜਵਾਂ ਜਾਮਾਂ [ਗੁਰੂ ਅਰਜਨ] ਰੂਪ ਹੋਣਾ ਹੈ, ਉਸ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬਣੌਣੀ ਹੈ। ਉਸ ਵਿਚ ਇਕ ਅਕਾਲ ਪੁਰਖ ਦਾ ਹੀ ਕਥਨ ਕਰਨਾ ਹੈ; ਇਸ ਕਰਕੇ ਏਕਾ ਪਹਿਲੇ ਰੱਖ ਦਿੱਤਾ ਹੈ।

---

**ਪ੍ਰਸ਼ਨ:-ਸਿਧ ਪੁੱਛਣ ਸੁਣ ਬਾਲਿਆ, ਕੌਣ ਸ਼ਕਤ ਤੁਹਿ ਏਥੇ ਲਿਆਈ।*

*ਉਤਰ:- **'ਹਉ ਜਪਿਆ ਪਰਮੇਸਰੋ ਭਾਉ ਭਗਤਿ ਸੰਗਿ ਤਾੜੀ ਲਾਈ।'***

*(ਭਾਈ ਗੁਰਦਾਸ ਜੀ, ਵਾਰ ੧ ਪਉੜੀ ੨੮)*

*+ਕਿਥਾਈ ਪਾਠ 'ਰਦ' ਭੀ ਹੈ।*

**ਯਥਾ — "ਏਕੋ ਜਪਿ ਏਕੋ ਸਾਲਾਹਿ॥ ਏਕੁ ਸਿਮਰਿ ਏਕੋ ਮਨ ਆਹਿ॥**
**ਏਕਸ ਕੇ ਗੁਨ ਗਾਉ ਅਨੰਤ॥ ਮਨਿ ਤਨਿ ਜਾਪਿ ਏਕ ਭਗਵੰਤ॥**
**ਏਕੋ ਏਕੁ ਏਕੁ ਹਰਿ ਆਪਿ॥ ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ॥**
**ਅਨਿਕ ਬਿਸਥਾਰ ਏਕ ਤੇ ਭਏ॥ ਏਕੁ ਅਰਾਧਿ ਪਰਾਛਤ ਗਏ॥"**

[ਸੁਖਮਨੀ ਸਾਹਿਬ, ਪੰਨਾ ੨੮੯]

**ਤਥਾ — "ਖਸਮੁ ਛੋਡਿ ਦੂਜੈ ਲਗੇ ਡੂਬੇ ਸੇ ਵਣਜਾਰਿਆ॥"**

[੩] ਤੀਜਾ ਕਾਰਨ-ਵੇਦ ਵਿਚ ਸੁਰਤੀ ਕਥਨ ਕੀਤੀ ਹੈ-

**"ਏਕੋ ਹੰ ਬਹੁ ਸਜਾਮ ਪ੍ਰਜਾਯੇਯ॥"**

'ਅਹੰ' ਕਹੀਏ ਮੈਂ ਇਕ ਤੋਂ ਬਹੁਤ ਹੀ ਪਰਜਾ ਰੂਪ ਹੋ ਜਾਵਾਂ। ਏਸੇ ਸੁਰਤੀ ਅਨੁਸਾਰ ਅਸਾਂ ਨੇ ਮੂਲ ਮੰਤ੍ਰ ਤੋਂ ਪਹਿਲੇ ਹੀ ਏਕਾ ਰੱਖ ਦਿੱਤਾ ਹੈ। ਇਸੇ ਕਾਰਣ ਕਰਕੇ ਇਹ ਮੰਤ੍ਰ ਵੇਦਾਂ ਅਨੁਸਾਰ ਹੈ।

ਤੈਤ੍ਰੀਯ ਉਪਨਿਸ਼ਦ ਦੀ ਸਿਖਿਆਵਲੀ ਵਿਚ ਭੀ ਏਸੇ ਸੁਰਤੀ ਤਾਤਪਰਯ ਹੈ।

**'ਤਦ ਈਖਜਸ਼ਤ ਬਹੁ ਸਜਾਮ ਪ੍ਰਜਾਯੇਯ।'**

ਜਦ ਜੀਵਾਂ ਦੇ ਕਰਮ ਫਲ ਦੇਣ ਨੂੰ ਉਦਬੁਦ ਹੋਏ ਤਦ-ਉਸ ਬ੍ਰਹਮ ਨੇ ਈਖਜਸ਼ਤ=ਇੱਛਾ ਕੀਤੀ ਕਿ ਇਕ ਤੋਂ ਮੈਂ ਬਹੁਤ ਰੂਪ ਪ੍ਰ-ਭਲੀ ਪ੍ਰਕਾਰ ਜਾਯੇਯ-ਉਤਪੰਨ ਸਜਾਮ-ਹੋ ਜਾਵਾਂ।

[੪] ਚੌਥਾ ਕਾਰਨ-ਵੇਦ ਵਿਖੇ ਜੋ 'ਓਂ' ਸ਼ਬਦ ਹੈ ਇਹ ਪਰਮਾਤਮਾ ਦਾ ਤਟੱਸਥ ਲਖਸ਼ਣ ਹੈ।

ਕਿਉਂਕਿ 'ਓਂ' ਸ਼ਬਦ ਦਾ ਅਰਥ ਹੈ ਉਤਪਤੀ, ਪਾਲਣਾ, ਲੈਤਾ ਕਰਨਾ।

**ਦੋਹਿਰਾ — ਅਕਾਰ ਉਕਾਰ ਮਕਾਰ ਪੁਨ ਅਰਧਬਿੰਦੁ ਪਹਿਚਾਨ।**
**ਚਾਰੋਂ ਕੋਠ ਸਮਦਾਇ ਜੋ ਓਅੰਕਾਰ [ੴ] ਅਰਥ ਪਹਿਚਾਨ।**
**'ਕਦਾਚਿਤ ਕੱਤ੍ਰੇ ਸਤੀ, ਅਨ ਵਜਾਵਰਤ ਕੱਤ੍ਰੰ ਤਟੱਸਥ ਲਖਸ਼ਣਤ੍ਰੰ।'**

ਵਸਤੂ ਵਿਖੇ ਜੋ ਕਦੀ ਹੋਵੇ ਤੇ ਕਦੀ ਨਾ ਹੋਵੇ ਅਤੇ ਅਨ-ਦੂਜਿਆਂ ਤੋਂ ਵਜਾਵਰਤ-ਭਿੰਨ ਕਰਕੇ ਵਿਖਾਵੇ ਉਸ ਨੂੰ ਤਟੱਸਥ ਲਖਸ਼ਣ ਆਖਦੇ ਹਨ।

ਜਿਵੇਂ ਕਿਸੇ ਪ੍ਰਦੇਸੀ ਨੇ ਆ ਕੇ ਪੁੱਛਿਆ, "ਮੈਂ ਅਮਕੀ ਧਰਮਸਾਲਾ ਜਾਣਾ ਹੈ ਤੂੰ ਦੱਸ ਕਿੱਥੇ ਹੈ?"

ਉਸ ਨੇ ਕਿਹਾ, "ਉਹ ਜਿੱਥੇ ਕਾਂ ਬੈਠਾ ਹੈ, ਉਹੀ ਧਰਮਸਾਲਾ ਹੈ।" ਹੁਣ ਵਿਚਾਰੋ! ਕਾਂ ਧਰਮਸਾਲਾ ਨੂੰ ਦੱਸ ਤਾਂ ਗਿਆ ਹੈ, ਪ੍ਰੰਤੂ ਧਰਮਸਾਲਾ ਦਾ ਰੂਪ ਨਹੀਂ। ਇਸੀ ਤੇ ਇਹ ਸਮਝੋ ਕਿ 'ਕਾਂ' ਧਰਮਸਾਲਾ ਦਾ ਤਟੱਸਥ ਲਖਸ਼ਣ ਹੈ। ਚੂਨੇ ਗਚ ਹੋਣਾ ਇਹ ਧਰਮਸਾਲਾ ਦਾ ਸਰੂਪ ਲਖਸ਼ਣ ਹੈ। ਇਹ ਹੈ ਦ੍ਰਿਸ਼ਟਾਂਤ, ਇਸੀ ਤਰ੍ਹਾਂ 'ਓਂ' ਸ਼ਬਦ ਇਹ ਪਰਮਾਤਮਾ ਦਾ ਤਟੱਸਥ ਲਖਸ਼ਣ ਹੈ।

**"ਉਤਪਤਿ ਇਸਥਿਤ ਲੈ ਕਾਰਨਤ੍ਰੰ, ਈਸ਼੍ਵਰ ਅਸਹਿ ਤਟੱਸਥ ਲਖਸ਼ਣਤ੍ਰੰ"**

ਸੰਸਾਰ ਦੀ ਉਤਪਤੀ,ਪਾਲਣਾ, ਲੈਤਾ ਦਾ ਕਾਰਨ ਜਿਸ ਵਿਚ ਹੈ, ਓਹੀ ਈਸ਼੍ਵਰ ਦਾ ਤਟੱਸਥ ਲਖਸ਼ਣ ਹੈ। ਅਸਾਂ ਨੇ ਵਿਚਾਰਿਆਂ ਕਿ ਵੇਦ ਵਿਚ ਓਂ ਸ਼ਬਦ ਪਰਮਾਤਮਾ ਦਾ ਤਟੱਸਥ ਲਖਸ਼ਣ ਕਥਨ ਕੀਤਾ ਹੈ, ਪ੍ਰੰਤੂ ਸਰੂਪ ਲਖਸ਼ਣ ਨਹੀਂ ਕਥਨ ਕੀਤਾ। ਤੇ ਅਸਾਂ ਨੇ ਇਸ ਮੂਲ ਮੰਤ੍ਰ ਵਿਖੇ ੧ ਇਹ

ਪਰਮਾਤਮਾ ਦਾ ਸਰੂਪ ਲਖਸ਼ਣ ਕਥਨ ਕੀਤਾ ਹੈ। ਅਤੇ 'ੴ' ਇਹ ਅਸਾਂ ਨੇ ਤਟਸਥ ਲਖਸ਼ਣ ਕਥਨ ਕੀਤਾ ਹੈ। ਇਸ ਕਰਕੇ ਇਹ ਮੰਤ੍ਰ ਵੇਦ ਤੋਂ ਵਿਸ਼ੇਸ਼ ਹੈ।

**'ਸ੍ਵ੍ਰਪ ਭੂਤੱਤ੍ਰੇ ਸਤੀ ਅਨ ਵਜਾਵਤਰ ਕੱਤ੍ਰੰ ਸ੍ਵ੍ਰਪ ਲਖਸ਼ਣਤ੍ਰੰ।'**

ਅਰਥ-ਜੋ ਵਸਤੂ ਦਾ ਸਰੂਪ ਰੂਪ ਹੋਕੇ ਤਿਸਨੂੰ ਅਨ-ਹੋਰ ਵਸਤੂਆਂ ਤੋ ਵਜਾਵਰਤ=ਭਿੰਨ ਕਰਕੇ ਜਣਾਵੇ ਉਸ ਨੂੰ ਸਰੂਪ ਲਖਸ਼ਣ ਕਹਿੰਦੇ ਹਨ। ਇਸ ਤਰਫ ਪਰਮਾਤਮਾ ਦਾ ਸਰੂਪ ਲਖਸ਼ਣ ਇਹ ਹੈ-

**"ਸਤ ਚਿਤ ਅਨੰਦ ਰੂਪਤ੍ਰੰ, ਈਸ਼੍ਵਰ ਅਸਹਿ ਸਰੂਪ ਲਖਸ਼ਣਤ੍ਰੰ॥"**

ਸਤ ਚਿਤ ਅਨੰਦ ਰੂਪ ਏਹੀ ਬ੍ਰਹਮ ਦਾ ਸਰੂਪ ਲਖਸ਼ਣ ਹੈ।

[੫] ਪੰਜਵਾਂ ਕਾਰਣ- ਵੇਦ ਮਤ ਅਨੁਸਾਰ ਇਸਤ੍ਰੀ ਔਰ ਸ਼ੂਦਰ ਜਾਤੀ ਨੂੰ ਵੇਦ ਮੰਤ੍ਰ ਪੜ੍ਹਨ ਦੀ ਆਗਿਆ ਨਹੀਂ ਹੈ। ਪ੍ਰੰਤੂ ਇਸਤ੍ਰੀ ਔਰ ਸ਼ੂਦਰ ਜਾਤੀ ਦੇ ਉਧਾਰ ਲਈ ਇਸ ਏਕੇ ਨੂੰ ਅਸਾਂ ਨੇ ਪੜਦੇ ਦੀ ਤਰ੍ਹਾਂ ਵਰਤਿਆ ਹੈ। ਅਰਥਾਤ ਇਸ ਏਕੇ ਨੂੰ ਉਚਾਰਨ ਕਰਕੇ ਫਿਰ ਬਾਣੀ ਦਾ ਪਾਠ ਕਰ ਲੈਣ ਤੇ ਈਸ਼੍ਵਰ ਦੀ ਆਗਿਆ ਵੀ ਬਣੀ ਰਹਿੰਦੀ ਹੈ ਅਤੇ ਇਸਤ੍ਰੀ ਤੇ ਸ਼ੂਦਰ ਜਾਤੀ ਦਾ ਭੀ ਉਧਾਰ ਹੋ ਜਾਂਦਾ ਹੈ।

ਜਿਵੇਂ-ਵੇਦ, ਨੂੰਹ ਨੂੰ ਆਪਣੇ ਸਹੁਰੇ ਨਾਲ ਗੱਲ-ਬਾਤ ਕਰਨ ਦੀ ਆਗਿਆ ਨਹੀਂ ਦੇਂਦੇ।

ਨੂੰਹ ਦਾ ਸਹੁਰੇ ਨਾਲ ਬੋਲਣਾ ਸ਼ਾਸਤ੍ਰ ਵਿਵੱਰਜਤ ਹੈ।

ਪਰ ਜੇਕਰ ਕੋਈ ਮੁਸੀਬਤ ਦਾ ਵਕਤ ਆ ਬਣੇ, ਉਸ ਵੇਲੇ ਇਸਤ੍ਰੀ ਦੇ ਪਾਸ ਪਤੀ ਭੀ ਨਾ ਹੋਵੇ ਅਤੇ ਨਿਨਾਣ, ਦੇਵਰ ਆਦਿਕ ਭੀ ਕੋਈ ਨਾ ਹੋਵੇ ਤਾਂ ਫਿਰ ਇਸਤ੍ਰੀ ਨੂੰ ਆਗਿਆ ਹੈ ਕਿ ਉਸ ਵੇਲੇ ਘੁੰਢ ਕੱਢ ਕੇ ਆਪਣੇ ਸਹੁਰੇ ਨਾਲ ਗੱਲ-ਬਾਤ ਕਰ ਲਵੇ ਤਾਂ ਕੋਈ ਦੋਸ਼ ਨਹੀਂ। ਇਸੀ ਤਰ੍ਹਾਂ ਏਕਾ ਉਚਾਰ ਕੇ ਫੇਰ ਸਤਿਨਾਮੁ ਮੰਤ੍ਰ ਦਾ ਉਚਾਰਨ ਕਰੇ ਤਾਂ ਕੋਈ ਪਾਪ ਨਹੀਂ। ਇਸ ਲਈ ਨਾਮ ਜਪਣ ਦਾ ਅਧਿਕਾਰ ਸਾਰਿਆਂ ਨੂੰ ਹੈ।

**ਯਥਾ — "ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥**
**ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ॥ ੪॥"**

*[ਸੂਹੀ ਮਹਲਾ ੫, ਪੰਨਾ ੭੪੭]*

**"ਖਤ੍ਰੀ ਬ੍ਰਾਹਮਣ ਸੂਦ ਵੈਸ ਸਭ ਏਕੈ ਨਾਮਿ ਤਰਾਨਥ॥**
**ਗੁਰੁ ਨਾਨਕੁ ਉਪਦੇਸੁ ਕਹਤੁ ਹੈ ਜੋ ਸੁਨੈ ਸੋ ਪਾਰਿ ਪਰਾਨਥ॥ ੪॥ ੧॥ ੧੦॥"**

*[ਮਾਰੂ ਮ: ੫, ਪੰਨਾ ੧੦੦੧]*

**"ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ॥"**

*[ਥਿਤੀ ਗਉੜੀ, ਪੰਨਾ ੩੦੦]*

**"ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਕੋ ਜਾਪੈ ਹਰਿ ਮੰਤ੍ਰੁ ਜਪੈਨੀ॥"**

*[ਬਿਲਾਵਲੁ ਮਹਲਾ ੪, ਪੰਨਾ ੮੦੦]*



# ਮੰਤ੍ਰ ਨਿਰਣਯ

ਸਿੱਧਾਂ ਨੇ ਆਖਿਆ-ਆਪ ਜੀ ਦਾ ਮੰਤਰ ਕਿਤਨੇ ਨਾਮਾਂ ਵਾਲਾ ਹੈ?

[੧] ਸੱਤਾਂ ਨਾਮਾਂ ਵਾਲਾ ਹੈ?

[੨] ਦਸਾਂ ਨਾਮਾਂ ਵਾਲਾ ਹੈ?

[੩] ਬਾਰ੍ਹਾਂ ਨਾਮਾਂ ਵਾਲਾ ਹੈ?

[੪] ਸੋਲ੍ਹਾਂ ਨਾਮਾਂ ਵਾਲਾ ਹੈ?

ਗੁਰ-ਉੱਤਰ-ਹੇ ਸਿੱਧੋ! ਸਾਡਾ ਮੰਤ੍ਰ ਸਾਰਿਆਂ ਮੰਤ੍ਰਾਂ ਦੇ ਅਨੁਸਾਰ ਹੈ।

## ਨਾਮਾਂ ਵਾਲੇ ਮੰਤਰ

ਪਹਿਲਾ ਇਹ ਮੰਤ੍ਰ [ਸਤਿਨਾਮੁ] ਸੱਤਾਂ ਨਾਮਾਂ ਵਾਲਾ ਹੈ-

੧ ੨ ੩ ੪ ੫ ੬ ੭

ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲਮੂਰਤਿ ਅਜੂਨੀ ਸੈਭੰ

ਦੂਜਾ, ਦਸਾਂ ਨਾਮਾਂ ਵਾਲਾ ਮੰਤਰ ਹੈ-

੧ ੨ ੩ ੪ ੫ ੬ ੭ ੮ ੯ ੧੦

ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ

ਤੀਜਾ, ਬਾਰ੍ਹਾਂ ਨਾਮਾਂ ਵਾਲਾ ਮੰਤਰ ਹੈ।

੧ ੨ ੩ ੪ ੫ ੬ ੭ ੮ ੯ ੧੦ ੧੧ ੧੨

ਸਤਿ ਨਾਮ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

ਚੌਥਾ, ਸੋਲ੍ਹਾਂ ਨਾਮਾਂ ਵਾਲਾ ਮੰਤਰ ਹੈ।

੧,੨,੩,੪

ਓਅੰਕਾਰ ਵਿੱਚੋਂ ਚਾਰ ਨਾਮ ਲੈਣੇ

੧ ੨ ੩ ੪ ੫ ੬ ੭ ੮ ੯

ਅਕਾਲ ਉਕਾਰ ਮਕਾਰ ਅਰਧਬਿੰਦ ਸਤਿ ਨਾਮੁ ਕਰਤਾ ਪੁਰਖੁ ਨਿਰਭਉ

੧੦ ੧੧ ੧੨ ੧੩ ੧੪ ੧੫ ੧੬

ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥*

---

*(ਉਪਨਿਸ਼ਦਾਂ ਅਨੁਸਾਰ ਮੰਤ੍ਰਾਂ ਦਾ ਨਿਰਣਯ)*

*੧ ੨ ੩ ੪ ੫ ੬ ੭ ੮*

**ਸੋਲ੍ਹਾਂ ਨਾਮਾਂ ਵਾਲਾ ਮੰਤਰ-ਹਰੇ ਰਾਮ ਹਰੇ ਰਾਮ ਰਾਮ ਰਾਮ ਹਰੇ ਹਰੇ।*

*੯ ੧੦ ੧੧ ੧੨ ੧੩ ੧੪ ੧੫ ੧੬*

*ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ ਕ੍ਰਿਸ਼ਨ ਕ੍ਰਿਸ਼ਨ ਹਰੇ ਹਰੇ।*

*(ਕ੍ਰਿਸ਼ਨ ਯਜੁਰ ਵੇਦੀਯ ਕਲੀ ਸੰਤਰੇਣੋਪਨਿਸ਼ਦ)*

# ਅੱਖਰਾਂ ਵਾਲੇ ਮੰਤ੍ਰਾਂ ਦਾ ਨਿਰਣਯ

ਪੰਜਾਂ ਅੱਖਰਾਂ ਵਾਲਾ

੧ ੨ ੩ ੪ ੫
੧ਓ ਸ ਤਿ ਨਾ ਮੁ°

ਸੱਤਾਂ ਅੱਖਰਾਂ ਵਾਲਾ-

੧ ੨ ੩ ੪ ੫ ੬ ੭
ਸ ਤਿ ਗੁ ਰ ਪ੍ਰ ਸਾ ਦਿ*

ਦਸਾਂ ਅੱਖਰਾਂ ਵਾਲਾ-

੧ ੨ ੩ ੪ ੫ ੬ ੭ ੮ ੯ ੧੦

੧ ਓ ਸ ਤਿ ਗੁ ਰ ਪ ਰ ਸਾ ਦਿ

ਬਾਰ੍ਹਾਂ ਅੱਖਰਾਂ ਵਾਲਾ-

੧ ੨ ੩ ੪ ੫ ੬ ੭ ੮ ੯ ੧੦ ੧੧ ੧੨

੧ ਓ ਸ ਤਿ ਨਾ ਮੁ ਗੁ ਰ ਪ ਰ ਸਾ ਦਿ++

---

°ਪੰਜਾਂ ਅੱਖਰਾਂ ਵਾਲਾ ਮੰਤ੍ਰ-ਓਂ ਨਮੋ ਸ਼ਿਵਾ। ਪਰਮੇਸ਼੍ਵਰ।

ਪ੍ਰਸ਼ਨ-ਕਈ ਲੋਕ 'ਓਅੰ' ਪੜ੍ਹਦੇ ਹਨ, ਕਈ ਓਅੰਕਾਰ ਪੜ੍ਹਦੇ ਹਨ, ਆਪ ਕਿਰਪਾ ਕਰਕੇ ਦੱਸੋ, ਕੀ ਪੜ੍ਹਨਾ ਚਾਹੀਦਾ ਹੈ?

ਉੱਤਰ-ਇਕ ਓਅੰਕਾਰ ਪੜ੍ਹਨਾ ਚਾਹੀਦਾ ਹੈ।

**ਯਥਾ—"ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥**
**ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥"**

(ਦਖਣੀ ਓਅੰਕਾਰ, ਪੰਨਾ ੯੨੯)

ਤਥਾ-ਭਾਈ ਗੁਰਦਾਸ ਜੀ ਨੇ ਕਥਨ ਕੀਤਾ ਹੈ:-

**'ਏਕਾ ਏਕੰਕਾਰੁ ਲਿਖਿ ਦੇਖਾਲਿਆ। ਊੜਾ ਓਅੰਕਾਰੁ ਪਾਸਿ ਬਹਾਲਿਆ।**
**ਸਤਿ ਨਾਮੁ ਕਰਤਾਰੁ ਨਿਰਭਉ ਭਾਲਿਆ। ਨਿਰਵੈਰਹੁ ਜੈਕਾਰੁ ਅਜੂਨਿ ਅਕਾਲਿਆ।**
**ਸਚੁ ਨੀਸਾਣੁ ਅਪਾਰੁ ਜੋਤਿ ਉਜਾਲਿਆ॥** (ਵਾਰ ੩, ਪੌੜੀ ੧੫)

***ਸੱਤਾਂ ਅੱਖਰਾਂ ਵਾਲਾ ਮੰਤ੍ਰ-ਓਂ ਵਿਸ਼ਨਵੇ ਨਮ: ਓਂ ਗੋਬਿੰਦਾਯ ਨਮ:। ਓਂ ਓਪੇਂਦ੍ਰਾਯ ਨਮ:।, ਓਂ ਅਚੁਤਾਯ ਨਮ:। ਓਂ ਕੇਸ਼ਵਾਯ ਨਮ:।**

(ਇਹ ਮੰਤ੍ਰ ਮਹਾਂ ਨਰਾਇਣ ਉਪਨਿਸ਼ਦ ਦੇ ਸੱਤਵੇਂ ਧਿਆਇ ਵਿੱਚੋਂ ਹਨ, ਪੰਨਾ ੩੭੯)

+ਦਸਾਂ ਅੱਖਰਾਂ ਵਾਲਾ **ਮੰਤ੍ਰ-ਓਂ ਜਾਨਕੀ ਵਲਭਾ ਨਮਹ।**

ਵ-ਸ੍ਰੀ ਮਤੇ ਨਾਰਾਯਣਾਯ ਨਮ:।

++ਬਾਰ੍ਹਾਂ ਅੱਖਰਾਂ ਵਾਲਾ ਮੰਤ੍ਰ-**ਓਂ ਨਮੋ ਭਗਵਤੇ ਵਾਸੁਦੇਵਾਯ।**

ਸੋਲ੍ਹਾਂ ਅੱਖਰਾਂ ਵਾਲਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ | ੧੫ | ੧੬ |
| ੧ੳ | ਸ | ਤਿ | ਨਾ | ਮੁ | ਕ | ਰ | ਤਾ | ਪੁ | ਰ | ਖੁ | ਗੁ | ਰ | ਪ੍ਰ | ਸਾ | ਦਿ+ |

# ਗਾਇਤ੍ਰੀ ਮੰਤ੍ਰ

ਚਵੀ ਅੱਖਰਾਂ ਦੀ ਗਾਇਤ੍ਰੀ—

| | | | | | | | | | | | | | |
|---|---|---|---|---|---|---|---|---|---|---|---|---|---|
| ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ |
| ਸ | ਤਿ | ਨਾ | ਮੁ | ਕ | ਰ | ਤਾ | ਪੁ | ਰ | ਖੁ | ਨਿ | ਰ | ਭ | ੳ |
| ੧੫ | ੧੬ | ੧੭ | ੧੮ | ੧੯ | ੨੦ | ੨੧ | ੨੨ | ੨੩ | ੨੪ | | | | |
| ਨਿ | ਰ | ਵੈ | ਰੁ | ਅ | ਕਾ | ਲ | ਮੂ | ਰ | ਤਿ++ | | | | |

ਦਸਮੇਸ਼ ਪਿਤਾ ਜੀ ਨੇ ਭੀ ਜਾਪੁ ਸਾਹਿਬ ਵਿਖੇ ਇਹ ਗਾਇਤ੍ਰੀ ਮੰਤ੍ਰ ਕਥਨ ਕੀਤਾ ਹੈ-

**ਚਾਚਰੀ ਛੰਦ—"ਗੋਬਿੰਦੇ॥ ਮੁਕੰਦੇ॥ ਉਦਾਰੇ॥ ਅਪਾਰੇ॥ ੯੪॥**
**ਹਰੀਅੰ॥ ਕਰੀਅੰ॥ ਨ੍ਰਿਨਾਮੇ॥ ਅਕਾਮੇ॥ ੯੫॥**

[ਦਸਮ ਗ੍ਰੰਥ, ਪੰਨਾ ੬]

ਪੰਝੀ ਅੱਖਰਾਂ ਵਾਲਾ ਮੰਤ੍ਰ-

| | | | | | | | | | | | | | | |
|---|---|---|---|---|---|---|---|---|---|---|---|---|---|---|
| ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ | ੧੫ |
| ੧ੳ | ਸ | ਤਿ | ਨਾ | ਮੁ | ਕ | ਰ | ਤਾ | ਪੁ | ਰ | ਖੁ | ਨਿ | ਰ | ਭ | ੳ |
| ੧੬ | ੧੭ | ੧੮ | ੧੯ | ੨੦ | ੨੧ | ੨੨ | ੨੩ | ੨੪ | ੨੫ | | | | | |
| ਨਿ | ਰ | ਵੈ | ਰੁ | ਅ | ਕਾ | ਲ | ਮੂ | ਰ | ਤਿ | | | | | |

---

*+ਸੋਲ੍ਹਾਂ ਅੱਖਰਾਂ ਵਾਲਾ ਮੰਤ੍ਰ-ਓਂ ਨਮੋ ਭਗਵਤੇ ਰੁਕਮਣੀ ਵਲਭਾ ਸ੍ਵਾਹਾ।*

*++ਸਨਾਤਨ ਮਤ ਅਨੁਸਾਰ ੨੪ ਅੱਖਰਾਂ ਦੀ ਗਾਇਤ੍ਰੀ ਇਹ ਹੈ-*

| | | | | | | | | | |
|---|---|---|---|---|---|---|---|---|---|
| ੧ | ੨ | ੩ | ੪ | ੫ | ੬ | ੭ | ੮੯੧੦ | ੧੧੧੨ | ੧੩੧੪੧੫ |
| ਓਂ | ਭੂਰ | ਭ੍ਵਾ | ਸ੍ਵਾ | ਤਤ | ਸ੍ਰੀ | ਤੂਰ | ਵ੍ਰੇਣਜਮ | ਭ੍ਰਗੋ | ਦੇਵਜਜ |
| ੧੬ | ੧੭੧੮੧੯ | ੨੦ | ੨੧ | ੨੨੨੩੨੪ | | | | | |
| ਧੀ | ਮਹੀ | ਧਯੋ | ਯੁਨਾ | ਪ੍ਰਚੋਦਾਜਤ੍ਰ | | | | | |

*ਇਸ ਮੰਤ੍ਰ ਨੂੰ ਕੇਵਲ ਬ੍ਰਾਹਮਣ, ਖੱਤ੍ਰੀ ਵੈਸ, ਤਿੰਨ ਵਰਨਾਂ ਦੇ ਪੁਰਸ਼ ਹੀ ਜਪ ਸਕਦੇ ਹਨ। ਰੁਦ੍ਰਾਖ ਦੀ ਮਾਲਾ ਲੈ ਕੇ ਰੋਜ਼ਾਨਾ ੩੩ ਮਾਲਾ ਦੇ ਹਿਸਾਬ ਚਵੀ ਲੱਖ ਪਾਠ ਦੋ ਸਾਲਾਂ ਵਿਚ ਕਰੇ ਨੀਚੇ ਕੁਸ਼ਾ ਦਾ ਆਸਣ ਵਿਛਾਵੇ, ਅੱਗੇ ਜਲ ਦਾ ਗੜਵਾ ਅਤੇ ਚੜ੍ਹਦੇ ਪਾਸੇ ਮੂੰਹ ਰੱਖੇ ਤਾਂ ਮਨੁੱਖ ਦੇ ਪਾਪ ਨਾਸ ਹੁੰਦੇ ਹਨ। ਫਿਰ ਇਸ ਗਾਇਤ੍ਰੀ ਮੰਤ੍ਰ ਨੂੰ ਸ਼ੂਦਰ ਆਦਿਕ ਨੀਚ ਜਾਤੀਆਂ ਵਾਲੇ ਮਨੁੱਖ ਨਹੀਂ ਜਪ ਸਕਦੇ। ਪਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਜਗਤ ਦੀ ਕਲਿਆਣਤਾ ਲਈ ਮੂਲ ਮੰਤ੍ਰ ਦਾ ਉਪਦੇਸ਼ ਦਿੱਤਾ ਹੈ, ਇਹ ਨੀਚ ਊਚ ਆਦਿਕ ਹਰ ਪ੍ਰਾਣੀਆਂ ਦੇ ਜਪਣ ਯੋਗ ਹੈ ਅਤੇ ਤਮਾਮ ਪਾਪਾਂ ਦਾ ਨਾਸ਼ਕ ਹੈ।*

**ਤੀਹਾਂ ਅੱਖਰਾਂ ਵਾਲਾ ਮੰਤ੍ਰ-**

੧ ੨ ੩ ੪ ੫ ੬ ੭ ੮ ੯ ੧੦ ੧੧ ੧੨ ੧੩ ੧੪ ੧੫
ੴ ਸ ਤਿ ਨਾ ਮੁ ਕ ਰ ਤਾ ਪੁ ਰ ਖੁ ਨਿ ਰ ਭ ਉ
੧੬ ੧੭ ੧੮ ੧੯ ੨੦ ੨੧ ੨੨ ੨੩ ੨੪ ੨੫ ੨੬ ੨੭ ੨੮ ੨੯ ੩੦
ਨਿ ਰ ਵੈ ਰੁ ਅ ਕਾ ਲ ਮੂ ਰ ਤਿ ਅ ਜੂ ਨੀ ਸੈ ਭੰ

**ਚੌਤੀ ਅੱਖਰਾਂ ਵਾਲਾ ਮੰਤ੍ਰ**

੧ ੨ ੩ ੪ ੫ ੬ ੭ ੮ ੯ ੧੦ ੧੧ ੧੨ ੧੩ ੧੪ ੧੫
ਸ ਤਿ ਨਾ ਮੁ ਕ ਰ ਤਾ ਪੁ ਰ ਖੁ ਨਿ ਰ ਭ ਉ ਨਿ
ਰ ਵੈ ਰੁ ਅ ਕਾ ਲ ਮੂ ਰ ਤਿ ਅ ਜੂ ਨੀ ਸੈ ਭੰ ਗੁ
੧੬ ੧੭ ੧੮ ੧੯ ੨੦ ੨੧ ੨੨ ੨੩ ੨੪ ੨੫ ੨੬ ੨੭ ੨੮ ੨੯ ੩੦
੩੧ ੩੨ ੩੩ ੩੪
ਰ ਪ੍ਰ ਸਾ ਦਿ॥

**ਛੱਤੀ ਅੱਖਰਾਂ ਵਾਲਾ ਮੰਤ੍ਰ**

੧ ੨ ੩ ੪ ੫ ੬ ੭ ੮ ੯ ੧੦ ੧੧ ੧੨ ੧੩ ੧੪ ੧੫
ੴ ਸ ਤਿ ਨਾ ਮੁ ਕ ਰ ਤਾ ਪੁ ਰ ਖ ਨਿ ਰ ਭ ਉ
ਨਿ ਰ. ਵੈ ਰੁ ਅ ਕਾ ਲ ਮੂ ਰ ਤਿ ਅ ਜੂ ਨੀ ਸੈ ਭੰ
੧੬ ੧੭ ੧੮ ੧੯ ੨੦ ੨੧ ੨੨ ੨੩ ੨੪ ੨੫ ੨੬ ੨੭ ੨੮ ੨੯ ੩੦
੩੧ ੩੨ ੩੩ ੩੪ ੩੫ ੩੬
ਗੁ ਰ ਪ ਰ ਸਾ ਦਿ॥

**ਅਠੱਤੀ ਅੱਖਰਾਂ ਵਾਲਾ ਮੰਤ੍ਰ**

੧ ੨ ੩ ੪ ੫ ੬ ੭ ੮ ੯ ੧੦ ੧੧ ੧੨ ੧੩ ੧੪ ੧੫
ੴ ਸ ਤਿ ਨਾ ਮੁ ਕ ਰ ਤਾ ਪੁ ਰ ਖ ਨਿ ਰ ਭ ਉ
ਨਿ ਰ ਵੈ ਰੁ ਅ ਕਾ ਲ ਮੂ ਰ ਤਿ ਅ ਜੂ ਨੀ ਸੈ ਭੰ
੧੬ ੧੭ ੧੮ ੧੯ ੨੦ ੨੧ ੨੨ ੨੩ ੨੪ ੨੫ ੨੬ ੨੭ ੨੮ ੨੯ ੩੦
੩੧ ੩੨ ੩੩ ੩੪ ੩੫ ੩੬ ੩੭ ੩੮
ਗੁ ਰ ਪ ਰ ਸਾ ਦਿ॥ ॥ ਜ ਪੁ॥

ਇਹ ਸਭ ਮੰਤ੍ਰਾਂ ਦੇ ਭੇਦ ਉਪਨਿਸ਼ਦਾਂ ਵਿਚ ਲਿਖੇ ਹੋਏ ਹਨ, ਕੋਈ ਮੰਤ੍ਰ ਕਿਸੀ ਉਪਨਿਸ਼ਦ ਵਿਚ ਹੈ ਕੋਈ ਕਿਸੀ ਵਿਚ ਹੈ ਪਰ ਗੁਰੂ ਸਾਹਿਬ ਜੀ ਨੇ ਸਾਰੇ ਮੰਤ੍ਰਾਂ ਦੇ ਭੇਦ ਇਸ ਜਗ੍ਹਾ ਇਕੱਠੇ ਕਰ ਰਖੇ ਹਨ।

ਨੋਟ - ਇਹ ਮੰਤ੍ਰਾਂ ਦੇ ਭੇਦ ਪੰਜ ਪਿਆਰਿਆਂ 'ਚੋਂ ਭਾਈ ਦਇਆ ਸਿੰਘ ਜੀ ਨੇ ਆਨੰਦਪੁਰ ਸਾਹਿਬ ਸੰਗਤਾਂ ਨੂੰ ਸੁਣਾਏ ਹਨ। ਸੋ ਕਵੀ ਸੰਤੋਖ ਸਿੰਘ ਜੀ ਨੇ ਪੰਜਵੀਂ ਰੁਤ ਵਿਚੋਂ ਸਭ ਮੰਤ੍ਰਾਂ ਦੇ ਭੇਦ ਕਥਨ ਕੀਤੇ ਹਨ।

ਪੁਨਾ ਸਿੱਧਾਂ ਬੇਨਤੀ ਕੀਤੀ, ਤੁਹਾਡਾ ਮੰਤ੍ਰ ਕਾਵ੍ਯ ਦੇ ਅਨੁਸਾਰ ਹੈ,
ਜਾਂ ਵੇਦਾਂਤ ਦੇ ਅਨੁਸਾਰ ਹੈ,
ਜਾਂ ਵ੍ਯਾਕਰਨ ਦੇ ਅਨੁਸ਼ਾਰ ਹੈ,

ਜਾਂ ਜੋਤਸ਼ ਦੇ ਅਨੁਸਾਰ ਹੈ,

ਕਿ ਪਿੰਗਲ ਦੇ ਅਨੁਸਾਰ ਹੈ?

ਗੁਰੂ ਸਾਹਿਬ ਜੀ ਨੇ ਕਿਹਾ-ਸਾਡਾ ਮੰਤ੍ਰ ਸਾਰਿਆਂ ਗ੍ਰੰਥਾਂ ਦੇ ਅਨੁਸਾਰ ਹੈ।

ਕਾਵ੍ਯ ਗ੍ਰੰਥ ਵਿਚ ਉਲੇਖਾ ਅਲੰਕਾਰ, ਬੀਪਸਾ ਅਲੰਕਾਰ, ਮੰਡੂਕ, ਪੁਲਤ, ਨਿਆ ਇਤਿਆਦੀ ਬਹੁਤ ਅਲੰਕਾਰ ਲਿਖੇ ਹੋਏ ਹਨ।

ਜੇਹੜੀ ਇਕ ਚੀਜ਼ ਅਨੇਕ ਜਗ੍ਹਾ ਵਰਤੀ ਜਾਵੇ ਉਸ ਨੂੰ ਉਲੇਖਾ ਅਲੰਕਾਰ ਆਖਦੇ ਹਨ।

ਇਸੇ ਤਰ੍ਹਾਂ '੧ੴ ਸਤਿਨਾਮੁ ਕਰਤਾ ਪੁਰਖੁ' ਇਤਿਆਦਿ ਮੰਗਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੰਨ੍ਹਣ ਵੇਲੇ ਸਭ ਰਾਗਾਂ ਵਿਚ ਸੈਂਕੜੇ ਵੇਰੀ ਲਿਖਣਾ ਹੈ, ਇਸ ਕਰਕੇ ਇਹ ਮੰਤ੍ਰ ਕਾਵ੍ਯ ਸ਼ਾਸਤ੍ਰ ਰੀਤੀ ਅਨੁਸਾਰ ਹੈ। ਬਹੁਤੇ ਅਲੰਕਾਰ 'ਗਰਬ ਗੰਜਨੀ ਟੀਕੇ' ਵਿਚ ਕਵੀ ਸੰਤੋਖ ਸਿੰਘ ਜੀ ਨੇ ਲਿਖੇ ਹਨ।

ਵੇਦਾਂਤ ਸ਼ਾਸਤ੍ਰ ਵਿਚ ਤਟੱਸਥ ਲਖਸ਼ਣ ਤੇ ਸਰੂਪ ਲਖਸ਼ਣ ਕਥਨ ਕੀਤਾ ਹੈ।

ਇਸ ਮੰਤ੍ਰ ਵਿਖੇ-'ਸਤਿ' ਓਹ ਅਕਾਲ ਪੁਰਖ ਸਤਿ ਹੈ, ਇਹ ਸਰੂਪ ਲਖਸ਼ਣ ਹੈ।

'ਨਾਮ ਕਰਤਾ' ਨਾਮ ਰੂਪ ਪ੍ਰਪੰਚ ਦਾ ਕਰਤਾ ਹੈ ਇਹ ਤਟੱਸਥ ਲਖਸ਼ਣ ਹੈ ਇਸ ਰੀਤੀ ਨਾਲ ਇਹ ਮੰਤ੍ਰ ਵੇਦਾਂਤ ਸ਼ਾਸਤ੍ਰ ਦੇ ਅਨੁਸਾਰ ਭੀ ਹੈ। ਵ੍ਯਾਕਰਣ ਵਿਚ 'ਅਵ' ਰਖਨੇ ਧਾਤੂ ਕਰਕੇ 'ਓਂ' ਸਿੱਧ ਹੁੰਦਾ ਹੈ। ਇਸ ਲਈ ਅਸਾਂ ਇਸ ਮੰਤਰ ਦੇ ਪਹਿਲੇ 'ਓਅੰ' ਸ਼ਬਦ ਰੱਖਿਆ ਹੈ।

'ਅਵ' ਰਖਨੇ ਧਾਤੂ ਦਾ ਅਰਥ ਰੱਖਿਆ ਹੈ ਅਤੇ 'ਓਅੰ' ਸ਼ਬਦ ਦਾ ਅਰਥ ਭੀ ਰੱਖਿਆ ਹੈ। ਇਸ ਤੋਂ ਵ੍ਯਾਕਰਨ ਅਨੁਸਾਰ ਹੈ।*

---

*ਦੂਜਾ ਵ੍ਯਾਕਰਨ ਵਿਚ ਵਿਭਗਤੀਆਂ ਭੀ ਹਨ-

'ਹੈ' ਪ੍ਰਿਥਮਾ 'ਨੂੰ' ਦੁਤੀਆ 'ਕਰਕੇ' ਤ੍ਰਿਤੀਆਂ ਜਾਨ। 'ਤਾਹੀਂ' ਵਾਸਤੇ ਚਤੁਰਥੀ,

'ਤੇ ਸੇ' ਪੰਚਮ ਮਾਨ । 'ਕਾ ਕੀ ਕੇ' ਖਸ਼ਟੀ ਅਹੈ, 'ਵਿਖੇ' ਸਪਤਮੀ ਜਾਨ।

ਇਸ ਮੂਲ ਮੰਤ੍ਰ ਵਿਚ ਭੀ ਵਿਭਗਤੀਆਂ ਹਨ। 'ਸਤਿ' ਓਹ ਅਕਾਲ ਪੁਰਖ ਸਤ 'ਹੈ' ਇਹ ਪਹਿਲੀ ਵਿਭਗਤੀ ਹੈ। 'ਨਾਮ' ਰੂਪ ਪ੍ਰਪੰਚ 'ਕਾ' ਕਰਤਾ ਹੈ ਇਹ ਛੇਵੀਂ ਵਿਭਗਤੀ ਹੈ। 'ਪੁਰਖ' ਪੂੰ (ਨਰਕਾਂ) 'ਸੇ' ਰੱਖਿਆ ਕਰਨ ਵਾਲਾ ਹੈ 'ਸੇ' ਇਹ ਪੰਜਵੀਂ ਵਿਭਗਤੀ ਹੈ। ਜਥਾ-

**ਰਾਮਾ - ਰਾਮੰ - ਰਾਮੇਣ - ਰਾਮੇਤ - ਰਾਮਾਇ - ਰਾਮਸਿਆ - ਰਾਮਾਂ ਸੁ।**

**ਰਾਮ ਹੈ, ਰਾਮ ਨੂੰ, ਰਾਮ ਕਰਕੇ, ਰਾਮ ਤਾਈਂ, ਰਾਮ ਸੇ, ਰਾਮ ਕੀ, ਰਾਮ ਵਿਖੇ,**

**ਯਥਾ — "ਆਦਿ ਗੁਰ ਏ ਨਮਹ।"** (ਪੰਨਾ ੨੬੨)

ਆਦਿ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ (ਏ) ਤਾਈ ਨਮਸ਼ਕਾਰ ਹੋਵੇ। 'ਤਾਈਂ' ਇਹ ਚੋਥੀ ਵਿਭਗਤੀ ਹੈ।

**ਤਥਾ — ਸਾਗਰੰ ਸੰਸਾਰਸ੍ਯ ਗੁਰਪਰਸਾਦੀ ਤਰਹਿ ਕੇ॥** (ਪੰਨਾ ੧੩੫੩)

ਸੰਸਾਰ ਸਾਗਰ ਨੂੰ ਗੁਰਾਂ ਦੀ ਕਿਰਪਾ ਦੁਆਰਾ ਤਰੀਂਦਾ ਹੈ। 'ਨੂੰ' ਇਹ ਦੂਜੀ ਵਿਭਗਤੀ ਹੈ।

ਜੋਤਸ਼ ਗ੍ਰੰਥ ਵਿਚ ਗਣਤ ਵਿਦਿਆ ਦਾ ਹਿਸਾਬ ਹੈ, ਗਿਣਤੀ ਕਰਨ ਨਾਲ ਹੀ ਸਭ ਗਲਾਂ ਦਾ ਪਤਾ ਲਗਦਾ ਹੈ. ਦੂਜਾ ਜੋਤਸ਼ ਪੜ੍ਹਨ ਨਾਲ ਤ੍ਰਿਕਾਲ ਦਰਸੀ ਹੋਈਂਦਾ ਹੈ। ਇਸ ਲਈ ਅਸੀਂ 'ਏਕਾ' ਪਹਿਲੇ ਰੱਖਿਆ ਹੈ, ਕਿਉਂਕਿ ਗਿਣਤੀ ਪਹਿਲੇ ਏਕੇ ਤੋਂ ਚਲਦੀ ਹੈ, ਏਕਾ ਲਿਖਣ ਕਰ ਕੇ ਇਹ ਮੰਤ੍ਰ ਜੋਤਸ਼ ਦੇ ਅਨੁਸਾਰ ਹੈ।

ਦੂਜਾ-ਵਿਧੀ ਸਹਿਤ ਇਸ ਮੰਤ੍ਰ ਦਾ ਸਵਾ ਲੱਖ ਪਾਠ ਕਰਨ ਵਾਲੇ ਨੂੰ ਤਿੰਨਾਂ ਲੋਕਾਂ ਦੀ ਗਿਆਤ ਪ੍ਰਾਪਤ ਹੋ ਜਾਂਦੀ ਹੈ, ਇਸ ਲਈ ਭੀ ਇਹ ਜੋਤਸ਼ ਦੇ ਮੁਤਾਬਕ ਹੈ।

ਪਿੰਗਲ ਗ੍ਰੰਥ ਵਿਚ ਸੱਤ ਗਣ ਲਿਖੇ ਹਨ-ਅਗਣ, ਇਗਣ, ਸਗਣ, ਯਗਣ, ਉਗਣ, ਨਗਣ, ਭਗਣ।

ਸੱਤਾਂ ਗਣਾਂ ਦਾ ਫਲ:- ੧. ਅਗਣ ਗਣ-ਭਾਗ ਸ਼ਾਲੀ ਕਰਦਾ ਹੈ। ੨. ਇਗਣ ਗਣ-ਮਾਨ ਇੱਜ਼ਤ ਵਧਾਉਂਦਾ ਹੈ। ੩. ਸਗਣ ਗਣ-ਲਛਮੀ ਦੇਂਦਾ ਹੈ। ੪. ਯਗਣ ਗਣ-ਗ੍ਰੰਥ ਤੇ ਬੁੱਧੀ 'ਚ ਵਾਧਾ ਕਰਦਾ ਹੈ। ੫. ਉਗਣ ਗਣ-ਹਰ ਇਕ ਤਰ੍ਹਾਂ ਸੇ ਕਲਿਆਣ ਕਰਦਾ ਹੈ। ੬. ਨਗਣ ਗਣ-ਉਮਰਾ ਨੂੰ ਵਧਾਉਂਦਾ ਹੈ। ੭. ਭਗਣ ਗਣ-ਹਰ ਤਰ੍ਹਾਂ ਸੇ ਜਸ ਕਰਾਉਂਦਾ ਹੈ।

ਪਹਿਲਾ ਇਕ ਅੱਖਰ ਦੀਰਘ ਹੋਵੇ ਉਪ੍ਰੰਤ ਦੋ ਅੱਖਰ ਲਘੂ ਹੋਣ ਉਸ ਨੂੰ ਭਗਣ ਗਣ ਕਹਿੰਦੇ ਹਨ,

ਓਂ ਦੀਰਘ ਹੈ ਸ-ਤਿ ਦੋ ਅੱਖਰ ਲਘੂ ਹਨ।

ਨਾ-ਦੀਰਘ ਹੈ। ਮੁ-ਕ ਦੋ ਅੱਖਰ ਲਘੂ ਹਨ।

ਇਕ 'ਭਗਣ' ਗਣ ਜਿਸ ਗ੍ਰੰਥ ਦੇ ਆਦਿ ਵਿਚ ਹੋਵੇ ਉਸ ਦਾ ਅਦਬ ਸਤਿਕਾਰ ਚੰਗਾ ਹੁੰਦਾ ਹੈ, ਪਰ ਇਸ ਗ੍ਰੰਥ ਦੇ ਆਦਿ ਵਿਚ ਦੋ 'ਭਗਣ' ਗਣ ਰੱਖੇ ਹਨ, ਇਸ ਕਰ ਕੇ ਸਭ ਗ੍ਰੰਥਾਂ ਨਾਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ ਸਤਿਕਾਰ ਪੂਜਾ ਵਗੈਰਾ ਵੱਧ ਤੋਂ ਵੱਧ ਹੋ ਰਿਹਾ ਹੈ। ਚੰਦੋਏ ਉੱਪਰ ਲੱਗਦੇ ਹਨ, ਸੋਨੇ ਦੇ ਛੱਬੇ ਟੰਗੇ ਜਾਂਦੇ ਹਨ, ਤੁਲਾਈਆਂ, ਗਲੀਚੇ ਵਗੈਰਾ ਵਿਛਾਏ ਜਾਂਦੇ ਹਨ, ਸਿਰ੍ਹਾਣੇ ਅਤੇ ਬੇ-ਕੀਮਤੇ ਰੁਮਾਲ ਚੜ੍ਹਦੇ ਹਨ।

**ਨੋਟ**-'ਸਤਿ' ਵਾਲੇ ਤੱਤੇ ਦੀ ਸਿਹਾਰੀ ਪਰ ਬਹੁਤ ਲੋਕ ਸੰਕਾ ਕਰਦੇ ਹਨ ਕਿ ਕਿਸ ਤਰ੍ਹਾਂ ਪੜ੍ਹਨੀ ਚਾਹੀਦੀ ਹੈ? ਉਹਨਾਂ ਨੂੰ ਇਹ ਸਮਝ ਹੋਣੀ ਚਾਹੀਦੀ ਹੈ ਕਿ ਤੱਤੇ ਵਾਲੀ ਜਿਹੜੀ ਸਿਹਾਰੀ ਹੈ, ਗੁਰੂ ਸਾਹਿਬ ਜੀ ਨੇ ਇਹ ਖੀਸਾ, ਸੰਦੀ ਰੱਖੀ ਹੈ, ਜਿਵੇਂ ਕੁੜਤੇ ਦਾ ਖੀਸਾ, ਕੁੜਤੇ ਦੀ ਮਿਣਤੀ ਨਾਲ ਕੋਈ ਸੰਬੰਧ ਨਹੀਂ ਰੱਖਦਾ, ਸਗੋਂ ਉਸ ਖੀਸੇ ਵਿਚ ਰੁਪਏ ਮੋਹਰਾਂ ਆਦਿ ਅਮੋਲਕ ਚੀਜ਼ਾਂ ਪਾਈਆਂ ਜਾਂਦੀਆਂ ਹਨ, ਏਸੇ ਤਰ੍ਹਾਂ ਇਨ੍ਹਾਂ ਅੱਖਰਾਂ ਨਾਲ ਸਿਹਾਰੀ ਅਤੇ ਔਂਕੜ ਵਗੈਰਾ ਜੋ ਮਾਤਰਾਂ ਹਨ ਇਹ ਅਮੋਲਕ ਵਸਤੂ ਹੈ। ਤੱਤੇ ਨੂੰ ਸਿਹਾਰੀ ਨਾ ਹੁੰਦੀ ਤਾਂ ਸਤ ਨਿੰਬੂ ਦਾ, ਸਤ ਮੁਲੱਠੀ ਦਾ, ਸਤ ਸੰਗਤਰੇ ਦਾ, ਸਤ ਕੇਲੇ ਦਾ ਇਤਿਆਦਿ ਪਦਾਰਥਾਂ ਦੇ ਸਤ ਦਾ ਅਰਥ ਹੋ ਜਾਣਾ ਸੀ। ਸਿਹਾਰੀ ਵਿਚ ਈੜੀ ਦੀ ਅਵਾਜ਼ ਹੈ, ਈੜੀ ਈਸ਼੍ਵਰ ਦਾ ਵਾਚਕ ਹੈ ਇਸ ਤੇ ਇਹ ਅਰਥ ਸਿੱਧ ਹੋ ਰਿਹਾ ਹੈ ਉਹ ਈਸ਼੍ਵਰ 'ਸਤਿ' ਹੈ।

ਪੁਨਾ ਸਿੱਧਾਂ ਨੇ ਤਿੰਨ ਪ੍ਰਸ਼ਨ ਕੀਤੇ-

੧. ਇਹ ਮੰਤ੍ਰ ਹੈ ?

੨. ਜੰਤ੍ਰ ਹੈ ?

੩. ਤੰਤ੍ਰ ਹੈ?

ਗੁਰੂ ਜੀ ਆਖਿਆ- ਸਭ ਮੰਤ੍ਰਾਂ 'ਚੋਂ ਇਹ ਸ਼ਰੋਮਣੀ ਮੰਤ੍ਰ ਹੈ ਅਤੇ ਕਾਗਜ਼ ਉਤੇ ਏਕਾ ਲਿਖ ਕੇ ਮੰਤ੍ਰ ਲਿਖ ਦੇਵੇ ਤਾਂ ਜੰਤ੍ਰ ਦਾ ਕੰਮ ਦੇਂਦਾ ਹੈ। ਧਾਗਾ ਵੱਟ ਕੇ ਮੰਤ੍ਰ ਪੜ੍ਹ ਦੇਵੇ ਤਾਂ ਤੰਤ੍ਰ ਦਾ ਕੰਮ ਦੇਂਦਾ ਹੈ।

ਫੇਰ-ਪ੍ਰਸ਼ਨ ਕੀਤਾ, ਨਿਸ਼ਕਾਮੀਆਂ ਨੂੰ ਫਲ ਦੇਂਦਾ ਹੈ ਕਿ ਸ਼ਕਾਮੀਆਂ ਨੂੰ ?

ਗੁਰ ਉੱਤਰ- ਜੋ ਸ਼ਕਾਮੀ ਪੁਰਸ਼ ਜਿਹੜੀ ਜਿਹੜੀ ਕਾਮਨਾਂ ਧਾਰ ਕੇ ਇਸ ਮੰਤ੍ਰ ਦਾ ਪਾਠ ਪਵਿੱਤ੍ਰ ਮਨ ਹੋ ਕੇ ਕਰਦਾ ਹੈ,ਉਸ ਦੀਆਂ ਸਭ ਕਾਮਨਾਂ ਪੂਰਨ ਹੋ ਜਾਂਦੀਆਂ ਹਨ ਅਤੇ ਕਾਮਨਾਂ ਤੋਂ ਰਹਿਤ ਹੋ ਕੇ ਜੋ ਪੁਰਖ=ਪੁਰਸ਼, ਗੁਰ ਪ੍ਰਸਾਦਿ-ਸਤਿਗੁਰਾਂ ਦੀ ਕਿਰਪਾ ਦੁਆਰਾ ਸਤਿਨਾਮੁ ਮੰਤ੍ਰ ਜਪਣਾ ਕਰਤਾ=ਕਰਦਾ ਹੈ, ਉਹ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਰੂਪ ਹੋ ਜਾਂਦਾ ਹੈ।

ਪ੍ਰਸ਼ਨ-ਆਪ ਜੀ ਦਾ ਮੰਤ੍ਰ ਸ਼ਿਵਾ ਦੇ ਮੰਤ੍ਰ ਜੇਹਾ ਹੋਵੇਗਾ। ਜਿਵੇਂ ਸ਼ਿਵਜੀ ਦੇ ਮੰਤ੍ਰ ਫਲ ਤਾਂ ਦੇਂਦੇ ਹਨ, ਪ੍ਰੰਤੂ ਉਹਨਾਂ ਦਾ ਅਰਥ ਕੋਈ ਨਹੀਂ ਸਿੱਧ ਹੁੰਦਾ।

***ਯਥਾ — 'ਅਨ ਮਿਲ ਅੱਖਰ ਅਰਥ ਨਾ ਜਾਪੂ। ਪ੍ਰਗਟ ਪ੍ਰਤਾਪ ਮਹੇਸ ਪ੍ਰਤਾਪੂ।'***

ਤਿਵੇਂ ਆਪ ਜੀ ਦਾ ਮੰਤ੍ਰ ਭੀ ਨਿਰਾਰਥ ਹੋਵੇਗਾ।

ਗੁਰੂ ਸਾਹਿਬ ਜੀ ਆਖਦੇ ਹਨ, ਇਸ ਮੰਤ੍ਰ ਦੇ ਅਰਥਾਂ ਦਾ ਕੋਈ ਓੜਕ ਹੀ ਨਹੀਂ ਹੈ।

## ਸੂਚਨਾ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਆਰੰਭ ਕਰਨ ਤੋਂ ਪਹਿਲੋਂ;
ਇਹ ਸੂਚਿਤ ਕਰ ਦੇਣਾ ਜ਼ਰੂਰੀ ਹੈ, ਕਿ ਸਮੂਹ ਬਾਣੀ ਵਿਖੇ ਮੰਗਲਾਂ ਦੇ
ਭੇਦ ਕਿਤਨੇ ਹਨ, ਅਤੇ ਇਨ੍ਹਾਂ ਦੀ ਗਿਣਤੀ ਕਿਤਨੀ ਹੈ,
ਸੋ ਇਸ ਵਿਚਾਰ ਨੂੰ ਮੁੱਖ ਰੱਖ ਕੇ ਅੱਗੇ 'ਮੰਗਲ ਨਿਰਣਯ'
ਪਾਠਕਾਂ ਦੀ ਦ੍ਰਿਸ਼ਟੀ ਗੋਚਰ
ਕੀਤੇ ਜਾਂਦੇ ਹਨ।



# ਮੰਗਲ ਨਿਰਣਯ

ਪੰਚਮ ਪਿਤਾ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਚਾਰ ਪ੍ਰਕਾਰ ਦੇ ਮੰਗਲ ਲਿਖੇ ਹੋਏ ਹਨ-

[੧] ੧ੴ ਸਤਿਗੁਰ ਪ੍ਰਸਾਦਿ॥

ਇਹ ਮੰਗਲ ੫੨੨ ਵਾਰੀ ਲਿਖਿਆ ਹੈ।

[੨] ੧ੴ ਸਤਿਨਾਮੁ ਗੁਰ ਪ੍ਰਸਾਦਿ॥

ਇਹ ਮੰਗਲ ੨ ਵਾਰੀ ਲਿਖਿਆ ਹੈ।

੧. *ਸਿਰੀ ਰਾਗੁ ਮਹਲਾ ੪ ਵਣਜਾਰਾ* [ਪੰਨਾ ੮੧ ਦੇਖੋ]

੨. *ਬਿਹਾਗੜਾ ਮਹਲਾ ੫* [ਪੰਨਾ ੫੪੪ ਦੇਖੋ]

*[੩] ੧ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ॥*

*ਇਹ ਮੰਗਲ ੯ ਵਾਰੀ ਲਿਖਿਆ ਹੈ।*

*[੪] ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥*

ਜਪੁ ਨੀਸਾਣ ਵਾਲੇ ਮੰਗਲ ਸਮੇਤ, ਇਹ ਵੱਡਾ ਮੰਗਲ ੩੩ ਵਾਰੀ ਲਿਖਿਆ ਹੈ।

੫੨੨
੨
੯
੩੩
੫੬੬ ਕੁਲ ਮੰਗਲ ਹਨ

ਇਨ੍ਹਾਂ ਵਿੱਚੋਂ ੫੦੧ ਵਾਰ ਮੰਗਲ ਰਾਗਾਂ ਦੇ ਸਿਰਲੇਖ ਤੋਂ ਪਿੱਛੋਂ ਆਉਂਦੇ ਹਨ, ਅਤੇ ੬੫ ਵਾਰ ਮੰਗਲ ਰਾਗਾਂ ਦੇ ਸਿਰਲੇਖ ਤੋਂ ਪਹਿਲਾਂ ਆਉਂਦੇ ਹਨ।

## ਜ਼ਰੂਰੀ ਨੋਟ

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਇੱਛਾ ਅਨੁਸਾਰ ਕਈ ਜਗ੍ਹਾ ਮੰਗਲ ਨਹੀਂ ਭੀ ਲਿਖੇ—

ਸਿਰੀਰਾਗੁ ਮਹਲਾ ੪ ਘਰੁ ੧॥ *ਮੈ ਮਨਿ ਤਨਿ ਬਿਰਹੁ ਅਤਿ ਅਗਲਾ* [ਪੰਨਾ ੩੯]

ਸਿਰੀਰਾਗੁ ਮਹਲਾ ੫ ਘਰੁ ੧॥ *ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ॥* [ਪੰਨਾ ੪੨]

| | | |
|---|---|---|
| ਮਾਝ ਮਹਲਾ ੫ ਚਉਪਦੇ ਘਰੁ ੧ ॥ | ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ | [ਪੰਨਾ ੯੬] |
| ਮਾਝ ਮਹਲਾ ੩ ਘਰੁ ੧ ॥ | ਕਰਮੁ ਹੋਵੈ ਸਤਿਗੁਰੂ ਮਿਲਾਏ ॥ | [ਪੰਨਾ ੧੦੯] |
| ਮਾਝ ਮਹਲਾ ੪ ॥ | ਆਦਿ ਪੁਰਖੁ ਅਪਰੰਪਰੁ ਆਪੇ ॥ | [ਪੰਨਾ ੧੨੯] |
| ਮਾਝ ਮਹਲਾ ੫ ਘਰੁ ੧ ॥ | ਅੰਤਰਿ ਅਲਖੁ ਨ ਜਾਈ ਲਖਿਆ ॥ | [ਪੰਨਾ ੧੩੦] |
| ਮੁੰਦਾਵਣੀ ਮਹਲਾ ੫ ॥ | ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥ | [ਪੰਨਾ ੧੪੨੯] |

## ੯. ਵੇਰਾਂ ਆਏ ਮੰਗਲਾਂ ਦਾ ਨਿਰਣਯ

| | ਪੰਨਾ | | ਪੰਨਾ |
|---|---|---|---|
| ੧. ਮੰਗਲ ਮਾਝ ਦੀ ਵਾਰ | ੧੩੭ | ੬. ਮੰਗਲ ਗਉੜੀ ਭਗਤ ਬਾਣੀ | ੩੨੩ |
| ੨. ਮੰਗਲ ਗਉੜੀ ਅਸਟਪਦੀ | ੨੨੦ | ੭. ਮੰਗਲ ਗਉੜੀ ਭਗਤ ਬਾਣੀ | ੩੪੦ |
| ੩. ਮੰਗਲ ਗਉੜੀ ਅਸਟਪਦੀ | ੨੩੫ | ੮. ਮੰਗਲ ਗਉੜੀ ਭਗਤ ਬਾਣੀ | ੩੪੫ |
| ੪. ਮੰਗਲ ਗਉੜੀ ਛੰਤ | ੨੪੨ | ੯. ਮੰਗਲ ਬਿਲਾਵਲੁ ਬਾਣੀ ਭਗਤਾਂ ਦੀ | ੮੫੫ |
| ੫. ਮੰਗਲ ਗਉੜੀ ਛੰਤ | ੨੪੩ | | |

## ੩੩. ਵੇਰਾਂ ਆਏ ਮੰਗਲਾਂ ਦਾ ਨਿਰਣਯ

| | ਪੰਨਾ | | ਪੰਨਾ |
|---|---|---|---|
| ੧. ਜਪੁ ਨੀਸਾਣੁ | ੧ | ੧੮. ਰਾਗੁ ਰਾਮਕਲੀ | ੮੭੬ |
| ੨. ਰਾਗੁ ਮਾਝ | ੯੪ | ੧੯. ਰਾਗੁ ਨਟ ਨਾਰਾਇਨ | ੯੭੫ |
| ੩. ਰਾਗੁ ਗਉੜੀ | ੧੫੧ | ੨੦. ਰਾਗੁ ਮਾਲੀ ਗਉੜਾ | ੯੮੪ |
| ੪. ਰਾਗੁ ਆਸਾ | ੩੪੭ | ੨੧. ਰਾਗੁ ਮਾਰੂ | ੯੮੯ |
| ੫. ਆਸਾ ਦੀ ਵਾਰ | ੪੬੨ | ੨੨ ਰਾਗੁ ਭੈਰਉ | ੧੧੨੫ |
| ੬. ਆਸਾ ਭਗਤ ਬਾਣੀ | ੪੭੫ | ੨੩. ਰਾਗੁ ਬਸੰਤ | ੧੧੬੮ |
| ੭. ਰਾਗੁ ਗੂਜਰੀ | ੪੮੯ | ੨੪. ਰਾਗੁ ਸਾਰੰਗ | ੧੧੯੭ |
| ੮. ਰਾਗੁ ਦੇਵਗੰਧਾਰੀ | ੫੨੭ | ੨੫. ਰਾਗੁ ਮਲਾਰ | ੧੨੫੪ |
| ੯. ਰਾਗੁ ਬਿਹਾਗੜਾ | ੫੩੭ | ੨੬. ਰਾਗੁ ਕਾਨੜਾ | ੧੨੯੪ |
| ੧੦. ਰਾਗੁ ਵਡਹੰਸੁ | ੫੫੭ | ੨੭. ਰਾਗੁ ਕਲਿਆਣ | ੧੩੧੯ |
| ੧੧. ਰਾਗੁ ਸੋਰਠਿ | ੫੯੫ | ੨੮. ਰਾਗੁ ਪ੍ਰਭਾਤੀ | ੧੩੨੭ |
| ੧੨. ਰਾਗੁ ਧਨਾਸਰੀ | ੬੬੦ | ੨੯. ਰਾਗੁ ਜੈਜਾਵੰਤੀ | ੧੩੫੨ |
| ੧੩. ਰਾਗੁ ਟੋਡੀ | ੭੧੧ | ੩੦. ਸਲੋਕ ਸਹਸਕ੍ਰਿਤੀ ਮ: ੧ | ੧੩੫੩ |
| ੧੪. ਰਾਗੁ ਤਿਲੰਗ | ੭੨੧ | ੩੧. ਸਲੋਕ ਸਹਸਕ੍ਰਿਤੀ ਮ: ੫ | ੧੩੫੩ |
| ੧੫. ਰਾਗੁ ਸੂਹੀ | ੭੨੮ | ੩੨.ਸਵਯੇ ਸ੍ਰੀ ਮੁਖਬਾਕ | ੧੩੮੫ |
| ੧੬. ਰਾਗੁ ਬਿਲਾਵਲੁ | ੭੯੫ | ੩੩. ਸਲੋਕ ਵਾਰਾਂ ਤੇ ਵਧੀਕ | ੧੪੧੦ |
| ੧੭. ਰਾਗੁ ਗੋਂਡ | ੮੫੯ | | |

-੦-

## ਪੰਦ੍ਰੀਆ ਜੰਤ੍ਰ

ਇਹ ਪੰਦ੍ਰੀਆ ਜੰਤ੍ਰ ਲੋਕ ਲਿਖ ਕੇ ਦੁਕਾਨਾਂ ਪਰ ਲਾਉਂਦੇ ਹਨ ਕਿਰਤ ਕਮਾਈ ਵਾਸਤੇ।



| | | |
|---|---|---|
| ੬ | ੧ | ੮ |
| ੭ | ੫ | ੩ |
| ੨ | ੯ | ੪ |

## ਇਹ ਦੂਜੇ ਪ੍ਰਕਾਰ ਦਾ ਪੰਦ੍ਰੀਆ ਜੰਤ੍ਰ ਹੈ

*ਇਸ ਦਾ ਜੰਤ੍ਰ ਇਹ ਹੈ*



| | | |
|---|---|---|
| ੮ | ੧ | ੬ |
| ੩ | ੫ | ੭ |
| ੪ | ੯ | ੨ |

ਅਸ਼ਟ ਭੁਜੀ ਪ੍ਰਮੇਸਰੀ, ਏਕ ਪੁਰਖ ਭਗਵਾਨ।
ਖਟ ਸ਼ਾਸਤ੍ਰ ਕੋ ਸਿਮਰੀਏ, ਤੀਨ ਭਏ ਕੁਰਬਾਨ।
ਪੰਜ ਭੇਦ ਵਸ ਮੇਂ ਕਰੋ, ਸਾਤ ਧਰਮ ਕੀ ਆਣ।
ਚਾਰ ਭੇਦ ਨੌ ਖੰਡ ਮੇ, ਦੋ ਚੰਦ ਸੂਰਜ ਦੀ ਆਣ।

## ਇਸ ਤਰਫ ਗੁਰੂ ਘਰ ਵਿਖੇ ਪੰਦ੍ਰੀਆ ਇਹ ਹੈ



| | | |
|---|---|---|
| ਗੁ | ੴ | ਵਾ |
| ਤਿ | ਮੁ . | ਹਿ |
| ਨਾ | ਰੂ | ਸ |

ਚੌਤੀਆਂ ਜੰਤ੍ਰ ਇਹ ਹੈ

| | | | |
|---|---|---|---|
| ੭ | ੧੨ | ੧ | ੧੪ |
| ੨ | ੧੩ | ੮ | ੧੧ |
| ੧੬ | ੩ | ੧੦ | ੫ |
| ੯ | ੬ | ੧੫ | ੪ |

| | | |
|---|---|---|
| ੬ | ੧ | ੮ |
| ੭ | ੫ | ੩ |
| ੨ | ੯ | ੪ |

ਇਸ ਦੀ ਸਿੱਧੀ ਕਰਨ ਤੋਂ ਬਾਅਦ ਨਚੰਦੇ ਐਤਵਾਰ ਲਿਖ ਕੇ ਰੋਗੀ ਦੇ ਗਲ ਵਿਚ ਪਾਉਣ ਨਾਲ ਚੌਥੇ ਦਾ ਤਾਪ ਦੂਰ ਹੋ ਜਾਂਦਾ ਹੈ। ਨਾਲ ਸ਼ਬਦ ਦਾ ਪਾਠ ਕਰੇ।

**ਸੋਰਠਿ ਮਹਲਾ ੫ ॥**

*ਮੇਰਾ ਸਤਿਗੁਰੁ ਰਖਵਾਲਾ ਹੋਆ ॥ ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ ਹਰਿ ਗੋਵਿਦੁ ਨਵਾ ਨਿਰੋਆ ॥ ੧ ॥ ਰਹਾਉ ॥ ਤਾਪੁ ਗਇਆ ਪ੍ਰਭਿ ਆਪਿ ਮਿਟਾਇਆ ਜਨ ਦੀ ਲਾਜ ਰਖਾਈ ॥ ਸਾਧ ਸੰਗਤਿ ਤੇ ਸਭ ਫਲ ਪਾਏ ਸਤਿਗੁਰ ਕੈ ਬਲਿ ਜਾਈ ॥ ੧ ॥ ਹਲਤੁ ਪਲਤੁ ਪ੍ਰਭੁ ਦੋਵੈ ਸਵਾਰੇ ਹਮਰੇ ਗੁਣ ਅਵਗੁਣੁ ਨ ਬੀਚਾਰਿਆ ॥ ਅਟਲ ਬਚਨੁ ਨਾਨਕ ਗੁਰ ਤੇਰਾ ਸਫਲ ਕਰੁ ਮਸਤਕਿ ਧਾਰਿਆ ॥ ੨ ॥ ੨੧ ॥ ੪੯ ॥*

[ਪੰਨਾ ੬੨੦]

## ਅਕਡਮ ਚੱਕਰ




| ਸਿੱਧ | ਸਾਧਜ | ਸ੍ਰੈਸਿਧ | ਅਰੀ |
|---|---|---|---|
| ੧-੫-੯ | ੨-੬-੧੦ | ੩-੭-੧੧ | ੪-੮-੧੨ |

ਸਿੱਧ ਸਾਧਜ ਹ੍ਰੈ ਸਿਧ ਅਰਿ ਸ੍ਰੈ ਅਨ ਕਰਮਨਾ ਲੇਹੁ।
ਆਦ ਬਰਣ ਸਭ ਨਾਮ ਕੋ ਪ੍ਰਿਥਮ ਗਿਣ ਸਮਝੇਹੁ।
ਪਹਿਲੇ ਪੰਜ ਨੌ ਧਰਤੀ ਤਤ੍ਹ ਹੋਈ। ਰੁਤ ਅਨੁਸਾਰ ਦੇਹਿ ਫਲ ਸੋਈ।
ਦੋ ਛੇ ਦਸ ਵਾਯੂ ਤਤ ਹੋਈ। ਕਰੇ ਜਤਨ ਹ੍ਰੈ ਹ੍ਰੈ ਭੀ ਨਾਹੀ।
ਤਿੰਨ ਸਤ ਯਾਰਾਂ ਜਲ ਤਤ ਹੋਇ। ਫਲ ਅਫਲ ਛੇਤੀ ਦੈ ਸੋਇ।
ਚਾਰ ਅਠ ਬਾਰਾਂ ਡਵ ਨਭ ਹੋਈ। ਹਾਨੀ ਕਾਰਕ ਸਿਧ ਨਹਿ ਹੋਈ।

[ਗੁਰੂ ਨਾਮ ਮਾਲਾ ਖੰਡ ੯ ਧਿਆ ੩੨ ਪੰਨਾ ੮੮]

ਇਸ ਚੱਕਰ ਦੇ ਵਿਚਾਰ ਦੁਆਰਾ ਗੁਰਬਾਣੀ ਦੇ ਸ਼ਬਦਾਂ ਦਾ ਪਾਠ ਕਰਨ ਨਾਲ ਸ਼ੀਘਰ ਫਲ ਦੀ ਪ੍ਰਾਪਤੀ ਹੁੰਦੀ ਹੈ। ਅਰਥਾਤ ਮਨੋ ਕਾਮਨਾ ਪੂਰਨ ਹੁੰਦੀ ਹੈ।

# ਜਪੁ ਨੀਸਾਣੁ

## ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

### ੧ਓ

ਉਹ ਇੱਕ ਅਦੁੱਤੀ ਬ੍ਰਹਮ ਹੈ।

***"ਏਕ ਮੇਵਾ ਦੁਤੀਅੰ ਬ੍ਰਹਮ ॥"*** *[ਸੁਰਤੀ]*

ਪੁਨਾ–ਸਾਰੇ ਸੰਸਾਰ ਦੀ ਉਤਪਤੀ, ਪਾਲਣਾ, ਲੈਤਾ ਕਰਨ ਵਾਲਾ ਮੰਗਲ ਸਰੂਪ ਹੈ।

### ਸਤਿਨਾਮੁ

ਉਸ ਦਾ ਨਾਮ ਰੂਪ ਸਤਿ ਹੈ।

ਸ਼ੰਕਾ–ਨਾਮ ਰੂਪ ਤਾਂ ਸਭ ਕੁਝ ਮਿਥਿਆ ਹੁੰਦਾ ਹੈ, ਆਪ ਨੇ ਸੱਚਾ ਕਿਵੇਂ ਆਖਿਆ ?

ਜਿਸ ਤਰ੍ਹਾਂ ਕੋਈ ਆਖੇ "ਮਮ ਮਾਤਾ ਬੰਝਿਆ" ਉਸ ਤੋਂ ਪੁਛੋ ਜੇ ਤੇਰੀ ਮਾਂ ਬੰਝਿਆ ਹੈ ਤਾਂ ਤੂੰ ਕਿਸ ਤਰ੍ਹਾਂ ਜੰਮ ਪਿਆ ਹੈਂ ?

ਨਾਮ ਰੂਪ ਤਾਂ ਸਭ ਕੁਛ ਮਿਥਿਆ ਹੈ ਉਹ ਸੱਚਾ ਕਿਵੇਂ ਹੋ ਸਕਦਾ ਹੈ। ਇਸ ਕਰਕੇ ਦੂਜਾ ਅਰਥ ਕਰਨਾ–

ਉਹ ਤ੍ਰੈਕਾਲ ਆਬਾਧ ਭਾਵ ਭੂਤ, ਭਵਿੱਖ, ਵਰਤਮਾਨ ਤਿੰਨਾਂ ਕਾਲਾਂ ਵਿਚ ਸਤਿ ਹੈ।

***ਯਥਾ—"ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ ਹਰਿ ਹਰਿ ਗੁਣੀ ਨਿਧਾਨੁ ਜੀਉ ॥ ੩ ॥"***

*[ਆਸਾ ਮਹਲਾ ੪, ਪੰਨਾ ੪੪੮]*

੧. ਅਤੇ ਨਾਮ ਰੂਪ ਪ੍ਰਪੰਚ ਦਾ ਕਰਤਾ–ਰਚਨਹਾਰਾ ਹੈ। ੨. ਨਾਮੁ=ਪ੍ਰਸਿੱਧ ਹੈ,

੩. ਆਮ ਖਾਸ ਪ੍ਰਪੰਚ ਜਿਸ ਵਿਚ ਨਹੀਂ ਹੈ, ੪ ਆਮੁ–ਰੋਗ ਜਿਸ ਵਿਚ ਨਹੀਂ ਹੈ।

ਉਸ ਦਾ ਸਤਿਨਾਮੁ ਮੰਤ੍ਰ ਸਭ ਮੰਤ੍ਰਾਂ ਵਿਚੋਂ ਵਿਸ਼ੇਸ਼ ਹੈ।

ਜਿਵੇਂ-ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਕਥਨ ਕੀਤਾ ਹੈ-

"ਨਿਰਭਉ ਨਿਰੰਕਾਰੁ ਸਤਿਨਾਮੁ॥ ਜਗ ਮਹਿ ਸ੍ਰੇਸਟੁ ਊਤਮ ਕਾਮੁ॥
ਦੁਸਮਨ ਦੂਤ ਜਮਕਾਲੁ ਠੇਹ ਮਾਰਉ ਹਰਿ ਸੇਵਕ ਨੇੜਿ ਨ ਜਾਈ ਜੀਉ॥ ੨॥"

[ਮਾਰੂ ਮਹਲਾ ੪, ਪੰਨਾ ੯੯੮]

ਤਥਾ -"ਸਤਿ ਨਾਮੁ ਪ੍ਰਭ ਕਾ ਸੁਖਦਾਈ॥ ਬਿਸ੍ਵਾਸ ਸਤਿ ਨਾਨਕ ਗੁਰ ਤੇ ਪਾਈ॥ ੬॥"

[ਸੁਖਮਨੀ, ਪੰਨਾ ੨੮੪]

"ਕਿਰਤਮ ਨਾਮ ਕਥੇ ਤੇਰੇ ਜਿਹਬਾ॥ ਸਤਿ ਨਾਮੁ ਤੇਰਾ ਪਰਾ ਪੂਰਬਲਾ॥"

[ਮਾਰੂ ਮਹਲਾ ੫, ਪੰਨਾ ੧੦੮੩]

ਜਿਸ ਵੇਲੇ ਛੇਵੇਂ ਪਾਤਸ਼ਾਹ ਜੀ ਨੂੰ ਤਾਪ ਚੜ੍ਹਿਆ ਸੀ ਉਸ ਵੇਲੇ ਪੰਚਮ ਪਿਤਾ ਜੀ ਨੇ ਸਤਿਨਾਮੁ ਮੰਤ੍ਰ ਦਾ ਜਾਪ ਕੀਤਾ ਤੇ ਬੁਖਾਰ ਉਤਰ ਗਿਆ। ਉਸ ਵੇਲੇ ਸਿੱਖਾਂ ਨੂੰ ਉਪਦੇਸ਼ ਦਿੱਤਾ-

'ਇਹ ਮੰਤ੍ਰ ਮਹਾਂ ਸਤਿਨਾਮ ਅਹੈ। ਨਿਜ ਜੀਹ ਜਪੈ ਜੁ ਅਰੋਗ ਰਹੈ॥ ੧੬॥
ਤਨ ਤਾਪ ਕਹਾਂ ਇਸਤੇ ਜੁ ਰਹੈ। ਜਗ ਤੀਨਹੁ ਤਾਪਨਿ ਖਾਪਦ ਹੈ।
ਮੁਖਿ ਧੰਨ, ਜਪੈ ਸਤਿਨਾਮ ਸਦਾ। ਕਿਹ ਸੰਕਟ ਹੋਹਿ ਨ ਦੇਤਿ ਕਦਾ॥ ੧੭॥
ਬਡ ਭਾਗ ਭਰੇ ਲਿਵ ਲਾਵਤਿ ਹੈਂ। ਦੁਖ ਲੋਕ ਪ੍ਰਲੋਕ ਨਸਾਵਤਿ ਹੈਂ।
ਕਹਿ ਸਿੱਖਜਨ ਸਾਥ 'ਬਿਕਾਰ ਤਜੋ। ਸਤਿਨਾਮੁ ਭਜੋ, ਸਤਿਨਾਮ ਭਜੋ' ॥ ੧੮॥'

[ਗੁਰਪ੍ਰਤਾਪ ਸੂਰਜ, ਰਾਸਿ ੩, ਅੰਸੂ ੩੦]

ਤਥਾ — 'ਸਿਰਿ ਨਾਥਾ ਕੈ ਏਕੁ ਨਾਥੁ ਸਤਿਨਾਮੁ ਕਰਤਾਰ॥
ਨਾਨਕ ਤਾ ਕੀ ਕੀਮਤਿ ਨਾ ਪਵੈ ਬੇਅੰਤ ਬੇਸੁਮਾਰ॥ ੧॥'

[ਬੀੜ ਭਾਈ ਬੰਨੋ, ਪੰਨਾ ੫੨੧]

"ਸਚੁ ਨਾਮੁ ਕਰਤਾ ਪੁਰਖੁ ਏਹ ਰਤਨਾ ਖਾਣੀ॥
ਮਸਤਕਿ ਹੋਵੈ, ਲਿਖਿਆ ਹਰਿ ਸਿਮਰਿ ਪਰਾਣੀ॥"

[ਗਉੜੀ ਕੀ ਵਾਰ ਦੂਜੀ, ਪੰਨਾ ੩੧੯]

## ਕਰਤਾ

੧. ਸੰਸਾਰ ਦੇ ਰਚਨਹਾਰਾ ਹੈ।

੨. ਦੁਸ਼ਟਾਂ ਪੁਰਸ਼ਾਂ ਨੂੰ ਕਰ+ਤਾ=ਤਾੜਨਾ ਕਰਨ ਵਾਲਾ ਹੈ।

੩. ਭਗਤਾਂ ਨੂੰ ਸੰਸਾਰ ਤੋਂ ਤਾਰਨ ਵਾਲਾ ਹੈ।

੪. ਜਿਸ ਦੇ ਕਰ=ਹੱਥ ਵਿਚ ਸਭ ਜੀਵਾਂ ਦੇ ਖਾਣ ਪਾਣ ਦੀ ਤਾ=ਤਾਰ [ਡੋਰ] ਫੜੀ ਹੋਈ ਹੈ।

## ਪੁਰਖੁ

੧. ਪੁਰਸ਼ ਕੇਵਲ ਪਰਮਾਤਮਾ ਹੀ ਹੈ, ਬਾਕੀ ਸਭ ਇਸਤ੍ਰੀਆਂ ਹਨ।

ਯਥਾ—"ਠਾਕੁਰ ਏਕੁ ਸਬਾਈ ਨਾਰਿ॥ [ਦਖਣੀ ਓਅੰਕਾਰ, ਪੰਨਾ ੯੩੩]

ਤਥਾ—"ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ॥"

[ਵਡਹੰਸੁ ਦੀ ਵਾਰ, ਪੰਨਾ ੫੯੧]

੨. ਸਾਰਿਆਂ ਵਿਚ ਪੂਰਖੁ=ਪੂਰਨ ਹੈ।

੩. ਆਪਣਿਆਂ ਦਾਸਾਂ ਨੂੰ ਪੁੰ=ਨਰਕਾਂ ਤੋਂ ਰਖੁ=ਰੱਖਣ ਵਾਲਾ ਹੈ।*

੪. ਖੁ=ਅਕਾਸ਼ ਵਾਂਗ ਪੁਰ=ਪੂਰਨ ਹੈ।

੫. ਪੁਰਖੁ=ਪੌਰਖ ਵਾਲਾ, ਅਸਲ ਬਲ ਵਾਲਾ ਹੈ। ਉਸ ਦੇ ਬਲ ਤੋਂ ਹੀ ਸਾਰੇ ਬਲ ਲੈਂਦੇ ਹਨ।

ਯਥਾ—"ਤੈਥੋਂ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰੁ ਘਾਇਆ॥
ਤੈਥੋਂ ਹੀ ਬਲੁ ਕ੍ਰਿਸਨ ਲੈ ਕੰਸੁ ਕੇਸੀ ਪਕੜਿ ਗਿਰਾਇਆ॥
ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ॥
ਕਿਨੀ ਤੇਰਾ ਅੰਤੁ ਨ ਪਾਇਆ॥ ੨॥" [ਦਸਮ ਗ੍ਰੰਥ,ਵਾਰ ਭਗਉਤੀ ਪੰਨਾ ੧੧੯]

੬. ਬ੍ਰਹਮ ਪੁਰੀ, ਵਿਸ਼ਨ ਪੁਰੀ, ਇੰਦਰ ਪੁਰੀ ਆਦਿ ਪੁਰ=ਪੁਰੀਆਂ ਵਿਚ,
ਅਥਵਾ-ਦੇਹਾਂ ਰੂਪ ਪੁਰੀਆਂ ਵਿਚ ਜੋ ਖੁ=ਸੈਨ ਕਰਨ ਵਾਲਾ ਹੈ।

੭. ਪ੍ਰਤੱਖ ਪੁਰੀਆਂ ਨੂੰ ਅਤੇ ਦੇਹਾਂ ਰੂਪ ਪੁਰ=ਪੁਰੀਆਂ ਨੂੰ ਖੁ-ਨਾਸ ਕਰਨ ਵਾਲਾ ਹੈ। ਬਾਕੀ ਦੇ ਜੋ ਭੀ ਪੁਰਸ਼ ਹਨ, ਉਹ ਡਰ ਦੇ ਸਹਿਤ ਹਨ।

ਯਥਾ—"ਡਰਪੈ ਧਰਤਿ ਅਕਾਸੁ ਨਖ੍ਹਤ੍ਰਾ ਸਿਰ ਊਪਰਿ ਅਮਰੁ ਕਰਾਰਾ॥"

[ਮਾਰੂ ਮਹਲਾ ੫, ਪੰਨਾ ੯੯੮]

ਤਥਾ—"ਭੈ ਵਿਚਿ ਪਵਣੁ ਵਹੈ ਸਦਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥"

[ਆਸਾ ਦੀ ਵਾਰ,ਪੰਨਾ ੪੬੪]

"ਭੈ ਵਿਚਿ ਸਭੁ ਆਕਾਰੁ ਹੈ ਨਿਰਭਉ ਹਰਿ ਜੀਉ ਸੋਇ॥
ਸਤਿਗੁਰਿ ਸੇਵਿਐ ਹਰਿ ਮਨਿ ਵਸੈ ਤਿਥੈ ਭਉ ਕਦੇ ਨ ਹੋਇ॥"

[ਵਡਹੰਸੁ ਦੀ ਵਾਰ, ਪੰਨਾ ੫੮੬]

## ਨਿਰਭਉ

੧. ਉਹ ਪਰਮੇਸ਼ਰ ਡਰ ਤੋਂ ਨਿਰ=ਰਹਿਤ ਹੈ, ਉਸ ਨੂੰ ਕਿਸੇ ਦਾ ਭੈ ਨਹੀਂ।

"ਨਿਰਭਉ ਨਿਰੰਕਾਰੁ ਦਇਅਲੀਆ॥ ਜੀਅ ਜੰਤ ਸਗਲੇ ਪ੍ਰਤਿਪਲੀਆ॥ ੧॥ ਰਹਾਉ॥"

[ਮਾਰੂ ਮਹਲਾ ੫, ਪੰਨਾ ੧੦੦੪]

੨. ਦੁਸ਼ਟ ਪੁਰਸ਼ਾਂ ਨੂੰ ਨਿਰਾ ਡਰ ਹੀ ਦੇਣ ਵਾਲਾ ਹੈ।

੩. ਭਵ=ਜਨਮ ਮਰਨ ਤੋਂ ਨਿਰ=ਰਹਿਤ ਹੈ।

੪. ਨਿਰ=ਵਿਸ਼ੇਸ਼ ਕਰਕੇ-ਭਵ=ਕਲਿਆਣ ਸਰੂਪ ਹੈ।

---

*ਲਘੂ ਅੱਖਰ ਨੂੰ ਦੀਰਘ ਕਰਨਾ ਜਾਂ ਦੀਰਘ ਨੂੰ ਲਘੂ ਕਰਨਾ ਅਰਥ ਵਾਸਤੇ ਕੋਈ ਦੋਸ਼ ਨਹੀਂ।
ਕਵੀ ਸੰਤੋਖ ਸਿੰਘ ਜੀ ਨੇ ਗਰਬ ਗੰਜਨੀ ਟੀਕੇ ਵਿਚ ਲਿਖਿਆ ਹੈ।
ਯਥਾ—"ਲਘੂ ਦੀਰਘ ਦੀਰਘ ਲਘੂ ਅਰਥ ਹੇਤ ਉਚਾਰ।"

## ਨਿਰਵੈਰੁ

੧. ਵੈਰ ਤੋਂ ਨਿਰ=ਰਹਿਤ ਹੈ, ਉਸ ਦਾ ਕਿਸੇ ਨਾਲ ਵੈਰ ਨਹੀਂ।

*ਯਥਾ—"ਜੁਗਿ ਜੁਗਿ ਥਾਪਿ ਸਦਾ ਨਿਰਵੈਰੁ॥ ਜਨਮਿ ਮਰਣਿ ਨਹੀ ਧੰਧਾ ਧੈਰੁ॥"[ਪੰਨਾ ੯੩੧]*

*ਤਥਾ—"ਨਿਰਹਾਰੀ ਕੇਸਵ ਨਿਰਵੈਰਾ॥ ਕੋਟਿ ਜਨਾ ਜਾ ਕੇ ਪੂਜਹਿ ਪੈਰਾ॥"*

[ਮਾਝ ਮਹਲਾ ੫, ਪੰਨਾ ੯੮]

*ਤਥਾ—"ਨਿਰਭਉ ਨਿਰੰਕਾਰੁ ਨਿਰਵੈਰੁ ਪੂਰਨ ਜੋਤਿ ਸਮਾਈ॥"*

[ਸੋਰਠਿ ਮਹਲਾ ੧, ਪੰਨਾ ੫੯੬]

ਪ੍ਰਸ਼ਨ-ਜੀਵਾਂ ਨੂੰ ਦੁੱਖ ਕਿਉ ਦੇਂਦਾ ਹੈ?

ਉੱਤਰ-ਜੀਵਾਂ ਦੇ ਆਪਣੇ ਕਰਮ ਹੀ ਦੁੱਖ ਕਾ ਕਾਰਨ ਹਨ। ਪਰਮਾਤਮਾ ਵੈਰ ਕਰਕੇ ਕਿਸੇ ਨੂੰ ਦੁੱਖ ਨਹੀਂ ਦੇਂਦਾ।

੨. ਭਗਤਾਂ ਦੀ ਰੱਖਿਆ ਲਈ ਦੁਸ਼ਟਾਂ ਨਾਲ ਨਿਰਾ ਵੈਰ ਹੀ ਕਰਨ ਵਾਲਾ ਹੈ।

੩. ਵੈਰੁ=ਵੈਲਦਾਰੀਆਂ ਭਾਵ ਖੋਟੇ ਕੰਮਾਂ ਤੋਂ ਨਿਰ=ਰਹਿਤ ਹੈ।

ਨੋਟ-ਪਰ ਇਸਤ੍ਰੀ ਨਾਲ ਬਿਭਚਾਰ ਕਰਨਾ ਹੀ ਵੈਲਦਾਰੀ ਹੈ।

## ਅਕਾਲ ਮੂਰਤਿ

੧. ਉਸ ਦੀ ਮੂਰਤੀ ਅਕਾਲ=ਕਾਲ ਤੋਂ ਰਹਿਤ ਹੈ।

ਸ਼ੰਕਾ-ਮੂਰਤੀ ਕੀ ਤੇ ਅਕਾਲ ਕੀ? ਮੂਰਤੀ ਹਮੇਸ਼ਾਂ ਨਾਸ਼ ਹੋ ਜਾਣ ਵਾਲੀ ਚੀਜ਼ ਹੈ, ਜੇ ਪਰਮਾਤਮਾ ਨਾਸ਼ ਹੋ ਗਿਆ ਤਾਂ ਵੇਦ ਸ਼ਾਸਤ੍ਰ ਸਭ ਨਿਸਫਲ ਹੋ ਜਾਣਗੇ।

ਉੱਤਰ-ਉਹ ਪਰਮਾਤਮਾ ਅਕਾਲ ਮੂਰਤਿ=ਅਕਾਲ ਸਰੂਪ ਹੈ।

*"ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ॥ ਤੂ ਪੁਰਖੁ ਅਲੇਖ ਅਗੰਮ ਨਿਰਾਲਾ॥"*

[ਮਾਰੂ ਮਹਲਾ ੧, ਪੰਨਾ ੧੦੩੮]

*"ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ॥"*

[ਸੋਰਠਿ ਮਹਲਾ ੫, ਪੰਨਾ ੬੦੯]

*"ਅਮੋਘ ਦਰਸਨ ਆਜੂਨੀ ਸੰਭਉ॥ ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ॥"*

[ਮਾਰੂ ਮਹਲਾ ੫, ਪੰਨਾ ੧੦੮੨]

*"ਜਪਿ ਮਨ ਨਿਰਭਉ॥ ਸਤਿ ਸਤਿ ਸਦਾ ਸਤਿ॥ ਨਿਰਵੈਰੁ ਅਕਾਲ ਮੂਰਤਿ॥*
*ਆਜੂਨੀ ਸੰਭਉ॥ ਮੇਰੇ ਮਨ ਅਨਦਿਨੁ ਧਿਆਇ ਨਿਰੰਕਾਰੁ ਨਿਰਾਹਾਰੀ॥੧॥"*

[ਸਾਰਗ ਮਹਲਾ ੪, ਪੰਨਾ ੧੨੦੧]

*"ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ॥ ੧॥"*

[ਸਾਰਗ ਪੰਨਾ ੧੨੦੮]

ਭਾਵ-ਅਕਾਲ ਸਰੂਪ ਦੇ ਧਿਆਨ ਕਰਨੇ ਨੂੰ ਸੰਤਾਂ ਸਾਧਾਂ ਦੀ ਸੰਗਤ ਹੀ ਨੀਕੀ ਠਾਹਰ=ਚੰਗੀ ਜਗ੍ਹਾ ਹੈ।

ਦੂਖ ਭੰਜਨ ਨਿਧਾਨ ਅਮੋਲੇ॥ ਨਿਰਭਉ ਨਿਰਵੈਰ ਅਥਾਹ ਅਤੋਲੇ॥
ਅਕਾਲ ਮੂਰਤਿ ਅਜੂਨੀ ਸੰਭੌ ਮਨ ਸਿਮਰਤ ਠੰਢਾ ਥੀਵਾਂ ਜੀਉ॥ ੨॥

[ਮਾਝ ਮਹਲਾ ੫, ਪੰਨਾ ੯੯]

[੨] ਅ=ਵਿਸ਼ਨੂੰ, ਕਾ=ਕਰਤਾ [ਬ੍ਰਹਮਾ] ਲ=ਲੈਤਾ ਕਰਨ ਵਾਲਾ [ਸ਼ਿਵਜੀ]। ਇਸ ਤਰ੍ਹਾਂ ਤ੍ਰਿਦਾ ਰੂਪ ਹੋ ਰਿਹਾ ਹੈ। ਸ਼ੰਕਾ-ਤੁਹਾਡੀ ਪ੍ਰੀਤੀ ਕਿਸ ਵਿਚ ਹੈ?

[੩] ਉੱਤਰ-ਜੋ ਪਰਮਾਤਮਾ ਅਕਾਲ=ਦੇਸ ਕਾਲ ਵਸਤੂ ਦੇ ਭੇਦ ਤੋਂ ਰਹਿਤ ਹੈ,

ਵਾ: ਦੁੱਖ ਕਾਲ ਤੋਂ ਰਹਿਤ ਹੈ।

ਵਾ-ਦੁਰਭਿੱਖ ਕਾਲ ਤੋਂ ਰਹਿਤ ਹੈ, ਉਸ ਪਰਮਾਤਮਾ ਵਿਚ ਮੂ+ਰਤਿ=ਮੇਰੀ ਪ੍ਰੀਤੀ ਹੈ।

[੪] ਅਕਾਲ=ਕਾਲ ਰਹਿਤ ਹੈ ਅਤੇ ਅਮੂਰਤਿ=ਮੂਰਤੀ ਅਕਾਰ ਤੋਂ ਰਹਿਤ ਹੈ।

## ਅਜੂਨੀ

ਜੂਨੀਆਂ ਤੋਂ ਰਹਿਤ ਹੈ। ਚੌਰਾਸੀ ਲੱਖ ਜੂਨ ਵਿਚੋਂ ਕਿਸੇ ਜੂਨ ਵਿਚ ਆਉਂਦਾ ਨਹੀਂ।

ਯਥਾ—"ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲ ਨ ਕਰਮਾ॥
ਜਾਤਿ ਅਜਾਤਿ ਅਜੋਨੀ ਸੰਭਉ ਨ ਤਿਸੁ ਭਾਉ ਨ ਭਰਮਾ॥ ੧॥"

[ਸੋਰਠਿ ਮਹਲਾ ੧, ਪੰਨਾ ੫੯੭]

ਵਾ-ਅਜ=ਬ੍ਰਹਮਾ ਵੀ ਜਿਸ ਤੋਂ ਊਨੀ=ਨਿਊਣ ਭਾਵ ਹੇਠਾਂ ਹੈ।

ਅਜ=ਮਾਇਆ ਵੀ ਜਿਸ ਤੋਂ ਊਨੀ=ਨਿਊਣ ਹੈ।

ਵਾ-ਵਿਸ਼ੇਸ਼ ਕਰਕੇ ਸਾਰਿਆਂ ਦਾ ਜੂਨੀ=ਕਾਰਣ ਰੂਪ।

ਸੈ=ਹੈ।

ਭੰ=ਪ੍ਰਕਾਸ਼ ਰੂਪ ਹੈ। ਅਥਵਾ :-

ਸੈਭੰ:-ਸੁਤੇ ਪ੍ਰਕਾਸ਼ ਰੂਪ ਹੈ।

ਯਥਾ—"ਦੂਖ ਭੰਜਨ ਨਿਧਾਨ ਅਮੋਲੇ॥ ਨਿਰਭਉ ਨਿਰਵੈਰ ਅਥਾਹ ਅਤੋਲੇ॥
ਅਕਾਲ ਮੂਰਤਿ ਅਜੂਨੀ ਸੰਭੌ ਮਨ ਸਿਮਰਤ ਠੰਢਾ ਥੀਵਾਂ ਜੀਉ॥੨॥"

[ਮਾਝ ਮਹਲਾ ੫, ਪੰਨਾ ੯੯]

ਤਥਾ—ਅਕਾਲ ਮੂਰਤਿ ਅਜੂਨੀ ਸੰਭਉ ਕਲਿ ਅੰਧਕਾਰ ਦੀਪਾਈ॥ ੧੮॥

[ਰਾਮਕਲੀ ਮਹਲਾ ੫, ਪੰਨਾ ੯੧੬]

ਅਥਵਾ-ਸੈ+ਭੰ

ਸੈਂਕੜਿਆਂ ਦੇ ਨਾਸ ਕਰਨ ਵਾਲਾ ਹੈ।

ਵਾ-ਸੈ+ਭੰ

ਆਪਣਿਆਂ ਦਾਸਾਂ ਦੇ ਸੈ=ਸੰਸਿਆਂ ਨੂੰ ਭੰ=ਨਾਸ ਕਰਨ ਵਾਲਾ ਹੈ।

## ਗੁਰ

ਅਗਿਆਨ ਰੂਪ ਗੁ=ਹਨੇਰੇ ਵਿਚ ਰੂ=ਪ੍ਰਕਾਸ਼ ਕਰਨ ਵਾਲਾ।

*ਗੌਤਮ ਨਾਮ ਗਿਆਨ ਅਨਿੱਤ॥ ਰੌ ਪਰਕਾਸ ਕਿਯੋ ਜਿਨ ਚਿੱਤ॥ ੬੩॥*

[ਨਾਨਕ ਪ੍ਰਕਾਸ਼ ਪੂਰਬਾਰਧ, ਅਧਿ: ੧]

ਅਥਵਾ-ਸਾਰਿਆਂ ਕਰਕੇ ਗੁਰ=ਪੂਜਨੀਕ ਹੈ।

ਵਾ-ਸਾਰਿਆਂ ਤੋਂ ਗੁਰ=ਵੱਡਾ ਹੈ।

## ਪ੍ਰਸਾਦਿ॥

ਸੁਆਦਾਂ ਤੋਂ ਪਰੇ ਹੈ।

ਵਾ-ਪ੍ਰਸਾਦਿ ਮੰਦਰ ਦੀ ਨਿਆਈਂ ਸਾਰਿਆਂ ਦਾ ਅਧਿਸ਼ਠਾਨ ਰੂਪ ਹੈ।

ਅਥਵਾ-ਜਿਸ ਪਰਮਾਤਮਾ ਦੇ ਪੰਜ ਮੰਦਰ ਸਾਰਿਆਂ ਤੋਂ ਗੁਰ=ਵੱਡੇ ਹਨ।

੧.ਬੈਕੁੰਠ, ੨. ਸੱਚਖੰਡ, ੩. ਸੰਸਾਰ, ੪. ਮਨੁੱਖਾ ਦੇਹ, ੫. ਸਤਿਸੰਗ।

ਅਥਵਾ-ਉਸ ਪਰਮਾਤਮਾ ਦਾ ਪ੍ਰਸਾਦਿ=ਅਨੁਗ੍ਰਹੁ ਸਾਰਿਆਂ ਤੋਂ ਗੁਰ ਵੱਡਾ ਹੈ।

ਜੋ ਸਾਰਿਆਂ ਦੇ ਔਗੁਣ ਵੇਖਦਾ ਹੋਇਆ ਭੀ ਮਨ ਵਿਚ ਗੁੱਸਾ ਧਾਰਕੇ, ਰੋਜ਼ੀ ਦੇਣੋਂ ਨਹੀਂ ਹਟਦਾ।

## ਸਾਖੀ-ਮੂਸੇ ਪੈਗੰਬਰ ਦੀ

ਇਕ ਸਮੇਂ ਮੂਸੇ ਨੇ ਖੁਦਾ ਨੂੰ ਜਾ ਕੇ ਕਿਹਾ, "ਸਾਰਿਆਂ ਜੀਵਾਂ ਨੂੰ ਖੁਰਾਕ ਦੇਣ ਦਾ ਜੋ ਸਿਲਸਿਲਾ ਹੈ, ਇਹ ਤੁਸੀਂ ਮੈਨੂੰ ਸੌਂਪ ਦਿਓ, ਮੈਂ ਹੀ ਸਾਰਿਆਂ ਨੂੰ ਰੋਜ਼ੀ ਦਿਆ ਕਰਾਂਗਾ।"

ਖ਼ੁਦਾ ਨੇ ਕਿਹਾ,"ਹੇ ਮੂਸੇ ! ਤੂੰ ਰੋਜ਼ੀ ਨਹੀਂ ਦੇ ਸਕੇਂਗਾ, ਇਹ ਮੇਰਾ ਹੀ ਕੰਮ ਹੈ ਜੋ ਸਾਰਿਆਂ ਨੂੰ ਹਰ ਜਗ੍ਹਾ ਪਰ ਰਿਜ਼ਕ ਪਹੁੰਚਾਂਵਦਾ ਹਾਂ। ਯਥਾ-

*"ਸਭਨਾ ਦਾਤਾ ਏਕੁ ਤੂ ਮਾਣਸ ਦਾਤਿ ਨ ਹੋਇ॥"* [ਸੋਰਠਿ ਮ: ੧, ਪੰਨਾ ੫੯੫]

ਪੁਨਾ-ਮੂਸੇ ਨੇ ਕਿਹਾ, "ਨਹੀਂ ਜੀ ਮੈਂ ਜ਼ਰੂਰ ਸਾਰਿਆਂ ਨੂੰ ਦਿਆਂਗਾ, ਇਕ ਵੇਰਾਂ ਤੁਸੀਂ ਦੇਖ ਲਓ।

ਖ਼ੁਦਾ ਨੇ ਕਿਹਾ "ਚੰਗਾ! ਅੱਜ ਤੂੰ ਸਾਰਿਆਂ ਨੂੰ ਰੋਜ਼ੀ ਦੇਹ।"

ਮੂਸੇ ਨੇ ਹੋਰ ਤਾਂ ਸਾਰਿਆਂ ਨੂੰ ਰੋਜ਼ੀ ਦੇ ਦਿੱਤੀ ਪਰ ਇਕ ਗੁਨਾਹੀ ਪੁਰਸ਼ ਨੂੰ ਨਾ ਦਿੱਤੀ, ਜੋ ਮਰੀ ਹੋਈ ਇਸਤ੍ਰੀ ਨੂੰ ਕਬਰ 'ਚੋਂ ਕੱਢ ਕੇ ਉਸ ਨਾਲ ਬਿਭਚਾਰ ਕਰ ਰਿਹਾ ਸੀ।

ਜਦ ਮੂਸਾ ਸਾਰਿਆਂ ਨੂੰ ਰੋਜ਼ੀ ਦੇ ਕੇ ਖ਼ੁਦਾ ਪਾਸ ਗਿਆ ਤਾਂ ਖ਼ੁਦਾ ਨੇ ਪੁੱਛਿਆ, "ਰੋਜ਼ੀ ਦੇ ਆਇਆ ਹੈਂ ? ਅਗੋਂ ਮੂਸੇ ਨੇ ਕਿਹਾ "ਹਾਂ ਜੀ! ਸਾਰਿਆਂ ਨੂੰ ਦੇ ਆਇਆ ਹਾਂ।"

ਖ਼ੁਦਾ ਨੇ ਅੰਤਰ ਧਿਆਨ ਹੋ ਕੇ ਵੇਖਿਆ ਤਾਂ ਪਤਾ ਲੱਗਾ ਕਿ ਇਕ ਗੁਨਾਹੀ ਪੁਰਸ਼ ਨੂੰ ਰੋਜ਼ੀ ਨਹੀਂ ਮਿਲੀ। ਤਦ ਉਸੀ ਵੇਲੇ ਮੂਸੇ ਨੂੰ ਕਿਹਾ, ਕਿ ਅਮਕੇ ਪੁਰਸ਼ ਨੂੰ ਤੂੰ ਰੋਜ਼ੀ ਨਹੀਂ ਦਿੱਤੀ।

ਮੂਸੇ ਨੇ ਕਿਹਾ, ਹੇ ਖ਼ੁਦਾਵੰਦ! ਐਸੇ ਆਦਮੀ ਨੂੰ ਤਾਂ ਭੁੱਖਿਆਂ ਹੀ ਮਾਰਨਾ ਚਾਹੀਦਾ ਹੈ ਉਸ

ਵਿਸ਼ੱਈ ਪਾਮਰ ਨੂੰ ਰੋਜ਼ੀ ਦੇ ਕੇ ਕੀ ਕਰਨਾ ਹੈ?"

ਖ਼ੁਦਾ ਨੇ ਕਿਹਾ,"ਹੇ ਮੂਸੇ! ਜੇਕਰ ਮੈਂ ਜੀਵਾਂ ਦੇ ਔਗੁਣਾਂ ਨੂੰ ਤੱਕ ਕੇ ਰੋਜ਼ੀ ਦੇਣ ਦਾ ਖ਼ਿਆਲ ਨਾ ਕਰਾਂ ਤਾਂ ਸਾਰੇ ਹੀ ਭੁੱਖੇ ਮਰ ਜਾਣ। ਰੋਜ਼ੀ ਦੇਣ ਲੱਗਿਆਂ ਕਿਸੇ ਦੇ ਔਗੁਣ ਵੱਲ ਨਹੀਂ ਤੱਕਣਾ ਚਾਹੀਦਾ।

ਦਸ਼ਮੇਸ਼ ਪਿਤਾ ਜੀ ਨੇ ਕਥਨ ਕੀਤਾ ਹੈ-

*"ਰੋਜ਼ੀ* ਹੀ ਰਾਜ ਬਿਲੋਕਤ ਰਾਜਕ** ਰੋਖ*** ਰੂਹਾਨ+ ਕੀ ਰੋਜੀ ਨ ਟਾਰੈ++ ॥"*

*[ਦਸਮ ਗ੍ਰੰਥ, ਪੰਨਾ ੩੪]*

ਤਥਾ—*"ਬਹੁ ਗੁਣ ਮੇਰੇ ਸਾਹਿਬੈ ਭਾਈ ਹਉ ਤਿਸ ਕੈ ਬਲਿ ਜਾਉ॥*
*ਓਹੁ ਨਿਰਗੁਣੀਆਰੇ ਪਾਲਦੇ ਭਾਈ ਦੇਇ ਨਿਥਾਵੇ ਥਾਉ॥"*

*[ਸੋਰਠਿ ਮਹਲਾ ੫, ਪੰਨਾ ੬੪੦]*

## ਦੂਜੀ ਸਾਖੀ-ਰਾਜੇ ਤੇ ਰਾਣੀ ਦੀ

ਇਕ ਰਾਜਾ ਸੀ ਅਤੇ ਇਕ ਉਸਦੀ ਰਾਣੀ ਸੀ। ਰਾਜੇ ਦੇ ਬਾਹਰ ਜਾਣ ਕਾਰਨ ਇਸ ਦਾ ਪਰ ਪੁਰਸ਼ ਨਾਲ ਪ੍ਰੇਮ ਹੋ ਗਿਆ। ਗਰਮੀ ਦਾ ਮੌਸਮ ਸੀ। ਤੇ ਰਾਣੀ ਪਰ ਪੁਰਸ਼ ਨੂੰ ਬੁਲਾ ਕੇ ਕੋਠੇ ਪਰ ਹੀ ਇਕ ਪਲੰਘ ਪਰ ਸੌਂ ਗਈ। ਉਸੇ ਰਾਤ ਨੂੰ ਰਾਜਾ ਬਾਹਰੋਂ ਆ ਗਿਆ। ਜਦ ਉਸ ਨੇ ਆ ਕੇ ਮੰਦਰ ਪਰ ਚੜ੍ਹ ਕੇ ਆਪਣੀ ਰਾਣੀ ਨੂੰ ਪਰ ਪੁਰਸ਼ ਨਾਲ ਬਿਭਚਾਰ ਕਰਮ ਦੀ ਦਸ਼ਾ ਵਿਚ ਸੁੱਤਿਆਂ ਵੇਖਿਆਂ ਤਾਂ ਰਾਜਾ ਦਿਲ ਵਿਚ ਸੋਚਦਾ ਹੈ ਹੁਣ ਤਾਂ ਮੈਂ ਵੇਖਿਆ ਹੈ, ਜੇ ਦਿਨ ਚੜ੍ਹ ਗਿਆ ਤਾਂ ਸਾਰੇ ਲੋਕ ਵੇਖ ਕੇ ਕੀ ਕਹਿਣਗੇ ਕਿ ਰਾਜੇ ਦੀ ਰਾਣੀ ਦਾ ਇਹ ਹਾਲ ਹੈ।

ਇਹ ਗੱਲ ਬੜੀ ਦੂਰ ਅੰਦੇਸ਼ੀ ਨਾਲ ਸੋਚ ਕੇ ਰਾਜੇ ਨੇ ਆਪਣਾ ਦੁਸ਼ਾਲਾ ਲਾਹ ਕੇ ਉਨ੍ਹਾਂ ਉੱਪਰ ਪਾ ਦਿੱਤਾ ਤੇ ਆਪ ਆਪਣੇ ਮੰਦਰ ਵਿਚ ਆ ਕੇ ਸੌਂ ਗਿਆ। ਜਦ ਦੋਹਾਂ ਦੀ ਨੀਂਦ ਖੁਲ੍ਹੀ ਤਾਂ ਰਾਣੀ ਨੇ ਉਹ ਦੁਸ਼ਾਲਾ ਰਾਜੇ ਦਾ ਪਛਾਣਿਆ ਅਤੇ ਵਿਚਾਰਿਆ ਕਿ ਰਾਜਾ ਜੀ ਬਾਹਰੋਂ ਆ ਗਏ ਹਨ। ਭੈ ਕਰਕੇ ਕੰਬਣ ਲੱਗੀ। ਆਖਦੀ ਹੈ, ਕੀ ਜਾਣੀਏ ਜੋ ਰਾਜਾ ਜੀ ਮੇਰਾ ਕੀ ਹਾਲ ਕਰਨਗੇ?

ਇਹ ਤਾਂ ਇਸ ਚਿੰਤਾ ਵਿਚ ਹੀ ਡੁੱਬੀ ਹੋਈ ਗੋਤੇ ਖਾਂਦੀ ਰਹੀ ਤੇ ਸ਼ਰਮ ਦੀ ਮਾਰੀ ਹੋਈ ਕਿਤਨਾ ਸਮਾਂ ਰਾਜੇ ਦੇ ਸਨਮੁਖ ਨਾ ਹੋਈ।

ਪ੍ਰੰਤੂ ਰਾਜੇ ਨੇ ਤਾਂ ਇਹ ਗੱਲ ਆਪਣੇ ਦਿਲੋਂ ਵਿਸਾਰ ਹੀ ਦਿੱਤੀ ਸੀ ਕਿਉਂਕਿ ਮਨੁੱਖ ਪਾਸੋਂ ਕਈ ਗਲਤੀਆਂ ਹੋ ਜਾਂਦੀਆਂ ਹਨ। ਜੇ ਅੱਜ ਰਾਣੀ ਤੋਂ ਗਲਤੀ ਹੋ ਗਈ ਹੈ ਤਾਂ ਕੀ ਹੋਇਆ।

---

*ਰੋਜ਼ਾਨਾ ਹੀ।

**ਰਿਜ਼ਕ ਦੇਣ ਵਾਲਾ (ਵਾਹਿਗੁਰੂ) ਦੇਖਦਾ ਹੈ (ਜੀਵਾਂ ਦੇ ਕਰਤੱਬ)।

***ਗੁੱਸੇ (ਵਿਚ ਆ ਕੇ)

+ਜੀਵਾਂ ਦੀ।

++ਰੋਜ਼ੀ ਬੰਦ ਨਹੀਂ ਕਰਦਾ।

ਕਿਤਨਾ ਸਮਾਂ ਬੀਤ ਗਿਆ, ਇਕ ਦਿਨ ਰਾਜਾ ਬੀਮਾਰ ਹੋ ਗਿਆ। ਬਹੁਤ ਬੀਮਾਰ ਹੋਣ ਕਰਕੇ ਜਦ ਆਪਣੇ ਜੀਊਣ ਦੀ ਉਮੀਦ ਹਟ ਗਈ ਤਾਂ ਰਾਜੇ ਨੇ ਮੰਤ੍ਰੀਆਂ ਸਮੇਤ ਸਾਰੇ ਅਹਿਲਕਾਰਾਂ ਨੂੰ ਬੁਲਾ ਕੇ ਸਮਝਾਇਆ ਕਿ ਰਾਜ-ਭਾਗ ਦਾ ਸਾਰਾ ਕੰਮ ਏਸੇ ਤਰ੍ਹਾਂ ਨੇਕ ਨੀਤੀ ਨਾਲ ਕਰਨਾ। ਕੋਈ ਭੀ ਕੰਮ ਹੋਵੇ ਆਪਣੇ ਆਪ ਨਹੀਂ ਕਰਨਾ, ਮੇਰੀ ਰਾਣੀ ਅਤੇ ਰਾਜ-ਪੁੱਤਰ ਤੋਂ ਪੁੱਛ ਕੇ ਕਰਨਾ। ਉਸੀ ਵੇਲੇ ਰਾਜ ਤਿਲਕ ਆਪਣੇ ਪੁੱਤਰ ਨੂੰ ਦੇ ਦਿੱਤਾ ਅਤੇ ਮੁਣਸ਼ੀ ਨੂੰ ਬੁਲਾ ਕੇ ਸਾਰੇ ਹੱਕ ਹਕੂਕ ਰਾਣੀ ਦੇ ਨਾਮ ਪਰ ਲਿਖਵਾ ਦਿੱਤੇ। ਲੜਕੇ ਨੂੰ ਭੀ ਸਮਝਾ ਦਿੱਤਾ ਕਿ ਤੂੰ ਆਪਣੀ ਮਾਤਾ ਦੇ ਕਹੇ ਅਨੁਸਾਰ ਹੀ ਚੱਲਣਾ ਹੋਵੇਗਾ।

ਰਾਣੀ ਨੇ ਜਿਸ ਦਿਨ ਰਾਜੇ ਨੂੰ ਬਹੁਤ ਤਕਲੀਫ ਵਿਚ ਸੁਣਿਆਂ ਤਾਂ ਮੂੰਹ ਕੱਜ ਕੇ ਰਾਜੇ ਪਾਸ ਆਈ ਤੇ ਆ ਕੇ ਚਰਨਾਂ ਉੱਪਰ ਸਿਰ ਰੱਖ ਕੇ ਰੋਣ ਲੱਗ ਪਈ। ਇਤਨਾਂ ਰੋਈ ਜੋ ਰਾਜੇ ਦੇ ਪੈਰ ਭਿਉਂ ਦਿੱਤੇ। ਉਸ ਵੇਲੇ ਰਾਜੇ ਨੇ ਬੜੇ ਧੀਰਜਤਾ ਦੇ ਬਚਨ ਕਹਿ ਕੇ ਪਿਆਰ ਨਾਲ ਕਿਹਾ-"ਭਲੀਏ ਲੋਕੇ ਤੂੰ ਕਿਉਂ ਰੋਂਦੀ ਹੈਂ? ਜਦ ਕਿ ਤੇਰੇ ਹੀ ਪੁੱਤਰ ਨੂੰ ਰਾਜ ਤਿਲਕ ਦਿੱਤਾ ਹੈ ਅਤੇ ਤੇਰੇ ਹੀ ਸਾਰੇ ਹੱਕ ਹਕੂਕ ਲਿਖੇ ਹਨ। ਸਾਰਿਆਂ ਪਰ ਤੇਰਾ ਹੀ ਹੁਕਮ ਚੱਲੇਗਾ, ਹੁਣ ਤੂੰ ਕਿਉਂ ਅਫਸੋਸ ਕਰਦੀ ਹੈਂ?

ਰਾਣੀ ਨੇ ਆਖਿਆ-"ਹੇ ਸੁਆਮੀ ਜੀ ਮੈਂ ਇਸ ਰਾਜ-ਭਾਗ ਅਤੇ ਹੁਕਮ-ਹਾਸਲ ਵਾਸਤੇ ਨਹੀਂ ਰੋਂਦੀ, ਮੈਂ ਇਸ ਲਈ ਰੋਂਦੀ ਹਾਂ ਕਿ ਹੁਣ ਮੇਰੇ ਉਤੇ ਦੁਸ਼ਾਲਾ ਪਾਉਣ ਵਾਲਾ ਕੌਣ ਹੋਵੇਗਾ?"ਰਾਜੇ ਨੇ ਕਿਹਾ-"ਭਲੀਏ ਲੋਕੇ ਮੈਂ ਕੋਈ ਦੁਸ਼ਾਲਾ ਪਾਇਆ ਹੈ? ਪ੍ਰੇਰਕ ਵਾਹਿਗੁਰੂ ਨੇ ਆਪ ਹੀ ਮੇਰੇ ਮਨ ਨੂੰ ਪ੍ਰੇਰ ਕੇ ਮੇਰੇ ਪਾਸੋਂ ਇਹ ਕੰਮ ਕਰਵਾਇਆ ਹੈ।"

ਉਹ ਪਰਮਾਤਮਾ ਹੀ ਸਭ ਦੇ ਪੜਦੇ ਢੱਕਣ ਵਾਲਾ ਹੈ, ਤੂੰ ਉਸ ਨੂੰ ਯਾਦ ਕਰ, ਓਸੇ ਦਾ ਹੀ ਸਿਮਰਨ ਕੀਤਾ ਕਰ, ਵਾਹਿਗੁਰੂ ਆਪ ਹੀ ਤੇਰੀ ਸਹਾਇਤਾ ਕਰੇਗਾ।*

ਯਥਾ-ਪੰਚਮ ਪਿਤਾ ਜੀ ਨੇ ਕਿਹਾ-

*"ਕਿਤੀਆ ਕੁਢੰਗ ਗੁਝਾ ਥੀਐ ਨ ਹਿਤੁ॥*
*ਨਾਨਕ ਤੈ ਸਹਿ ਢਕਿਆ ਮਨ ਮਹਿ ਸਚਾ ਮਿਤੁ॥ ੧॥"*

*[ਗੂਜਰੀ ਵਾਰ ਮਹਲਾ ੫, ਪੰਨਾ ੫੧੮]*

ਤਥਾ—*"ਮਾਟੀ ਤੇ ਜਿਨਿ ਸਾਜਿਆ ਕਰਿ ਦੁਰਲਭ ਦੇਹ॥*
*ਅਨਿਕ ਛਿਦ੍ਰ ਮਨ ਮਹਿ ਢਕੇ ਨਿਰਮਲ ਦ੍ਰਿਸਟੇਹ॥ ੧॥"*

*[ਬਿਲਾਵਲੁ ਮਹਲਾ ੫, ਪੰਨਾ ੮੧੨]*

ਇਸ ਕਰਕੇ ਉਸ ਅਕਾਲ ਪੁਰਖ ਵਾਹਿਗੁਰੂ ਦਾ ਅਨੁਗ੍ਰਹੁ ਸਾਰਿਆਂ ਤੋਂ ਗੁਰ=ਵੱਡਾ ਹੈ।

ਅਥਵਾ-ਗੁਰ=ਚੇਤਨ, ਪ੍ਰਸਾਦਿ=ਅਨੰਦ ਤੇ ਸਤਿ ਆਦ ਵਿਚ ਲਿਖਿਆ ਹੈ। ਉਹ ਪਰਮਾਤਮਾ ਸੱਤ, ਚਿੱਤ ਅਨੰਦ ਸਰੂਪ ਹੈ।

---

**ਇਹ ਸਾਖੀ ਸ੍ਰੀ ਮਾਨ ਸੰਤ ਧਰਮਦਾਸ ਜੀ ਸ਼ਾਹ ਜੀਵਣੇ ਵਾਲਿਆਂ ਨੇ ਸੰਗਤ ਪ੍ਰਤੀ ਸੁਣਾਈ ਹੈ।*

*(ਸੰਤ ਰਤਨ ਮਾਲਾ ਗ੍ਰੰਥ ਦਾ ਪੰਨਾ ੨੦੩ ਵੇਖੋ)*

ਫੇਰ-ਸਿੱਧਾਂ ਨੇ ਬੇਨਤੀ ਕੀਤੀ, ਹੇ ਗੁਰੂ ਜੀ! ਅਸਾਂ ਨੇ ਨਿਸਚਤ ਕਰ ਲਿਆ ਹੈ ਕਿ ਆਪ ਜੀ ਦਾ ਮੰਤ੍ਰ ਅਰਥਾਂ ਸਹਿਤ ਹੈ ਨਿਰਾਰਥ ਨਹੀਂ। ਪ੍ਰੰਤੂ ਆਪ ਜੀ ਦੇ ਮੰਤ੍ਰ ਵਿਖੇ ਅਤੀ ਵਿਆਪਤੀ ਔਰ ਗੌਰਵਤਾ ਆਦਿ ਦੋਸ਼ ਪ੍ਰਤੀਤ ਹੁੰਦੇ ਹਨ।+

**ਸਤਿ**

ਆਪ ਜੀ 'ਸਤਿ' ਸ਼ਬਦ ਹੀ ਰਹਿਣ ਦਿੰਦੇ ਏਹੀ ਬ੍ਰਹਮ ਦਾ ਵਾਚਕ ਸੀ 'ਨਾਮੁ' ਸ਼ਬਦ ਕਿਉਂ ਕਿਹਾ ਹੈ?

ਗੁਰ ਉੱਤਰ-ਨਿਆਇਕ ਮਤ ਵਾਲਿਆਂ ਨੇ ਸੱਤ ਅਕਾਸ਼ ਨੂੰ ਮੰਨਿਆਂ ਹੈ, ਅਸਾਂ ਨੇ ਤਾਂ ਲਖਸ਼ਣ ਕੀਤਾ ਸੀ ਬ੍ਰਹਮ ਦਾ ਤੇ ਨਿਆਇਕ ਮਤ ਵਾਲਿਆਂ ਦੇ ਅਨੁਸਾਰ ਘਟ ਗਿਆ ਅਕਾਸ਼ ਵਿਚ! ਇਸ ਲਈ ਅਸੀਂ

**ਨਾਮੁ**

ਸ਼ਬਦ ਕਿਹਾ ਹੈ। ਉਹ ਪ੍ਰਮਾਤਮਾ ਸਤਿ ਹੈ ਅਤੇ ਨਾਮੁ=ਪ੍ਰਸਿੱਧ ਹੈ। ਕਿਉਂਕਿ ਨਿਆਇਕ ਮਤ ਵਾਲਿਆਂ ਨੇ ਅਕਾਸ਼ ਨੂੰ ਸੱਤ ਤਾਂ ਮੰਨਿਆਂ ਹੈ, ਪ੍ਰੰਤੂ ਪ੍ਰਸਿੱਧ ਨਹੀਂ ਮੰਨਿਆਂ।

ਫੇਰ-ਸਿੱਧਾਂ ਆਖਿਆ, ਆਪ ਜੀ 'ਨਾਮੁ' ਹੀ ਰਹਿਣ ਦਿੰਦੇ 'ਕਰਤਾ' ਕਿਉਂ ਕਿਹਾ ਹੈ?

ਗੁਰ ਉੱਤਰ-ਨਿਆਇਕ ਮਤ ਵਾਲਿਆਂ ਦੇ ਨਾਮੁ=ਪ੍ਰਸਿੱਧ ਸੰਸਾਰ ਨੂੰ ਮੰਨਿਆਂ ਹੈ। ਅਸਾਂ ਨੇ ਤਾਂ ਲਖਸ਼ਣ ਕੀਤਾ ਸੀ ਬ੍ਰਹਮ ਦਾ ਤੇ ਨਿਆਇਕ ਮਤ ਵਾਲਿਆਂ ਦੇ ਅਨੁਸਾਰ ਘਟ ਗਿਆ ਸੰਸਾਰ ਵਿਚ। ਇਸ ਲਈ ਅਸੀਂ-

**ਕਰਤਾ**

ਸ਼ਬਦ ਕਿਹਾ ਹੈ। ਉਹ ਪਰਮਾਤਮਾ ਸਾਰੇ ਸੰਸਾਰ ਦੇ ਕਰਨ ਵਾਲਾ ਭਾਵ ਬਨਾਉਣ ਵਾਲਾ ਹੈ।

ਸਿੱਧਾਂ ਆਖਿਆ-ਆਪ 'ਕਰਤਾ' ਹੀ ਰਹਿਣ ਦਿੰਦੇ 'ਪੁਰਖੁ' ਕਿਉਂ ਕਿਹਾ?

ਗੁਰ ਉੱਤਰ-ਸਾਰੇ ਜਗਤ ਦੀ ਕਰਤਾ ਮਾਇਆ ਭੀ ਹੈ। ਇਸ ਲਈ ਅਸੀਂ-

**ਪੁਰਖੁ**

ਸ਼ਬਦ ਕਿਹਾ ਹੈ। ਕਿਉਂਕਿ ਮਾਇਆ ਇਸਤ੍ਰੀ ਹੈ, ਪੁਰਖਪੁਣਾ ਉਸ ਵਿਚ ਨਹੀਂ ਘਟਦਾ। ਸਿੱਧਾਂ ਆਖਿਆ-ਆਪ ਪੁਰਖੁ ਹੀ ਰਹਿਣ ਦਿੰਦੇ, ਨਿਰਭਉ ਕਿਉਂ ਕਿਹਾ ਹੈ?

ਗੁਰ ਉੱਤਰ-ਸੰਸਾਰ ਵਿਚ ਆਮ ਲੋਕ ਆਪਣੇ ਆਪ ਨੂੰ ਪੁਰਖ ਆਖਦੇ ਹਨ, ਅਸੀਂ ਲਖਸ਼ਣ ਕੀਤਾ ਸੀ ਬ੍ਰਹਮ ਦਾ ਤੇ ਵਰਤ ਗਿਆ ਸਾਰੇ ਪੁਰਸ਼ਾਂ ਵਿਚ, ਇਸ ਕਰ ਕੇ ਅਸਾਂ ਨੇ—

---

*+ਅਤੀ ਵਿਆਪਤੀ—*

*ਲਖਸ਼ ਵਿਰਤੱੜੇ ਸਤੀ, ਅਲਖਸ਼ ਵਿਰਤੱੜੂੰ ਅਤੀ ਵਿਆਪਤੀ ਤ੍ਰੂੰ।*

*ਜੋ ਲਖਸ਼ ਵਿਚ ਵਰਤ ਕੇ ਅਲਖਸ਼ ਵਿਚ ਵਰਤ ਜਾਵੇ ਉਸ ਨੂੰ ਅਤੀ ਵਿਆਪਤੀ ਆਖਦੇ ਹਨ।*

*ਗੌਰਵਤਾ ਦੋਸ਼-*

*ਸੁਲਪ ਵਰਣਪਦ ਅਰਥ ਸਿਧੇ*

*ਅਧਿਕਪਦ ਵਰਣ ਪ੍ਰਵੇਸ਼ਣਮ ਗੌਰਵਤਾ।*

*ਜੋ ਅਰਥ ਥੋਹੜੇ ਪਦ ਵਰਣੇਂ ਸੇ ਸਿਧ ਹੋਵੇ, ਉਸ ਨੂੰ ਅਧਿਕ ਪਦ ਵਰਣੇਂ ਸੇ ਸਿੱਧ ਕਰਨਾ ਇਹ ਗੌਰਵਤਾ ਦੋਸ਼ ਹੈ।*

**ਨਿਰਭਉ**

ਸ਼ਬਦ ਕਿਹਾ ਹੈ। ਕਿਉਂਕਿ ਪੁਰਸ਼ ਸਾਰੇ ਡਰ ਦੇ ਸਹਿਤ ਹਨ ਪਰਮਾਤਮਾ ਡਰ ਤੋਂ ਰਹਿਤ ਹੈ।

*ਯਥਾ— "ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ ॥"*

*[ਮਾਰੂ ਮਹਲਾ ੫, ਪੰਨਾ ੯੯੯]*

ਫਿਰ ਸਿੱਧਾਂ ਆਖਿਆ-ਆਪ ਨਿਰਭਉ ਰਹਿਣ ਦਿੰਦੇ, ਨਿਰਵੈਰੁ ਕਿਉਂ ਕਿਹਾ?

ਗੁਰ ਉੱਤਰ-ਨਿਰਭਉ=ਡਰ ਤੋਂ ਰਹਿਤ ਤਾਂ ਹਰਨਾਖਸ਼ ਹੋਇਆ ਹੈ, ਜਿਸ ਨੇ ਹਰ ਜਗ੍ਹਾ 'ਤੇ ਆਪਣਾ ਨਾਮ ਜਪਾਇਆ ਹੈ।

*"ਜਲੇ ਹਰਨਾਖਸ਼। ਥਲੇ ਹਰਨਾਖਸ਼।*
*ਹੈ ਭੀ ਹਰਨਾਖਸ਼। ਹੋਸੀ ਭੀ ਹਰਨਾਖਸ਼।*

ਅਤੇ ਜਿਸ ਦਾ ਆਉਣਾ ਸੁਣਕੇ ਵਿਸ਼ਨੂੰ ਭੀ ਬੈਕੁੰਠ 'ਚੋਂ ਆਪਣਾ ਸਿੰਘਾਸਣ ਛੱਡ ਕੇ ਚਲਾ ਗਿਆ। ਅਸਾਂ ਲਖਸ਼ਣ ਕੀਤਾ ਸੀ ਬ੍ਰਹਮ ਦਾ ਤੇ ਵਰਤ ਗਿਆ ਹਰਨਾਖਸ਼ ਆਦਿਕਾਂ ਵਿਚ, ਇਸ ਤੇ ਅਸੀਂ-

**ਨਿਰਵੈਰੁ**

ਕਿਹਾ ਹੈ। ਕਿਉਂਕਿ ਹਰਨਾਖਸ਼ ਨਿਰਵੈਰੁ ਨਹੀਂ ਹੋਇਆ, ਉਹ ਤਾਂ ਆਪਣੇ ਭਰਾ [ਹਿਰਨਕਸ਼ਪ] ਦਾ ਬਦਲਾ ਲੈਣ ਵਾਸਤੇ ਵਿਸ਼ਨੂੰ ਨਾਲ ਜੰਗ ਕਰਨ ਦੀ ਤੀਬਰ ਇੱਛਾ ਵਿਚ ਰਿਹਾ ਹੈ।

ਸਿੱਧਾਂ ਆਖਿਆ, 'ਨਿਰਵੈਰੁ' ਹੀ ਰਹਿਣ ਦਿੰਦੇ, ਅਕਾਲ ਮੂਰਤਿ ਕਿਉਂ ਕਿਹਾ?

ਗੁਰ ਉੱਤਰ-ਨਿਰਵੈਰ ਤਾਂ ਮਹਾਤਮਾ ਭੀ ਹਨ। ਲਖਸ਼ਣ ਕੀਤਾ ਸੀ ਬ੍ਰਹਮ ਦਾ, ਵਰਤ ਗਿਆ ਮਹਾਤਮਾ ਵਿਖੇ, ਇਸ ਕਰਕੇ ਅਸੀਂ-

**ਅਕਾਲ ਮੂਰਤਿ**

ਕਿਹਾ ਹੈ। ਕਿਉਂਕਿ ਮਹਾਤਮਾ ਅਕਾਲ ਮੂਰਤਿ ਨਹੀਂ ਹਨ।

ਸਿੱਧਾਂ ਆਖਿਆ, ਅਕਾਲ ਮੂਰਤਿ ਹੀ ਰਹਿਣ ਦਿੰਦੇ,'ਅਜੂਨੀ' ਕਿਉਂ ਕਿਹਾ ਹੈ?

ਗੁਰ ਉੱਤਰ-ਨਿਆਇਕ ਮਤ ਵਾਲਿਆਂ ਨੇ ਅਕਾਲ ਮੂਰਤਿ ਪ੍ਰਧ੍ਵੰਸਾਭਾਵ ਮੰਨਿਆ ਹੈ। ਘੜਾ ਉਤਪੰਨ ਹੋ ਕੇ ਧ੍ਵੰਸ ਹੋ ਗਿਆ ਹੈ ਭਾਵ ਨਾਸ, ਉਸ ਤੋਂ ਉਤਪੰਨ ਹੋਇਆ ਜੋ ਘੜੇ ਦਾ ਅਭਾਵ ਹੈ, ਉਸਦਾ ਨਾਮ ਪ੍ਰਧ੍ਵੰਸਾਭਾਵ ਹੈ, ਉਸ ਅਭਾਵ ਨੂੰ ਉਹ ਨਿੱਤ ਮੰਨਦੇ ਹਨ। ਜਿਵੇਂ ਕਿਸੇ ਨੇ ਡੰਡਾ ਲੈ ਕੇ ਘੜਾ ਭੰਨ ਦਿੱਤਾ ਹੈ ਜਾਂ ਖੂਹ ਦੀਆਂ ਟਿੰਡਾਂ ਟੁੱਟ ਜਾਂਦੀਆਂ ਹਨ ਤਾਂ ਉਸ ਦੀਆਂ ਠੀਕਰੀਆਂ ਮੁੱਦਤਾਂ ਤੱਕ ਪਈਆਂ ਰਹਿੰਦੀਆਂ ਹਨ, ਉਨ੍ਹਾਂ ਦਾ ਨਾਸ ਨਹੀਂ ਮੰਨਦੇ ਓਸੇ ਨੂੰ ਪ੍ਰਧ੍ਵੰਸਾਭਾਵ ਕਹਿੰਦੇ ਹਨ। ਅਸਾਂ ਲਖਸ਼ਣ ਕੀਤਾ ਸੀ ਬ੍ਰਹਮ ਦਾ ਤੇ ਘਟ ਗਿਆ ਪ੍ਰਧ੍ਵੰਸਾਭਾਵ ਵਿਖੇ, ਇਸ ਲਈ-

**ਅਜੂਨੀ**

ਪਦ ਕਿਹਾ ਹੈ। ਕਿਉਂਕਿ ਪ੍ਰਧ੍ਵੰਸਾਭਾਵ ਅਜੂਨੀ ਨਹੀਂ ਹੈ ਤੇ ਪਰਮਾਤਮਾ ਜੂਨੀਆਂ ਤੋਂ ਰਹਿਤ ਹੈ।*

---

**ਨਿਆਇਕਾਂ ਦੇ ਮੱਤ ਵਿਖੇ ਚਾਰ ਅਭਾਵ ਪਦਾਰਥ ਹਨ।*

(ਬਾਕੀ ਦੇਖੋ ਫੁਟਨੋਟ ਸਫਾ ੯੭ ਤੇ)

ਸਿੱਧਾਂ ਆਖਿਆ-'ਅਜੂਨੀ' ਸ਼ਬਦ ਹੀ ਰਹਿਣ ਦਿੰਦੇ ਸੈਭੰ ਕਿਉਂ ਕਿਹਾ?

ਗੁਰ ਉਤਰ-ਨਿਆਇਕਾਂ ਨੇ ਅਜੂਨੀ ਪ੍ਰਾਗਾਭਾਵ+ ਮੰਨਿਆ ਹੈ। ਘੜੇ ਦੀ ਉਤਪਤੀ ਤੋਂ ਪਹਿਲਾਂ ਕਪਾਲਾਂ ਵਿਚ ਘੜੇ ਜੂਨੀ ਦਾ ਅਭਾਵ ਹੈ, ਉਸੇ ਨੂੰ 'ਪ੍ਰਾਗਾਭਾਵ' ਆਖਦੇ ਹਨ, ਇਸ ਕਰਕੇ ਅਸਾਂ ਨੇ-

**ਸੈਭੰ**

ਪਦ ਕਿਹਾ ਹੈ।

ਸਿੱਧਾਂ ਆਖਿਆ-ਸੈਭੰ ਹੀ ਰਹਿਣ ਦੇਂਦੇ, ਗੁਰ ਕਿਉਂ ਕਿਹਾ?

ਗੁਰ ਉੱਤਰ-ਸੈਭੰ=ਸੁਤੇ ਪ੍ਰਕਾਸ਼ ਰੂਪ ਛੇ++ ਜੋਤੀ ਹਨ। ਇਸ ਕਰਕੇ ਅਸਾਂ-

**ਗੁਰ**

ਪਦ ਕਿਹਾ ਹੈ।

ਸਿੱਧਾਂ ਆਖਿਆ, 'ਗੁਰ' ਹੀ ਰਹਿਣ ਦਿੰਦੇ, 'ਪ੍ਰਸਾਦਿ' ਕਿਉਂ ਕਿਹਾ?

ਗੁਰ ਉੱਤਰ-ਗੁਰ=ਵੱਡਾ ਸੁਮੇਰ ਪਰਬਤ ਭੀ ਹੈ ਪ੍ਰਤੂੰ ਉਹ ਕਿਰਪਾ ਕਰਨ ਵਾਲਾ ਨਹੀਂ ਹੈ ਤੇ ਅਕਾਲ ਪੁਰਖ ਸਭ ਉਤੇ-

**ਪ੍ਰਸਾਦਿ**

ਅਨੁਗ੍ਰਹ ਕਰਨ ਵਾਲਾ ਹੈ ਅਤੇ ਸਤ, ਚਿਤ, ਅਨੰਦ ਸਰੂਪ ਹੈ। ਇਨ੍ਹਾਂ ਲਖਸ਼ਣਾਂ ਦੇ ਹੋਣ ਕਰਕੇ ਅਤੇ ਵਿਆਪਤੀ ਤੇ ਗੌਰਵਤਾ ਆਦਿ ਕੋਈ ਦੋਸ਼ ਨਹੀਂ ਬਣ ਸਕਦੇ।

**ਜਪੁ॥**

੧. ਇਸ ਬਾਣੀ ਦਾ ਨਾਮ ਹੈ।

੨. ਆਪ ਜਪੋ, ਸੰਗਤ ਪਾਸੋਂ ਜਪਾਓ।

੩. ਇਹ ਮੂਲ ਮੰਤਰ ਪਾਪਾਂ ਦੇ ਜਪੁ=ਜਪਤ ਅਰਥਾਤ ਅਭਾਵ ਕਰਨ ਵਾਲਾ ਹੈ।

੪. ਇਸ ਮੰਤਰ ਕਰਕੇ ਪਰਮਾਤਮਾ ਜਪੁ=ਜਾਣਿਆ ਜਾਂਦਾ ਹੈ।

੫. ਇਹ ਮੰਤਰ ਆਪ ਪਵਿੱਤਰ ਹੈ, ਹੋਰਨਾਂ ਨੂੰ ਜਪੁ=ਪਵਿੱਤ੍ਰ ਕਰਨ ਵਾਲਾ ਹੈ।

---

*(ਸਫਾ ੯੬ ਦੇ ਫੁਟ ਨੋਟ ਦੀ ਬਾਕੀ)*

*੧. ਪ੍ਰਾਗਾਭਾਵ ਘੜੇ ਦੀ ਉਤਪਤੀ ਤੋਂ ਪਹਿਲੇ ਜੋ ਕਪਾਲਾਂ ਵਿਖੇ ਘੜੇ ਦਾ ਅਭਾਵ ਹੈ, ਉਸ੍ ਦਾ ਨਾਮ ਪ੍ਰਾਗਾਭਾਵ ਹੈ।*

*੨. ਪ੍ਰਧ੍ਵੰਸਾਭਾਵ- ਘੜਾ ਉਤਪੰਨ ਹੋਕੇ ਧ੍ਵੰਸ ਹੋ ਗਿਆ ਭਾਵ ਨਾਸ, ਉਸ ਤੋਂ ਉਤਪੰਨ ਹੋਇਆ ਜੋ ਘਟ ਦਾ ਅਭਾਵ ਹੈ ਉਸ ਦਾ ਨਾਮ ਪ੍ਰਧ੍ਵੰਸਾਭਾਵ ਹੈ। ਧ੍ਵੰਸ ਜਨ ਅਭਾਵ ਹੋ ਗਿਆ ਭਾਵ ਧ੍ਵੰਸ ਤੋਂ ਉਤਪੰਨ ਹੋਇਆ ਜੋ ਅਭਾਵ ਹੈ ਉਸ ਨੂੰ ਉਹ ਨਿੱਤ ਮੰਨਦੇ ਹਨ।*

*੩. ਅਨਿਓਂਨਾਭਾਵ-ਘਟ ਕਾ ਪਟ ਮੇਂ ਅਭਾਵ ਹੈ, ਪਟ ਕਾ ਘਟ ਮੇਂ ਅਭਾਵ ਹੈ, ਇਸ ਦਾ ਨਾਮ ਅਨਿਓਂਨਾਭਾਵ ਹੈ, ਘਟ ਵਿਚ ਪਟ ਨਹੀਂ ਰਹਿੰਦਾ, ਪਟ ਵਿਚ ਘਟ ਨਹੀਂ ਰਹਿੰਦਾ, ਏਹੀ ਉਹਨਾਂ ਦਾ ਪਰਸਪਰ ਅਭਾਵ ਹੈ।*

*੪.ਅਤੀਅੰਤਾਭਾਵ-ਜੈਸੇ ਬੰਝਿਆ ਦੇ ਪੁੱਤਰ ਦਾ ਅਤੀਅੰਤ ਅਭਾਵ ਹੈ।*

*+ਘੜੇ ਦੇ ਦੋ ਵੱਖੋ ਵੱਖਰੇ ਹਿੱਸਿਆਂ ਨੂੰ ਕਪਾਲ ਆਖਦੇ ਹਨ।*

*++ਛੇ ਜੋਤੀ-ਸੂਰਜ, ਚੰਦਰਮਾਂ, ਤਾਰੇ, ਬਿ:ਲੀ, ਅਗਨੀ, ਪਾਣੀ।*

ਕੋਈ ਪੜੈ ਬੇਦ ਕੋਈ ਕਤੇਬ॥ ਕੋਈ ਓਢੈ ਨੀਲ ਕੋਈ ਸੁਪੇਦ॥ ੩॥
ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ॥ ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ॥ ੪॥"

[ਰਾਮਕਲੀ ਮਹਲਾ ੫, ਪੰਨਾ ੮੮੫]

ਇਸ ਕਰਕੇ ਸਾਰੇ ਜੀਵ ਪਤੰਤ੍ਰ ਹਨ, ਕੋਈ ਭੀ ਸੁਤੰਤ੍ਰ ਨਹੀਂ ਹੈ।

## ਨਾਨਕ ਵਿਗਸੈ ਵੇਪਰਵਾਹੁ॥ ੩॥

ਗੁਰੂ ਜੀ ਕਥਨ ਕਰਦੇ ਹਨ- ਉਹ ਵੇਪਰਵਾਹੁ=ਪਰਮਾਤਮਾ ਆਪਣੀ ਸੰਸਾਰ ਬਾਜ਼ੀ ਨੂੰ ਦੇਖ ਕੇ ਇਸ ਤਰ੍ਹਾਂ ਵਿਗਸੈ=ਪ੍ਰਸੰਨ ਹੋ ਰਿਹਾ ਹੈ, ਜਿਸ ਤਰ੍ਹਾਂ ਬਾਲਕ ਆਪਣੀ ਲੀਲ੍ਹਾ ਨੂੰ ਦੇਖ ਕੇ ਆਪ ਪ੍ਰਸੰਨ ਹੁੰਦਾ ਹੈ। ੩।

ਪੁਨਾ ਸਿੱਧਾਂ ਨੇ ਬੇਨਤੀ ਕੀਤੀ-ਜਿਸ ਪਰਮਾਤਮਾ ਦੀ ਕਥਾ ਅਕੱਥ ਹੈ ਅਤੇ ਜੋ ਸਭ ਜੀਵਾਂ ਨੂੰ ਆਪੋ ਆਪਣੇ ਰਸਤਿਆਂ ਵਿਚ ਚਲਾ ਰਿਹਾ ਹੈ, ਉਸ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ? ਗੁਰ ਉੱਤਰ-

**ਦੇਦਾ ਦੇ ਲੈਦੇ ਥਕਿ ਪਾਹਿ॥ ਜੁਗਾ ਜੁਗੰਤਰਿ ਖਾਹੀ ਖਾਹਿ॥** [ਅੰਨਵੇ ਅੱਖਰ ਲਾਵਣੇ]

ਜੁਗਾ ਜੁਗੰਤਰਿ=ਵੈਰਾਗ, ਬਿਵੇਕ, ਖਟ ਸੰਪਤੀ, ਮੋਖ ਇੱਛਾ ਰੂਪ ਜੁਗ+ਅੰਤਰ=ਚਾਰ ਸਾਧਨਾਂ ਅੰਦਰ ਜੁਗ=ਜੁੜਕੇ ਜਗਿਆਸੂ ਗੁਰਾਂ ਪਾਸ ਆ ਕੇ ਸੇਵਾ ਕਰੇ ਤੇ ਦੇਦਾ=ਗੁਰੂ ਸਾਹਿਬ ਜੀ ਨਾਮ ਉਪਦੇਸ਼ ਦੇਵਣ। ਤਦ ਲੈਦੇ=ਜਗਿਆਸੂ ਉਪਦੇਸ਼ ਨੂੰ ਲੈ ਕੇ ਖਾਹੀ ਖਾਹਿ=ਸ਼ੁਭ ਗੁਣਾਂ ਦੇ ਖਾਣ ਵਾਲੇ ਕੰਮ ਆਦਿਕ ਆਸੁਰੀ ਸੰਪਦਾ ਨੂੰ ਖਾਹਿ ਅਭਾਵ ਕਰੇ।

ਵਾ-ਖਾਣੇ ਯੋਗ ਬ੍ਰਹਮਾਨੰਦ ਨੂੰ ਖਾਹਿ=ਧਾਰੇ ਤਾਂ ਥਕਿ ਪਾਹਿ=ਜਨਮ ਮਰਨ ਵਲੋਂ ਰਹਿਤ ਹੁੰਦਾ ਹੈ। ਇਸ ਤਰ੍ਹਾਂ ਉਸ ਦੀ ਪ੍ਰਾਪਤੀ ਹੁੰਦੀ ਹੈ।

**ਹੁਕਮੀ ਹੁਕਮੁ ਚਲਾਏ ਰਾਹੁ॥**

ਹੁਕਮੀ=ਗੁਰੂ ਸਾਹਿਬ ਜੀ ਆਪਣੇ ਹੁਕਮ ਅਨੁਸਾਰ ਜਗਿਆਸੂਆਂ ਨੂੰ ਵੈਰਾਗ ਗਿਆਨ ਰੂਪੀ ਰਸਤੇ ਵਿਚ ਚਲਾਉਂਦੇ ਹਨ।

**ਨਾਨਕ ਵਿਗਸੈ ਵੇਪਰਵਾਹੁ॥ ੩॥**

ਗੁਰੂ ਜੀ ਕਥਨ ਕਰਦੇ ਹਨ, ਉੱਤਮ ਜਗਿਆਸੂ ਵੇਪਰਵਾਹੁ=ਪਰਮੇਸ਼ਰ ਨੂੰ ਪਾ ਕੇ ਵਿਗਸੈ=ਅਨੰਦ ਹੁੰਦੇ ਹਨ॥ ੩॥

**ਤੀਜੀ ਪੌੜੀ ਦੇ ੧੪੯ ਅੱਖਰ ਹਨ।**

# ਚਉਥੀ ਪਉੜੀ

ਪੁਨਾ-ਸਿਧਾਂ ਨੇ ਕਿਹਾ- ਜਿਸ ਪਰਮਾਤਮਾ ਦੀ ਕਥਾ ਅਕੱਥ ਹੈ ਅਤੇ ਜੋ ਪਰਮੇਸ਼ਰ ਸਾਰਿਆਂ ਨੂੰ ਖਾਣ ਪਾਣ ਪਹਿਰਾਣ ਦੇਂਦਾ ਹੋਇਆ ਅਨਥੱਕ ਹੈ,

ਉਹ ਸਾਹਿਬ ਕੈਸਾ ਹੈ? ਉਸ ਦੀ ਸਾਹਿਬੀ ਕੈਸੀ ਹੈ? ਉਸ ਦਾ ਨਾਮ ਕੈਸਾ ਹੈ?

ਗੁਰ ਉੱਤਰ-

## ਸਾਚਾ ਸਾਹਿਬੁ ਸਾਚੁ ਨਾਇ

ਉਹ ਸਾਹਿਬ ਪਰਮਾਤਮਾ ਆਪ ਸੱਚਾ ਹੈ, ਉਸ ਦੀ ਸਾਹਿਬੀ ਭੀ ਸੱਚੀ ਹੈ ਅਤੇ ਉਸਦਾ ਨਾਮ ਭੀ ਸੱਚਾ ਹੈ।

ਜਥਾ— "ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ॥
ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾਂ ਦਾ ਵੇਸਾਹੁ॥੨੨॥"

[ਸਲੋਕ ਮਹਲਾ ੫, ਪੰਨਾ ੧੪੨੬]

੨. "ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ॥" [ਪੰਨਾ ੭੪੯]

੩. "ਸਾਚਾ ਸਾਹਿਬੁ ਸਚੁ ਤੂ ਮੇਰੇ ਸਾਹਾ ਤੇਰਾ ਕੀਆ ਸਚੁ ਸਭੁ ਹੋਇ॥" [ਪੰਨਾ ੬੭੦]

੪. "ਸਾਚਾ ਸਾਹਿਬੁ ਸਚੁ ਦਰਬਾਰੁ॥ ਕੀਮਤਿ ਕਉਣੁ ਕਹੈ ਬੀਚਾਰੁ॥" [ਧਨਾਸਰੀ ਮ: ੫, ਪੰਨਾ ੬੭੭]

੫. "ਤੂ ਸਚਾ ਸਾਹਿਬੁ ਸਚੁ ਹੈ ਸਚੁ ਸਚਾ ਗੋਸਾਈ॥
ਤੁਧੁਨੋ ਸਭ ਧਿਆਇਦੀ ਸਭ ਲਗੈ ਤੇਰੀ ਪਾਈ॥" [ਪੰਨਾ ੩੦੧]

੬. "ਤੁਧੁ ਜੇਵਡੁ ਦਾਤਾ ਤੂਹੈ ਨਿਰੰਜਨਾ ਤੂਹੈ ਸਚੁ ਮੇਰੇ ਮਨਿ ਭਾਇਆ॥
ਸਚੇ ਮੇਰੇ ਸਾਹਿਬਾ ਸਚੇ ਸਚੁ ਨਾਇਆ॥੨॥" [ਪੰਨਾ ੩੦੧]

੭. "ਸਾਚਾ ਸਾਹਿਬੁ ਮਾਹਰੋ ਸਤਿਗੁਰਿ ਦੀਆ ਦਿਖਾਇ॥" [ਮਲਾਰ ਮਹਲਾ ੩, ਪੰਨਾ ੧੨੭੭]

੮. ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ
ਐਸੋ ਰਾਜ ਛੋਡਿ ਅਉਰ ਦੂਜਾ ਕਉਨ ਧਿਆਈਐ॥੩॥੪੨॥ [ਦਸਮ ਗ੍ਰੰਥ, ਪੰਨਾ ੧੩੨]

ਭਗਤ ਕਬੀਰ ਜੀ ਨੇ ਭੀ ਏਹੀ ਕਥਨ ਕੀਤਾ ਹੈ-

੯. ਕੋਊ ਹਰਿ ਸਮਾਨਿ ਨਹੀ ਰਾਜਾ॥
ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥" [ਪੰਨਾ ੮੫੬]

੧੦. "ਸਤਿਗੁਰੁ ਸਚਾ ਪਾਤਿਸਾਹ, ਕੂੜੇ ਬਾਦਿਸਾਹ ਦੁਨੀਆਵੇ॥"

[ਭਾਈ ਗੁਰਦਾਸ ਜੀ, ਵਾਰ ੧੫, ਪੌੜੀ ੧]

ਦੁਨੀਆਂ ਦੇ ਹੋਰ ਪਾਤਿਸ਼ਾਹ ਸਭ ਝੂਠੇ ਹਨ ਇਕ ਸਤਿਗੁਰੂ ਹੀ ਸੱਚਾ ਪਾਤਿਸ਼ਾਹ ਹੈ।

## ਸਾਖੀ—ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ

ਇਕ ਸਮੇਂ ਜਹਾਂਗੀਰ ਬਾਦਸ਼ਾਹ ਨੇ ਛੇਵੇਂ ਪਾਤਿਸ਼ਾਹ ਨੂੰ ਆਪਣੇ ਪਾਸ ਸੱਦ ਭੇਜਿਆ, ਜਦ ਗੁਰੂ ਸਾਹਿਬ ਜੀ ਬਾਦਸ਼ਾਹ ਦੇ ਸੱਦੇ ਹੋਏ ਦਿੱਲੀ ਪਹੁੰਚੇ ਤਾਂ ਜਹਾਂਗੀਰ ਨੇ ਬੜੇ ਸਨਮਾਨ ਨਾਲ ਸਿੰਘਾਸਨ ਤੇ ਬੈਠਾਇਆ ਤੇ ਗੁਰੂ ਜੀ ਦਾ ਪਹਿਰਾਵਾ ਪਹਿਲੇ ਗੁਰੂਆਂ ਤੋਂ ਵੱਖਰਾ ਦੇਖ ਕੇ ਚਕ੍ਰਿਤ ਹੋਇਆ ਤੇ ਸੋਚਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫ਼ਕੀਰੀ ਬਾਣਾ ਧਾਰਿਆ ਸੀ ਹੁਣ ਇਨ੍ਹਾਂ ਨੇ ਨਾਲ ਮੀਰੀ ਬਾਣਾ ਧਾਰ ਲਿਆ ਹੈ ਭਾਵ ਤਲਵਾਰ ਆਦਿਕ ਸ਼ਸਤ੍ਰ ਪਹਿਰ ਲਏ ਹਨ। ਇਹ ਪਹਿਰਾਵਾ ਬਾਹਰਲਾ ਹੀ ਹੈ ਕਿ ਅੰਤ੍ਰੀਵ ਭੀ ਕੁਛ ਬਦਲਿਆ ਹੋਇਆ ਹੈ? ਇਸ ਗੱਲ ਦੇ ਪਰਖਣ ਵਾਸਤੇ ਜਹਾਂਗੀਰ ਬਾਦਸ਼ਾਹ ਨੇ ਕਿਹਾ—

"ਸੁਨਹੁ ਪੀਰ ਜੀ! ਜਗ ਮਤ ਦੋਇ। ਹਿੰਦੂ ਤੁਰਕ ਮਹਿ ਨਰ ਸਭਿ ਕੋਇ।
... ... ... ...
ਕੌਣ ਦੌਨਿ ਮਹਿ ਆਛੋ ਅਹੈ। ਜਗ ਬੰਧਨ ਤੇ ਕੋ ਛੁਟਿ ਰਹੈ॥ ੪॥"

ਗੁਰ ਉਤਰ—

ਸ੍ਰੀ ਹਰਿਗੋਬਿੰਦ ਸੁਨਤਿ ਬਖਾਨਾ। ਸਿਰਜਨਹਾਰ ਏਕ ਹਮ ਜਾਨਾ।
ਇਕ ਸਮ ਪੰਚਹੁੰ ਤਤ ਤੇ ਬਨੇ। ਇੰਦ੍ਰਯ ਦੇਹਿ ਏਕ ਸਮ ਸਨੇ॥੪੯॥
ਕਰਨਹਾਰ ਕੋ ਸਿਮਰਹਿ ਜੋਇ। ਸਭ ਤੇ ਦੀਰਘ ਜਾਨਹੁ ਸੋਇ।

ਤਥਾ- ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਮੱਕੇ ਗਏ ਤਾਂ ਹਾਜੀਆਂ ਨੇ ਭੀ ਏਹੀ ਪੁੱਛਿਆ ਸੀ ਕਿ ਸੰਸਾਰ ਵਿਚ ਕੌਣ ਵੱਡਾ ਹੈ ਹਿੰਦੂ ਜਾਂ ਮੁਸਲਮਾਨ? ਉਸ ਵੇਲੇ ਵੀ ਸ੍ਰੀ ਗੁਰੂ ਨਾਨਕ ਪਾਤਿਸ਼ਾਹ ਜੀ ਨੇ ਕਿਹਾ—

ਪੁਛਨਿ ਗਲ ਈਮਾਨ ਦੀ, ਕਾਜੀ ਮੁਲਾਂ ਇਕਠੇ ਹੋਈ।
ਵਡਾ ਸਾਂਗ ਵਰਤਾਇਆ, ਲਖਿ ਨ ਸਕੈ ਕੁਦਰਤਿ ਕੋਈ।
ਪੁਛਨਿ ਫੋਲਿ ਕਿਤਾਬ ਨੋ, ਹਿੰਦੂ ਵਡਾ ਕਿ ਮੁਸਲਮਾਨੋਈ?
ਬਾਬਾ ਆਖੇ ਹਾਜੀਆ, ਸੁਭਿ ਅਮਲਾ ਬਾਝਹੁ ਦੋਨੋ ਰੋਈ।

[ਭਾ: ਗੁਰਦਾਸ ਜੀ ਵਾਰ ੧ ਪੌ: ੩੩]

ਇਤਿਆਦਿਕ ਬਚਨ ਸੁਣਕੇ ਜਹਾਂਗੀਰ ਨੇ ਨਿਸ਼ਚੇ ਕਰ ਲਿਆ ਕਿ ਇਨ੍ਹਾਂ ਨੇ ਬਾਹਰੋਂ ਹੀ ਮੀਰੀ ਧਾਰੀ ਹੋਈ ਹੈ ਅਰਥਾਤ ਤਲਵਾਰ ਆਦਿਕ ਬਾਹਰਲਾ ਲਿਬਾਸ ਵੱਖਰਾ ਧਾਰਿਆ ਹੋਇਆ ਹੈ, ਅੰਤ੍ਰੀਵ ਆਸ਼ਾ ਸਾਰਾ ਪਹਿਲੇ ਗੁਰੂ ਨਾਨਕ ਦੇਵ ਜੀ ਤਰ੍ਹਾਂ ਇਕੋ ਹੀ ਹੈ। ਇਸ ਕਰਕੇ ਜਹਾਂਗੀਰ ਦੇ ਮਨ ਵਿਚ ਵਧੇਰੇ ਸ਼ਰਧਾ ਹੋ ਗਈ।

[ਗੁਰ ਪ੍ਰਤਾਪ ਸੂਰਜ, ਰਾਸਿ ੪ ਅੰਸੂ ੫੪]

ਪੁਨਾ-ਜਹਾਂਗੀਰ ਨੇ ਬੇਨਤੀ ਕਰਕੇ ਗੁਰੂ ਸਾਹਿਬ ਜੀ ਨੂੰ ਕੁਝ ਸਮਾਂ ਦਿੱਲੀ ਰੱਖਿਆ, ਅਤੇ ਦੂਜੇ

ਦਿਨ ਬੇਨਤੀ ਕਰਕੇ ਬਾਹਰ ਸ਼ਿਕਾਰ ਖੇਡਣ ਵਾਸਤੇ ਗੁਰੂ ਜੀ ਨੂੰ ਲੈ ਗਿਆ। ਉਸ ਵੇਲੇ ਗੁਰੂ ਜੀ ਨੇ ਅਜੇਹੀ ਬਹਾਦਰੀ ਵਿਖਾਈ ਜੋ ਆਪਣੇ ਅੱਗੋਂ ਕੋਈ ਭੀ ਸ਼ਿਕਾਰ ਖਾਲੀ ਨਾ ਜਾਣ ਦਿੱਤਾ।

ਜਹਾਂਗੀਰ ਗੁਰੂ ਜੀ ਨੂੰ ਸ਼ਸਤ੍ਰ ਵਿਦਿਆ ਵਿਖੇ ਨਿਪੁੰਨ ਜਾਣਕੇ ਬੜਾ ਪ੍ਰਸੰਨ ਹੋਇਆ।

*ਯਥਾ– "ਅਯੁਧ ਬਿੱਦਜਾ ਮਹਿਂ ਬਡਿ ਜਾਨੇ। ਦੇਖਿ ਤਮਾਸ਼ੇ ਉਰ ਹਰਖਾਨੇ।"*

ਪੁਨਾ-ਬੇਨਤੀ ਕੀਤੀ, "ਹੇ ਪ੍ਰਭੋ। ਜੰਗਲ ਵਿਖੇ ਇਕ ਬੜਾ ਭਾਰੀ ਸ਼ੇਰ ਹੈ ਉਸ ਨੂੰ ਆਪ ਮਾਰੋ।" ਤਾਂ ਹਜ਼ੂਰ ਨੇ ਨਿਡਰ ਹੋ ਕੇ ਕਿਹਾ, "ਚੰਗਾ! ਚਲ ਭਾਈ, ਉਸ ਦੀ ਭੀ ਖਬਰ ਲੈ ਲੈਂਦੇ ਹਾਂ।"

*"ਖੋਜਨ ਕਰਜੋ ਸੁ ਕਾਨਨ ਜਬੈ। ਭਭਕਤਿ ਨਿਕਸਜੋ ਕੇਹਰਿ ਤਬੈ।*
*ਹੇਰਤਿ ਸੂਰਾ ਕਿਤਿਕ ਪਲਾਏ। ਕੋ ਸੁਨਿ ਸ਼ਬਦ ਨਿਕਟ ਨਹਿਂ ਆਏ॥੨੧॥"*

ਅਰਥਾਤ- ਗੁਰੂ ਸਾਹਿਬ ਜੀ ਉਸੇ ਵੇਲੇ ਲੱਭਣ ਚੱਲ ਪਏ। ਜਿਸ ਵੇਲੇ ਸ਼ੇਰ ਮਿਲ ਪਿਆ ਅਤੇ ਗੁਰੂ ਸਾਹਿਬ ਜੀ ਨੇ ਵੰਗਾਰਿਆ ਤਾਂ ਸ਼ੇਰ ਭਭਕ ਮਾਰਕੇ ਬਾਹਰ ਨਿਕਲਿਆ। ਕਈ ਸੂਰਮੇ ਤਾਂ ਉਸ ਦੀ ਭਿਆਨਕ ਭਭਕ ਸੁਣਕੇ ਤੇ ਸ਼ਕਲ ਵੇਖਕੇ ਹੀ ਨਸ ਗਏ, ਕੋਈ ਵੀ ਨੇੜੇ ਆਉਂਦਾ ਨਹੀਂ ਅਤੇ ਘੋੜਿਆਂ ਦਾ ਵੀ ਪਿਸ਼ਾਬ ਨਿਕਲ ਗਿਆ। ਜਹਾਂਗੀਰ ਦਾ ਹਾਥੀ ਭੀ ਨਾ ਠਹਿਰ ਸਕਿਆ। ਉਸ ਵੇਲੇ ਪੁਕਾਰ ਕੇ, ਗੁਰੂ ਜੀ ਨੂੰ ਕਿਹਾ, ਕਿ ਆਪ ਹੀ ਬਹਾਦਰੀ ਕਰਕੇ ਇਸ ਨੂੰ ਮਾਰੋ।

*"ਸ੍ਰੀ ਸਤਿਗੁਰ ਘੋਰਾ ਤਬਿ ਛੋਰਾ। ਖੜਗ ਸਿਪਰ ਗਹਿ, ਗੇ ਤਿਸ ਓਰਾ।*

... ... ... ...

*ਨਿਕਟਿ ਹੋਇ ਕਰਿ ਸ਼ੇਰ ਪ੍ਰਚਾਰਜੋ। ਨਿਕਸਿ ਵਹਿਰ, ਅਬਿ ਕਜੋਂ ਬਲਿ ਹਾਰਜੋ॥੨੯॥"*
*ਸਨਮੁਖ ਦ੍ਰਿਸ਼ਟਿ ਭਈ ਜਬਿ ਦੋਊ। ਨਿਕਸਜੋ ਗਰਜਤਿ ਕੇਹਰਿ ਸੋਊ॥"*

ਪੂਛ ਫੇਰਦਾ ਹੋਇਆ ਭਿਆਨਕ ਦੰਦਾਂ ਵਾਲਾ ਸ਼ੇਰ ਗਰਜਦਾ ਹੋਇਆ ਆਇਆ ਤਾਂ ਦੇਖ ਕੇ ਸਾਰੇ ਲੋਕ ਅਸਚਰਜ ਹੋ ਗਏ ਤੇ ਆਖਦੇ ਹਨ ਕਿ ਇਸ ਸ਼ੇਰ ਅੱਗੇ ਗੁਰੂ ਜੀ ਨਹੀਂ ਬਚ ਸਕਣਗੇ।

ਜਿਸ ਵੇਲੇ ਉਹ ਸ਼ੇਰ ਗੁਰੂ ਜੀ ਦੇ ਨੇੜੇ ਆ ਪਹੁੰਚਾ, ਤਦ ਹਜ਼ੂਰ ਨੇ ਧੀਰਜ ਧਾਰ ਕੇ ਢਾਲ ਵਾਲਾ ਖੱਬਾ ਹੱਥ ਇਤਨੀ ਜ਼ੋਰ ਦਾ ਉਸ ਦੇ ਮੂੰਹ ਉਤੇ ਮਾਰਿਆ ਕਿ ਸ਼ੇਰ ਉਸੀ ਵੇਲੇ ਪੁੱਠਾ ਡਿੱਗ ਪਿਆ ਅਤੇ ਗੁਰੂ ਜੀ ਨੇ ਸੱਜੇ ਹੱਥ ਨਾਲ ਤਲਵਾਰ ਮਾਰ ਕੇ ਉਸ ਦਾ ਪੇਟ ਚਾਕ ਕਰ ਦਿੱਤਾ। ਜਦ ਸ਼ੇਰ 'ਚੋਂ ਜੀਵਾਤਮਾ ਨਿਕਲਿਆ ਤਦ ਅਕਾਸ਼ ਵਿਚ ਸਾਰੇ ਲਾਲੀ ਫੈਲ ਗਈ। ਬਾਦਸ਼ਾਹ ਦੇਖ ਕੇ ਬੜਾ ਹੈਰਾਨ ਹੋਇਆ ਤੇ ਗੁਰੂ ਜੀ ਤੋਂ ਪੁੱਛਦਾ ਹੈ-"ਇਹ ਕੌਣ ਹੈ ਤੇ ਕਿੱਥੇ ਜਾ ਰਿਹਾ ਹੈ?"

ਹਜ਼ੂਰ ਨੇ ਕਿਹਾ-'ਇਹ ਕਾਸਮ ਬੇਗ' ਹੈ, ਇਸ ਨੂੰ ਬੁਲਾ ਕੇ ਪੁੱਛ ਲੈ।"

ਜਹਾਂਗੀਰ ਬਾਦਸ਼ਾਹ ਨੇ ਆਵਾਜ਼ ਮਾਰ ਕੇ ਪੁੱਛਿਆ, "ਤੂੰ ਕੌਣ ਹੈਂ?"

ਉਸੀ ਵੇਲੇ ਉਹ ਬ੍ਰਿਛ ਪਰ ਖੜਾ ਹੋ ਕੇ ਆਖਦਾ ਹੈ ਕਿ ਪਹਿਲੇ ਜਨਮ ਵਿਖੇ ਮੈਂ ਮਨੁੱਖ ਸੀ। ਸ਼ਰੀਕੇ ਵਿਚੋਂ ਤੇਰੇ ਪਿਤਾ ਅਕਬਰ ਦਾ ਮੈਂ ਭਾਈ ਸੀ। ਇਕ ਦਿਨ ਮੈਂ ਉਸਨੂੰ ਮਿਲਣ ਗਿਆ ਤਾਂ ਉਹ ਅੱਗੋਂ ਗੋਇੰਦਵਾਲ ਜਾਣ ਨੂੰ ਤਿਆਰ ਸੀ। ਮੈਂ ਭੀ ਉਸ ਦੇ ਨਾਲ

ਹੀ ਚਲਾ ਗਿਆ। ਉਸ ਨੇ ਜਾ ਕੇ ਹਿੰਦੂਆਂ ਦੇ ਗੁਰੂ ਜੋ ਸ੍ਰੀ ਗੁਰੂ ਅਮਰਦਾਸ ਜੀ ਹਨ, ਉਨ੍ਹਾਂ ਨੂੰ ਹੱਥ ਜੋੜ ਕੇ ਨਮਸ਼ਕਾਰ ਕੀਤੀ ਤਾਂ ਮੈਂ ਦੇਖ ਕੇ ਬੜਾ ਗੁੱਸਾ ਕੀਤਾ ਕਿ ਏਡਾ ਵੱਡਾ ਬਾਦਸ਼ਾਹ ਹੋ ਕੇ ਹਿੰਦੂਆਂ ਦੇ ਗੁਰੂ ਨੂੰ ਕਿਉਂ ਮੰਨਦਾ ਹੈ। ਲੋਕਾਂ ਨੂੰ ਸੁਣਾ ਕੇ ਮੈਂ ਬੜੀ ਨਿੰਦਿਆ ਕੀਤੀ ਪਰ ਮੇਰਾ ਚਾਰਾ ਕੋਈ ਨਾ ਚਲਿਆ।

ਰਾਤੀਂ ਉਥੇ ਗੋਇੰਦਵਾਲ ਵਿਚ ਡੇਰਾ ਲਗਾਇਆ। ਜਦ ਰਾਤ ਨੂੰ ਮੇਰੇ ਅੱਗੇ ਖਾਣਾ ਤਿਆਰ ਹੋ ਕੇ ਆਇਆ ਤਾਂ ਇਕ ਪਿਆਲਾ ਮਾਸ ਦਾ ਭੀ ਸੀ। ਮੈਂ ਉਸ ਨੂੰ ਲਾਲਚ ਕਰਕੇ ਖਾ ਗਿਆ ਪਰ ਹੈ ਸੀ ਉਹ ਕੱਚਾ, ਜਿਸ ਕਰਕੇ ਰਾਤ ਨੂੰ ਬੜੀ ਪੇਟ ਦਰਦ ਹੋਈ। ਇਤਨੀ ਦਰਦ ਹੋਈ ਜੋ ਉਸੇ ਖਿਆਲ ਵਿਚ ਹੀ ਪ੍ਰਾਣ ਛੁੱਟ ਗਏ। ਇਸ ਕਰਕੇ ਮੈਨੂੰ ਮੈਂ ਪਹਿਲਾਂ ਸ਼ੇਰ ਦਾ ਸਰੀਰ ਧਾਰਨਾ ਪਿਆ। ਦੂਜਾ ਧਿਆਨ ਮੇਰਾ ਗੁਰਾਂ ਵੱਲ ਸੀ ਉਸ ਦਾ ਫਲ ਮੈਨੂੰ ਇਹ ਮਿਲਿਆ ਜੋ ਗੁਰੂ ਜੀ ਨੇ ਆਪ ਹੀ ਆ ਕੇ ਕਲਿਆਨ ਕੀਤੀ ਹੈ।

**ਜਥਾ— 'ਆਪ ਆਨਿ ਕਰਿ ਮੁਝ ਕੋ ਮਾਰਾ। ਭਵ ਸਾਗਰ ਤੇ ਕੀਨਿ ਉਧਾਰਾ।'**

ਤੂੰ ਤੇ ਬੜਿਆਂ ਭਾਗਾਂ ਵਾਲਾ ਹੈਂ ਜੋ ਉਨ੍ਹਾਂ ਦਾ ਦਰਸ਼ਨ ਕਰ ਰਿਹਾ ਹੈਂ। ਐਸੇ ਕਹਿ ਕੇ ਉਹ 'ਕਾਸਮ ਬੇਗ' ਸੁਰਗ ਵਿਚ ਚਲਾ ਗਿਆ।

ਇਸ ਪਾਸੇ ਗੁਰੂ ਜੀ ਅਤੇ ਜਹਾਂਗੀਰ ਬਾਦਸ਼ਾਹ ਦੋਨੋਂ ਸ਼ਹਿਰ ਨੂੰ ਵਾਪਸ ਆ ਗਏ ਤੇ ਆਪ ਆਪਣੀ ਜਗ੍ਹਾ ਡੇਰਾ ਕੀਤਾ।*

ਰਾਤ ਬੀਤਣ ਪਰ ਦੂਜੇ ਦਿਨ ਫਿਰ ਜਹਾਂਗੀਰ ਬਾਦਸ਼ਾਹ ਨੇ ਗੁਰੂ ਜੀ ਦੇ ਪਾਸ ਆ ਕੇ ਕਿਹਾ ਕੋਈ ਕੰਮ ਆਗਰੇ ਪੈ ਗਿਆ ਹੈ ਮੈਂ ਆਗਰੇ ਜਾਣ ਨੂੰ ਤਿਆਰ ਹਾਂ, ਆਪ ਭੀ ਕਿਰਪਾ ਕਰਕੇ ਆਗਰੇ ਨੂੰ ਚੱਲੋ। ਹਜ਼ੂਰ ਭੀ ਤਿਆਰ ਹੋ ਗਏ ਤੇ ਤੁਰਦੇ ਤੁਰਦੇ ਜਦ ਆਗਰੇ ਪਹੁੰਚੇ ਤਾਂ ਕਿਸੀ ਸਿੱਖ ਨੇ ਆ ਕੇ ਮੱਥਾ ਟੇਕ ਕੇ ਕਿਹਾ-ਹੇ ਸੱਚੇ ਪਾਤਿਸ਼ਾਹ! ਆਪ ਕਦ ਦੇ ਆਏ ਹੋ?

ਇਹ ਗੱਲ ਸੁਣਕੇ ਜਹਾਂਗੀਰ ਦੇ ਮਨ ਵਿਚ ਸੰਸਾ ਹੋ ਗਿਆ ਕਿ ਅਸੀਂ ਇਤਨੀ ਦੁਨੀਆਂ ਦੇ ਮਾਲਕ ਹਾਂ ਅਤੇ ਸ਼ਾਹੀ ਖਜ਼ਾਨਾ ਭੀ ਬਿਅੰਤ ਹੈ, ਹੁਕਮ ਹਾਸਲ ਬੜਾ ਚਲ ਰਿਹਾ ਹੈ ਪਰ ਸਾਨੂੰ ਸੱਚਾ ਪਾਤਿਸ਼ਾਹ ਕੋਈ ਵੀ ਨਹੀਂ ਕਹਿੰਦਾ।

**ਜਥਾ—ਜਹਾਂਗੀਰ ਉਰ ਸੰਸੈ ਭਯੋ। ਮੁਝ ਤੇ ਭੀ ਊਚੋ ਪਦ ਥਿਯੋ॥੨੧॥**
**ਰਹਜੋ ਗਿਨਤਿ ਚਿਤ ਮਹਿਂ ਅਧਿਕਾਯੋ। ਇਹ ਕਿਮ ਨਾਮ ਅਪਨਿ ਧਰਵਾਯੋ।**
**ਸਾਚੋ ਪਾਤਿਸ਼ਾਹੁ ਨਰ ਕਹੈਂ। ਇਤੀ ਜਿਠਾਈ ਕਜੋਂ ਕਰਿ ਲਹੈਂ॥੨੨॥**
**ਏਕ ਦਜੌਸ ਪੁਨ ਚਢੇ ਸ਼ਿਕਾਰ। ਭਯੋ ਮੇਲ ਬੋਲਜੋ ਹਿਤ ਧਾਰਿ।**
**ਸੁਨਜੋ ਜਗਤ ਮਹਿਂ ਨਾਮ ਤੁਹਾਰਾ। ਕਹਿਂ-'ਸਾਚਾ ਪਾਤਿਸ਼ਾਹੁ ਉਦਾਰਾ'॥੨੩॥**

ਇਸ ਵਿਚ ਕੀ ਕਾਰਨ ਹੈ,

**'ਸੁਨਿ ਬੋਲੇ ਸ੍ਰੀ ਹਰਿ ਗੋਵਿੰਦ। ਐਸੇ ਨਾਮ ਜਿ ਕਹਿਂ ਜਗ ਬ੍ਰਿੰਦ॥੨੪॥**
**ਹਮ ਨਹਿਂ ਕਿਸ ਕੋ ਕਹੈਂ ਕਦਾਈ। ਆਪਹਿ ਨਾਮ ਧਰੈਂ ਸਮੁਦਾਈ॥੨੫॥'**

*ਗੁਰ ਪ੍ਰਤਾਪ ਸੂਰਜ ਰਾਸ ੪ ਅੰਸੂ ੫੫ ਵਿਚ ਇਹ ਸਾਰਾ ਪ੍ਰਸੰਗ ਲਿਖਿਆ ਹੋਇਆ ਹੈ।

ਜਦ ਇਸ ਤਰ੍ਹਾਂ ਕਹਿ ਕੇ ਸਮਝਾਇਆ ਤਦ ਵੀ ਜਹਾਂਗੀਰ ਨੂੰ ਨਿਸ਼ਚਾ ਨਾ ਆਇਆ ਤਾਂ ਹਜ਼ੂਰ ਨੇ ਵਿਚਾਰਿਆ ਜਿੰਨਾ ਚਿਰ ਅੱਖੀਂ ਨਹੀਂ ਦੇਖਦਾ, ਓਨਾ ਚਿਰ ਇਸ ਨੂੰ ਯਕੀਨ ਨਹੀਂ ਆਉਣਾ। ਸੋ ਆਪੇ ਕਿਸੀ ਸਮੇਂ ਸਮਝ ਜਾਏਗਾ।

ਗੁਰੂ ਜੀ ਦਾ ਆਗਰੇ ਪਹੁੰਚਣਾ ਸੁਣ ਕੇ ਆਗਰੇ ਦੀ ਅਤੇ ਆਲੇ ਦੁਆਲੇ ਦੇ ਪਿੰਡਾਂ ਦੀ ਬੜੀ ਸੰਗਤ ਦਰਸ਼ਨਾਂ ਨੂੰ ਆਈ। ਭੇਟਾ ਦੇ ਢੇਰ ਲੱਗ ਗਏ, ਕੜਾਹ ਪ੍ਰਸਾਦਿ ਦੀਆਂ ਦੇਗਾਂ ਹੋਣ ਲੱਗ ਪਈਆਂ। ਜਿਸ ਜਿਸ ਇੱਛਾ ਨੂੰ ਧਾਰ ਕੇ ਕੋਈ ਆਉਂਦਾ ਹੈ ਸਭ ਦੀਆਂ ਆਸਾਂ ਪੂਰੀਆਂ ਹੁੰਦੀਆਂ ਹਨ।

ਫਿਰ ਇਕ ਦਿਨ ਗੁਰੂ ਸਾਹਿਬ ਜੀ ਤੇ ਜਹਾਂਗੀਰ ਬਾਦਸ਼ਾਹ ਦੋਨੋਂ ਸ਼ਿਕਾਰ ਖੇਡਣ ਵਾਸਤੇ ਬਾਹਰ ਗਏ। ਘੋੜਿਆਂ ਨੂੰ ਦੁੜਾਉਂਦੇ ਹੋਏ ਬੜੇ ਸੰਘਣੇ ਜੰਗਲ ਵਿਚ ਚਲੇ ਗਏ।

***'ਬਨ ਕੇ ਜੀਵ ਘੇਰ ਕਰਿ ਮਾਰਹਿਂ। ਨਿਕਸਹਿਂ ਅੱਗ੍ਰ ਨ ਜਿਯਤ ਸਿਧਾਰਹਿਂ।***
***ਤੀਰਨਿ ਸੰਗਿ ਐਚਿ ਗੁਰੁ ਹਨੇ। ਜਹਾਂਗੀਰ ਸੰਘਾਰਤਿ ਘਨੇ॥੩੯॥'***

*[ਗੁਰ ਪ੍ਰਤਾਪ ਸੂਰਜ ਰਾਸਿ ੪, ਅੰਸੂ ੫੬]*

ਇਸ ਤਰ੍ਹਾਂ ਸ਼ਿਕਾਰ ਖੇਡਦੇ ਖੇਡਦੇ ਥੱਕ ਗਏ ਤਾਂ ਵਾਪਸ ਮੁੜ ਆਏ। ਆਉਂਦਿਆਂ ਹੋਇਆਂ ਇਕ ਬ੍ਰਿੱਛ ਦੀ ਸੋਹਣੀ ਛਾਂ ਦੇਖ ਕੇ ਜਹਾਂਗੀਰ ਨੇ ਡੇਰਾ ਲਗਾ ਦਿੱਤਾ ਅਤੇ ਗੁਰੂ ਸਾਹਿਬ ਜੀ ਨੇ ਭੀ ਸੁੰਦਰ ਬ੍ਰਿੱਛ ਦੀ ਛਾਂ ਦੇਖ ਕੇ ਕੁਝ ਕੁ ਫਾਸਲੇ ਤੇ ਡੇਰਾ ਕਰ ਲਿਆ।

ਓਥੇ ਹੀ ਇਕ ਘਾਹੀ ਜੋ [ਘਾਹ ਖੋਤਰ ਕੇ ਉਸ ਨੂੰ ਬਾਜ਼ਾਰ ਵੇਚ ਕੇ ਆਪਣੀ ਉਪਜੀਵਕਾ ਦਾ ਨਿਰਬਾਹ ਕਰਦਾ ਹੁੰਦਾ ਸੀ।] ਜਦ ਉਸ ਨੇ ਸੁਣਿਆ ਕਿ ਸੱਚੇ ਪਾਤਿਸ਼ਾਹ ਜੀ ਇਥੇ ਆਏ ਹੋਏ ਹਨ ਤਾਂ ਦਿਲ ਵਿਚ ਦਰਸ਼ਨ ਕਰਨ ਦੀ ਬੜੀ ਉਮੰਗ ਪੈਦਾ ਹੋਈ। ਉਸੀ ਵੇਲੇ ਚਲਦਾ ਚਲਦਾ ਓਥੇ ਆ ਪਹੁੰਚਾ, ਜਿਥੇ ਜਹਾਂਗੀਰ ਨੇ ਡੇਰਾ ਲਗਾਇਆ ਹੋਇਆ ਸੀ। ਆ ਕੇ ਦਰਵਾਨਚੀਆਂ ਤੋਂ ਪੁੱਛਦਾ ਹੈ-"ਸੱਚੇ ਪਾਤਿਸ਼ਾਹ ਜੀ ਕਿਥੇ ਹਨ? ਮੈਂ ਉਨ੍ਹਾਂ ਅੱਗੇ ਭੇਟਾ ਚੜ੍ਹਾਉਣੀ ਚਾਹੁੰਦਾ ਹਾਂ।"

ਇਹ ਗੱਲ ਜਹਾਂਗੀਰ ਬਾਦਸ਼ਾਹ ਨੇ ਸੁਣ ਕੇ ਆਪਣੇ ਦਰਵਾਨਚੀਆਂ ਨੂੰ ਕਿਹਾ, "ਇਸ ਨੂੰ ਅੰਦਰ ਆਉਣ ਦਿਓ।"

ਜਦ ਅੰਦਰ ਗਿਆ ਤਾਂ ਦਰਸ਼ਨ ਕਰਕੇ ਟਕਾ ਅੱਗੇ ਰਖ ਕੇ ਦੋਵੇਂ ਹੱਥ ਜੋੜ ਕੇ ਬੇਨਤੀ ਕਰਨ ਲੱਗਾ-

"ਹੇ ਸਚੇ ਪਾਤਿਸ਼ਾਹ! ਆਪ ਦੀਨ ਦੁਨੀਆਂ ਦੇ ਮਾਲਕ ਹੋ ਤੇ ਮੈਂ ਗਰੀਬ ਦਾਸ, ਆਪ ਜੀ ਦੇ ਚਰਨਾਂ ਵਿਚ ਆਇਆ ਹਾਂ, ਇਸ ਤੇ ਆਪ ਮੇਰੀ ਸਹਾਇਤਾ ਕਰਨੀ। ਹੋਰ ਮੇਰੀ ਕੋਈ ਕਾਮਨਾ ਨਹੀਂ। ਇਕ ਜਮ ਤੋਂ ਮੈਨੂੰ ਛੁਡਾ ਲੈਣਾ ਜੀ।"

ਇਹ ਗੱਲ ਸੁਣ ਕੇ ਜਹਾਂਗੀਰ ਬੜਾ ਹੈਰਾਨ ਹੋਇਆ ਤੇ ਦਿਲ ਵਿਚ ਆਖਦਾ ਹੈ ਇਹ ਮੈਨੂੰ ਗੁਰੂ ਸਮਝ ਕੇ ਆਇਆ ਹੈ ਮੇਰੇ ਵਿਚ ਭਲਾ ਇਤਨੀ ਸ਼ਕਤੀ ਕਿਥੇ ਹੈ ਜੋ ਮੈਂ ਪ੍ਰਲੋਕ ਵਿਖੇ ਇਸ ਦੀ ਸਹਾਇਤਾ ਕਰਾਂ। ਮੈਂ ਤਾਂ ਇਸ ਲੋਕ ਵਿਚ ਭੀ ਪੂਰੀ ਪੂਰੀ ਸਹਾਇਤਾ ਨਹੀਂ ਕਰ ਸਕਦਾ, ਕਿਉਂਕਿ ਜਿਥੋਂ ਤਕ ਮੇਰਾ ਹੁਕਮ ਚਲਦਾ ਹੈ ਉਥੋਂ ਤਕ ਤਾਂ ਸਹਾਇਤਾ ਕਰ ਸਕਾਂਗਾ ਪਰ ਸਾਰਿਆਂ ਮੁਲਕਾਂ ਵਿਚ ਮੈਂ ਸਹਾਇਤਾ

ਨਹੀਂ ਕਰ ਸਕਦਾ। ਤਦ ਇਸ ਨੂੰ ਨਿਸਚਾ ਆਇਆ ਕਿ ਸਿੱਖ ਠੀਕ ਕਹਿੰਦੇ ਹਨ ਕਿ ਸਤਿਗੁਰੂ ਜੀ ਸੱਚੇ ਪਾਤਿਸ਼ਾਹ ਹਨ।

*ਯਥਾ— 'ਦੀਨ ਦੁਨੀ ਜੋ ਕਰਹਿ ਸਹਾਇ। ਸਚ ਪਤਿਸ਼ਾਹਿਤ ਤਿਸ ਬਨਿ ਆਇ।*
*ਗੁਰੂ ਕਹਤਿ ਥੇ ਜੋ ਮਮ ਪਾਸ। ਕਰਹਿਂ ਆਪ ਨਰ ਨਾਮ ਪ੍ਰਕਾਸ਼॥੧੫॥'*

[ਰਾਸਿ ੪ ਅੰਸੂ ੫੭]

ਉਸ ਸਮੇਂ ਤੋਂ ਜਹਾਂਗੀਰ ਨੂੰ ਬੜਾ ਨਿਸਚਾ ਹੋ ਗਿਆ ਤੇ ਘਾਹੀ ਨੂੰ ਆਖਦਾ ਹੈ-"ਹੇ ਭਾਈ! "

ਮੈਂ ਤਾਂ ਝੂਠਾ ਬਾਦਸ਼ਾਹ ਹਾਂ ਸੱਚੇ ਪਾਤਿਸ਼ਾਹ ਜੀ ਦਾ ਡੇਰਾ ਅਗੇ ਹੈ, ਉਥੇ ਜਾ ਕੇ ਉਹਨਾਂ ਦਾ ਦਰਸ਼ਨ ਕਰ।

ਇਹ ਗੱਲ ਸੁਣ ਕੇ ਘਾਹੀ ਨੇ ਉਸੀ ਵੇਲੇ ਟਕਾ ਚੁੱਕ ਲਿਆ ਤੇ ਸੱਚੇ ਪਾਤਿਸ਼ਾਹ ਜੀ ਦੇ ਦਰਸ਼ਨਾਂ ਨੂੰ ਤੁਰ ਪਿਆ। ਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਓਹੀ ਟਕਾ ਅੱਗੇ ਰੱਖ ਕੇ ਬੇਨਤੀ ਕਰਦਾ ਹੈ- "ਹੇ ਸੱਚੇ ਪਾਤਸ਼ਾਹ! ਆਪ ਲੋਕ ਪ੍ਰਲੋਕ ਵਿਖੇ ਮੇਰੀ ਸਹਾਇਤਾ ਕਰਨੀ।"

ਇਸ ਕਰਕੇ ਗੁਰੂ ਜੀ ਸੱਚੇ ਪਾਤਿਸ਼ਾਹ ਹਨ।

ਫਿਰ ਸਿੱਧਾਂ ਨੇ ਕਿਹਾ, ਜਿਸ ਤਰ੍ਹਾਂ ਦੁਨਿਆਵੀ ਬਾਦਸ਼ਾਹਾਂ ਦੀਆਂ ਵੱਖ-ਵੱਖ ਬਹੁਤ ਤਰ੍ਹਾਂ ਦੀਆਂ ਭਾਖਿਆ=ਬੋਲੀਆਂ ਹੁੰਦੀਆਂ ਹਨ, ਅੰਗਰੇਜ਼ੀ, ਫਾਰਸੀ, ਅਰਬੀ, ਤੁਰਕੀ, ਪਸਤੋ, ਸੰਸਕ੍ਰਿਤ ਵਗੈਰਾ ਇਸੇ ਤਰ੍ਹਾਂ ਉਸ ਪਰਮਾਤਮਾ ਦੀ ਕੋਈ ਬੋਲੀ ਹੈ ਜਾਂ ਨਹੀਂ? ਗੁਰ ਉੱਤਰ-

## ਭਾਖਿਆ ਭਾਉ ਅਪਾਰੁ॥

੧. ਉਸ ਪਰਮਾਤਮਾ ਦੀਆਂ ਭਾਖਿਆ=ਬੋਲੀਆਂ ਅਪਾਰੁ=ਬਿਅੰਤ ਹੀ ਭਾਉ=ਪਰਕਾਰ ਦੀਆਂ ਹਨ। ਅਰਥਾਤ ਜਿੰਨੇ ਕੁ ਜੀਵ ਆਪਣੇ ਮੂੰਹ ਨਾਲ ਵੱਖੋ ਵੱਖ ਬਾਣੀ ਉਚਾਰਦੇ ਹਨ, ਇਹ ਸਭ ਉਸੇ ਦੀਆਂ ਬੋਲੀਆਂ ਹਨ।

ਪ੍ਰਸ਼ਨ-ਉਸ ਦੇ ਨਾਮ ਨੂੰ ਕਿਸੀ ਨੇ ਆਖਿਆ ਭੀ ਹੈ ਜਾਂ ਨਹੀਂ?

੨. ਗੁਰ ਉੱਤਰ- ਉਸ ਦੇ ਨਾਮ ਨੂੰ ਅਪਾਰੁ=ਬਿਅੰਤ ਪੁਰਸ਼ਾਂ ਨੇ ਭਾਉ=ਪ੍ਰੇਮ ਸਹਿਤ ਭਾਖਿਆ=ਉਚਾਰਨ ਕੀਤਾ ਹੈ।

ਪ੍ਰਸ਼ਨ- ਜਿਨ੍ਹਾਂ ਨੇ ਨਾਮ ਉਚਾਰਿਆ ਹੈ, ਉਹਨਾਂ ਨੂੰ ਕੀ ਫਲ ਮਿਲਿਆ ਹੈ?

੩. ਗੁਰ ਉੱਤਰ-ਜਿਨ੍ਹਾਂ ਨੇ ਪ੍ਰੇਮ ਸਹਿਤ ਨਾਮ ਉਚਾਰਿਆ ਹੈ, ਉਹਨਾਂ ਨੂੰ ਅਪਾਰ=ਬਿਅੰਤ ਰੂਪ ਪਰਮਾਤਮਾ ਦਾ ਭਾਉ=ਬ੍ਰਹਮ ਗਿਆਨ ਹੋਇਆ ਹੈ।

ਫਿਰ ਸਿੱਧਾਂ ਨੇ ਕਿਹਾ, ਪਰਮੇਸ਼ਰ ਪਾਸੋਂ ਕੋਈ ਮੰਗਦਾ ਭੀ ਹੈ ਕਿ ਨਹੀਂ?

ਗੁਰ ਉੱਤਰ-

## ਆਖਹਿ ਮੰਗਹਿ ਦੇਹਿ ਦੇਹਿ

ਮੁਸਲਮਾਨ ਵੀ ਆਖਦੇ ਹਨ, ਸਾਨੂੰ ਦੇਹ! ਹਿੰਦੂ ਵੀ ਮੰਗਦੇ ਹਨ, ਸਾਨੂੰ ਦੇਹ।

ਯਥਾ— "ਅਲਖ ਨਿਰੰਜਨੁ ਏਕੋ ਵਰਤੈ ਏਕਾ ਜੋਤਿ ਮੁਰਾਰੀ॥
ਸਭਿ ਜਾਚਿਕ ਤੂ ਏਕੋ ਦਾਤਾ ਮਾਗਹਿ ਹਾਥ ਪਸਾਰੀ॥੩॥"

[ਗੂਜਰੀ ਮਹਲਾ ੪, ਪੰਨਾ ੫੦੭]

੨. ਦੈਂਤ ਆਖਦੇ ਹਨ ਸਾਨੂੰ ਦੇਹ, ਦੇਵਤਾ ਮੰਗਦੇ ਹਨ ਸਾਨੂੰ ਦੇਹ।

ਯਥਾ— 'ਦੇਹਿ ਦੇਹਿ ਆਖੈ ਸਭੁ ਕੋਈ ਜੈ ਭਾਵੈ ਤੈ ਦੇਇ॥' [ਦਖਣੀ ਓਅੰਕਾਰ, ਪੰਨਾ ੯੩੩]

੩. ਸਭ ਕੋਈ ਆਪੋ ਆਪਣੇ ਆਖਹਿ=ਮੂੰਹ ਤੋਂ ਮੰਗਦੇ ਹਨ, ਸਾਨੂੰ ਏਹ ਪਦਾਰਥ ਵੀ ਦੇਹ, ਏਹ ਪਦਾਰਥ ਵੀ ਦੇਹ। ਅਰਥਾਤ ਕੋਈ ਪੁੱਤਰ, ਕੋਈ ਧਨ; ਕੋਈ ਜ਼ਮੀਨ, ਕੋਈ ਮਕਾਨ, ਕੋਈ ਮਾਨ-ਇੱਜ਼ਤ, ਕੋਈ ਨਾਮ, ਕੋਈ ਪ੍ਰੇਮਾ-ਭਗਤੀ, ਕੋਈ ਸਤ ਸੰਤੋਖ ਵਗੈਰਾ ਮਨਇੱਛਤ ਪਦਾਰਥ ਮੰਗਦੇ ਹਨ।

ਯਥਾ— "ਜਨ ਕੌ ਪ੍ਰਭੁ ਸੰਗੇ ਅਸਨੇਹੁ॥
ਸਾਜਨੋ ਤੂ ਮੀਤੁ ਮੇਰਾ ਗ੍ਰਿਹਿ ਤੇਰੈ ਸਭੁ ਕੇਹੁ॥੧॥ ਰਹਾਉ॥
ਮਾਨੁ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹ॥੧॥"

[ਕਾਨੜਾ ਮਹਲਾ ੫, ਪੰਨਾ ੧੩੦੯]

੪. ਆਖਹਿ=ਅਖਿਆਣਾਂ ਨੂੰ ਪੜ੍ਹ ਸੁਣ ਕੇ ਕਈ ਵਿਚਾਰਵਾਨ ਏਹ ਮੰਗਦੇ ਹਨ, ਕਿ ਹੇ ਪਰਮਾਤਮਾ! ਤੂੰ ਸਾਨੂੰ ਮਨੁੱਖਾ ਦੇਹੀ ਦੇਹ।

## ਦਾਤਿ ਕਰੇ ਦਾਤਾਰੁ॥

ਤਾਂ ਉਹ ਦਾਤਾਰੁ=ਪਰਮਾਤਮਾ ਉਹਨਾਂ ਮੰਗਣ ਵਾਲਿਆਂ ਨੂੰ ਉਹੋ ਦਾਤ ਦੇਣੀ ਕਰਦਾ ਹੈ।

ਯਥਾ— "ਜੇ ਚੁਪੈ ਜੇ ਮੰਗਿਐ ਦਾਤਿ ਕਰੇ ਦਾਤਾਰੁ॥
ਇਕੁ ਦਾਤਾ ਸਭਿ ਮੰਗਤੇ ਫਿਰਿ ਦੇਖਹਿ ਆਕਾਰੁ॥
ਨਾਨਕ ਏਵੈ ਜਾਣੀਐ ਜੀਵੈ ਦੇਵਣਹਾਰੁ॥੨॥"

[ਸਾਰੰਗ ਵਾਰ ਮ: ੧, ਪੰਨਾ ੧੨੪੨]

ਇਸ ਇਕ ਤੁਕ ਵਿਚ ਸ਼ਕਾਮੀ ਪੁਰਸ਼ਾਂ ਦੀਆਂ ਮੰਗਾਂ ਦਾ ਵਰਨਣ ਕਰਕੇ ਅਗਲੀ ਤੁਕ ਵਿਚ ਪਰਮੇਸ਼ਰ ਪ੍ਰਾਪਤੀ ਦੇ ਇੱਛਾਵਾਨ ਦੀ ਅਰਜ਼ੋਈ ਦਾ ਨਿਰੂਪਣ ਕਰਦੇ ਹਨ।

ਪ੍ਰਸ਼ਨ-ਜਿੱਕੁਰ ਬਾਦਸ਼ਾਹਾਂ ਅਗੇ ਭੇਟਾ ਰੱਖੀਦੀ ਹੈ, ਤਿਵੇਂ?

## ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ॥

ਉਸ ਦਾਤੇ ਪਰਮਾਤਮਾ ਅਗੇ ਕਿ=ਕਿਹੜੀ ਫੇਰਿ=ਭੇਟਾ ਰੱਖੀਏ, ਵਾ ਫੇਰਿ=ਪੁਨਾ ਅਸੀਂ ਉਸ ਦਾਤੇ ਦੇ ਅੱਗੇ ਕੀ ਨਜ਼ਰ ਭੇਟ ਧਰੀਏ ਜਿਸ ਕਰਕੇ ਸਾਨੂੰ ਉਸ ਦਾ ਦਰਬਾਰੁ=ਸਰੂਪ ਦਿਸ ਪਵੇ?

## ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥

ਅਤੇ ਮੂੰਹ 'ਚੋਂ ਕਿਹੜੇ ਬੋਲਣੁ=ਬਚਨ ਬੋਲੀਏ ਜਿਨ੍ਹਾਂ ਬਚਨਾਂ ਨੂੰ ਸੁਣ ਕੇ ਉਹ ਪਰਮਾਤਮਾ ਸਾਡੇ ਨਾਲ ਪਿਆਰ ਧਾਰੇ?

ਇਹਨਾਂ ਦੋ ਪ੍ਰਸ਼ਨਾਂ ਦਾ ਉੱਤਰ ਹੁਣ ਗੁਰੂ ਜੀ ਦੇਂਦੇ ਹਨ-

## ਅੰਮ੍ਰਿਤ ਵੇਲਾ ਸਚੁ ਨਾਉ

ਅੰਮ੍ਰਿਤ ਵੇਲੇ ਉਠ ਕੇ ਜਿਹੜਾ ਸਚੇ ਨਾਮ ਦਾ ਜਪਣਾ ਹੈ ਏਹੋ ਉਸ ਪਰਮਾਤਮਾ ਅੱਗੇ ਭੇਟਾ ਧਰੀਏ ਤਾਂ ਸਰੂਪ ਦਿਸਦਾ ਹੈ। ਕਿਉਂਕਿ ਉਸ ਦੀਆਂ ਦਾਤਾਂ ਵਿਚੋਂ ਰਾਤ ਦਿਨ ਦੇ ਅੱਠ ਪਹਿਰ ਦਾ ਸਮਾਂ ਇਕ ਅਮੋਲਕ ਦਾਤ ਸਾਨੂੰ ਮਿਲੀ ਹੈ। ਇਸ ਵਿਚੋਂ ਰਾਤ ਦੇ ਪਿਛਲੇ ਹਿੱਸੇ ਦੀਆਂ ਪਹੁ ਫੁੱਟਣ ਤੋਂ ਪਹਿਲੀਆਂ ਚਾਰ ਘੜੀਆਂ ਦੇ ਸਮੇਂ ਨੂੰ ਅੰਮ੍ਰਿਤ ਵੇਲਾ ਆਖਦੇ ਹਨ ਉਸ ਵੇਲੇ ਦਾ ਸੱਚਾ ਨਾਮ ਸਿਮਰਿਆ ਇਸ ਨੂੰ ਸਰੂਪ ਦੀ ਪ੍ਰਾਪਤੀ ਕਰਨ ਵਾਲਾ ਹੈ।*

**ਯਥਾ—"ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ॥"**

[ਵਾਰ ਮਲਾਰ, ਸਲੋਕ ਮ: ੩ ਪੰਨਾ ੧੨੮੫]

**ਤਥਾ— "ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ॥**
**ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ॥੧॥"**

[ਗਉੜੀ ਬਾਵਨ ਅਖਰੀ, ਪੰਨਾ ੨੫੫]

---

## ਇਸ਼ਨਾਨ ਨਿਰਨੇ

*ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਗਿਆ ਪਾ ਕੇ ਮਨਸੁਖ ਸ਼ਾਹ ਸੰਗਲਾ ਦੀਪ ਵਿਚ ਪਹੁੰਚਕੇ ਰਾਜੇ ਸ਼ਿਵਨਾਭ ਨੂੰ ਮਿਲਿਆ ਹੈ ਤਾਂ ਪਹਿਲੇ ਅੰਤ੍ਰੀਵ ਇਕਾਦਸ਼ੀ ਵਰਤ ਰੱਖਣ ਦਾ ਮਹਾਤਮ ਸੁਣਾ ਕੇ ਫਿਰ ਉਸ ਨੇ ਅੰਮ੍ਰਿਤ ਵੇਲੇ ਉੱਠਕੇ ਇਸ਼ਨਾਨ ਕਰਨ ਦਾ ਮਹਾਤਮ ਸੁਣਾਇਆ ਕਿ-

ਜੋ ਮਨੁੱਖ ਪਹਿਰ ਰਾਤ ਰਹਿੰਦੀ ਉੱਠ ਕੇ ਇਸ਼ਨਾਨ ਕਰਦਾ ਹੈ ਉਸਨੂੰ ੩੨੬੦ ਤੋਲੇ ਸੋਨੇ ਦਾ ਦਾਨ ਦੇਣ ਜਿਤਨਾ ਫਲ ਮਿਲਦਾ ਹੈ।

ਜੋ ਮਨੁੱਖ ਚਾਰ ਘੜੀ ਰਾਤ ਰਹਿੰਦਿਆਂ ਇਸ਼ਨਾਨ ਕਰਦਾ ਹੈ, ਉਸ ਨੂੰ ੩੨੬੦ ਤੋਲੇ ਚਾਂਦੀ ਦੇ ਦਾਨ ਦੇਣ ਜਿਤਨਾ ਫਲ ਮਿਲਦਾ ਹੈ।

ਜੋ ਮਨੁੱਖ ਇਕ ਘੜੀ ਰਾਤ ਰਹਿੰਦਿਆਂ ਇਸ਼ਨਾਨ ਕਰਦਾ ਹੈ, ਉਸ ਨੂੰ ਸਵਾ ਮਣ ਦੁੱਧ ਦੇਣ ਜਿਤਨਾ ਫਲ ਮਿਲਦਾ ਹੈ।

ਜੋ ਮਨੁੱਖ ਪ੍ਰਾਤਾਕਾਲ ਉੱਠ ਕੇ ਇਸ਼ਨਾਨ ਕਰਦਾ ਹੈ, ਉਸ ਨੂੰ ਇਕ ਮਣ ਜਲ ਦਾਨ ਦੇਣ ਜਿਤਨਾ ਫਲ ਮਿਲਦਾ ਹੈ।

ਜੋ ਮਨੁੱਖ ਦਿਨ ਚੜ੍ਹੇ ਇਸ਼ਨਾਨ ਕਰਦਾ ਹੈ, ਉਸ ਨੂੰ ਸਰੀਰਕ ਪਵਿੱਤ੍ਰਤਾ ਤਾਂ ਪ੍ਰਾਪਤ ਹੋ ਜਾਂਦੀ ਹੈ ਪ੍ਰੰਤੂ ਕਿਸੇ ਪੁੰਨ ਦੀ ਪ੍ਰਾਪਤੀ ਨਹੀਂ ਹੁੰਦੀ।

**ਯਥਾ—ਚੌਪਈ॥ ਪੁਨਿ ਮੱਜਨ ਕੀ ਗਾਥਾ ਸੁਨਿਯੇ। ਤਿਸ ਕੇ ਨ੍ਹਾਨ ਅਧਿਕ ਫਲ ਜਨਿਯੇ।**

(ਬਾਕੀ ਦੇਖੋ ਫੁਟ ਨੋਟ ਸਫਾ ੧੩੭)

ਤਥਾ—"ਉਗਵੈ ਸੂਰੁ ਗੁਰਮੁਖਿ ਹਰਿ ਬੋਲਹਿ ਸਭ ਰੈਨਿ ਸਮ੍ਹਾਲਹਿ ਹਰਿ ਗਾਲ॥"

[ਪ੍ਰਭਾਤੀ, ਪੰਨਾ ੧੩੩੫]

ਅਤੇ ਜਿਹੜੇ ਪੁਰਸ਼ ਅੰਮ੍ਰਿਤ ਵੇਲੇ ਨਹੀਂ ਉੱਠਦੇ ਉਹ ਜੀਵਦੇ ਹੀ ਮਰਿਆਂ ਦੇ ਤੁੱਲ ਹਨ।

ਯਥਾ—"ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ॥੧੦੭॥"

[ਪੰਨਾ ੧੩੮੩]

ਤਥਾ—ਨਾਉ ਪ੍ਰਭਾਤੈ ਸਬਦਿ ਧਿਆਈਐ ਛੋਡਹੁ ਦੁਨੀ ਪਰੀਤਾ॥
ਪ੍ਰਣਵਤਿ ਨਾਨਕ ਦਾਸਨਿ ਦਾਸਾ ਜਗਿ ਹਾਰਿਆ ਤਿਨਿ ਜੀਤਾ॥ ੪॥ ੯॥

[ਪ੍ਰਭਾਤੀ ਮਹਲਾ ੧, ਪੰਨਾ ੧੩੩੦]

## ਅੰਮ੍ਰਿਤ ਵੇਲਿਆਂ ਦਾ ਵਿਚਾਰ-

੧. ਬ੍ਰਿਧ ਅਵਸਥਾ ਭੀ ਅੰਮ੍ਰਿਤ ਵੇਲਾ ਹੈ।

੨. ਕਲਜੁਗ ਦਾ ਸਮਾਂ ਅੰਮ੍ਰਿਤ ਵੇਲਾ ਹੈ।

੩. ਮਨੁੱਖਾ ਜਨਮ ਅੰਮ੍ਰਿਤ ਵੇਲਾ ਹੈ।

੪. ਸਤਿਸੰਗ ਅਤੇ ਗੁਰੂ ਮਿਲਾਪ ਦਾ ਸਮਾਂ ਭੀ ਅੰਮ੍ਰਿਤ ਵੇਲਾ ਹੈ।

ਇਨ੍ਹਾਂ ਸਮਿਆਂ ਵਿਚ ਹਰ ਪ੍ਰਾਣੀ ਮਾਤ੍ਰ ਨੂੰ ਚਾਹੀਦਾ ਹੈ ਕਿ ਉਸ ਦਾਤੇ ਦਾ ਸਿਮਰਨ ਕਰੇ, ਕਿਉਂਕਿ ਇਸ ਭੇਟਾ ਨੂੰ ਉਹ ਛੇਤੀ ਪ੍ਰਵਾਨ ਕਰ ਲੈਂਦਾ ਹੈ। ਨਾਲੇ ਇਹ ਨਿਯਮ ਵਾਲੀ ਗੱਲ ਹੈ ਕਿ ਆਪ ਤੋਂ ਵੱਡਾ ਚਾਹੇ ਕੋਈ ਭੀ ਹੋਵੇ ਜਿਸ ਦੀ ਪ੍ਰਸੰਨਤਾ ਲੈਣੀ ਹੋਵੇ ਜਾਂ ਆਪਣੀ ਮੁਰਾਦ ਹਾਸਲ ਕਰਨੀ ਹੋਵੇ ਤਾਂ ਖਾਲੀ ਹੱਥੀਂ ਨਾ ਜਾਵੇ, ਕੁਝ ਜ਼ਰੂਰ ਅੱਗੇ ਰੱਖ ਕੇ ਮਿਲੇ।

---

ਫੁਟ ਨੋਟ ਸਫਾ ੧੩੬ ਦੀ ਬਾਕੀ

ਜਾਮ ਜਾਮਨੀ ਨ੍ਹਾਵਨ ਕਰਿਹੀ। ਕੰਚਨ ਭਾਰ ਦਾਨ ਫਰ ਫਰਿਹੀ[੧]॥੨੫॥
ਚਤੁਰ ਘਟੀ ਨਿਸ ਤੇ ਜੋ ਨ੍ਹਾਵੈ। ਤਿਤਨੋ ਦਾਨ ਰਜਤ[੨] ਫਲ ਪਾਵੈ।
ਘਟੀ ਰੈਨ ਤੇ ਕਰਹਿ ਸ਼ਨਾਨਾ। ਫਲ ਹੈ ਖੀਰ[੩] ਸਵਾ ਮਨ ਦਾਨਾ॥੨੬॥
ਪ੍ਰਾਤਿਕਾਲ[੪] ਉਠ ਕਰਿ ਜੋ ਨ੍ਹਾਵੈ। ਮਨ ਜਲ ਦਾਨ ਕਰੇ ਫਲ ਪਾਵੈ।
ਦਿਵਸ[੫] ਚਰੇ ਤੇ ਨਾਵਹਿ ਜੋਊ। ਤਾਂ ਕੋ ਹੈ ਨ ਪੁੰਨ ਫਲ ਕੋਊ॥੨੭॥
ਫਲ ਏਤੋ ਹੀ ਦੇਹਿ ਪੁਨੀਤਾ। ਨਿਸ ਤੇ ਨ੍ਹਾਵਨ ਆਦੀ ਰੀਤਾ।
ਨਿਗਮਾਗਮ ਕੀ ਅਹੈ ਨਿਦੇਸ਼ਾਂ[੬]। ਨਹਿ ਕਛੁ ਮੇਰੇ ਵਾਕ ਨਰੇਸ਼ਾ[੭]॥੨੮॥'

(ਸ੍ਰੀ ਗੁਰੂ ਨਾਨਕ ਪ੍ਰਕਾਸ਼, ਪੂਰਬਾਰਧ, ਅਧਿ: ੪੪)

---

੧. ਸੋਨੇ ਦੇ ਭਾਰ ਜਿੰਨਾ ਦਾਨ ਕਰਨ ਦਾ ਫਲ ਪ੍ਰਾਪਤ ਹੁੰਦਾ। ੨ ਚਾਂਦੀ। ੩. ਦੁੱਧ। ੪. ਸੂਰਜ ਚੜ੍ਹਨ ਤੋਂ ਪਹਿਲਾਂ। ੫. ਸੂਰਜ ਚੜ੍ਹਨ ਤੋਂ ਬਾਅਦ। ੬. (ਵੇਦਾਂ ਤੇ ਸ਼ਾਸਤ੍ਰਾਂ ਦੀ) ਆਗਿਆ ਹੈ। ੭. ਹੇ ਰਾਜਨ! ਮੇਰੇ ਕੋਈ ਆਪਣੇ ਬਚਨ ਨਹੀਂ।

ਯਥਾ—"ਭੇਟੈ ਸਿਉ ਜਾਵਹੁ ਸਚਿ ਸਮਾਵਹੁ ਤਾਂ ਪਤਿ ਲੇਖੈ ਪਾਈ॥"*

## ਸਾਖੀ-ਸੁਥਰੇ ਸ਼ਾਹ ਦੀ

ਕਲਗੀਧਰ ਪਾਤਿਸ਼ਾਹ ਜੀ ਪਾਸ ਇਕ ਸੁਥਰਾ ਰਹਿੰਦਾ ਸੀ।+

ਸ੍ਰੀ ਗੁਰਾਂ ਦੇ ਪਾਸ ਹੋਰ ਭੀ ਬਵੰਜਾ ਕਵੀ ਰਹਿੰਦੇ ਸਨ। ਇਹ ਸੇਵਾ ਕੁਝ ਘਟ ਵਧ ਹੀ ਕਰਦਾ ਸੀ ਤੇ ਗੱਲ ਸੁਥਰਾ ਕਰਦਾ ਸੀ। ਜਿਸ ਤੇ ਸਿੱਖਾਂ ਨੇ ਸਲਾਹ ਕੀਤੀ ਕਿ ਇਸ ਨੂੰ ਕਿਸੇ ਤਰ੍ਹਾਂ ਇਥੋਂ ਕੱਢ ਦੇਈਏ, ਪਰ ਢੰਗ ਕੋਈ ਨਾ ਬਣ ਸਕਿਆ।

ਇਕ ਦਿਨ ਸੁਥਰਾ ਕਿਸੇ ਕੰਮ ਵਾਸਤੇ ਬਾਹਰ ਗਿਆ ਤਾਂ ਸਿਖਾਂ ਨੇ ਸਲਾਹ ਕਰ ਲਈ ਕਿ ਹੁਣ ਇਸ ਨੂੰ ਅੰਦਰ ਨਾ ਜਾਣ ਦੇਈਏ। ਜਦੋਂ ਬਾਹਰੋਂ ਆਇਆ ਤਾਂ ਕਿਹਾ ਕਿ ਤੂੰ ਅੰਦਰ ਨਹੀਂ ਜਾ

---

*ਤਥਾ—ਰਾਜ, ਵੈਦ, ਗੁਰ, ਜੋਤਸ਼ੀ, ਇਨ ਕੇ ਪਾਸ ਜੋ ਜਾਇ।
ਖਾਲੀ ਹਾਥ ਨ ਜਾਈਐ, ਫਲ ਦੀਏ ਫਲ ਪਾਇ।

ਤਥਾ ਰਾਜਨੀਤੀ ਵਿਚ ਭੀ ਲਿਖਿਆ ਹੈ-

ਰਿਕਤ ਪਾਨ ਦਰਸੇ ਨਹੀਂ, ਭੂਪ, ਭਿਖਕ, ਗੁਰਦੇਵ।
ਫਲ ਦੀਏ ਫਲ ਪਾਈਐ, ਫਲੇ ਨ ਫਲ ਬਿਨ ਸੇਵ।

+ਸੁਥਰੇ ਦਾ ਜਨਮ ਪਟਿਆਲੇ ਦੇ ਲਾਗੇ ਦਾ ਹੈ। ਜਿਸ ਵੇਲੇ ਸੁਥਰਾ ਜੰਮਿਆ ਇਸਦੇ ਮੂੰਹ ਵਿਚ ਵੱਡੇ ਵੱਡੇ ਦੰਦ ਸਨ। ਇਸ ਦੇ ਮਾਤਾ ਪਿਤਾ ਨੇ ਵਿਚਾਰਿਆ ਕਿ ਬੱਚਾ ਕਈ ਮਹੀਨਿਆਂ ਦਾ ਹੋ ਜਾਵੇ ਤਾਂ ਦੰਦੀਆਂ ਨਿਕਲਦੀਆਂ ਹਨ, ਇਸ ਦੇ ਜਨਮ ਸਮੇਂ ਬੜੇ ਬੜੇ ਦੰਦ ਹਨ ਇਹ ਤਾਂ ਕੋਈ ਬਲਾ ਹੈ। ਇਹ ਸੋਚ ਕੇ ਬਾਹਰ ਸੁੱਟ ਆਏ। ਜਿਥੇ ਸੁੱਟਿਆ ਸੀ ਉਥੇ ਲਾਗੇ ਹੀ ਕੁੱਤੀ ਨੇ ਕਤੂਰੇ ਦਿੱਤੇ ਹੋਏ ਸੀ। ਕੁੱਤੀ ਨੇ ਕਤੂਰਾ ਸਮਝ ਕੇ ਆਪਣੇ ਕਤੂਰਿਆਂ ਵਿਚ ਰੱਖ ਲਿਆ ਤੇ ਇਹ ਕੁੱਤੀ ਦਾ ਹੀ ਦੁਧ ਚੁੰਘਦਾ ਰਿਹਾ।

ਮੀਰੀ ਪੀਰੀ ਦੇ ਮਾਲਕ ਛੇਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਉਥੋਂ ਲੰਘੇ ਤਾਂ ਇਹ ਰੋਂਦਾ ਪਿਆ ਸੀ।

ਸਤਿਗੁਰਾਂ ਨੇ ਆਵਾਜ਼-ਸੁਣ ਕੇ ਸਿਖਾਂ ਨੂੰ ਕਿਹਾ-ਦੇਖੋ! ਕੀ ਗੱਲ ਹੈ, ਬੱਚੇ ਦੇ ਰੋਣ ਦੀ ਆਵਾਜ਼ ਆ ਰਹੀ ਹੈ।

ਸਿੱਖਾਂ ਨੇ ਦੇਖਿਆ, ਕਿਹਾ ਹੇ ਸਚੇ ਪਾਤਿਸ਼ਾਹ! ਕੁੱਤੀ ਦੇ ਕਤੂਰਿਆਂ ਵਿਚ ਛੋਟਾ ਜਿਹਾ ਲੜਕਾ ਪਿਆ ਰੋਂਦਾ ਹੈ।

ਮਹਾਰਾਜ ਜੀ ਨੇ ਕਿਹਾ, ਉਠਾ ਲਵੋ ਇਸ ਨੂੰ ਇਸ਼ਨਾਨ ਕਰਾ ਕੇ ਸੁਥਰਾ ਕਰੋ। ਤਦੋਂ ਤੋਂ ਨਾਮ ਸੁਥਰਾ ਪੈ ਗਿਆ।

ਇਸ ਨੂੰ ਮੀਰੀ ਪੀਰੀ ਦੇ ਮਾਲਕ ਛੇਵੇਂ ਪਾਤਿਸ਼ਾਹ ਨੇ ਹੀ ਪਾਲਿਆ। ਇਸ ਦੀ ਉਮਰ ੧੪੦ ਬਰਸ ਦੀ ਹੋਈ ਹੈ। ਦਸਮ ਪਾਤਿਸ਼ਾਹ ਕਲਗੀਧਰ ਮਹਾਰਾਜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਭੀ ਏਹੋ ਹੀ ਸੁਥਰਾ ਸੀ ਜੋ ਹਾਸੇ ਦੀਆਂ ਕਵਿਤਾ ਵਗੈਰਾ ਸੁਣਾ ਕੇ ਦਸ਼ਮੇਸ਼ ਪਿਤਾ ਜੀ ਦੀ ਪ੍ਰਸੰਨਤਾ ਲਿਆ ਕਰਦਾ ਸੀ।

ਸਕਦਾ। ਇਸ ਨੇ ਕਿਹਾ ਕਿਉਂ? ਚੋਬਦਾਰ ਨੇ ਕਿਹਾ ਜਿਸ ਦੇ ਪਾਸ ਭੇਟਾ ਹੋਵੇ ਕੇਵਲ ਉਹ ਹੀ ਜਾ ਸਕਦਾ ਹੈ।

ਇਸ ਵਿਚਾਰੇ ਦੇ ਪਾਸ ਕੁਛ ਨਹੀਂ ਸੀ। ਇਹ ਬੜਾ ਦੁਖੀ ਹੋਇਆ। ਅਗੇ ਤਾਂ ਸਤਿਗੁਰਾਂ ਦੇ ਪਾਸ ਹੀ ਰਹਿੰਦਾ ਸੀ। ਹੁਣ ਕਈ ਦਿਨ ਗੁਜ਼ਰ ਗਏ ਕਿ ਮਹਾਰਾਜ ਜੀ ਦੇ ਦਰਸ਼ਨ ਹੀ ਨਾ ਹੋਏ ਤਾਂ ਇਸ ਨੇ ਵਿਚਾਰਿਆ ਕਿ ਅੰਦਰ ਜਾਣ ਦਾ ਕੋਈ ਢੰਗ ਬਣਾਈਏ। ਇੰਜ ਸੋਚ ਕੇ ਬਾਹਰ ਦਰਿਆ ਦੇ ਕੰਢੇ ਤੇ ਚਲਿਆ ਗਿਆ ਤੇ ਉਥੇ ਜਾ ਕੇ ਚਾਦਰ ਵਿਚ ਰੇਤ ਬੰਨ੍ਹ ਲਈ ਅਰ ਚੁਕ ਕੇ ਤੁਰ ਪਿਆ। ਦਰਵਾਜ਼ੇ ਪਾਸ ਆ ਕੇ ਉੱਚੀ ਉੱਚੀ ਕਹਿਣ ਲਗਾ ਕਿ ਪਰੇ ਹੋ ਜਾਵੋ ਮੈਂ ਸਤਿਗੁਰਾਂ ਪਾਸ ਭੇਟਾ ਲੈ ਕੇ ਚਲਿਆ ਹਾਂ।

ਚੋਬਦਾਰ ਕਹਿਣ ਲੱਗਾ ਇਹ ਕੀ ਹੈ? ਸੁਥਰੇ ਨੇ ਕਿਹਾ ਖੰਡ ਹੈ। ਇਸ ਕਰ ਕੇ ਚੋਬਦਾਰ ਸੁਥਰੇ ਨੂੰ ਅੰਦਰ ਜਾਣ ਤੋਂ ਰੋਕ ਨਾ ਸਕਿਆ, ਕਿਉਂਕਿ ਪਹਿਲੇ ਕਹਿ ਚੁਕਾ ਸੀ ਕਿ ਜਿਸ ਪਾਸ ਭੇਟਾ ਹੋਵੇ ਉਹ ਲੰਘ ਸਕਦਾ ਹੈ।

ਸਤਿਗੁਰਾਂ ਦੇ ਹਜ਼ੂਰ ਜਾ ਕੇ ਰੇਤੇ ਦੀ ਪੰਡ ਸੁਟ ਕੇ ਪਹਿਲੇ ਪੰਡ ਦੀਆਂ ਚਾਰ ਪਰਕਰਮਾਂ ਕੀਤੀਆਂ। ਫਿਰ ਸਤਿਗੁਰਾਂ ਵਲ ਪਿੱਠ ਕਰਕੇ ਪੰਡ ਨੂੰ ਮੱਥਾ ਟੇਕਣ ਲਗ ਪਿਆ। ਸਿੱਖਾਂ ਨੇ ਕਿਹਾ-ਸੁਥਰਿਆ! ਇਹ ਕੀ ਕਰਦਾ ਹੈਂ? ਸਤਿਗੁਰੂ ਤਾਂ ਇਸ ਪਾਸੇ ਹਨ ਤੂੰ ਪੰਡ ਨੂੰ ਕਿਉਂ ਮੱਥਾ ਟੇਕਦਾ ਹੈਂ? ਸੁਦਾਈ ਤਾਂ ਨਹੀਂ ਹੋ ਗਿਆ? ਤਾਂ ਸੁਥਰੇ ਨੇ ਕਿਹਾ ਇਹ ਪੰਡ ਧੰਨ ਹੈ ਜਿਸ ਦੀ ਕਿਰਪਾ ਕਰਕੇ ਮੈਂ ਇਥੇ ਪਹੁੰਚਾ ਹਾਂ। ਪਹਿਲੇ ਮੈਂ ਇਸ ਪੰਡ ਨੂੰ ਮੱਥਾ ਟੇਕ ਲਵਾਂ, ਫਿਰ ਸਤਿਗੁਰਾਂ ਨੂੰ ਟੇਕਾਂਗਾ।

ਮਹਾਰਾਜ ਜੀ ਨੇ ਪੁੱਛਿਆ, ਹੇ ਸੁਥਰਿਆ! ਸੱਚੀ ਵਾਰਤਾ ਦਸ ਕੀ ਗੱਲ ਹੈ। ਤਾਂ ਸੁਥਰੇ ਨੇ ਕਿਹਾ-ਹੇ ਪਤਿਤ ਪਾਵਨ ! ਸਚੇ ਪਾਤਿਸ਼ਾਹ ! ਗਰੀਬ ਨਿਵਾਜ ਜੀਓ! ਆਪ ਜਾਣੀਜਾਣ ਹੋ, ਮੈਂ ਕੀ ਦਸਾਂ। ਸਤਿਗੁਰਾਂ ਨੇ ਕਿਹਾ, ਫਿਰ ਭੀ ਕਹੋ ਤਾਂ ਸਾਰੀ ਵਾਰਤਾ ਕਹਿ ਸੁਣਾਈ, ਕਿ ਸਿੱਖਾਂ ਨੇ ਮੈਨੂੰ ਆਪ ਜੀ ਦੇ ਦਰਸ਼ਨ ਕਰਨ ਤੋਂ ਰੋਕ ਦਿੱਤਾ ਸੀ। ਆਖਦੇ ਸਨ ਜਿਹੜਾ ਭੇਟ ਲਿਆਵੇਗਾ ਉਸ ਨੂੰ ਦਰਸ਼ਨ ਹੋਣਗੇ। ਇਸ ਲਈ ਮੈਂ ਇਹ ਪੰਡ ਲੈ ਕੇ ਆਇਆ ਹਾਂ।

ਮਹਾਰਾਜ ਜੀ ਨੇ ਹੁਕਮ ਕੀਤਾ ਕਿ ਇਸ ਨੂੰ ਕੋਈ ਨਾ ਰੋਕੋ। ਜਦੋਂ ਮਰਜ਼ੀ ਹੋਵੇ ਇਹ ਸਾਡੇ ਪਾਸ ਆ ਜਾਇਆ ਕਰੇ।

ਫਿਰ ਉਹ ਰੇਤੇ ਦੀ ਪੰਡ ਲੰਗਰ ਵਿਚ ਸੁਟਾ ਦਿੱਤੀ ਤੇ ਆਗਿਆ ਕੀਤੀ ਕਿ ਇਸ ਨਾਲ ਭਾਂਡੇ ਮਾਂਜੇ ਜਾਵਣ।

## ਵਡਿਆਈ ਵੀਚਾਰੁ ॥

ਉਸ ਦੀਆਂ ਵਡਿਆਈਆਂ ਦਾ ਜੋ ਵਿਚਾਰ ਕਰਨਾ ਹੈ? ਅਰਥਾਤ ਹਰੀ ਜਸ ਅਤੇ ਗੁਰਬਾਣੀ ਦਾ ਪਾਠ ਕਰਨਾ ਜਿਸ ਵਿਚ ਪਰਮੇਸ਼ਰ ਦੀ ਵਡਿਆਈ ਦਾ ਅਮਿਤ ਵਰਨਣ ਹੈ, ਏਹੀ ਮੂੰਹ ਤੋ ਬਚਨਾਂ ਨੂੰ ਬੋਲੇ, ਕਿਉਂਕਿ ਇਨ੍ਹਾਂ ਬਚਨਾਂ ਨੂੰ ਸੁਣ ਕੇ ਉਹ ਦਾਤਾ ਪਿਆਰ ਕਰਦਾ ਹੈ।

ਫਿਰ ਸਿੱਧਾਂ ਨੇ ਕਿਹਾ ਕਿ ਪਿਛਲੀ ਰਾਤ ਉੱਠਣਾ ਬਹੁਤ ਔਖਾ ਹੈ। ਪਿਛਲੀ ਰਾਤ ਉਠਕੇ ਨਾਮ ਜਪਣਾ ਅਤੇ ਵਡਿਆਈਆਂ ਕਰਨ ਦੀ ਕੋਈ ਲੋੜ ਨਹੀਂ। ਸਕਾਮ ਕਰਮਾਂ ਦੇ ਕਰਨ ਨਾਲ ਪਰਮੇਸ਼ਰ ਦੀ

ਪ੍ਰਾਪਤੀ ਹੋ ਜਾਂਦੀ ਹੈ।

ਗੁਰ ਉੱਤਰ-

## ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥

ਹੇ ਸਿੱਧੋ! ਸਕਾਮ ਕਰਮਾਂ ਦੇ ਕਰਨ ਨਾਲ ਸਰੀਰ ਰੂਪੀ ਕਪੜਾ ਆ ਕੇ ਮਿਲਦਾ ਹੈ ਪ੍ਰੰਤੂ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ, ਕਿਉਂਕਿ ਮੋਖੁ ਦੁਆਰੁ=ਮੁਕਤੀ ਦਾ ਦੁਆਰਾ ਜੋ ਗਿਆਨ ਹੈ ਉਹ ਪੂਰਬੋਕਤ ਵਿਧੀ ਨਾਲ ਗੁਰੂ ਸਾਹਿਬ ਜੀ ਦੀ ਨਦਰੀ=ਕਿਰਪਾ ਦ੍ਰਿਸ਼ਟੀ ਨਾਲ ਹੀ ਖੁਲ੍ਹਦਾ ਭਾਵ ਪ੍ਰਾਪਤ ਹੁੰਦਾ ਹੈ।

## ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥ ੪ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ ਫਿਰ ਇਸ ਪ੍ਰਕਾਰ ਜਾਣ ਲੈਂਦਾ ਹੈ ਕਿ ਉਹ ਸੱਚਾ ਆਪ ਹੀ ਸਰਬ ਰੂਪ ਹੋ ਰਿਹਾ ਹੈ।

ਸਿੱਧਾਂ ਨੇ ਕਿਹਾ-ਫਿਰ ਕਰਮ ਨਹੀਂ ਕਰਨੇ ਚਾਹੀਦੇ। ਗੁਰ ਉੱਤਰ-ਸਾਡਾ ਤਾਤਪਰਜ ਇਹ ਨਹੀਂ ਕਿ ਕਰਮ ਨਾ ਕਰੇ। ਕਿਉਂਕਿ ਕਰਮ ਵੀ ਦੋ ਪ੍ਰਕਾਰ ਦੇ ਹਨ-

੧. ਸ਼ਕਾਮ। ੨. ਨਿਸ਼ਕਾਮ।

ਇਹਨਾਂ ਦੋਹਾਂ 'ਚ ਨਿਸ਼ਕਾਮ ਕਰਮ ਕਰੇ, ਕਿਉਂਕਿ-

***ਕਰਮੀ ਆਵੈ ਕਪੜਾ***

ਨਿਸ਼ਕਾਮ ਕਰਮਾਂ ਦੇ ਕਰਨ ਨਾਲ ਪ੍ਰੇਮ ਰੂਪੀ ਕਪੜਾ ਆ ਕੇ ਪਰਾਪਤ ਹੁੰਦਾ ਹੈ।

***ਜਥਾ— "ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ ॥"***

*[ਗੂਜਰੀ ਵਾਰ, ਪੰਨਾ ੫੨੦]*

***ਨਦਰੀ ਮੋਖੁ ਦੁਆਰੁ ॥***

ਨਦਰੀ=ਪਰਮਾਤਮਾ ਦੀ ਕਿਰਪਾ ਦ੍ਰਿਸ਼ਟੀ ਹੋਣ ਕਰਕੇ ਗੁਰਾਂ ਦੀ ਪ੍ਰਾਪਤੀ ਹੁੰਦੀ ਹੈ, ਗੁਰਾਂ ਦੀ ਸੇਵਾ ਟਹਿਲ ਨਾਲ ਜਦ ਨਦਰੀ=ਗੁਰਾਂ ਦੀ ਕਿਰਪਾ ਦ੍ਰਿਸ਼ਟੀ ਹੋਈ ਤਾਂ ਉਹਨਾਂ ਦੇ ਉਪਦੇਸ਼ ਸ੍ਰਵਣ ਦੁਆਰਾ ਮੰਨਨ, ਨਿਧਿਆਸਣ ਕੀਤਾ, ਤਦ ਮੁਕਤੀ ਦਾ ਦਰਵਾਜ਼ਾ ਜੋ ਬ੍ਰਹਮ ਗਿਆਨ ਹੈ, ਉਸ ਦੀ ਪ੍ਰਾਪਤੀ ਹੋਈ।

ਫਿਰ ਇਹ ਨਿਸਚੇ ਹੋ ਗਿਆ ਕਿ-

***ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪ ॥***

ਗੁਰੂ ਜੀ ਕਥਨ ਕਰਦੇ ਹਨ, ਸਾਰੇ ਸੰਸਾਰ ਨੂੰ ਏਵੇਂ ਕਿਵੇਂ ਭਾਵ ਮਿਥਿਆ ਰੂਪ ਜਾਣਦਾ ਹੈ ਤੇ ਆਪਣੇ ਸ੍ਵੈ-ਸਰੂਪ ਨੂੰ ਸੱਚਾ ਨਿਸਚੇ ਕਰਦਾ ਹੈ ॥੪ ॥

**ਚੌਥੀ ਪੌੜੀ ਦੇ ੧੧੭ ਅੱਖਰ ਹਨ [ਅੰਮ੍ਰਿਤ ਵਾਲਾ ਰਾਰਾ ਗਿਣਕੇ]**

# ਪੰਜਵੀਂ ਪਉੜੀ

ਫਿਰ ਸਿੱਧਾਂ ਨੇ ਕਿਹਾ, ਕਿ ਜਿਸ ਪਰਮਾਤਮਾ ਦੀ ਪ੍ਰਾਪਤੀ ਸਤਿਗੁਰਾਂ ਦੁਆਰੇ ਆਪ ਜੀ ਨੇ ਕਹੀ ਹੈ ਉਹ ਪਰਮਾਤਮਾ-

੧. ਨਾਦੀ ਹੈ? ੨. ਬਿੰਦੀ ਹੈ? ੩. ਸੁਤੰਤ੍ਰ ਹੈ? ੪. ਪਤੰਤ੍ਰ ਹੈ? ੫.ਮਾਇਆ ਮਲ ਸਹਿਤ ਹੈ? ੬. ਮਾਇਆ ਮਲ ਰਹਿਤ ਹੈ?

ਹੁਣ ਇਹਨਾਂ ਛੇ ਪ੍ਰਸ਼ਨਾਂ ਦਾ ਉੱਤਰ ਗੁਰੂ ਜੀ ਦੇਂਦੇ ਹਨ-

## ਥਾਪਿਆ ਨ ਜਾਇ ਕੀਤਾ ਨ ਹੋਇ ॥

ਹੇ ਸਿੱਧੋ! ਉਹ ਪਰਮਾਤਮਾ ਕਿਸੇ ਦੁਆਰਾ ਗੱਦੀ ਉਤੇ ਅਸਥਾਪਨ ਨਹੀਂ ਕੀਤਾ ਜਾਂਦਾ, ਇਸ ਕਰਕੇ ਉਹ ਨਾਦੀ ਨਹੀਂ। ਕਿਉਂਕਿ ਉਸ ਨੂੰ ਗੱਦੀ ਉਤੇ ਉਹ ਹੀ ਕੋਈ ਅਸਥਾਪਨ ਕਰੇ, ਜੇਕਰ ਉਸ ਤੋਂ ਕੋਈ ਵੱਡਾ ਉਸ ਦਾ ਗੁਰੂ ਹੋਵੇ ਅਤੇ ਕਿਸੇ ਦਾ ਪੈਦਾ ਕੀਤਾ ਹੋਇਆ ਨਹੀਂ ਇਸ ਕਰਕੇ ਬਿੰਦੀ ਨਹੀਂ।*

ਅਥਵਾ-ਪਿੱਛੇ ਭੀ ਉਸ ਨੂੰ ਕਿਸੇ ਨੇ ਥਾਪਿਆ ਨਹੀਂ, ਹੁਣ ਭੀ ਉਹ ਕਿਸੇ ਦਾ ਜਾਇ=ਪੈਦਾ ਕੀਤਾ ਹੋਇਆ ਨਹੀਂ; ਅੱਗੇ ਭੀ ਉਹ ਕਿਸੇ ਦਾ ਕੀਤਾ ਹੋਇਆ ਨਹੀਂ ਹੋਵੇਗਾ।

## ਆਪੇ ਆਪਿ ਨਿਰੰਜਨੁ ਸੋਇ ॥

ਆਪੇ ਆਪ ਕਹਿਣ ਕਰਕੇ ਉਹ ਪਰਮਾਤਮਾ ਸੁਤੰਤ੍ਰ ਹੈ ਪਤੰਤ੍ਰ ਨਹੀਂ, ਭਾਵ ਆਪਣੀ ਮਰਜ਼ੀ ਅਨੁਸਾਰ ਸਭ ਕੰਮ ਕਰਦਾ ਫਿਰਦਾ ਹੈ, ਕਿਸੀ ਦੇ ਅਧੀਨ ਨਹੀਂ।

ਨਿਰੰਜਨ ਕਹਿਣ ਨਾਲ ਉਹ ਪਰਮਾਤਮਾ ਮਾਇਆ ਮਲ ਤੋਂ ਰਹਿਤ ਹੈ,

ਮਾਇਆ ਮਲ ਸਹਿਤ ਨਹੀਂ ਹੈ ਯਥਾ-

---

*ਗੁਰੂ ਆਪਣੀ ਬਾਣੀ ਦੁਆਰਾ ਜਗਿਆਸੂ ਨੂੰ ਉਪਦੇਸ਼ ਦੇ ਕੇ ਆਪਣੀ ਗੱਦੀ ਉਤੇ ਅਸਥਾਪਨ ਕਰਦਾ ਹੈ ਇਸ ਲਈ ਉਸ ਦਾ ਨਾਮ ਨਾਦੀ ਹੈ ਅਤੇ ਮਾਤਾ ਪਿਤਾ ਦੇ ਸਬੰਧ ਦੁਆਰਾ ਰਕਤ ਬੀਰਜ ਦੇ ਮਿਲਾਪ ਤੋਂ ਜੋ ਬੱਚਾ ਪੈਦਾ ਹੁੰਦਾ ਹੈ, ਉਸ ਦੀ ਬਿੰਦੀ ਆਖਦੇ ਹਨ।

ਪਰਮਾਤਮਾ ਨੂੰ ਗੱਦੀ ਉਤੇ ਅਸਥਾਪਨ ਕਰਨ ਵਾਲਾ ਕੋਈ ਭੀ ਉਸ ਦਾ ਗੁਰੂ ਨਹੀਂ ਇਸ ਕਰਕੇ ਉਹ ਨਾਦੀ ਨਹੀਂ, ਅਤੇ ਉਸ ਨੂੰ ਪੈਦਾ ਕਰਨ ਵਾਲਾ ਉਸ ਦਾ ਮਾਤਾ ਪਿਤਾ ਭੀ ਕੋਈ ਨਹੀਂ ਇਸ ਕਰਕੇ ਉਹ ਬਿੰਦੀ ਭੀ ਨਹੀਂ।

**ਯਥਾ—** "ਨ ਤਾ ਕੋ ਕੋਈ ਤਾਤ ਮਾਤੰ ਨ ਭਾਯੰ॥ ਨ ਪੁਤ੍ਰੰ ਨ ਪੌਤ੍ਰੰ ਨ ਦਾਯਾ ਨ ਦਾਯੰ॥"

(ਦਸਮ ਗ੍ਰੰਥ, ਪੰਨਾ ੪੦)

"ਆਪੇ ਆਪਿ ਨਿਰੰਜਨੁ ਸੋਈ॥ ਜਿਨਿ ਸਿਰਜੀ ਤਿਨਿ ਆਪੇ ਗੋਈ॥"

[ਮਾਝ ਮਹਲਾ ੩, ਪੰਨਾ ੧੧੯]

ਪ੍ਰਸ਼ਨ-ਉਸ ਪਰਮਾਤਮਾ ਨੂੰ ਕਿਸੀ ਨੇ ਸੇਵਿਆ ਭੀ ਹੈ ਜਾਂ ਨਹੀਂ?

ਉੱਤਰ-ਬਿਅੰਤਾਂ ਨੇ ਸੇਵਨਾ ਕੀਤੀ ਹੈ।

ਫਿਰ ਸਿੱਧਾਂ ਨੇ ਕਿਹਾ, ਕਿ ਜਿਨ੍ਹਾਂ ਨੇ ਉਸ ਨੂੰ ਸੇਵਿਆ ਹੈ, ਉਨ੍ਹਾਂ ਨੂੰ ਕਿਸ ਫਲ ਦੀ ਪ੍ਰਾਪਤੀ ਹੋਈ ਹੈ?

ਗੁਰ ਉੱਤਰ

## ਜਿਨਿ ਸੇਵਿਆ ਤਿਨਿ ਪਾਇਆ ਮਾਨੁ॥

ਹੇ ਸਿੱਧੋ! ਜਿਨ੍ਹਾਂ ਮਨੁੱਖਾਂ ਨੇ ਉਸ ਪਰਮਾਤਮਾ ਨੂੰ ਸੇਵਿਆ=ਸਿਮਰਿਆ ਹੈ ਤਿਨ੍ਹਾਂ ਨੇ ਮਾਨੁ=ਆਦਰ ਪਾਇਆ ਹੈ।

ਸਿੱਧਾਂ ਆਖਿਆ, ਪਰਮਾਤਮਾ ਦੀ ਸੇਵਾ ਦਾ ਬਸ ਏਹੋ ਹੀ ਫਲ ਹੈ? ਆਦਰ ਤਾਂ ਮਇਆਵਕੀ ਮਨੁੱਖਾਂ ਦੀ ਸੇਵਾ ਕਰਨ ਨਾਲ ਵੀ ਪ੍ਰਾਪਤ ਹੋ ਜਾਂਦਾ ਹੈ, ਅਤੇ ਮਾਨੁ ਨੂੰ ਨਿਖੇਧਤਾ ਭੀ ਦਿੱਤੀ ਗਈ ਹੈ।

*ਯਥਾ—"ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ॥*
*ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ॥੧੫੬॥"*

[ਪੰਨਾ ੧੩੭੨]

ਗੁਰ ਉੱਤਰ-

ਹੇ ਸਿੱਧੋ! ਜਿਨ੍ਹਾਂ ਨੇ ਹਰੀ ਨੂੰ ਸੇਵਿਆ ਹੈ ਤਿਨ੍ਹਾਂ ਨੇ ਅਮਾਨੁ=ਨਿਰਮਾਣ ਹੋਣਾ ਪਾਇਆ ਹੈ ਕਿਉਂਕਿ ਨਿਰਮਾਣ ਹੋਣਾ ਭੀ ਇਕ ਬਹੁਤ ਔਖਾ ਸਾਧਨ ਹੈ।

*ਯਥਾ—'ਅਸ ਕੋ ਜਨ ਜਨਮਿਓ ਭਵ ਮਾਹੀ। ਪ੍ਰਭੁਤਾ ਪਾਇ ਜਾਸ ਮਦ ਨਾਹੀ।'*

ਅਥਵਾ-ਜਿਨ੍ਹਾਂ ਨੇ ਹਰੀ ਨੂੰ ਸੇਵਿਆ ਹੈ, ਤਿਨ੍ਹਾਂ ਨੇ ਮਾਨੁ=ਮੰਨਣ ਕਰਨਾ ਪਾਇਆ ਹੈ।

ਵਾ-ਮੰਨਣ ਕਰਨ ਯੋਗ ਪਰਮਾਤਮਾ ਨੂੰ ਪਾਇਆ ਹੈ।

ਵਾ-ਖਟਾਂ ਪ੍ਰਮਾਣਾਂ ਤੋਂ ਰਹਿਤ ਜੋ ਪਰਮਾਤਮਾ ਹੈ, ਉਸ ਨੂੰ ਪਾਇਆ ਹੈ।

## ਖਟਾਂ ਪ੍ਰਮਾਣਾਂ ਦੇ ਨਾਮ

| | |
|---|---|
| ੧. ਪ੍ਰਤੱਖ ਪ੍ਰਮਾਣ। | ੨. ਅਨੁਮਾਨ ਪ੍ਰਮਾਣ। |
| ੩. ਸ਼ਬਦ ਪ੍ਰਮਾਣ। | ੪. ਉਪਮਾਨ ਪ੍ਰਮਾਣ। |
| ੫. ਅਰਥਾਪਤੀ ਪ੍ਰਮਾਣ। | ੬. ਅਨ ਉਪਲਬਧੀ ਪ੍ਰਮਾਣ। |

੧. ਚਾਰ ਵਾਕੀਏ ਇਕ ਪ੍ਰਤੱਖ ਪ੍ਰਮਾਣ ਨੂੰ ਮੰਨਦੇ ਹਨ। ਇਸ ਦਾ ਪੂਰਾ ਨਿਰੂਪਣ ਬਿਰਤੀ ਰਤਨਾਵਲੀ ਦੇ ਦੂਜੇ ਰਤਨ ਵਿਚ ਅਤੇ ਬਿਰਤੀ ਪ੍ਰਭਾਕਰ ਦੇ ਪ੍ਰਿਥਮ ਪ੍ਰਕਾਸ਼ ਵਿਖੇ ਵਿਸਥਾਰ ਸਹਿਤ ਹੈ।

੨. ਕਣਾਦ ਮਤ ਵਾਲੇ ਅਨੁਮਾਨ ਪ੍ਰਮਾਣ ਨੂੰ ਮੰਨਦੇ ਹਨ।
ਜਿਵੇਂ-ਧੂਏਂ ਨੂੰ ਦੇਖਕੇ ਅਗਨੀ ਦਾ ਅਨੁਮਾਨ ਕੀਤਾ ਜਾਂਦਾ ਹੈ।

੩. ਸ਼ਾਂਖ ਮਤ ਵਾਲੇ [ਕਪਲ ਜੀ] ਸ਼ਬਦ ਪ੍ਰਮਾਣ ਨੂੰ ਮੰਨਦੇ ਹਨ।
ਜਿਵੇਂ-ਕਿਸੀ ਦਾ ਪਿਤਾ ਬਾਹਰ ਗਿਆ ਹੋਇਆ ਸੀ, ਉਹ ਉਥੇ ਜਾ ਕੇ ਹੀ ਮਰ ਗਿਆ ਤਾਂ

ਯਥਾਰਥ ਵਕਤੇ ਨੇ ਆ ਕੇ ਕਿਹਾ, "ਤੇਰਾ ਪਿਤਾ ਮਰ ਗਿਆ ਹੈ।" ਉਸ ਦੇ ਸ਼ਬਦ ਪ੍ਰਮਾਣ ਨਾਲ ਉਸ ਨੇ ਨਿਸਚਾ ਕੀਤਾ ਕਿ ਠੀਕ ਮੇਰਾ ਪਿਤਾ ਮਰ ਗਿਆ ਹੈ।

੪. ਨਿਆਇ ਸ਼ਾਸਤ੍ਰ ਵਾਲੇ [ਗੌਤਮ ਜੀ] ਉਪਮਾਣ ਪ੍ਰਮਾਣ ਨੂੰ ਮੰਨਦੇ ਹਨ। ਕਿਸੇ ਦੀ ਉਪਮਾ ਕਿਸੇ ਨੂੰ ਦੇਣੀ ਉਸ ਨੂੰ ਉਪਮਾਨ ਪ੍ਰਮਾਣ ਆਖਦੇ ਹਨ।

ਜਿਵੇਂ ਕਿਸੀ ਨੇ ਗਵਾ ਨਹੀਂ ਦੇਖਿਆ ਅਤੇ ਜੰਗਲ ਵਿਚ ਰਹਿਣ ਵਾਲੇ ਪੁਰਸ਼ ਤੋਂ ਐਸਾ ਸੁਣਿਆ ਹੈ ਕਿ ਗਊ ਦੇ ਸਦਰਸ ਗਵਾ ਹੁੰਦਾ ਹੈ।

ਇਕ ਸਮੇਂ ਓਹੀ ਪੁਰਸ਼ ਜੰਗਲ ਵਿਚ ਗਿਆ ਤੇ ਗਵੇ ਨੂੰ ਦੇਖ ਕੇ ਖਿਆਲ ਕਰਦਾ ਹੈ ਕਿ ਜੋ ਜੰਗਲ ਵਿਚ ਰਹਿਣ ਵਾਲੇ ਨੇ ਕਿਹਾ ਸੀ ਕਿ ਗਊ ਦੇ ਸਮਾਨ ਗਵਾ ਹੁੰਦਾ ਹੈ, ਉਸ ਦੇ ਕਹਿਣੇ ਮੁਤਾਬਕ ਇਹ ਪਸ਼ੂ ਗਵਾ.ਹੀ ਹੈ।

੫. ਪੂਰਬ ਮਿਮਾਂਸਾ ਦਾ ਇਕ ਦੇਸੀ ਭਟ ਦਾ ਜੋ ਸ਼ਿਸ਼ ਪ੍ਰਭਾਕਰ ਹੈ, ਉਹ ਪੰਚਮ ਅਰਥਾਪਤੀ ਪ੍ਰਮਾਣ ਮੰਨਦਾ ਹੈ। ਦਿਨ ਦੇ ਭੋਜਨ ਤਿਆਗੀ ਪੁਰਸ਼ ਨੂੰ ਸਥੂਲ [ਮੋਟਾ] ਦੇਖ ਕੇ ਐਸਾ ਗਿਆਨ ਹੁੰਦਾ ਹੈ ਕਿ ਇਹ ਪੁਰਸ਼ ਰਾਤ ਨੂੰ ਜ਼ਰੂਰ ਭੋਜਨ ਕਰਦਾ ਹੋਵੇਗਾ ਕਿਉਂਕਿ ਰਾਤ ਨੂੰ ਭੋਜਨ ਖਾਧੇ ਬਿਨਾਂ ਦਿਨ ਦੇ ਭੋਜਨ ਤਿਆਗੀ ਪੁਰਸ਼ ਵਿਖੇ ਸਥੂਲਤਾ ਬਣਦੀ ਨਹੀਂ, ਇਸੀ ਦਾ ਨਾਮ ਅਰਥਾਪਤੀ ਪ੍ਰਮਾਣ ਹੈ।

੬. ਪੂਰਬ ਮਿਮਾਂਸਾ ਛੇਵਾਂ ਅਨਉਪਲਬਧੀ ਪ੍ਰਮਾਣ ਮੰਨਦਾ ਹੈ। ਅਪ੍ਰਤੀਤੀ ਨੂੰ ਅਨ ਉਪਲਬਧੀ ਕਹਿੰਦੇ ਹਨ। ਜਿਵੇਂ ਗ੍ਰਿਹ ਆਦਿਕਾਂ ਵਿਚ ਘਟ ਦੇ ਅਭਾਵ ਦਾ ਗਿਆਨ ਹੁੰਦਾ ਹੈ। ਜਿਸ ਪਦਾਰਥ ਦੀ ਪ੍ਰਤੀਤੀ ਨਹੀਂ ਹੁੰਦੀ ਤਿਸ ਦੇ ਅਭਾਵ ਦਾ ਗਿਆਨ ਹੁੰਦਾ ਹੈ।*

ਫਿਰ ਸਿੱਧਾਂ ਨੇ ਕਿਹਾ ਕਿ ਕਿਸ ਦੇ ਗੁਣਾਂ ਨੂੰ ਗਾਉਣਾ ਕਰੀਏ? ਗੁਰ ਉੱਤਰ-

## ਨਾਨਕ ਗਾਵੀਐ ਗੁਣੀ ਨਿਧਾਨੁ ॥

ਗੁਰੂ ਜੀ ਕਥਨ ਕਰਦੇ ਹਨ, ਸ਼ੁਭ-ਗੁਣਾਂ ਦਾ ਨਿਧਾਨੁ=ਖਜ਼ਾਨਾ ਜੋ ਪਰਮਾਤਮਾ ਹੈ, ਉਸ ਦੇ ਗੁਣ ਗਾਵੋ। ਕਿਉਂਕਿ ਜੋ ਗੁਣ ਗਾਉਂਦਾ ਹੈ ਉਹ ਮਨੁੱਖ ਆਪ ਭੀ ਗੁਣਾਂ ਦਾ ਨਿਧਾਨੁ=ਖਜ਼ਾਨਾ ਹੋ ਜਾਂਦਾ ਹੈ।

ਪ੍ਰਸ਼ਨ-ਕੇਵਲ ਗਾਉਂਦਾ ਹੀ ਰਹੇ ਜਾਂ ਸ੍ਰਵਣ ਭੀ ਕਰੇ? ਗੁਰ ਉੱਤਰ-

## ਗਾਵੀਐ ਸੁਣੀਐ

ਜੇਕਰ ਗਾਇਨ ਕਰਨ ਵਾਲੇ ਮਹਾਤਮਾ ਮਿਲ ਜਾਣ ਤਾਂ ਉਹਨਾਂ ਸਾਹਮਣੇ ਬੈਠ ਕੇ ਸੁਣੀਐ=ਸ੍ਰਵਣ ਕਰੇ, ਜੇਕਰ ਸੁਣਨ ਵਾਲਾ ਜਗਿਆਸੂ ਸਿੱਖ ਪਾਸ ਆਵੇ ਤਾਂ ਉਸ ਦੇ ਅੱਗੇ ਹਰੀ ਦੇ ਗੁਣ ਗਾਵੀਐ=ਗਾਇਨ ਕਰੇ।

**ਜਥਾ— "ਸੰਤੁ ਮਿਲੈ ਕਿਛੁ ਸੁਨੀਐ ਕਹੀਐ॥ ਮਿਲੈ ਅਸੰਤੁ ਮਸਟਿ ਕਰਿ ਰਹੀਐ॥"**

[ਗੌੜ ਕਬੀਰ ਜੀ, ਪੰਨਾ ੮੭੦]

---

*ਇਹ ਖਟ ਪ੍ਰਮਾਣ ਵੇਦਾਂਤ ਸ਼ਾਸਤ੍ਰ ਵਿਖੇ ਭੀ ਨਿਰੂਪਣ ਹਨ, ਵਿਚਾਰ ਸਾਗਰ ਦੇ ਚੌਥੇ ਤਰੰਗ ਵਿਚ ਨਿਰੂਪਣ ਹਨ। ਪਿਤਾਂਬਰੀ ਦਾ ੧੦੭ ਪੰਨਾ ਪੜ੍ਹਕੇ ਦੇਖੋ।

ਪ੍ਰਸ਼ਨ-ਹਰੀ ਦੇ ਗੁਣ ਬਹੁਤ ਗਾਏ ਹਨ ਪਰ ਸ਼ਾਂਤੀ ਨਹੀਂ ਮਿਲੀ, ਸ਼ਾਂਤੀ ਕਿਵੇਂ ਪ੍ਰਾਪਤੀ ਹੋਵੇ? ਗੁਰ ਉਤਰ-

## ਮਨਿ ਰਖੀਐ ਭਾਉ ॥

ਮਨ ਵਿਚ ਪ੍ਰੇਮ ਰੱਖ ਕੇ ਗੁਣ ਗਾਈਏ ਤਾਂ ਸ਼ਾਂਤੀ ਪ੍ਰਾਪਤ ਹੁੰਦੀ ਹੈ।

## ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥

ਅਤੇ ਸਮੱਗ੍ਰ ਦੁੱਖਾਂ ਨੂੰ ਪਰਹਰਿ=ਨਵਿਰਤ ਕਰਕੇ ਸੁਖਾਂ ਨੂੰ ਹਿਰਦੇ ਘਰ ਵਿਚ ਲੈ ਜਾਂਦਾ ਹੈ।

*ਯਥਾ—"ਕਲਿ ਕਲੇਸ ਮਿਟੇ ਹਰਿ ਨਾਇ ॥ ਦੁਖ ਬਿਨਸੇ ਸੁਖ ਕੀਨੋ ਠਾਉ ॥"*

*[ਗੋਂਡ ਮਹਲਾ ੫, ਪੰਨਾ ੮੬੫]*

ਫਿਰ ਸਿੱਧਾਂ ਨੇ ਕਿਹਾ ਕਿ-ਪਰਮਾਤਮਾ ਦੇ ਗੁਣ ਆਪਣੇ ਆਪ ਗਾਵੀਏ ਸੁਣੀਏ ਜਾਂ ਕਿਸੀ ਦੁਆਰਾ? ਗੁਰ ਉੱਤਰ-

**ਗਾਵੀਐ ਸੁਣੀਐ ਮਨਿ ਰਖੀਐ ਭਾਉ ॥**

ਗਾਵੀਐ=ਗਾਇਨ ਕਰਨ ਵਾਲੇ ਜੋ ਗੁਰੂ ਹਨ, ਉਹਨਾਂ ਤੋਂ ਉਪਦੇਸ਼ ਸੁਣ ਕੇ ਮਨਿ=ਮੰਨਣ ਕਰੇ, ਰਖੀਐ=ਨਿਧਿਆਸਣ ਕਰੇ, ਤਦ ਭਾਉ=ਬ੍ਰਹਮ ਗਿਆਨ ਹੁੰਦਾ ਹੈ।

ਗਿਆਨ ਦਾ ਫਲ ਅਗਲੀ ਪੰਗਤੀ ਵਿਚ ਦੱਸਦੇ ਹਨ-

**ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥**

ਦੁੱਖਾਂ ਤੋਂ ਪਰੇ ਜੋ ਹਰੀ ਪਰਮਾਤਮਾ ਹੈ ਸੁੱਖਾਂ ਦਾ ਘਰ, ਉਸ ਦੇ ਵਿਚ ਲੈ ਜਾਇ=ਲੀਣ ਅਰਥਾਤ ਅਭੇਦ ਹੋ ਜਾਂਦਾ ਹੈ।

*ਯਥਾ—"ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥"*

*[ਗਉੜੀ ਸੁਖਮਨੀ, ਪੰਨਾ ੨੭੮]*

ਪ੍ਰਸ਼ਨ-ਉਸ ਗਿਆਨਵਾਨ ਦੇ ਸਰੀਰ ਵਿਚ ਜਦ ਤਕ ਸ੍ਵਾਸ ਹਨ ਤਦ ਤਕ ਜੀਵਨ ਮੁਕਤੀ ਦੇ ਆਨੰਦ ਲੈਣ ਵਾਸਤੇ ਉਹ ਕੀ ਕਰਤੱਬ ਕਰਦਾ ਹੈ?

ਗੁਰ ਉੱਤਰ-

## ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥

ਉਹ ਗੁਰਮੁਖ ਕਦੀ ਤਾਂ ਨਾਦੰ=ਵਾਜਾ ਲੈ ਕੇ ਗੁਰਬਾਣੀ ਦੇ ਨਾਦੰ=ਸ਼ਬਦਾਂ ਨੂੰ ਪੜ੍ਹਦਾ ਹੋਇਆ ਅਭੇਦ ਕੀਰਤਨ ਭਗਤੀ ਕਰਦਾ ਹੈ ਤੇ ਕਦੀ ਨਾਦੰ=ਉਪਦੇਸ਼ ਕਰਨ ਲੱਗ ਜਾਂਦਾ ਹੈ। ਇਸ ਤੋਂ ਉਦਾਸ ਹੋ ਜਾਵੇ ਤਾਂ ਫਿਰ ਉਹ ਗੁਰਮੁਖ ਵੇਦ ਗ੍ਰੰਥਾਂ ਨੂੰ ਪੜ੍ਹਣ ਲੱਗ ਜਾਂਦਾ ਹੈ। ਉਸ ਤੋਂ ਮਨ ਉਟਕ ਜਾਵੇ ਤਾਂ ਫਿਰ ਉਹ ਗੁਰਮੁਖ ਸਮਾਧੀ ਵਿਚ ਸਮਾਈ=ਇਸਥਿਤੀ ਕਰ ਰਹਿੰਦਾ ਹੈ।

*ਯਥਾ—"ਗੁਰਮੁਖਿ ਨਾਦ ਬੇਦ ਬੀਚਾਰੁ ॥ ਗੁਰਮੁਖਿ ਮਜਨੁ ਚਜੁ ਅਚਾਰੁ ॥"*

*[ਦਖਣੀ ਓਅੰਕਾਰ, ਪੰਨਾ ੯੩੨]*

ਅਥਵਾ=ਤਿੰਨ ਗੁਰਮੁਖ ਪਦਾਂ ਦੇ ਅੱਡੋ ਅੱਡ ਅਰਥ ਕਰਨੇ।

੧. ਗੁਰਮੁਖਿ=ਜਗਿਆਸੂ। ੨. ਗੁਰਮੁਖ=ਮੁਖਿ ਗੁਰੂ ਸਾਹਿਬ।

੩.ਗੁਰਮੁਖਿ=ਪੂਜਨ ਅਧਿਸ਼ਠਾਨ ਰੂਪ ਪਰਮਾਤਮਾ।

ਜਿਸ ਗੁਰਮੁਖਿ=ਜਗਿਆਸੂ ਨੇ ਮੁਖੀ ਗੁਰੂ ਸਾਹਿਬ ਜੀ ਦੇ ਨਾਦੰ=ਉਪਦੇਸ਼ ਨੂੰ ਵੇਦੰ=ਜਾਣਿਆਂ ਹੈ, ਉਹ ਜਗਿਆਸੂ 'ਗੁਰਮੁਖਿ=ਪੂਜਨ ਅਧਿਸ਼ਠਾਨ ਰੂਪ ਪਰਮਾਤਮਾ ਵਿਚ ਸਮਾ ਰਹਿੰਦਾ ਹੈ।

ਫੇਰ ਸਿੱਧਾਂ ਨੇ ਕਿਹਾ, ਜਿਨ੍ਹਾਂ ਗੁਰਾਂ ਦੇ ਉਪਦੇਸ਼ ਦੁਆਰਾ ਜਗਿਆਸੂ ਪਰਮਾਤਮਾ ਵਿਚ ਸਮਾਉਂਦਾ ਹੈ, ਉਹ ਗੁਰੂ ਕੈਸੇ ਹਨ?

ਗੁਰ ਉੱਤਰ-

## ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥

ਹੇ ਸਿੱਧੋ! ਗੁਰੂ ਸ਼ਿਵ ਵਾਂਗ ਹਨ। ਗੁਰੂ ਗੋਰਖੁ=ਵਿਸ਼ਨੂੰ* ਦੇ ਸਦਰਸ਼ ਹਨ।

ਗੁਰੂ ਬ੍ਰਹਮਾ ਵਾਂਗ ਹਨ। ਗੁਰੂ ਪਾਰਬਤੀ ਵਤ ਹਨ।

ਗੁਰੂ ਮਾ=ਮਾਇਆ ਦੇ ਸਦਰਸ ਹਨ। ਗੁਰੂ ਈ=ਸੁਰਸਤੀ ਵਾਂਙੂ ਹਨ।

ਪ੍ਰਸ਼ਨ-ਆਪ ਜੀ ਨੇ ਗੋਲ ਮੋਲ ਹੀ ਕਹਿ ਦਿੱਤਾ ਹੈ, ਕੁਝ ਸਮਝ ਨਹੀਂ ਆਈ। ਬ੍ਰਹਮਾ, ਵਿਸ਼ਨੂੰ, ਸ਼ਿਵਜੀ ਵਾਂਗ ਗੁਰੂ ਸਾਹਿਬ ਕਿਵੇਂ ਹਨ?

ਉੱਤਰ-ਸ਼ਿਵ ਜਿਵੇਂ ਸੰਸਾਰ ਦਾ ਸੰਘਾਰ ਕਰਦਾ ਹੈ? ਤਿਵੇਂ ਗੁਰੂ ਸਾਹਿਬ ਜੀ ਜਗਿਆਸੂਆਂ ਦੇ ਹਿਰਦੇ ਵਿਚੋਂ ਕਾਮ ਆਦਿਕ ਵਿਕਾਰਾਂ ਦਾ ਸੰਘਾਰ ਕਰਦੇ ਹਨ, ਇਸ ਰੀਤੀ ਨਾਲ ਗੁਰੂ ਸਾਹਿਬ ਸ਼ਿਵ ਵਾਂਗ ਹਨ।

ਬ੍ਰਹਮਾ ਜਿਵੇਂ ਸੰਸਾਰ ਦੀ ਉਤਪਤੀ ਕਰਦਾ ਹੈ ਤਿਵੇਂ ਗੁਰੂ ਜੀ ਜਗਿਆਸੂਆਂ ਦੇ ਹਿਰਦੇ ਵਿਚ ਸ਼ੁਭ-ਗੁਣਾਂ ਦੀ ਉਤਪਤੀ ਕਰਦੇ ਹਨ, ਇਸ ਸਬੱਬ ਨਾਲ ਗੁਰੂ ਬ੍ਰਹਮਾ ਵਾਂਗ ਹਨ।

ਵਿਸ਼ਨੂੰ ਜਿਵੇਂ ਸਭਨਾਂ ਦੀ ਪਾਲਣਾ ਕਰਦਾ ਹੈ ਤਿਵੇਂ ਗੁਰੂ ਜੀ ਜਗਿਆਸੂਆਂ ਦੇ ਹਿਰਦੇ ਵਿਚ ਸ਼ੁਭ ਗੁਣਾਂ ਦੀ ਪਾਲਣਾ ਕਰਦੇ ਹਨ ਅਰਥਾਤ ਸ਼ੁਭ-ਗੁਣਾਂ ਨੂੰ ਵਧਾਉਂਦੇ ਹਨ, ਇਸ ਕਾਰਨ ਗੁਰੂ ਵਿਸ਼ਨੂੰ ਦੇ ਸਦਰਸ ਹਨ।

**ਯਥਾ—'ਬਿਧਿ ਸੇ ਵੈਰਾਗ ਪ੍ਰਦ, ਹਰਿ ਸੇ ਗਿਆਨ ਪਾਲ, ਸ਼ਿਵ ਸੇ ਬਿਕਾਰ ਨਾਸ਼,**
**ਸਤਿਗੁਰੂ ਦਾਸ ਕੇ। ਸੀਤਕਰ ਜੈਸੇ ਸਤਿ ਕਰਿ ਸੋ ਬਿਸ਼ਾਗਨਿ ਤੇ,**
**ਤਿਮਰਹਰਨ ਸੇ ਤਿਮਰ ਮੋਹ ਫਾਂਸ ਕੇ। ਧਾਮ ਰਿਦੈ ਸ਼ੁੱਧ ਮੱਧ ਦੀਪਕ ਸੇ ਦੀਪ ਦਿਪੈ,**
**ਮਾਯਾ ਭਿੰਨ ਜੀਵ ਕੋ ਦਿਖਾਵੈਂ ਸੁ ਪ੍ਰਕਾਸ਼ ਕੇ। ਚਰਨ ਸ਼ਰਨ ਕਰ ਪਰਨ ਹਰਨ ਡਰ,**
**ਤਾਰਨ ਤਰਨ ਅਰਨਵ ਭਵ ਨਾਸ਼ ਕੇ॥੧॥'**

*[ਨਾਨਕ ਪ੍ਰਕਾਸ਼, ਧਿਆਇ ੫]*

ਅਤੇ ਫਿਰ ਗੁਰੂ ਜੀ ਪਾਰਬਤੀ ਦੀ ਨਿਆਈਂ ਹਨ, ਜਿਵੇਂ ਪਾਰਬਤੀ ਨੇ ਹਠ ਕੀਤਾ ਸੀ-

---

*ਗੋਰਖੁ ਪਦ ਦਾ ਅਰਥ ਵਿਸ਼ਨੂੰ ਇਸ ਕਰਕੇ ਹੈ ਜੋ ਗੋ+ ਰਖੁ=ਗਊਆਂ ਦੀ, ਇੰਦ੍ਰੀਆਂ ਦੀ ਵੇਦਾਂ ਦੀ, ਪ੍ਰਿਥਵੀ ਦੀ ਰੱਖਿਆ ਕਰਨ ਵਾਲਾ ਹੈ।

**ਯਥਾ—"ਗੋਰਖੁ ਸੋ ਜਿਨਿ ਗੋਇ ਉਠਾਲੀ ਕਰਤੇ ਬਾਰ ਨ ਲਾਗੈ॥"**

*(ਰਾਮਕਲੀ ਮਹਲਾ ੧, ਪੰਨਾ ੮੭੭)*

'ਜਨਮ ਕੋਟਿ ਲਗਿ ਰਗਰ ਹਮਾਰੀ। ਵਰਉਂ ਸ਼ੰਭੁ ਨਤ ਰਹਉਂ ਕੁਆਰੀ।
ਤਜਉਂ ਨ ਨਾਰਦ ਕਰ ਉਪਦੇਸੂ। ਆਪ ਕਹਹਿਂ ਸ਼ਤ ਬਾਰ ਮਹੇਸੂ॥੮੧॥'

[ਤੁਲਸੀ ਰਾਮਾਇਣ ਬਾਲ ਕਾਂਡ]

## ਸਾਖੀ—ਪਾਰਬਤੀ ਦੀ

ਇਹ ਪਹਿਲੇ 'ਦੱਛਪ੍ਰਜਾਪਤਿ' ਰਾਜੇ ਦੀ ਲੜਕੀ ਸੀ। ਸ਼ਿਵਾਂ ਦੇ ਨਾਲ ਵਿਆਹੀ ਹੋਈ ਸੀ, ਜਿਸ ਵੇਲੇ 'ਦੱਛਪ੍ਰਜਾਪਤਿ' ਨੇ ਯੱਗ ਆਰੰਭਿਆ ਤਾਂ ਉਸ ਨੇ ਆਪਣੇ ਹੋਰ ਸਭ ਜਵਾਈਆਂ ਨੂੰ ਸੱਦਿਆ ਤੇ ਸ਼ਿਵਾਂ ਨੂੰ ਤੇ ਆਪਣੀ ਲੜਕੀ 'ਸਤੀ' ਨੂੰ ਨਾ ਸੱਦਿਆ, ਪ੍ਰੰਤੂ ਮੋਹ ਦੇ ਬਿਵੱਸ ਹੋ ਕੇ ਸਤੀ ਆਪਣੇ ਆਪ ਹੀ ਪਿਤਾ ਦੇ ਘਰ ਚਲੀ ਗਈ। ਅਗੇ ਜਾ ਕੇ ਕੀ ਵੇਖਿਆ ਕਿ ਹੋਰ ਸਭਨਾਂ ਜਵਾਈਆਂ ਦੇ ਛਾਂਦੇ ਕਢੇ ਹੋਏ ਹਨ ਪਰ ਸ਼ਿਵਾਂ ਦਾ ਹਿੱਸਾ ਨਹੀਂ ਨਿਕਲਿਆ। ਉਸ ਵੇਲੇ 'ਸਤੀ' ਗੁੱਸੇ ਨਾਲ ਉਛਲ ਕੇ ਯੱਗ ਦੇ 'ਹਵਨਕੁੰਡ' ਵਿਚ ਪਰਵੇਸ਼ ਕਰਕੇ ਕਾਲ ਵਸ ਹੋ ਗਈ ਤੇ ਦੂਜਾ ਜਨਮ ਹਿਮਾਲੇ ਪਰਬਤ ਦੇ ਘਰ ਲੀਤਾ ਉਥੇ ਇਸ ਦਾ ਨਾਮ 'ਪਾਰਬਤੀ' ਰੱਖਿਆ ਗਿਆ। ਇਸ ਦੇ ਵਿਵਾਹ ਢੰਗ ਲਈ ਕਈ ਘਰਾਂ ਚੋਂ ਸੰਦੇਸ਼ੇ ਆਏ ਪਰ ਇਸ ਨੇ ਇਕ ਨਾ ਮੰਨੀ। ਇਹ ਆਪਣੇ ਇਸੇ ਹਠ ਤੇ ਤੁਲੀ ਰਹੀ ਕਿ ਮੇਰਾ ਨਿਯਮ ਹੈ, 'ਜੇ ਮੈਂ ਵਿਵਾਹ ਕਰਾਂਗੀ ਤਾਂ ਸ਼ਿਵਾਂ ਨਾਲ ਕਰਾਂਗੀ।'

ਇਸ ਪ੍ਰਕਾਰ ਗੁਰੂ ਭੀ ਜਗਿਆਸੂ ਰੂਪ ਇਸਤ੍ਰੀ ਪਾਸੋਂ ਹਠ ਕਰਾਉਂਦੇ ਹਨ ਕਿ ਜੇ ਵਰਨਾ ਹੈ ਤਾਂ ਪਰਮੇਸ਼ਰ ਰੂਪ ਪਤੀ ਨੂੰ ਵਰਨਾ ਹੈ। ਹੋਰ ਕਿਸੇ ਦੇਵੀ ਦੇਵਤੇ ਨੂੰ ਨਹੀਂ ਵਰਨਾ।

ਵਾ-ਕਾਮ ਕ੍ਰੋਧ ਆਦਿਕ ਆਸੁਰੀ ਸੰਪਦਾ ਵਲੋਂ ਹਠ ਕਰਵਾਂਦੇ ਹਨ। ਇਸ ਵਾਸਤੇ ਗੁਰੂ ਪਾਰਬਤੀ ਵਾਂਗ ਹਨ।

ਮਾਇਆ-ਜਿਵੇਂ ਪਦਾਰਥ ਦੇਂਦੀ ਹੈ, ਤਿਵੇਂ ਗੁਰੂ ਜੀ ਚਾਰ ਪਦਾਰਥਾਂ ਦੇ ਦਾਤੇ ਹਨ ਇਸ ਤੇ ਗੁਰੂ ਸਾਹਿਬ ਜੀ ਮਾਇਆ ਵਤ ਹਨ।

ਯਥਾ— "ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ॥'

[ਸਿਰੀਰਾਗੁ, ਪੰਨਾ ੫੨]

ਸੁਰਸਤੀ -ਜਿਵੇਂ ਵਿਦਿਆ ਦੀ ਦਾਤੀ ਹੈ, ਤਿਵੇਂ ਗੁਰੂ ਸਾਹਿਬ ਜੀ ਬ੍ਰਹਮ ਵਿਦਿਆ ਦੇ ਦਾਤੇ ਹਨ, ਇਸ ਵਾਸਤੇ ਗੁਰੂ ਸੁਰਸਤੀ ਵਾਂਗ ਹਨ।

ਫਿਰ ਸਿੱਧਾਂ ਨੇ ਕਿਹਾ, ਜਗਿਆਸੂ ਦਾ ਨਿਸਚਾ ਗੁਰੂ ਉਤੇ ਕੈਸਾ ਹੋਣਾ ਚਾਹੀਦਾ ਹੈ?

ਗੁਰ ਉੱਤਰ-ਹੇ ਸਿੱਧੋ ! ਇਕ ਵਾਰੀ ਗੁਰੂ ਧਾਰਕੇ ਫਿਰ ਉਸ ਦੀ ਸਰੀਰਕ ਕਿਰਿਆ ਨੂੰ ਦੇਖਕੇ ਨਿਸਚਾ ਨਹੀਂ ਡੁਲਾਉਣਾ ਚਾਹੀਦਾ।

ਜਿਵੇਂ-ਭਗਤਮਾਲ ਵਿਚ ਵੀ ਕਥਨ ਕੀਤਾ ਹੈ-

"ਕਾਮੀ ਗੁਰੂ ਕ੍ਰਿਸ਼ਨ ਹੈ, ਲੋਭੀ ਬਾਵਨ ਜਾਨ।
ਕ੍ਰੋਧੀ ਨਰਸਿੰਘ ਰੂਪ ਹੈ, ਨਹੀਂ ਭਗਤ ਮੇ ਹਾਨ।"

ਜੇ ਗੁਰੂ ਤਮੋਗੁਣ ਬਿਰਤੀ ਸਹਿਤ ਹੋਣ ਤਾਂ ਸ਼ਿਵ ਸਰੂਪ ਜਾਣੇ।
ਜੇ ਗੁਰੂ ਸਤੋਗੁਣ ਬਿਰਤੀ ਸਹਿਤ ਹੋਣ ਤਾਂ ਵਿਸ਼ਨੂੰ ਸਰੂਪ ਜਾਣੇ।

ਯਥਾ—ਮਨ ਮੇਂ ਪ੍ਰੇਮ ਰਾਮ ਸਮ ਰਾਖੈ॥ ਹੋਇ ਪ੍ਰਸੰਨ ਗੁਰੂ ਅਭਿਲਾਖੈ॥੧੪॥

ਦੋਖ ਦ੍ਰਿਸ਼ਟਿ ਸੁਪਨੇ ਨਹਿ ਆਨੇ। ਹਰਿ ਹਰ ਗੰਗ ਰਵਿ ਜਾਨੇ।
ਗੁਰੂ ਮੂਰਤਿ ਕੋ ਹੀਜੇ ਮੈਂ ਧਜਾਨਾ। ਧਾਰੈ ਜੋ ਚਾਹੈਂ ਕਲਜਾਨਾ॥੧੫॥'

[ਵਿਚਾਰ ਸਾਗਰ, ਤਰੰਗ ੩]

ਜੇ ਗੁਰੂ ਕੁ-ਤਰਕੀ ਹੋਣ ਤਾਂ ਪਾਰਬਤੀ ਰੂਪ ਸਮਝੇ।

ਜੈਸਾ ਕਿ ਇਕ ਸਮੇਂ ਸ੍ਰੀ ਰਾਮ ਚੰਦਰ ਜੀ ਬਨਬਾਸੀ ਹੋਏ 'ਹਾਇ ਸੀਤੇ! ਹਾਇ ਸੀਤੇ' ਕਰਦੇ ਜਾ ਰਹੇ ਸਨ, ਅੱਗੋਂ ਸ਼ਿਵ ਤੇ ਪਾਰਬਤੀ ਆ ਲੰਘੇ। ਸ੍ਰੀ ਰਾਮਚੰਦਰ ਜੀ ਨੂੰ ਵੇਖ ਕੇ ਸ਼ਿਵਾਂ ਨੇ-

'ਜਯ ਸੱਚਿਦਾਨੰਦ ਜਗ ਪਾਵਨ। ਅਸ ਕਹਿ ਚਲਿਓ ਮਨੋਜ ਨਸਾਵਨ।'

[ਤੁਲਸੀ ਰਮਾਇਣ ਬਾਲ ਕਾਂਡ]

ਦਾ ਵਾਕ ਉਚਾਰ ਕੇ ਨਮਸ਼ਕਾਰ ਕਰਕੇ ਚਲੇ ਗਏ।

ਪਾਰਬਤੀ ਨੇ ਪੁੱਛਿਆ, 'ਸੁਆਮੀ! ਇਹ ਕੌਣ ਹਨ?'

ਸ਼ਿਵਾਂ ਆਖਿਆ, 'ਇਹ ਮੇਰੇ ਇਸ਼ਟ ਦੇਵ ਵਿਸ਼ਨੂੰ ਭਗਵਾਨ ਜੀ ਹਨ।'

ਇਹ ਬਚਨ ਸੁਣ ਕੇ ਪਾਰਬਤੀ ਸੰਦੇਹ ਸਹਿਤ ਹੋ ਕੇ ਸੋਚਾਂ ਸੋਚਣ ਲੱਗ ਗਈ ਕਿ ਇਹ ਜੇਕਰ ਵਿਸ਼ਨੂੰ ਅਵਤਾਰ ਹਨ ਤਾਂ 'ਹਾਇ ਸੀਤਾ' 'ਹਾਇ ਸੀਤਾ' ਕਿਉਂ ਕਰਦੇ ਫਿਰਦੇ ਹਨ? ਤੇ ਜੇਕਰ ਇਹ ਅਵਤਾਰ ਨਹੀਂ ਹਨ ਤਾਂ ਮੇਰੇ ਸੁਆਮੀ ਜੀ ਜੋ ਸ੍ਰਬਗਯ ਹਨ ਉਹਨਾਂ ਨੇ ਨਮਸ਼ਕਾਰ ਕਿਉਂ ਕੀਤੀ ਹੈ?

ਇਸ ਸੰਦੇਹ ਦੇ ਨਵਿਰਤ ਕਰਨ ਵਾਸਤੇ ਸ਼ਿਵਾਂ ਨੂੰ ਆਖਦੀ ਹੈ ਕਿ ਆਪ ਮੈਨੂੰ ਆਗਿਆ ਦੇਵੋ, ਮੈਂ ਭੀ ਜਾ ਕੇ ਮੱਥਾ ਟੇਕ ਆਵਾਂ।

ਉਸ ਵੇਲੇ ਸ਼ਿਵਾਂ ਨੇ ਆਖਿਆ, ਬੇ-ਸ਼ੱਕ ਚਲੀ ਜਾਹ ਪਰ ਸੀਤਾ ਰੂਪ ਨਾ ਧਾਰੀਂ। ਉਸ ਵੇਲੇ ਸ਼ਿਵਾਂ ਦੀ ਆਗਿਆ ਪਾ ਕੇ ਚੱਲ ਤਾਂ ਪਈ ਪਰ ਰਾਹ ਵਿਚ ਆਉਂਦਿਆਂ ਦਿਲ ਵਿਚ ਸੋਚਦੀ ਹੈ ਕਿ ਜੇਕਰ ਮੈਂ ਸੀਤਾ ਰੂਪ ਨਾ ਧਾਰਿਆ ਤਾਂ ਕਿਵੇਂ ਪਰਖਾਂਗੀ। ਸੋ ਸੀਤਾ ਰੂਪ ਧਾਰ ਕੇ ਅੱਗੇ ਬ੍ਰਿੱਛ ਦੇ ਹੇਠਾਂ ਜਾ ਬੈਠੀ।

ਜਦ ਸ੍ਰੀ ਰਾਮਚੰਦਰ ਜੀ ਲੰਘੇ ਤਾਂ ਵੇਖ ਕੇ ਕਹਿੰਦੇ ਹਨ-'ਮਾਤਾ ਜੀ! ਅੱਜ ਏਥੇ ਇਕੱਲੇ ਕਿਉਂ ਬੈਠੇ ਹੋ, ਸ਼ਿਵ ਜੀ ਮਹਾਰਾਜ ਕਿਥੇ ਹਨ?'

ਬਸ ਇਤਨੀ ਗੱਲ ਸੁਣਦਿਆਂ ਸਾਰ ਹੀ ਪਾਰਬਤੀ ਸ਼ਰਮ ਦੇ ਵਿਚ ਡੁੱਬ ਗਈ ਤੇ ਮੂੰਹ ਦਾ ਰੰਗ ਪੀਲਾ ਹੋ ਗਿਆ। ਨੀਵੀਂਆਂ ਅੱਖਾਂ ਪਾ ਕੇ ਸ਼ਿਵਾਂ ਦੇ ਪਾਸ ਆ ਗਈ। ਇਸ ਤਰੀਕੇ ਨਾਲ ਪਾਰਬਤੀ ਨੇ ਸ੍ਰੀ ਰਾਮਚੰਦਰ ਜੀ ਵਿਚ ਤਰਕ ਕੀਤੀ ਸੀ।

ਯਥਾ—'ਜੇ ਪ੍ਰਮਾਤਮ ਜਾਨਤ ਆਪ। ਸੀਤਾ ਹਿਤ ਕਿਉਂ ਕੀਨ ਬ੍ਰਿਲਾਪ।'

ਜੇ ਗੁਰੂ ਛਲੀਏ ਹੋਣ ਕਿਸੀ ਸਮੇਂ ਛਲ-ਵਲ ਕਰ ਬੈਠਣ ਤਾਂ ਮਾਇਆ ਰੂਪ ਸਮਝੇ। ਕਿਉਂਕਿ ਮਾਇਆ ਛਲ ਰੂਪ ਜੋ ਹੋਈ।

ਯਥਾ-

"ਮਾਈ ਮਾਇਆ ਛਲੁ॥" [ਪੰਨਾ ੭੧੭]

ਜੇ ਗੁਰੂ ਕਿਸੇ ਨੂੰ ਦੁੱਖ ਦੇਵਣ ਤਦ ਸੁਰਸਤੀ ਰੂਪ ਸਮਝੇ।

ਜਿਵੇਂ ਸੁਰਸਤੀ ਨੇ ਕੈਕਈ ਰਾਣੀ ਦੀ ਦਾਸੀ ਜੋ ਮੰਥਰਾ ਸੀ ਤਿਸ ਦੀ ਰਸਨਾ ਉਪਰ ਬੈਠ ਕਰਕੇ

ਉਲਟੇ ਬਚਨ ਅਖਵਾ ਕੇ ਕੈਕਈ ਦੇ ਚਿੱਤ ਨੂੰ ਭਰਮਾਇਆ ਜਿਸ ਤੇ ਸ੍ਰੀ ਰਾਮ ਚੰਦਰ ਨੂੰ ਤਿਲਕ ਨਾ ਦੇਣ ਦਿੱਤਾ ਅਤੇ ਬਨਬਾਸ ਦਿਵਾ ਕੇ ਸਭ ਅਯੁੱਧਿਆ ਵਾਸੀਆਂ ਨੂੰ ਦੁੱਖ ਦੇਣਾ ਕੀਤਾ।

ਫਿਰ ਸਿੱਧਾਂ ਨੇ ਕਿਹਾ ਕਿ ਸਤਿਗੁਰਾਂ ਦੀ ਮਹਿਮਾ ਹੋਰ ਵਰਨਣ ਕਰੋ।

ਤਾਂ ਗੁਰੂ ਜੀ ਨੇ ਫੁਰਮਾਇਆ-

**ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥**

ਹੇ ਸਿੱਧੋ! ਜੇ ਮੈਂ ਗੁਰੂ ਜੀ ਦੀ ਸਮੱਗਰ ਮਹਿਮਾ ਨੂੰ ਜਾਣਦਾ ਤਾਂ ਆਖਦਾ ਨਾ? ਕਿਉਂਕਿ ਕਹਿੰਦੇ ਤਾਂ ਹਾਂ ਪਰ ਆਖਣ ਕਰਕੇ ਸੰਪੂਰਨ ਮਹਿਮਾ ਕਥਨ ਨਹੀਂ ਕੀਤੀ ਜਾਂਦੀ।

**ਗੁਰਾ ਇਕ ਦੇਹਿ ਬੁਝਾਈ॥**

**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥ ੫ ॥**

ਗੁਰਾਂ ਨੇ ਮੈਨੂੰ ਇਕ ਗੱਲ ਸਮਝਾ ਦਿੱਤੀ ਹੈ ਕਿ ਸਾਰਿਆਂ ਜੀਵਾਂ ਦਾ ਇਕ ਹੀ ਪਰਮੇਸ਼ਰ ਦਾਤਾ ਹੈ।

***ਜਥਾ—"ਸਭਨਾ ਕਾ ਦਾਤਾ ਏਕੁ ਹੈ ਆਪੇ ਬਖਸ ਕਰੇਇ॥"*** *[ਸਿਰੀਰਾਗੁ ਮਹਲਾ ੩, ਪੰਨਾ ੩੦]*

ਇਸ ਲਈ ਉਹ ਪਰਮਾਤਮਾ ਮੈਨੂੰ ਵਿਸਰ ਨਹੀਂ ਜਾਂਦਾ, ਹਰ ਵੇਲੇ ਯਾਦ ਰਹਿੰਦਾ ਹੈ।੫॥

ਫਿਰ ਸਿੱਧਾਂ ਨੇ ਕਿਹਾ ਕਿ ਜੋ ਪਰਮਾਤਮਾ ਹਰ ਵੇਲੇ ਤੁਹਾਨੂੰ ਯਾਦ ਰਹਿੰਦਾ ਹੈ ਉਹ ਕੈਸਾ ਹੈ?

ਗੁਰ ਉੱਤਰ-

***ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥***

ਹੇ ਸਿੱਧੋ! ਉਹ ਪਰਮਾਤਮਾ ਸ਼ਿਵ ਕਰਕੇ ਗੁਰੁ=ਪੂਜਨੀਕ ਹੈ।

ਵਿਸ਼ਨੂੰ ਕਰਕੇ ਭੀ ਗੁਰੁ=ਪੂਜਨੀਕ ਹੈ।

ਬ੍ਰਹਮਾ ਕਰਕੇ ਭੀ ਗੁਰੁ=ਪੂਜਨੀਕ ਹੈ।

ਪਾਰਬਤੀ ਕਰਕੇ ਭੀ ਗੁਰੁ=ਪੂਜਨੀਕ ਹੈ।

ਮਾ=ਮਾਇਆ ਅਤੇ ਈ-ਸੁਰਸਤੀ ਕਰਕੇ ਭੀ ਗੁਰੁ=ਪੂਜਨੀਕ ਹੈ।

ਸਿੱਧਾਂ ਨੇ ਕਿਹਾ, ਕੁਝ ਹੋਰ ਭੀ ਪਰਮਾਤਮਾ ਦੀ ਮਹਿਮਾ ਸੁਣਾਓ।

ਤਾਂ ਗੁਰੂ ਜੀ ਨੇ ਕਿਹਾ-

***ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥***

ਹੇ ਸਿੱਧੋ! ਜੇ ਮੈਂ ਸਮੱਗਰ ਮਹਿਮਾ ਨੂੰ ਜਾਣਦਾ ਤਾਂ ਆਖਦਾ ਨਾ?

ਆਪਣੇ ਵਲੋਂ ਕਹਿੰਦਾ ਤਾਂ ਹਾਂ ਪ੍ਰੰਤੂ ਸਾਰੀ ਮਹਿਮਾ ਕਥਨ ਨਹੀਂ ਕੀਤੀ ਜਾਂਦੀ।

***ਗੁਰਾ ਇਕ ਦੇਹਿ ਬੁਝਾਈ॥ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨਾ ਜਾਈ॥੫॥***

ਗੁਰਾਂ ਨੇ ਮੈਨੂੰ ਏਕਤਾ ਵਾਲੀ ਸਿਖਿਆ ਸਮਝਾ ਦਿੱਤੀ ਹੈ ਕਿ ਸਭਨਾਂ ਜੀਆਂ ਦਾ ਜੋ ਇਕ ਦਾਤਾ ਪਰਮੇਸ਼ਰ ਹੈ ਸੋ ਮੈ=ਉਹ ਮੇਰਾ ਆਪਣਾ ਆਪ ਹੈ, ਇਸ ਤੇ ਉਹ ਮੈਨੂੰ ਆਪਣਾ ਆਪ ਵਿਸਰਿ=ਭੁਲ ਨਹੀਂ ਜਾਂਦਾ। ਅਥਵਾ-ਵਿੱਛੜ ਨਹੀਂ ਜਾਂਦਾ॥ ੫ ॥

**ਪੰਜਵੀਂ ਪੌੜੀ ਦੇ ੧੫੮ ਅੱਖਰ ਹਨ।**

# ਛੇਵੀਂ ਪਉੜੀ

ਸਿੱਧਾਂ ਨੇ ਆਪਣੇ ਮਨ ਵਿਚ ਵਿਚਾਰਿਆ ਜੇਕਰ ਇਹ ਬਾਲਾ ਸਾਡੇ ਭੇਖ ਨੂੰ ਗ੍ਰਹਿਣ ਕਰ ਲਵੇ ਤਾਂ ਸਾਡੇ ਪੰਥ ਨੂੰ ਬਹੁਤ ਉਜਾਲਾ ਕਰੇਗਾ। ਉਸ ਵੇਲੇ ਸਿੱਧਾਂ ਨੇ ਆਪਣੀ ਸ਼ਕਤੀ ਨਾਲ ਇਕ ਸਰੋਵਰ ਰਤਨ, ਜਵੇਹਰ, ਲਾਲ, ਮਣੀਆਂ ਆਦਿਕਾਂ ਨਾਲ ਭਰਪੂਰ ਕਰਕੇ ਤੇ ਗੁਰੂ ਨਾਨਕ ਨੂੰ ਖੱਪਰ ਦੇ ਕੇ ਕਿਹਾ ਕਿ ਫਲਾਣੇ ਸਰੋਵਰ ਤੋਂ ਪਾਣੀ ਭਰ ਲਿਆਓ।

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਖੱਪਰ ਲੈ ਕੇ ਪਾਣੀ ਭਰਨ ਆਏ ਤਾਂ ਕੀ ਵੇਖਦੇ ਹਨ ਕਿ ਪਾਣੀ ਦੀ ਜਗ੍ਹਾ ਕੁਲ ਰਤਨ, ਜਵੇਹਰ, ਮਾਣਕ ਆਦਿਕ ਪਏ ਹਨ। ਵੇਖ ਕੇ ਵਾਪਸ ਮੁੜ ਆਏ। ਇਹਨਾਂ ਚੀਜ਼ਾਂ ਨੂੰ ਵੇਖ ਕੇ ਭਲਾ ਗੁਰੂ ਨਾਨਕ ਦੇਵ ਜੀ ਦਾ ਮਨ ਕੀ ਭਰਮਣਾ ਸੀ। ਉਹ ਤਾਂ ਆਪ ਚਾਰ ਪਦਾਰਥਾਂ ਦੇ ਦਾਤੇ ਹਨ। ਆਉਂਦਿਆਂ ਸਾਰ ਖੱਪਰ ਵਾਪਸ ਦੇ ਦਿੱਤਾ।

ਸਿੱਧਾਂ ਆਖਿਆ, 'ਕੀ ਵਜ੍ਹਾ ਹੈ, ਪਾਣੀ ਨਹੀਂ ਲਿਆਂਦਾ?'

ਸਤਿਗੁਰਾਂ ਨੇ ਆਖਿਆ, 'ਉਥੇ ਪਾਣੀ ਨਹੀਂ ਹੈ।'

ਇਹ ਸਾਰੀ ਗੱਲ ਭਾਈ ਗੁਰਦਾਸ ਜੀ ਆਪਣੀ ਕਲਮ ਨਾਲ ਇਉਂ ਬਿਆਨ ਕਰਦੇ ਹਨ-

"ਸਿਧੀਂ ਮਨੇ ਬੀਚਾਰਿਆ, ਕਿਵੈ ਦਰਸਨੁ ਏ ਲੇਵੈ ਬਾਲਾ।
ਐਸਾ ਜੋਗੀ ਕਲੀ ਮਾਹਿ, ਹਮਰਾ ਪੰਥੁ ਕਰੇ ਉਜਿਆਲਾ।
ਖਪਰੁ ਦਿਤਾ ਨਾਥ ਜੀ, ਪਾਣੀ ਭਰਿ ਲੇਵਣਿ ਉਠਿ ਚਾਲਾ।
ਬਾਬਾ ਆਇਆ ਪਾਣੀਐ, ਡਿਠੇ ਰਤਨ ਜਵਾਹਰ ਲਾਲਾ।
ਸਤਿਗੁਰ ਅਗਮ ਅਗਾਧਿ ਪੁਰਖੁ, ਕੇਹੜਾ ਝੱਲੇ ਗੁਰੂ ਦੀ ਝਾਲਾ।
ਫਿਰ ਆਇਆ ਗੁਰ ਨਾਥ ਜੀ, ਪਾਣੀ ਠਉੜ ਨਾਹੀ ਉਸਿ ਤਾਲਾ।
ਸਬਦਿ ਜਿਤੀ ਸਿਧਿ ਮੰਡਲੀ, ਕੀਤੋਸੁ ਅਪਣਾ ਪੰਥੁ ਨਿਰਾਲਾ।
ਕਲਿਜੁਗਿ ਨਾਨਕ ਨਾਮੁ ਸੁਖਾਲਾ॥੩੧॥" [ਵਾਰ ੧]

ਫਿਰ ਸਿੱਧਾਂ ਨੇ ਕਿਹਾ ਕਿ ਚਲੋ ਤੁਹਾਨੂੰ ਤੀਰਥਾਂ ਦਾ ਇਸ਼ਨਾਨ ਕਰਵਾ ਲਿਆਈਏ, ਇਸ ਨਾਲ ਰਤਨ ਜਵਾਹਰ ਮਾਣਿਕ ਆਦਿ ਪਦਾਰਥ ਪ੍ਰਾਪਤ ਹੁੰਦੇ ਹਨ।

ਸਿੱਧਾਂ ਦਾ ਤਾਤਪਰਜ ਇਹ ਸੀ ਕਿ ਇਨ੍ਹਾਂ ਨੂੰ ਭਰਮਾ ਕੇ ਆਪਣਾ ਸ਼ਿਸ਼ ਕਰ ਲਵਾਂਗੇ।

ਤਾਂ ਗੁਰੂ ਜੀ ਨੇ ਕਿਹਾ-

**ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥**

ਹੇ ਸਿੱਧੋ! ਤੀਰਥਾਂ ਤੇ ਨਾਵਾ=ਇਸ਼ਨਾਨ ਕਰਨਾ ਤਦ ਸਫਲਾ ਹੈ ਜੇ ਤਿਸ ਪਰਮਾਤਮਾ ਨੂੰ ਭਾ

ਜਾਵੇ। ਉਸ ਨੂੰ ਭਾਏ ਤੋਂ ਬਿਨਾਂ ਮੈਂ ਨਹਾ ਕੇ ਕੀ ਕਰਨਾ ਹੈ ਅਰਥਾਤ ਜੇ ਪਰਮਾਤਮਾ ਨੂੰ ਮਨਜ਼ੂਰ ਨਾ ਹੋਵੇ ਤਾਂ ਤੀਰਥ ਇਸ਼ਨਾਨ ਕਰਨਾ ਨਿਸਫਲ ਹੈ।

ਯਥਾ— "ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ॥
ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਜਾਨਾ॥੧॥"

[ਆਸਾ ਕਬੀਰ ਜੀ, ਪੰਨਾ ੪੮੪]

# ਸਾਖੀ-ਤੁਲਸੀ ਦਾਸ ਜੀ ਦੀ

ਇਕ ਪੂਰਨ ਮਹਾਤਮਾ ਤੁਲਸੀ ਦਾਸ ਜੀ ਕਾਂਸ਼ੀ ਵਿਖੇ ਨਿਵਾਸ ਕਰਦੇ ਸਨ, ਜਦ ਉਹ ਸ੍ਵੈ-ਇੱਛਾ ਅਨੁਸਾਰ ਜਗਨ ਨਾਥ ਦੀ ਯਾਤਰਾ ਨੂੰ ਗਏ ਤਾਂ ਓਥੇ ਉਹਨਾਂ ਨੇ ਸਾਲਗਰਾਮ ਸਸਤੇ ਵਿਕਦੇ ਹੋਏ ਦੇਖ ਕੇ ਪੂਜਾ ਕਰਾਉਣ ਵਾਸਤੇ ਖਰੀਦ ਲਏ। ਪਿੱਛੋਂ ਭਗਵਾਨ ਜੀ ਸੰਤਾਂ ਦਾ ਰੂਪ ਧਾਰ ਕੇ ਕਾਂਸ਼ੀ ਵਿਖੇ ਤੁਲਸੀ ਦਾਸ ਜੀ ਦੇ ਅਸਥਾਨ ਤੇ ਪਹੁੰਚ ਕੇ ਉਹਨਾਂ ਦੇ ਭਗਤਾਂ ਤੋਂ ਪੁੱਛਦੇ ਹਨ, 'ਤੁਲਸੀ ਦਾਸ ਜੀ ਕਿਥੇ ਗਏ ਹਨ?' ਭਗਤਾਂ ਆਖਿਆ, 'ਉਹ ਤਾਂ ਜਗਨ ਨਾਥ ਦੀ ਯਾਤਰਾ ਨੂੰ ਗਏ ਹਨ।' ਤਦ ਭਗਵਾਨ ਨੇ ਕਿਹਾ-'ਯਾਤਰਾ ਕਰਨ ਨਹੀਂ ਗਏ, ਉਹ ਤਾਂ ਸੌਦਾ ਖਰੀਦਣ ਗਏ ਹਨ।' ਇਹ ਆਖ ਕੇ ਚਲੇ ਗਏ।

ਜਦ ਤੁਲਸੀ ਦਾਸ ਜੀ ਆਪਣੇ ਅਸਥਾਨ ਤੇ ਪਹੁੰਚੇ ਤਾਂ ਆਉਂਦਿਆਂ ਸਾਰ ਪੁੱਛਿਆ, 'ਸਾਨੂੰ ਮਿਲਣ ਵਾਸਤੇ ਕੋਈ ਆਇਆ ਸੀ ਕਿ ਨਹੀਂ?' ਸੇਵਕਾਂ ਆਖਿਆ, 'ਇਕ ਸੰਤ ਆ ਕੇ ਆਪ ਜੀ ਨੂੰ ਪੁਛਦੇ ਸੀ ਕਿ ਤੁਲਸੀ ਦਾਸ ਜੀ ਕਿਥੇ ਗਏ ਹਨ।' ਅਸਾਂ ਕਿਹਾ, 'ਉਹ ਜਗਨ ਨਾਥ ਦੀ ਯਾਤਰਾ ਕਰਨ ਗਏ ਹਨ।'

ਪਰ ਅੱਗੋਂ ਉਹਨਾਂ ਨੇ ਆਖਿਆ-'ਉਹ ਯਾਤਰਾ ਕਰਨ ਨਹੀਂ ਗਏ, ਉਹ ਤਾਂ ਸੌਦਾ ਖਰੀਦਣ ਗਏ ਹਨ।'

ਇਹ ਗੱਲ ਸੁਣ ਕੇ ਤੁਲਸੀ ਦਾਸ ਜੀ ਨੇ ਵਿਚਾਰਿਆ ਕਿ ਮੈਂ ਤਾਂ ਸਸਤੇ ਜਾਣ ਕੇ ਖਰੀਦੇ ਸਨ ਪ੍ਰੰਤੂ ਭਗਵਾਨ ਜੀ ਨੂੰ ਇਹ ਗੱਲ ਚੰਗੀ ਨਹੀਂ ਲੱਗੀ।

ਤੁਲਸੀ ਦਾਸ ਜੀ ਉਸੀ ਵੇਲੇ ਉਹ ਸਾਲਗਰਾਮ ਵਾਪਸ ਕਰਨ ਚਲੇ ਗਏ। ਫਿਰ ਭਗਵਾਨ ਸੰਤ ਰੂਪ ਵਿਚ ਆ ਕੇ ਪੁੱਛਦੇ ਹਨ, 'ਹੁਣ ਤੁਲਸੀਦਾਸ ਜੀ ਕਿਥੇ ਗਏ ਹਨ?'

ਸੇਵਕਾਂ ਨੇ ਫਿਰ ਭੀ ਇਹੋ ਕਿਹਾ, 'ਉਹ ਜਗਨ ਨਾਥ ਦੀ ਯਾਤਰਾ ਕਰਨ ਗਏ ਹਨ।'

ਭਗਵਾਨ ਨੇ ਕਿਹਾ, 'ਯਾਤਰਾ ਕਰਨ ਨਹੀਂ ਗਏ, ਹੁਣ ਉਹ ਸੌਦਾ ਮੋੜਣ ਗਏ ਹਨ।'

ਇਹ ਗੱਲ ਆਖ ਕੇ ਭਗਵਾਨ ਜੀ ਚਲੇ ਗਏ।

ਪਿਛੋਂ ਤੁਲਸੀ ਦਾਸ ਜੀ ਆ ਪਹੁੰਚੇ, ਆ ਕੇ ਪੁੱਛਦੇ ਹਨ, 'ਸਾਡੇ ਪਿੱਛੋਂ ਕੋਈ ਆਇਆ ਸੀ?ਤਾਂ ਸੇਵਕਾਂ ਨੇ ਕਿਹਾ-ਹਾਂ ਜੀ, ਇਕ ਸੰਤ ਨੇ ਆ ਕੇ ਆਪ ਜੀ ਨੂੰ ਪੁੱਛਿਆ ਸੀ, 'ਤੁਲਸੀ ਦਾਸ ਜੀ ਕਿਥੇ ਹਨ?' ਅਸਾਂ ਕਿਹਾ? 'ਜਗਨ ਨਾਥ ਦੀ ਯਾਤਰਾ ਕਰਨ ਗਏ ਹਨ।' ਅਗੋਂ ਉਨ੍ਹਾਂ ਆਖਿਆ, 'ਯਾਤਰਾ ਕਰਨ ਨਹੀਂ ਗਏ ਉਹ ਤਾਂ ਸੌਦਾ ਵਾਪਸ ਕਰਨ ਗਏ ਹਨ।'

ਇਹ ਗਲ ਸੁਣ ਕੇ ਤੁਲਸੀ ਦਾਸ ਜੀ ਨੇ ਵਿਚਾਰਿਆ ਹੁਣ ਵੀ ਸਾਡੀ ਯਾਤਰਾ ਸਫਲ ਨਹੀਂ ਹੋਈ। ਤੀਜੀ ਵਾਰ ਫਿਰ ਤਿਆਰ ਹੋ ਕੇ ਗਏ ਅਤੇ ਕਾਮਨਾ ਤੋਂ ਰਹਿਤ ਹੋ ਕੇ ਗਏ।

ਫਿਰ ਭਗਵਾਨ ਨੇ ਸੰਤ ਰੂਪ ਧਾਰ ਕੇ ਆ ਪੁੱਛਿਆ, 'ਤੁਲਸੀ ਦਾਸ ਜੀ ਕਿਥੇ ਹਨ?' ਸੇਵਕਾਂ

ਨੇ ਕਿਹਾ? ਜਗਨ ਨਾਥ ਦੀ ਯਾਤਰਾ ਕਰਨ ਗਏ ਹੋਏ ਹਨ। ਤਦ ਭਗਵਾਨ ਨੇ ਕਿਹਾ, ਠੀਕ ਹੈ, ਯਾਤਰਾ ਕਰਨ ਗਏ ਹੋਏ ਹਨ, ਹੁਣ ਉਨ੍ਹਾਂ ਦੀ ਯਾਤਰਾ ਸਫਲ ਹੈ।'

ਅਥਵਾ-ਤੀਰਥਾਂ ਤੇ ਇਸ਼ਨਾਨ ਕਰਨਾ ਤਦ ਸਫਲਾ ਹੈ ਜੇ ਤਿਸ ਪਰਮਾਤਮਾ ਨੂੰ ਭਾਵਾ=ਚਾਹੁਣਾ ਕਰੇ। ਵਿਣੁ ਭਾਣੇ=ਬਿਨਾਂ ਚਾਹੇ ਦੇ ਨਹਾ ਕੇ ਕੀ ਕਰਨਾ ਹੈ।

ਵਾ-ਤੀਰਥਾਂ ਤੇ ਇਸ਼ਨਾਨ ਕਰਨਾ ਤਦ ਸਫਲਾ ਹੈ, ਜੇ ਤਿਸਦਾ ਭਾਣਾ ਮੰਨੇ, ਬਿਨਾਂ ਉਸ ਦੇ ਭਾਣੇ ਮੰਨੇ ਦੇ ਨਹਾ ਕੇ ਕੀ ਕਰਨਾ ਹੈ।

ਜਿਵੇਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਕਿਹਾ ਹੈ-

*"ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜੋ ਸਤਿਗੁਰ ਚਰਣੀ ਜਾਇ ਪਇਆ॥*
*ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਹਰਿ ਨਾਮਾ ਮੁਖਿ ਰਾਮੁ ਕਹਿਆ॥*
*ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਸੁ ਹਰਿ ਨਾਮਿ ਸੁਣਿਐ ਮਨਿ ਅਨਦੁ ਭਇਆ॥*
*ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਸਤਿਗੁਰ ਸੇਵਾ ਹਰਿ ਕਰਿ ਨਾਮੁ ਲਇਆ॥*
*ਤਿਸੁ ਗੁਰਸਿਖੁ ਕੰਉ ਹੰਉ ਸਦਾ ਨਮਸਕਾਰੀ ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ॥੧੮॥"*

*[ਵਡਹੰਸ ਕੀ ਵਾਰ, ਪੰ: ੫੯੩]*

## ਸਾਖੀ— ਭਾਈ ਭਿਖਾਰੀ ਜੀ ਦੀ

ਇਕ ਸਮੇਂ ਭਾਈ ਗੁਰਮੁਖ ਨਾਮੀ ਸਿੱਖ ਨੇ ਸ੍ਰੀ ਅੰਮ੍ਰਿਤਸਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਆ ਕੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ ਕਿ-ਹੇ ਗੁਰੂ ਜੀ! ਜਿਹੜੇ ਸਿੱਖ ਸਤਿਗੁਰਾਂ ਦੇ ਸਨਮੁਖ ਹੋ ਕੇ ਅੱਠੇ ਪਹਿਰ ਭਾਣਾ ਮੰਨਦੇ ਹਨ, ਮੈਨੂੰ ਉਨ੍ਹਾਂ ਦਾ ਦਰਸ਼ਨ ਕਰਵਾਓ, ਜਿਸ ਕਰਕੇ ਸਾਰੇ ਦੁੱਖ ਨਾਸ ਹੋ ਜਾਣ।

ਉਸ ਦੀ ਬੇਨਤੀ ਸੁਣ ਕੇ ਸਤਿਗੁਰਾਂ ਨੇ ਕਿਹਾ, ਜ਼ਿਲ੍ਹਾ ਗੁਜਰਾਤ ਵਿਖੇ "ਭਾਈ ਭਿਖਾਰੀ" ਨਾਮ ਕਰਕੇ ਇਕ ਪੂਰਨ ਸਿੱਖ ਭਾਣੇ ਦੇ ਮੰਨਣ ਵਾਲਾ ਰਹਿੰਦਾ ਹੈ, ਉਸ ਦਾ ਜਾ ਕੇ ਦਰਸ਼ਨ ਕਰ।

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੁਕਮ ਮੰਨ ਕੇ ਭਾਈ ਗੁਰਮੁਖ ਉਸੇ ਵੇਲੇ ਚੱਲ ਪਿਆ। ਰਸਤੇ ਵਿਚ ਵਿਚਾਰਦਾ ਚਲਾ ਜਾ ਰਿਹਾ ਹੈ ਕਿ ਸਤਿਗੁਰਾਂ ਨੇ ਆਪ ਦੱਸਿਆ ਹੈ ਇਸ ਤੇ ਇਹ ਕੋਈ ਬੜਾ ਚੰਗਾ ਸਿੱਖ ਹੋਵੇਗਾ।

ਮਨ ਵਿਚ ਵਿਚਾਰਦਾ ਹੈ ਕਿ ਪ੍ਰਭੂ ਦਾ ਭਾਣਾ ਕਿਸ ਤਰ੍ਹਾਂ ਮੰਨਦਾ ਹੋਵੇਗਾ ਤੇ ਕਿਰਤ-ਵਿਰਤ ਕਿਸ ਤਰ੍ਹਾਂ ਕਰਦਾ ਹੋਵੇਗਾ?

ਜਦ ਸਾਰਾ ਰਸਤਾ ਲੰਘ ਕੇ ਗੁਜਰਾਤ ਪਹੁੰਚ ਗਿਆ ਤਾਂ ਪੁੱਛਦਾ ਪੁਛਾਂਦਾ ਭਾਈ ਭਿਖਾਰੀ ਜੀ ਦੇ ਘਰ ਚਲਾ ਗਿਆ। ਜਾ ਕੇ ਕੀ ਦੇਖਦਾ ਹੈ ਕਿ ਬਹੁਤ ਹੀ ਖੁਸ਼ੀਆਂ ਹੋ ਰਹੀਆਂ ਹਨ ਅਤੇ ਭਾਈ ਭਿਖਾਰੀ ਦੇ ਪੁੱਤਰ ਦਾ ਵਿਵਾਹ ਦਾ ਦਿਨ ਜਾਣ ਕੇ ਇਸਤ੍ਰੀਆਂ ਗੀਤ ਗਾਉਂਦੀਆਂ ਪਈਆਂ ਹਨ ਅਤੇ ਭਾਈ ਭਿਖਾਰੀ ਜੀ ਇਕ ਪੁਰਾਣੀ ਜੇਹੀ ਦਰੀ ਸੀਂਵਦੇ ਪਏ ਹਨ। ਗੁਰਮੁਖ ਸਿੱਖ ਪੈਰੀਂ ਪੈਣਾ ਕਹਿ ਕੇ ਬੈਠ ਗਿਆ ਤੇ ਕਿਹਾ, 'ਮੈਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤੁਹਾਡੇ ਪਾਸ ਭੇਜਿਆ ਹੈ।'

ਇਹ ਬਚਨ ਸੁਣ ਕੇ ਭਾਈ ਭਿਖਾਰੀ ਨੇ ਉੱਠ ਕੇ ਬੜਾ ਸਨਮਾਨ ਕੀਤਾ, ਮੱਥਾ ਟੇਕ ਕੇ ਆਪਣੇ

ਪਾਸ ਬਿਠਾ ਲਿਆ। ਜਿਸ ਕੰਮ ਕਰਨ ਵਿਚ ਭਾਈ ਭਿਖਾਰੀ ਲੱਗਾ ਹੋਇਆ ਸੀ ਤਿਸ ਨੂੰ ਦੇਖ-ਦੇਖ ਕੇ ਗੁਰਮੁਖ ਬੜਾ ਹੈਰਾਨ ਹੋਣ ਲੱਗ ਪਿਆ। ਉਸ ਵੇਲੇ ਭਾਈ ਭਿਖਾਰੀ ਜੀ ਉਸ ਗੁਰਮੁਖ ਦੀ ਬਾਂਹ ਫੜ ਕੇ ਸਾਰੀ ਵਿਵਾਹ ਦੀ ਸਮੱਗਰੀ ਦਿਖਾਉਣ ਲੱਗ ਪਏ ਕਿ ਇਹ ਪੁੱਤਰ ਦੇ ਕਪੜੇ ਸਿਵਾਏ ਹਨ, ਇਹ ਸੁਨਿਆਰਾ ਗਹਿਣੇ ਘੜ ਰਿਹਾ ਹੈ। ਇਥੇ ਮਠਿਆਈਆਂ ਪਈਆਂ ਹਨ। ਅੱਗੇ ਇਕ ਪਾਸੇ ਮ੍ਰਿਤਕ ਦੇ ਵਾਸਤੇ ਫੱਟਾ ਤੇ ਖੱਫਣ ਤਿਆਰ ਹੋਇਆ ਪਿਆ ਹੈ।

ਗੁਰਮੁਖ ਇਹ ਦੇਖ ਕੇ ਬੜਾ ਹੈਰਾਨ ਹੋ ਕੇ ਪੁੱਛਣ ਲੱਗਾ, "ਇਹ ਮ੍ਰਿਤਕ ਦਾ ਸਮਾਨ ਕਿਸ ਵਾਸਤੇ ਇਥੇ ਰਖਿਆ ਹੋਇਆ ਹੈ?"

ਭਾਈ ਭਿਖਾਰੀ ਨੇ ਕਿਹਾ, 'ਫਿਰ ਤੈਨੂੰ ਦਸਾਂਗਾ? ਜਿਸ ਵੇਲੇ ਇਹ ਸਮਾਨ ਕੰਮ ਆਵੇਗਾ।'

ਇਸ ਪ੍ਰਕਾਰ ਸਾਰੀ ਸਮੱਗਰੀ ਦਿਖਾ ਕੇ ਪਹਿਲੇ ਵਾਲੇ ਅਸਥਾਨ ਤੇ ਆ ਗਏ, ਜਿਥੇ ਭਾਈ ਭਿਖਾਰੀ ਪਾਟੀ ਹੋਈ ਦਰੀ ਸਿਊਂ ਰਿਹਾ ਸੀ।

ਗੁਰਮੁਖ ਦਿਲ ਵਿਚ ਬੜਾ ਅਸਚਰਜ ਹੁੰਦਾ ਹੈ ਤੇ ਮਨ ਵਿਚ ਵਿਚਾਰਦਾ ਹੈ ਕਿ ਸਤਿਗੁਰਾਂ ਨੇ ਭਾਈ ਭਿਖਾਰੀ ਦੀ ਬੜੀ ਉਪਮਾ ਕੀਤੀ ਹੈ ਪਰ ਇਹ ਤਾਂ ਘਰ ਦੇ ਜੰਜਾਲਾਂ ਵਿਚ ਹੀ ਖਚਤ ਹੋਇਆ ਹੋਇਆ ਹੈ। ਇਹ ਪ੍ਰਭੂ ਦੀ ਭਗਤੀ ਕਿਸ ਵੇਲੇ ਕਰਦਾ ਹੋਵੇਗਾ ਤੇ ਭਾਣਾ ਕਿਸ ਤਰ੍ਹਾਂ ਮੰਨਦਾ ਹੋਵੇਗਾ?

ਜਦ ਰਾਤ ਹੋਈ ਤਾਂ ਭਾਈ ਭਿਖਾਰੀ ਨੇ 'ਗੁਰਮੁਖ' ਸਿੱਖ ਨੂੰ ਬੜੇ ਪ੍ਰੇਮ ਨਾਲ ਭੋਜਨ ਛਕਾ ਕੇ ਸੁੰਦਰ ਪਲੰਘ ਉਤੇ ਸਵਾਇਆ।

ਦੂਜੇ ਦਿਨ ਸਾਰਾ ਕਬੀਲਾ ਆ ਕੇ ਢੁੱਕਿਆ ਤੇ ਪੁੱਤਰ ਨੂੰ ਘੋੜੀ ਤੇ ਚੜ੍ਹਾ ਕੇ ਜਨੇਤ ਲੈ ਕੇ ਗਿਆ। ਅਗੋਂ ਕੁੜਮਾਂ ਨੇ ਬੜਾ ਸਵਾਗਤ ਕੀਤਾ। ਪੁੱਤਰ ਨੂੰ ਨੂੰਹ ਸਹਿਤ ਘਰ ਲਿਆਂਦਾ, ਬਹੁਤ ਸਾਰੇ ਵਾਜੇ ਵੱਜੇ ਤੇ ਮੰਗਲਾਚਾਰ ਹੋਏ।

ਘਰ ਵਿਚ ਆਇਆਂ ਦੋ ਕੁ ਦਿਨ ਹੀ ਬੀਤੇ ਸਨ ਕਿ ਭਾਈ ਭਿਖਾਰੀ ਦੇ ਪੁੱਤਰ ਦੇ ਪੇਟ ਵਿਚ ਸੂਲ ਉੱਠਿਆ ਤੇ ਮਰ ਗਿਆ। ਉਸੀ ਵੇਲੇ ਜੋ ਇਸਤ੍ਰੀਆਂ ਖੁਸ਼ੀ ਦੇ ਗੀਤ ਗਾ ਰਹੀਆਂ ਸਨ ਸੋ ਰੋਣ ਲੱਗ ਪਈਆਂ, ਪ੍ਰੰਤੂ ਭਾਈ ਭਿਖਾਰੀ ਦੇ ਮਨ ਵਿਚ ਪੁੱਤਰ ਦੇ ਮਰਨੇ ਦਾ ਲੇਸ ਮਾਤਰ ਵੀ ਸ਼ੋਕ ਨਾ ਹੋਇਆ ਸਗੋਂ ਬੜੀ ਧੀਰਜਤਾ ਨਾਲ ਉਸੀ ਸੀੜ੍ਹੀ ਪਰ ਪੁੱਤਰ ਨੂੰ ਪਾ ਕੇ ਖੱਫਣ ਪਾ ਕੇ ਕੀਰਤਨ ਕਰਦਾ ਹੋਇਆ ਆਪਣੇ ਪੁੱਤਰ ਨੂੰ ਸਾੜ ਕੇ ਯਥਾ ਜੋਗ ਪ੍ਰਸ਼ਾਦ ਕਰਕੇ ਤੇ ਵਰਤਾ ਕੇ ਘਰ ਵਾਪਸ ਆ ਗਿਆ। ਜੋ ਦਰੀ ਪੁਰਾਣੀ ਸੀਤੀ ਸੀ ਉਹ ਵਿਛਾ ਕੇ ਬੈਠ ਗਿਆ ਅਤੇ ਸਾਰੇ ਲੋਕ ਵੀ ਪਰਚਾਉਣੀ ਵਾਸਤੇ ਆਏ।

ਭਾਈ ਗੁਰਮੁਖ ਇਸ ਕੌਤਕ ਨੂੰ ਵੇਖ ਕੇ ਬੜਾ ਅਸਚਰਜ ਹੋਇਆ ਤੇ ਰਾਤ ਨੂੰ ਭਾਈ ਭਿਖਾਰੀ ਨੂੰ ਇਕਾਂਤ ਦੇਖ ਕੇ ਕਿਹਾ, ਜੇ ਤੂੰ ਜਾਣਦਾ ਸੀ ਕਿ ਤੇਰੇ ਪੁੱਤਰ ਨੇ ਮਰ ਜਾਣਾ ਹੈ, ਤਾਂ ਨੂੰਹ ਨੂੰ ਵਿਵਾਹ ਕੇ ਘਰ ਵਿਖੇ ਕਿਉਂ ਲਿਆਂਦਾ ਹੈ ਅਤੇ ਇਤਨਾ ਧਨ ਕਿਉਂ ਖਰਚਿਆ ਹੈ?

ਜੇਕਰ ਪੁੱਤਰ ਦੀ ਉਮਰ ਵਧਾਉਣੇ ਦੀ ਤੇਰੇ ਵਿਚ ਸ਼ਕਤੀ ਨਹੀਂ ਸੀ ਤਾਂ ਸਤਿਗੁਰਾਂ ਪਾਸੋਂ ਬੇਨਤੀ ਕਰਕੇ ਉਮਰ ਮੰਗ ਲੈਣੀ ਸੀ ਉਹ ਤੇਰੇ ਪੁੱਤਰ ਦੀ ਆਯੂ ਵਧਾ ਦਿੰਦੇ ਜਿਸ ਤੇ ਤੇਰੇ ਘਰ ਵਿਚ ਇਤਨਾ ਕਸ਼ਟ ਨਾ ਹੁੰਦਾ। ਇਕ ਇਹ ਸੰਸਾ ਮੇਰੇ ਮਨ ਵਿਚ ਬੜਾ ਹੈ ਜੋ ਤੂੰ ਸ਼ਕਤੀ ਦੇ ਹੁੰਦਿਆਂ ਹੋਇਆਂ ਬੜਾ

ਭਿਆਨਕ ਕਸ਼ਟ ਸਹਾਰਿਆ ਹੈ।

ਇਸ ਤਰ੍ਹਾਂ ਦੇ ਬਚਨ 'ਗੁਰਮੁਖ' ਸਿੱਖ ਦੇ ਸੁਣ ਕੇ, ਭਾਈ ਭਿਖਾਰੀ ਜੀ ਨੇ ਕਿਹਾ, 'ਹੇ ਭਾਈ! ਜੋ ਪ੍ਰਭੂ ਦੇ ਕੀਤੇ ਹੋਏ ਤੇ ਕਿੰਤੂ ਕਰਦੇ ਹਨ ਉਹ ਮਨਮੁਖ ਹਨ ਅਤੇ ਜੋ ਮਨੁੱਖ ਭਾਵੀ ਦੇ ਮੇਟਣ ਦਾ ਯਤਨ ਕਰਦੇ ਹਨ, ਤਿਨਾਂ ਮਨਮੁਖਾਂ ਦਾ ਪ੍ਰਭੂ ਦੇ ਨਾਲ ਕਦੇ ਵੀ ਮਿਲਾਪ ਨਹੀਂ ਹੁੰਦਾ। ਪਰਮਾਤਮਾ ਆਪਣੀ ਇੱਛਾ ਅਨੁਸਾਰ ਚਾਹੇ ਦੁੱਖ ਦੇਵੇ ਚਾਹੇ ਸੁਖ ਦੇਵੇ ਤਿਸ ਦੇ ਭਾਣੇ ਵਿਚ ਪ੍ਰਸੰਨ ਰਹੇ। ਉਹ ਪਰਮਾਤਮਾ ਕਿਸੇ ਨੂੰ ਵੈਰ ਕਰਕੇ ਦੁੱਖ ਨਹੀਂ ਦਿੰਦਾ ਅਤੇ ਪ੍ਰੀਤੀ ਕਰਕੇ ਸੁਖ ਨਹੀਂ ਦਿੰਦਾ। ਉਹ ਪ੍ਰਭੂ ਜੈਸਾ ਪੁਰਸ਼ ਦਾ ਕਰਮ ਦੇਖਦਾ ਹੈ ਤੈਸਾ ਹੀ ਫਲ ਦੇਂਦਾ ਹੈ।'

ਜਿਹੜਾ ਕੋਈ ਪੁਰਸ਼ ਆਪਣੀ ਸ਼ਕਤੀ ਨਾਲ ਆਪਣੇ ਸਰੀਰ ਦਾ ਰੋਗ ਦੂਰ ਕਰਦਾ ਹੈ, ਉਹ ਪਾਪਾਂ ਦਾ ਭਾਗੀ ਹੈ, ਉਹ ਜ਼ਰੂਰ ਹੀ ਦੁੱਖ ਭੋਗਦਾ ਹੈ। ਜਿਹੜਾ ਕੋਈ ਦੂਸਰੇ ਨੂੰ ਸੁਖੀ ਦੇਖ ਕੇ ਆਪਣੀ ਸ਼ਕਤੀ ਨਾਲ ਜਾਂ ਸਰਾਪ ਨਾਲ ਦੁੱਖ ਦੇਂਦਾ ਹੈ ਉਹ ਮਨੁੱਖ ਭੀ ਪ੍ਰਭੂ ਦਰਗਾਹ ਵਿਚ ਆਦਰ ਨਹੀਂ ਪਾਉਂਦਾ।

ਫੇਰ ਭਾਈ ਭਿਖਾਰੀ ਨੇ ਕਿਹਾ, ਹੇ ਭਾਈ ਗੁਰਮੁਖ! ਝੂਠੇ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਸਤਿਗੁਰਾਂ ਤੋਂ ਕੀ ਮੰਗਣਾ ਹੈ। ਜੇ ਮੰਗਣਾ ਵੀ ਹੋਵੇ ਤਾਂ ਸੱਚਾ ਨਾਮ ਮੰਗੀਏ ਜੋ ਲੋਕ ਪ੍ਰਲੋਕ ਵਿਖੇ ਨਾਲ ਨਿਭਣ ਵਾਲਾ ਹੈ।

ਹੇ ਭਾਈ! ਇਸ ਪ੍ਰਕਾਰ ਦੀ ਵਿਚਾਰ ਜਿਸ ਦੇ ਮਨ ਵਿਚ ਹੁੰਦੀ ਹੈ ਤੇ ਪ੍ਰਭੂ ਦੀ ਕੀਤੀ ਹੋਈ ਤੇ ਸਦਾ ਅਨੰਦ ਰਹਿੰਦਾ ਹੈ, ਉਸੇ ਨੂੰ ਸੰਤ, ਮਹਾਤਮਾ, ਸਨਮੁਖ ਕਹਿੰਦੇ ਹਨ, ਤੇ ਜਿਹੜੇ ਪ੍ਰਭੂ ਉੱਪਰ ਕੁਤਰਕਾਂ ਕਰਦੇ ਹਨ, ਉਹਨਾਂ ਨੂੰ ਮਨਮੁਖ ਕਹਿੰਦੇ ਹਨ।

*"ਤਾਂ ਤੇ ਭੋ ਗੁਰਮੁਖ! ਸੁਨਿ ਲੀਜੈ। ਭਾਣਾ ਮਾਨਨਿ ਮਨ ਥਿਰ ਕੀਜੈ॥੩੨॥*
*ਸੱਤਿਨਾਮ ਕੋ ਸਿਮਰਨ ਕਰਨੋ। ਤਨ ਹੰਤਾ ਕੋ ਰਿਦੈ ਬਿਸਰਨੋ।*
*ਮੁਕਤੀ ਕੇ ਸਾਧਨ ਏ ਤੀਨ। ਕਹੈਂ ਗੁਰੂ ਅਰੁ ਸੰਤ ਪ੍ਰਬੀਨ॥੩੩॥"*

*[ਗੁਰ ਪ੍ਰਤਾਪ ਸੂਰਜ ਰਾਸਿ ੩ ਅੰਸੂ ੬੯]*

੨. ਤੀਰਥਾਂ ਪਰ ਇਸ਼ਨਾਨ ਕਰਨਾ ਤਦ ਸੁਫਲ ਹੈ, ਜੇਕਰ ਇਸ ਸੰਸਾਰ ਵਲੋਂ ਆਪਣੇ ਮਨ ਨੂੰ ਭਾਵਾ=ਫੇਰਨਾ ਕਰੇ। ਬਿਨਾਂ ਮਨ ਫੇਰੇ ਦੇ ਪ੍ਰਤੱਖ ਤੀਰਥਾਂ ਤੇ ਨਹਾ ਕੇ ਕੀ ਕਰਨਾ ਹੈ।

ਕਰਮ ਮਾਰਗ ਵਿਚ ਤੇ ਜੋਗੀਆਂ ਵਿਚ ਤੀਰਥ ਇਸ਼ਨਾਨ ਨੂੰ ਇਕ ਵੱਡਾ ਕਰਮ ਮੰਨਿਆ ਗਿਆ ਹੈ, ਜਿਵੇਂ ਲੋਹਾਰੀਪਾ ਨਾਮੇ ਸਿੱਧ ਨੇ ਗੁਰੂ ਜੀ ਨੂੰ ਸਿੱਧ ਗੋਸ਼ਟ ਵਿਚ ਕਿਹਾ ਹੈ-

*ਤੀਰਥਿ ਨਾਈਐ ਸੁਖੁ ਫਲੁ ਪਾਈਐ ਮੈਲੁ ਨ ਲਾਗੈ ਕਾਈ॥*
*ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ॥੭॥"*

*[ਸਿਧ ਗੋਸਟਿ, ਪੰਨਾ ੯੩੯]*

ਪਰ ਗੁਰੂ ਜੀ ਦਾ ਮਾਰਗ ਕਰਮ ਮਾਰਗ ਨਹੀਂ, ਉਹਨਾਂ ਦਾ ਤਾਂ ਪ੍ਰੇਮ ਤੇ ਨਾਮ ਮਾਰਗ ਹੈ, ਜਿਸ ਦਾ ਹੁਣ ਤਾਈਂ ਉਪਦੇਸ਼ ਕਰਦੇ ਆਏ ਹਨ। ਪ੍ਰਤੱਖ ਤੀਰਥ ਇਸ਼ਨਾਨ ਆਦਿ ਕਰਮ ਉਸ ਦੀ ਪ੍ਰਾਪਤੀ ਦੇ ਉਪਾਯ ਨਹੀਂ ਹਨ।

ਯਥਾ— "ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ ॥
ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥" [ਸਿਰੀਰਾਗੁ ਮਹਲਾ ੧, ਪੰਨਾ ੬੧]

ਗੁਰੂ ਸਾਹਿਬ ਜੀ ਨੇ ਅੱਗੇ ਧਨਾਸਰੀ ਰਾਗ ਵਿਚ ਆਪਣਾ ਸਿਧਾਂਤ ਕਥਨ ਕੀਤਾ ਹੈ ਕਿ ਅਸੀਂ ਨਾਮ ਰੂਪ ਤੀਰਥ ਵਿਚ ਇਸ਼ਨਾਨ ਕਰਦੇ ਹਾਂ।

ਯਥਾ— "ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥ ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥"
[ਧਨਾਸਰੀ ਮਹਲਾ ੧ ਪੰਨਾ ੬੮੭]

ਤਥਾ— "ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ ਸਾਚੇ ਗੁਰ ਗੋਪਾਲਾ ॥੩॥"
[ਆਸਾ ਮ: ੧, ਪੰਨਾ ੪੩੭]

ਹੇ ਸਿੱਧੋ! ਤੁਸੀਂ ਜੋ ਕਹਿੰਦੇ ਹੋ ਤੀਰਥਾਂ ਤੇ ਇਸ਼ਨਾਨ ਕਰਨ ਕਰਕੇ ਹੀਰੇ ਆਦਿਕ ਪਦਾਰਥ ਪ੍ਰਾਪਤ ਹੁੰਦੇ ਹਨ, ਪਰ ਇਹ ਨਿਯਮ ਸਮਝ ਲਓ-

## ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥

ਜਿਤਨੀ ਕਰਤਾ ਪੁਰਖ ਦੀ ਉਪਜਾਈ ਹੋਈ ਸ੍ਰਿਸ਼ਟੀ ਮੈਂ ਵੇਖਦਾ ਹਾਂ, ਉਸ ਵਿਚ ਕਿਸੇ ਨੂੰ ਵਿਣੁ ਕਰਮਾ=ਬਿਨਾਂ ਭਾਗਾਂ ਤੋਂ ਮਿਲਦਾ ਕੀ ਹੈ ਤੇ ਲੈਂਦਾ ਕੋਈ ਕੀ ਹੈ।

ਯਥਾ— "ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ ॥
ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ॥"
[ਤਿਲੰਗ ਮ: ੧, ਪੰਨਾ ੭੨੨]

ਤਥਾ— "ਬਿਨੁ ਕਰਮਾ ਕਿਛੂ ਨ ਪਾਈਐ ਜੇ ਬਹੁਤੁ ਲੋਚਾਹੀ ॥"
[ਮਾਰੂ ਵਾਰ, ਪੰਨਾ ੧੦੯੨]

ਤਥਾ— "ਜੇ ਬਹੁਤੇਰਾ ਲੋਚੀਐ ਵਿਣੁ ਕਰਮਾ ਪਾਇਆ ਨ ਜਾਇ ॥"
[ਰਾਮਕਲੀ ਵਾਰ, ਪੰਨਾ ੯੫੦]

ਤਥਾ— "ਵਿਣੁ ਕਰਮਾ ਕਿਛੁ ਪਾਈਐ ਨਹੀ ਕਿਆ ਕਰਿ ਕਹਿਆ ਜਾਇ ॥੨॥"
[ਆਸਾ ਮ: ੩, ਪੰਨਾ ੪੩੦]

## ਸਾਖੀ ਪਹਿਲੀ-ਕਰਮਾਂ ਦੀ

ਇਕ ਜ਼ਿਮੀਂਦਾਰ ਆਪਣੇ ਦੋ ਲੜਕਿਆਂ ਸਮੇਤ ਆਪਣੀ ਜ਼ਮੀਨ ਵਿਖੇ ਹਲ ਵਾਹ ਰਿਹਾ ਸੀ। ਹਲ ਵਾਹੁੰਦਿਆਂ ਵਾਹੁੰਦਿਆਂ ਉਨ੍ਹਾਂ ਨੂੰ ਇਕ ਦੇਗ ਜ਼ਮੀਨ 'ਚੋਂ ਲੱਭੀ, ਜੋ ਹੀਰੇ ਰਤਨਾਂ ਨਾਲ ਭਰੀ ਹੋਈ ਸੀ। ਵੇਖ ਕੇ ਲੜਕਿਆਂ ਸਹਿਤ ਪਿਤਾ ਦਾ ਦਿਲ ਬਹੁਤ ਖੁਸ਼ ਹੋਇਆ ਤੇ ਆਖਦੇ ਹਨ ਹੁਣ ਸਾਨੂੰ ਹਲ ਵਾਹੁਣ ਦੀ ਕੀ ਲੋੜ ਹੈ ਇਹ ਧਨ ਸਾਰੀ ਉਮਰ ਖਾਂਦਿਆਂ-ਖਾਂਦਿਆਂ ਸਾਡੇ ਪਾਸੋਂ ਮੁੱਕਣਾ ਨਹੀਂ ਤੇ ਬੜੀ ਖੁਸ਼ੀ ਖੁਸ਼ੀ ਆਪਣੇ ਕਾਰੋਬਾਰ ਨੂੰ ਛੱਡ ਕੇ ਜੋ ਪਾਸ ਇਕ ਨਦੀ ਚਲ ਰਹੀ ਸੀ ਦੇਗ ਨੂੰ ਲੈ ਕੇ ਉਥੇ ਧੋਣ ਚਲੇ ਗਏ।

ਜਦ ਦੇਗ ਨੂੰ ਨਦੀ ਦੇ ਵਿਚ ਲਿਜਾ ਕੇ ਲੜਕਿਆਂ ਦਾ ਪਿਤਾ ਧੋਣ ਲੱਗਾ ਤਾਂ ਪੈਰ ਤਿਲਕਣ ਕਰਕੇ ਉਹ ਆਪ ਭੀ ਡਿਗ ਪਿਆ ਤੇ ਦੇਗ ਹੱਥੋਂ ਨਿਕਲ ਗਈ। ਪਾਣੀ ਦੇ ਜ਼ੋਰ ਨਾਲ ਦੇਗ ਐਸੇ ਡੂੰਘੇ ਪਾਣੀ ਵਿਚ ਚਲੀ ਗਈ ਜਿਥੇ ਉਹਨਾਂ ਦੀ ਤਾਕਤ ਕੁਝ ਕੰਮ ਨਾ ਕਰ ਸਕੀ, ਆਖਰ ਉਹਨਾਂ ਦੇ ਪਾਸ ਪਛੁਤਾਵੇ ਤੋਂ ਬਿਨਾਂ ਹੋਰ ਕੁਝ ਵਸਤੂ ਨਾ ਰਹੀ।

ਲੜਕਿਆਂ ਦਾ ਪਿਤਾ ਇਹ ਗੱਲ ਆਖਦਾ ਆਖਦਾ ਝੱਲਾ ਹੋ ਗਿਆ ਕਿ 'ਧੌਵਤ ਗਈ, ਧੌਵਤ ਗਈ।'

ਲੜਕਾ ਇਸ ਤਰ੍ਹਾਂ ਕਹਿੰਦਾ ਕਹਿੰਦਾ ਝੱਲਾ ਹੋ ਗਿਆ ਕਿ 'ਕਾਹਨੂੰ ਧੌਂਦੇ, ਕਾਹਨੂੰ ਧੌਂਦੇ।'

ਤੀਜੇ ਨੇ ਇਹ ਆਖਣਾ ਸ਼ੁਰੂ ਕਰ ਦਿੱਤਾ ਕਿ 'ਘਰ ਚਲ ਧੌਂਦੇ, ਘਰ ਚੱਲ ਧੌਂਦੇ।'

ਬੱਸ ਤਿੰਨੇ ਹੀ ਬੁਰੜਾ ਬੁਰੜਾ ਕੇ ਮਰ ਗਏ। ਦੇਖੋ ਕਰਮਾਂ ਤੋਂ ਬਿਨਾਂ ਕੁਛ ਵੀ ਨਾ ਮਿਲਿਆ।

ਯਥਾ— "ਚਾਰੇ ਕੁੰਡਾ ਜੇ ਭਵਹਿ ਬਿਨੁ ਭਾਗਾ ਧਨੁ ਨਾਹਿ ਜੀਉ॥"

[ਸੂਹੀ ਮ: ੧, ਪੰਨਾ ੭੫੧]

## ਸਾਖੀ ਦੂਜੀ-ਕਰਮਾਂ ਦੀ

"ਸੰਪੈ ਕਉ ਈਸਰੁ ਧਿਆਈਐ॥ ਸੰਪੈ ਪੁਰਬਿ ਲਿਖੇ ਕੀ ਪਾਈਐ॥"
ਸੰਪੈ ਕਾਰਣਿ ਚਾਕਰ ਚੋਰ॥ ਸੰਪੈ ਸਾਥਿ ਨ ਚਾਲੈ ਹੋਰ॥

[ਦਖਣੀ ਓਅੰਕਾਰ, ਪੰਨਾ ੯੩੭]

ਇਕ ਪੁਰਸ਼, ਇਕ ਉਸ ਦੀ ਔਰਤ ਅਤੇ ਇਕ ਉਸ ਦਾ ਪੁੱਤਰ ਸੀ। ਤਿੰਨੇ ਅਤਿਅੰਤ ਗਰੀਬ ਸਨ, ਰੋਟੀ ਖਾਣ ਦਾ ਗੁਜ਼ਾਰਾ ਵੀ ਮੁਸ਼ਕਲ ਨਾਲ ਹੁੰਦਾ ਸੀ। ਜੰਗਲ 'ਚੋਂ ਸੁੱਕੀਆਂ ਲੱਕੜਾਂ ਕੱਟ ਕੇ ਲਿਆਉਂਦੇ ਤੇ ਉਹਨਾਂ ਨੂੰ ਵੇਚ ਕੇ ਆਪਣੇ ਪੇਟ ਦੀ ਪਾਲਣਾ ਕਰਦੇ ਸਨ।

ਇਹਨਾਂ ਨੇ ਕਿਸੇ ਸ਼ਿਵ ਉਪਾਸ਼ਕ ਤੋਂ ਸੁਣਿਆ ਕਿ ਸ਼ਿਵਜੀ ਭੋਲੇ ਮਹੇਸ਼ ਹਨ ਉਹਨਾਂ ਦੀ ਉਪਾਸ਼ਨਾ ਕੀਤਿਆਂ ਬਹੁਤ ਕੁਝ ਮਿਲਦਾ ਹੈ।

ਸ਼ਹਿਰੋਂ ਬਾਹਰ ਜਾ ਕੇ ਤਿੰਨਾਂ ਨੇ ਸ਼ਿਵਾਂ ਦੀ ਉਪਾਸ਼ਨਾ ਕਰਨੀ ਸ਼ੁਰੂ ਕਰ ਦਿੱਤੀ। ਕਰਦਿਆਂ ਕਰਦਿਆਂ ਕਿਤਨਾ ਹੀ ਸਮਾਂ ਗੁਜ਼ਰ ਗਿਆ, ਤਦ ਸ਼ਿਵਾਂ ਨੇ ਪ੍ਰਸੰਨ ਹੋ ਕੇ ਪਹਿਲੇ ਔਰਤ ਨੂੰ ਕਿਹਾ ਤੂੰ ਵਰ ਮੰਗ। ਔਰਤਾਂ ਨੂੰ ਹਮੇਸ਼ਾਂ ਆਪਣਾ ਸੁੰਦਰ ਰੂਪ ਅਤੇ ਕਪੜੇ ਗਹਿਣੇ ਆਦਿਕ ਚੰਗੇ ਲੱਗਦੇ ਹਨ। ਇਸ ਵਾਸਤੇ ਉਸ ਨੇ ਏਹੀ ਮੰਗਿਆ ਕਿ ਮੈਨੂੰ ਸੁੰਦਰ ਰੂਪ ਅਤੇ ਕਪੜੇ ਗਹਿਣੇ ਵਗੈਰਾ ਪ੍ਰਾਪਤ ਹੋ ਜਾਣ। ਸ਼ਿਵਾਂ ਆਖਿਆ-'ਤਥਾ ਅਸਤੂ।' ਉਸੇ ਵੇਲੇ ਉਸ ਦਾ ਸੁੰਦਰ ਸਰੂਪ ਗਹਿਣਿਆਂ ਸਮੇਤ ਹੋ ਗਿਆ।

ਇਤਨੇ ਨੂੰ ਇਕ ਰਾਜਾ ਸ਼ਿਕਾਰ ਖੇਡਦਾ ਉਥੋਂ ਆ ਲੰਘਿਆ। ਉਸ ਨੇ ਗਰੀਬਾਂ ਪਾਸ ਜਦ ਸੁੰਦਰ ਔਰਤ ਨੂੰ ਬੈਠਿਆਂ ਵੇਖਿਆ ਤਾਂ ਝਟ ਪਾਸ ਆ ਕੇ ਬਾਹੋਂ ਫੜ ਕੇ ਆਪਣੇ ਘੋੜੇ ਤੇ ਬਿਠਾ ਕੇ ਲੈ ਗਿਆ। ਇਸਤਰੀ ਦੇ ਪਤੀ ਨੂੰ ਬੜਾ ਗੁੱਸਾ ਆਇਆ ਕਿ ਗਰੀਬੀ ਹਾਲਤ ਵਿਚ ਸਾਡੇ ਪਾਸ ਸੀ, ਜੇ ਹੁਣ ਸੁੰਦਰ ਸਰੂਪ ਗਹਿਣਿਆਂ ਸਮੇਤ ਹੋ ਗਿਆ ਹੈ ਤਾਂ ਰਾਜੇ ਨਾਲ ਉੱਠ ਕੇ ਚਲੀ ਗਈ ਹੈ।

ਏਹ ਗੱਲਾਂ ਸੋਚ ਹੀ ਰਿਹਾ ਸੀ ਜੋ ਇਤਨੇ ਨੂੰ ਸ਼ਿਵਾਂ ਨੇ ਆ ਕੇ ਉਸ ਦੇ ਪਤੀ ਨੂੰ ਆਖਿਆ, 'ਹੇ ਪੁਰਸ਼ਾ! ['ਵਰੰਬੂ'] ਤੂੰ ਵਰ ਮੰਗ, ਤੇਰੀ ਕਮਾਈ ਥਾਂ ਪਈ ਹੈ।'

ਉਸ ਪੁਰਸ਼ ਨੇ ਕਿਹਾ, ਮੇਰੀ ਔਰਤ ਸੂਰਨੀ ਹੋ ਜਾਵੇ। ਸ਼ਿਵਾਂ ਆਖਿਆ, 'ਤਥਾ ਅਸਤੂ' ਇਤਨਾ ਸ਼ਬਦ ਕਹਿਣ ਨਾਲ ਹੀ ਉਹ ਔਰਤ ਰਾਜੇ ਦੇ ਪਿੱਛੇ ਬੈਠੀ ਹੋਈ ਸੂਰਨੀ ਹੋ ਕੇ ਘੁਰ-ਘੁਰ ਕਰਨ ਲੱਗ ਪਈ। ਰਾਜੇ ਨੇ ਘੁਰ ਘੁਰ ਦਾ ਸ਼ਬਦ ਸੁਣ ਕੇ ਵਿਚਾਰਿਆ ਇਹ ਤਾਂ ਕੋਈ ਬਲਾ ਹੈ, ਮੈਂ ਇਸ ਨੂੰ ਕਿਉਂ ਲਿਆਂਦਾ ਹੈ।

ਉਸ ਵੇਲੇ ਰਾਜੇ ਨੇ ਉਸ ਔਰਤ ਨੂੰ ਘੋੜੇ ਤੋਂ ਹੇਠਾਂ ਲਾਹ ਦਿੱਤਾ ਤੇ ਆਪ ਘੋੜਾ ਦੁੜਾ ਕੇ ਆਪਣੇ ਮੰਦਰਾਂ ਵਿਚ ਪਹੁੰਚ ਗਿਆ।

ਉਹ ਔਰਤ ਤੁਰਦੀ-ਤੁਰਦੀ ਆਪਣੇ ਪਤੀ ਤੇ ਪੁੱਤਰ ਪਾਸ ਆ ਬੈਠੀ। ਮਾਂ ਨੂੰ ਘੁਰ ਘੁਰ ਕਰਦਿਆਂ ਵੇਖ ਕੇ ਪੁੱਤਰ ਨੂੰ ਬੜਾ ਤਰਸ ਆਇਆ ਤੇ ਸੋਚਾਂ ਸੋਚਦਾ ਹੈ ਹੁਣ ਕੀ ਕਰਨਾ ਚਾਹੀਦਾ ਹੈ। ਇਤਨੇ ਨੂੰ ਸ਼ਿਵਾਂ ਨੇ ਆ ਕੇ ਉਸ ਲੜਕੇ ਨੂੰ ਆਖਿਆ-'ਹੁਣ ਤੂੰ ਵਰ ਮੰਗ ਲੈ, ਤੂੰ ਕੀ ਚਾਹੁੰਦਾ ਹੈਂ?'

ਉਸ ਲੜਕੇ ਨੇ ਆਖਿਆ, 'ਹੋਰ ਮੈਂ ਕੁਝ ਨਹੀਂ ਚਾਹੁੰਦਾ, ਮੇਰੀ ਮਾਂ ਨੂੰ ਬੜਾ ਦੁੱਖ ਹੈ ਮੇਰੀ ਮਾਂ ਉਸੇ ਤਰ੍ਹਾਂ ਹੋ ਜਾਵੇ, ਜਿਵੇਂ ਪਹਿਲੇ ਸੀ। ਸੂਰਾਂ ਵਾਂਗ ਜੋ ਘੁਰ ਘੁਰ ਕਰਦੀ ਹੈ ਇਹ ਕਰੂਪ-ਪਣਾ ਇਸ ਦਾ ਹਟ ਜਾਵੇ।

ਸ਼ਿਵਾਂ ਆਖਿਆ, 'ਤਥਾ ਅਸਤੂ।' ਉਹ ਔਰਤ ਫਿਰ ਉਸੇ ਤਰ੍ਹਾਂ ਹੋ ਗਈ।

ਦੇਖੋ ਤਿੰਨਾਂ ਜਣਿਆ ਨੇ ਸ਼ਿਵਾਂ ਦੀ ਉਪਾਸ਼ਨਾ ਕਰਕੇ ਸ਼ਿਵਜੀ ਨੂੰ ਪ੍ਰਸੰਨ ਕਰਕੇ ਵਰ ਭੀ ਲੀਤੇ ਪ੍ਰੰਤੂ ਕਰਮ ਹੀਣਿਆਂ ਦਾ ਬਣਿਆ ਕੁਝ ਭੀ ਨਾ, ਉਸੇ ਤਰ੍ਹਾਂ ਗਰੀਬ ਦੇ ਗਰੀਬ ਹੀ ਰਹੇ+

**ਯਥਾ—"ਬਿਨੁ ਸਤਿਗੁਰੁ ਸੇਵੇ ਸਾਂਤਿ ਨ ਆਵਈ ਦੂਜੀ ਨਾਹੀ ਜਾਇ॥**
**ਜੇ ਬਹੁਤੇਰਾ ਲੋਚੀਐ ਵਿਣੁ ਕਰਮਾ ਪਾਇਆ ਨ ਜਾਇ॥"**

[ਰਾਮਕਲੀ ਵਾਰ, ਪੰਨਾ ੯੫੦]

# ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥

ਹੇ ਸਿੱਧੋ! ਜਿਨ੍ਹਾਂ ਨੇ ਇਕ ਗੁਰਾਂ ਦੀ ਸਿੱਖਿਆ ਸੁਣ ਕੇ ਮਤਿ ਵਿਚ ਧਾਰੀ ਹੈ, ਉਨ੍ਹਾਂ ਨੂੰ ਰਤਨ ਜਵਾਹਰ, ਮਾਣਿਕ ਆਦਿ ਸਭ ਪਦਾਰਥ ਮਿਲ ਜਾਂਦੇ ਹਨ।

**ਯਥਾ—"ਅੰਤਰਿ ਰਤਨ ਜਵੇਹਰ ਮਾਣਕ ਗੁਰ ਕਿਰਪਾ ਤੇ ਲੀਜੈ॥੭॥"**

[ਕਲਿਆਨ ਮਹਲਾ ੪, ਪੰਨਾ ੧੩੨੪]

**ਤਥਾ—"ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੁੋ ਖੋਜਿ ਲਹੈ॥"**

[ਪ੍ਰਭਾਤੀ ਮਹਲਾ ੧, ਪੰਨਾ ੧੩੨੮]

ਭਾਵ -ਜੋ ਸਿੱਖ ਗੁਰ ਉਪਦੇਸ਼ ਨੂੰ ਸੇਂਵਦਾ ਹੈ ਭਾਵ ਮਤ ਵਿਚ ਧਾਰਦਾ ਹੈ ਉਹ ਰਤਨ, ਜਵਾਹਰ, ਮਾਣਕ ਆਦਿਕਾਂ ਨੂੰ ਖੋਜਿ=ਪ੍ਰਾਪਤ ਕਰ ਲੈਂਦਾ ਹੈ।

## ਸਾਖੀ-ਭਾਈ ਮਰਦਾਨੇ ਦੀ

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੁਨੀ ਚੰਦ ਨੂੰ ਉਪਦੇਸ਼ ਦੇ ਕੇ ਤੇ ਭੈਣ ਨਾਨਕੀ ਨੂੰ ਮਿਲ ਕੇ ਤਲਵੰਡੀ ਆਏ, ਤੇ ਸ਼ਹਿਰ ਤੋਂ ਬਾਹਰ ਵਾਰ ਖੂਹ ਤੇ ਬੈਠਿਆਂ ਦੋ ਘੜੀਆਂ ਬੀਤੀਆਂ ਤਾਂ ਭਾਈ ਮਰਦਾਨੇ ਨੇ ਹੱਥ ਜੋੜ ਕੇ ਬੇਨਤੀ ਕੀਤੀ, ਪਾਤਸ਼ਾਹ ਜੀ ! ਮੈਨੂੰ ਆਗਿਆ ਦਿਓ ਜੋ ਆਪਣੇ ਪ੍ਰਵਾਰ ਦੀ ਖਬਰ ਲੈ ਆਵਾਂ, ਜੀਉਂਦੇ ਹਨ ਕਿ ਮਰ ਗਏ ਹਨ। ਕਿਤਨਾ ਸਮਾਂ ਹੋ ਗਿਆ ਹੈ, ਜਦ ਦੇ ਅਸੀਂ ਨਿਕਲੇ

---

*+ਇਹ ਪ੍ਰਸੰਗ ਸੁਾਮੀ ਗੁਰਾਂਦਿਤਾ ਮਲ ਜੀ ਨੇ ਸਿਧਾਂਤ ਉਪਦੇਸ਼ ੩੮੧ ਪੰਨੇ ਤੋਂ ਸ਼ੁਰੂ ਕਰਕੇ ੩੮੪ ਪੰਨੇ ਤੱਕ ਲਿਖਿਆ ਹੈ।*

*ਫਿਰ ਭਗਤ ਰਾਮ ਦਿਤਾ ਜੀ ਨੇ ਵੀ ਇਹ ਪ੍ਰਸੰਗ ਗੁਰਬਾਣੀ ਪ੍ਰਬੋਧ ਗ੍ਰੰਥ ਦੇ ੨੩੮ ਪੰਨੇ ਤੇ ਲਿਖਿਆ ਹੈ।*

ਹਾਂ ਮੁੜ ਕੇ ਖਬਰ ਹੀ ਨਹੀਂ ਲਈ।

ਇਹ ਗੱਲ ਸੁਣ ਕੇ ਗੁਰੂ ਜੀ ਹੱਸ ਕੇ ਆਖਦੇ ਹਨ-'ਮਰਦਾਨਿਆਂ ! ਜੇ ਸਾਡੇ ਹੁੰਦਿਆਂ ਤੇਰੇ ਸੰਬੰਧੀ ਮਰ ਗਏ ਤਾਂ ਜਗਤ ਵਿਚ ਹੋਰਨਾਂ ਦੇ ਕੰਮ ਕਿਵੇਂ ਕਰਾਂਗੇ। ਸਾਡੇ ਹੁੰਦਿਆਂ ਕੋਈ ਚਿੰਤਾ ਨਾ ਕਰ। ਜੇਕਰ ਤੇਰੇ ਦਿਲ ਵਿਚ ਇਹ ਖਿਆਲ ਆ ਗਿਆ ਹੈ ਤਾਂ ਜਾ ਕੇ ਮਿਲ-ਗਿਲ ਆ ਪਰ ਮੋਹ ਵਿਚ ਫਸ ਕੇ ਉਥੇ ਹੀ ਨਾ ਟਿਕਿਆ ਰਹੀਂ, ਜਲਦੀ ਆਉਣ ਦੀ ਕਰੀਂ।'

ਸਤ ਬਚਨ ਕਹਿਕੇ ਫਿਰ ਮਰਦਾਨੇ ਆਖਿਆ, ਬਹੁਤੇ ਸਾਲ ਫਿਰਦਿਆਂ ਬਾਹਰ ਹੀ ਗੁਜ਼ਾਰੇ ਹਨ, ਹੁਣ ਘਰ ਜਾ ਕੇ ਕੀ ਦਿਆਂਗੇ?'

ਸਤਿਗੁਰਾਂ ਕਿਹਾ-'ਚੰਗਾ! ਫਿਰ ਇਨ੍ਹਾਂ ਰੋੜਾਂ ਦਾ ਬੁੱਕ ਭਰਕੇ ਪੱਲੇ ਵਿਚ ਬੰਨ੍ਹ ਲੈ ਤੇ ਘਰ ਜਾ ਕੇ ਖੋਲ੍ਹ ਲਵੀਂ। ਜੋ ਤੇਰੇ ਮਨ ਦਾ ਮਨੋਰਥ ਹੈ, ਉਹ ਪੂਰਾ ਹੋ ਜਾਏਗਾ।

ਗੁਰੂ ਜੀ ਦਾ ਹੁਕਮ ਮੰਨਕੇ ਮਰਦਾਨੇ ਨੇ ਇਕ ਰੋੜਾਂ ਦਾ ਬੁੱਕ ਭਰਕੇ ਪੱਲੇ ਬੰਨ ਲਿਆ ਜਿਸ ਵੇਲੇ ਘਰ ਜਾ ਖੋਲ੍ਹਿਆ ਤਾਂ ਸੋਨਾ ਦੇਖ ਕੇ ਬਹੁਤ ਅਨੰਦ ਹੋਇਆ। ਯਥਾ-

**"ਕਹਿ ਮਰਦਾਨਾ ਸੁਨਿ ਬਚ ਗੁਰ ਕੋ। ਕਜਾ ਲੇ ਕਰਿ ਜਾਵੌਂ ਮੈਂ ਘਰ ਕੋ।**
**ਬਹੁਤ ਬਰਖ ਘਰ ਵਹਿਰ ਬਿਤਾਏ। ਛੂਛਾ ਅਬ ਕਜਾ ਦੇਵੌਂ ਜਾਏ'॥ ੬੦॥**
**ਗੁਰ ਕਹਿ, ਰੋਰਨ ਮੁਸ਼ਟਿ ਉਚਾਵਹੁ। ਬਾਂਧਿ ਚੀਰ ਸੰਦੇਹ ਮਿਟਾਵਹੁ।**
**ਘਰਿ ਮਹਿ ਜਾਹੁ ਖੋਲਿ ਦਿਹੁ ਤਾਂਹੀ। ਹ੍ਵੈ ਹੈ ਸੋ ਜਿ ਚਹਹੁ ਮਨ ਮਾਂਹੀ॥ ੬੧॥**
**ਏਕ ਮੁਸ਼ਟਿ ਤਬ ਲੇ ਮਰਦਾਨੇ। ਬਾਂਧੇ ਅਪਨੇ ਪਟ ਸੰਗਾਨੇ॥**
**ਕਰਜੋ ਅਨੰਦ ਨਿਕੇਤ ਸਿਧਾਰਾ। ਮਿਲਜੋ ਜਾਇ ਅਪਨੇ ਪਰਵਾਰਾ॥ ੬੨॥**
**ਗੰਢ ਚੀਰ ਕੀ ਖੋਲੀ ਜਬ ਹੀ। ਕੰਚਨ ਸਰਬ ਬਿਲੋਕਜੋ ਤਬ ਹੀ।"**

*[ਨਾਨਕ ਪ੍ਰਕਾਸ਼ ਉਤ੍ਰਾਰਧ, ਧਿਆ ੪]*

੨. ਜਿਨ੍ਹਾਂ ਨੇ ਗੁਰਾਂ ਪਾਸੋਂ ਏਕਤਾ ਵਾਲੀ ਸਿਖਿਆ ਸੁਣ ਕੇ ਮੱਤ ਵਿਚ ਧਾਰਨ ਕੀਤੀ ਹੈ, ਉਨ੍ਹਾਂ ਨੂੰ ਅੰਤ੍ਰੀਵ ਰਤਨ=ਵੈਰਾਗ। ਜਵਾਹਰ=ਗਿਆਨ। ਮਾਣਿਕ=ਸ੍ਰਵਨ, ਮੰਨਣ, ਨਿਧਿਆਸਣ। ਮੋਤੀ=ਸੁੱਧਤਾ। ਮਣੀ=ਭਗਤੀ। ਹੀਰਾ=ਨਾਮ। ਇਤਿਆਦਿ ਸਭ ਪਦਾਰਥ ਪ੍ਰਾਪਤ ਹੁੰਦੇ ਹਨ।*

---

**ਜਿਸ ਜਗ੍ਹਾ ਰਤਨ, ਜਵਾਹਰ, ਮਾਣਿਕ ਵਗੈਰਾ ਇਕੱਠੇ ਆਉਣਗੇ ਉਸ ਜਗ੍ਹਾ ਇਨ੍ਹਾਂ ਪਦਾਂ ਦੇ ਏਹੋ ਸੰਕੇਤੀ ਅਰਥ ਹੋਣਗੇ ਜੇ ਇਕੱਲਾ ਇਕੱਲਾ ਪਦ ਆਏਗਾ ਤਾਂ ਰਤਨ ਮੋਤੀ ਵਗੈਰਾ ਪਦਾਂ ਦਾ ਅਰਥ 'ਨਾਮ' ਭੀ ਕੀਤਾ ਜਾਏਗਾ।

ਰਤਨ ਦਾ ਅਰਥ ਵੈਰਾਗ ਇਸ ਲਈ ਕੀਤਾ ਹੈ ਕਿ ਵੈਰਾਗ ਹੋਣ ਕਰ ਕੇ ਪਦਾਰਥਾਂ ਵਿਚ ਰਤ+ਨ=ਪ੍ਰੀਤੀ ਨਹੀਂ ਰਹਿੰਦੀ। ਅਤੇ ਬ੍ਰਹਮ ਗਿਆਨ ਦੇ ਹੋਣ ਕਰਕੇ ਜਨਮ ਮਰਨ ਦੀ ਜਵਾ+ਹਰ=ਚਾਲ ਨਵਿਰਤ ਹੋ ਜਾਂਦੀ ਹੈ, ਅਤੇ ਸ੍ਰਵਨ ਮੰਨਣ ਨਿਧਿਆਸਣ ਦੇ ਕਰਨ ਨਾਲ ਫਿਰ ਮਾਣਿ+ਕ=ਮਾਨ ਕੀ ਕਰਨਾ ਹੈ। ਅਰਥਾਤ ਮਾਨ ਨਵਿਰਤ ਹੋ ਜਾਂਦਾ ਹੈ।

**ਗੁਰਾ ਇਕ ਦੇਹਿ ਬੁਝਾਈ॥**

**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥ ੫॥**

ਗੁਰਾਂ ਨੇ ਇਕ ਇਹ ਗੱਲ ਸਮਝਾ ਦਿੱਤੀ ਹੈ ਕਿ ਸਾਰਿਆਂ ਜੀਆਂ ਦਾ ਦਾਤਾ ਇਕ ਪ੍ਰਭੂ ਹੈ। ਇਸ ਕਰ ਕੇ ਉਹ ਪ੍ਰਭੂ ਪਰਮਾਤਮਾ ਮੈਨੂੰ ਵਿਸਰਿ ਨ ਜਾਈਂ=ਭੁੱਲ ਨਹੀਂ ਜਾਂਦਾ॥ ੫॥*

**ਯਥਾ—ਸਭਿ ਜਾਚਿਕ ਤੂ ਏਕੋ ਦਾਤਾ ਮਾਗਹਿ ਹਾਥ ਪਸਾਰੀ॥** [ਪੰਨਾ ੫੦੨]

**ਛੇਵੀਂ ਪਉੜੀ ਦੇ ੯੦ ਅੱਖਰ ਹਨ**

---

**+ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥**

ਆਤਮਾ ਰੂਪ ਤੀਰਥ ਪਰ ਇਸ਼ਨਾਨ ਤਾਂ ਹੁੰਦਾ ਹੈ ਜੇ ਤਿਸ ਪਰਮੇਸ਼ਰ ਵਿਚ ਭਾਵਾ=ਸ਼ਰਧਾ ਭਾਵਨਾ ਹੋਵੇ। ਸ਼ਰਧਾ ਭਾਵਨਾ ਤੋਂ ਬਿਨਾਂ ਕਿਸ ਤਰ੍ਹਾਂ ਨ੍ਹਾਉਣਾ ਕਰ ਸਕਦਾ ਹੈ।

ਪ੍ਰਸ਼ਨ-ਜਿਸ ਪਰਮੇਸ਼ਰ ਵਿਚ ਸ਼ਰਧਾ ਭਾਵਨਾ ਕਰਨੀ ਹੈ ਉਹ ਕਿਸ ਤਰ੍ਹਾਂ ਦਾ ਹੈ? ਗੁਰ ਉੱਤਰ-

**ਜੇਤੀ ਸਿਰਠਿ ਉਪਾਈ ਵੇਖਾ**

ਤਿੰਨ-ਗੁਣ ਰੂਪ ਸ੍ਰਿਸ਼ਟੀ ਜਿਤਨੀ ਕੁ ਉਤਪੰਨ ਕੀਤੀ ਹੋਈ ਹੈ, ਉਹ ਪਰਮੇਸ਼ਰ ਹੀ ਇਸ ਦਾ ਵੇਖਾ=ਦ੍ਰਿਸ਼ਟਾ ਹੈ।

**ਵਿਣੁ ਕਰਮਾ ਕਿ ਮਿਲੈ ਲਈ॥**

ਸਤਿਗੁਰਾਂ ਦੀ ਕਰਮਾ=ਕਿਰਪਾ ਤੋਂ ਬਿਨਾ ਕਿਸੇ ਨੂੰ ਮਿਲਦਾ ਕੀ ਹੈ ਤੇ ਕੋਈ ਕੀ ਲੈ ਸਕਦਾ ਹੈ।

**ਮਤਿ ਵਿਚਿ ਰਤਨ ਜਵਾਹਰ ਮਾਣਿਕ**

ਬੁੱਧੀ ਵਿਚ ਹੀ ਰਤਨ=ਵੈਰਾਗ ਜਵਾਹਰ=ਗਿਆਨ ਅਤੇ ਮਾਣਿਕ=ਸ੍ਰਵਨ, ਮੰਨਣ ਨਿਧਿਆਸਣ ਹੈ।

ਪ੍ਰਸ਼ਨ-ਇਹਨਾਂ ਸਾਧਨਾਂ ਦੀ ਸਫਲਤਾ ਕਿਵੇਂ ਹੁੰਦੀ ਹੈ? ਗੁਰ ਉੱਤਰ

**ਜੇ ਇਕ ਗੁਰ ਕੀ ਸਿਖ ਸੁਣੀ॥**

ਜੇਕਰ ਜੀਵ ਈਸ਼ਵਰ ਦੀ ਏਕਤਾ ਵਾਲੀ ਸਿਖਿਆ ਗੁਰਾਂ ਤੋਂ ਸੁਣੇ ਤਾਂ ਇਹ ਸਾਧਨ ਸਫਲ ਹੁੰਦੇ ਹਨ।

**ਗੁਰਾ ਇਕ ਦੇਹਿ ਬੁਝਾਈ॥**

ਪੂਰਨ ਗੁਰਾਂ ਨੇ ਏਕਤਾ ਸਮਝਾ ਦਿੱਤੀ ਹੈ ਕਿ -

**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥ ੫॥**

ਸਾਰਿਆਂ ਜੀਆਂ ਦਾ ਦਾਤਾ ਜੋ ਇਕ ਪਰਮੇਸ਼ਰ ਹੈ ਸੋ ਤੂੰ ਹੈਂ, ਉਸ ਨੂੰ ਮੈਂ ਐਸੇ ਨਿਸਚੇ ਕੀਤਾ ਹੈ ਜੋ ਮੈਨੂੰ ਵਿਸਰਿ=ਭੁੱਲ ਨਹੀਂ ਜਾਂਦਾ ॥ ੫॥

# ਸੱਤਵੀਂ ਪਉੜੀ

ਸਿੱਧਾਂ ਨੇ ਆਪਸ ਵਿਚ ਬੈਠ ਕੇ ਵਿਚਾਰਿਆ ਕਿ ਕਲਯੁਗੀ ਜੀਵਾਂ ਦੀ ਉਮਰ ਥੋੜ੍ਹੀ ਹੈ, ਇਹਨਾਂ ਨੂੰ ਉਮਰ ਵਧਾਉਣ ਦਾ ਲੋਭ ਦੇ ਕੇ ਆਪਣਾ ਸ਼ਿਸ਼ ਕਰ ਲਈਏ।

ਇਹ ਗੱਲ ਆਪਸ ਵਿਚ ਮਿੱਥ ਕੇ ਸਿੱਧਾਂ ਨੇ ਕਿਹਾ-'ਹੇ ਬਾਲੇ! ਜੇ ਆਪ ਸਾਡੇ ਸ਼ਿਸ਼ ਹੋ ਜਾਓ ਤਾਂ ਤੁਹਾਡੀ ਚਾਰ ਜੁਗਾਂ ਦੀ ਉਮਰ ਕਰ ਦਿਆਂਗੇ ਅਤੇ ਨੌਂ ਖੰਡਾਂ ਵਿਚ ਆਪ ਦਾ ਪ੍ਰਤਾਪ ਜਾਣਿਆ ਜਾਏਗਾ। ਜਿਥੋਂ ਆਪ ਤੁਰ ਕੇ ਜਿਸ ਜਗ੍ਹਾ ਪਹੁੰਚੋਗੇ, ਹਰ ਵੇਲੇ ਆਪ ਜੀ ਦੇ ਨਾਲ ਸੇਵਾਦਾਰ ਚੱਲਣਗੇ ਤੇ ਆਪ ਜੀ ਦਾ ਨਾਮ ਵੀ ਚੰਗਾ ਰੱਖ ਦਿਆਂਗੇ।

ਸਿੱਧਾਂ ਪਾਸੋਂ ਇਹ ਗੱਲ ਸੁਣ ਕੇ ਗੁਰੂ ਜੀ ਨੇ ਫੁਰਮਾਇਆ-

## ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥

ਹੇ ਸਿੱਧੋ! ਤੁਸੀਂ ਤਾਂ ਕਹਿੰਦੇ ਹੋ ਚਾਰ ਜੁਗਾਂ ਦੀ ਉਮਰ ਕਰ ਦਿਆਂਗੇ ਪਰ ਅਸੀਂ ਕਹਿੰਦੇ ਹਾਂ ਚਾਹੇ ਹੋਰ ਦਸੂਣ= ਦਸ ਗੁਣਾਂ ਵੀ ਬਹੁਤੀ ਹੋ ਜਾਵੇ। [੧੦ X ੪=੪੦] ਦਸ ਚੌਕਾ ਚਾਲੀ, ਅਰਥਾਤ ਚਾਲੀ ਜੁਗ ਦੀ ਉਮਰ ਵੀ ਹੋ ਜਾਵੇ।

੨. ਗੁਰੂ ਮਹਾਰਾਜ ਜੀ ਕਹਿੰਦੇ ਹਨ ਜੇਕਰ ਤੁਹਾਡੇ ਕਹਿਣ ਮੁਤਾਬਕ ਚਾਰ ਜੁਗ ਦੀ ਉਮਰ ਵੀ ਹੋ ਜਾਵੇ। ਅਤੇ ਸਾਡੇ ਕਹਿਣ ਮੁਤਾਬਕ ਚਾਰ ਦਾ ੧੦ ਗੁਣਾਂ ਹੋਰ ਭੀ ਵਧ ਹੋ ਜਾਵੇ ਭਾਵ ੪X ੧੦+੪=੪ ਚੁਤਾਲੀ ਜੁਗਾਂ ਦੀ ਉਮਰ ਭੀ ਹੋ ਜਾਵੇ।

*ਜਥਾ—"ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ॥"* *[ਪੰਨਾ ੧੪]*

## ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥

[ਕੁਰੂਖੇਤ, ਇਲਾਬ੍ਰਤ, ਭਾਰਥ ਖੰਡ ਆਦਿ] ਨੌਂ ਖੰਡਾਂ* ਵਿਚ ਪ੍ਰਤਾਪ ਭੀ ਜਾਣਿਆ ਜਾਵੇ ਅਤੇ ਜਿਸ ਜਗ੍ਹਾ ਤੋਂ ਤੁਰੀਏ ਉਸ ਜਗ੍ਹਾ ਤੋਂ ਸਭ ਕੋਈ ਨਾਲ ਚਲਣਾ ਕਰੇ। ਇਤਨਾ ਸਤਿਕਾਰ ਵੀ ਹੋ ਜਾਵੇ। ਅਤੇ

## ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥

ਅਵਤਾਰਾਂ ਵਾਲਾ ਚੰਗਾ ਨਾਮ ਰਖਾ ਕੇ ਜਸੁ ਇਸ ਲੋਕ ਵਿਚ ਅਤੇ ਕੀਰਤੀ ਪ੍ਰਲੋਕ ਵਿਚ ਲੈਣਾ ਕਰੇ। ਜਿਵੇਂ ਜੁਜਾਤੀ ਨੇ ਕੀਰਤੀ ਕਰਾਈ ਸੀ।

---

*ਨੌਂ ਖੰਡ ਇਹ ਹਨ-

*੧. ਕਿੰ ਪੁਰਖ ਖੰਡ। ੨. ਭਦਰ ਖੰਡ। ੩. ਕੇਤਮਾਲ ਖੰਡ।*
*੪. ਹਰਿਵਰਖ ਖੰਡ। ੫. ਹਿਰਣਯ ਖੰਡ। ੬. ਰਮਜ ਖੰਡ।*
*੭. ਕੁਰੂਖੇਤ ਖੰਡ। ੮. ਇਲਾਬ੍ਰਤ ਖੰਡ। ੯. ਭਾਰਥ ਖੰਡ।*

ਜਿਵੇਂ-ਇਕ ਵੈਰਾਗੀ ਸੀ ਉਸ ਦੇ ਪਾਸੋਂ ਕਿਸੇ ਨੇ ਪੁੱਛਿਆ, 'ਤੇਰੇ ਗੁਰੂ ਦਾ ਕੀ ਨਾਮ ਹੈ? ਤਾਂ ਉਸ ਨੇ ਕਿਹਾ, 'ਮੇਰੇ ਗੁਰੂ ਦਾ ਨਾਮ ਰੁਲਦੂ ਹੈ।'

ਫਿਰ ਪੁੱਛਿਆ, 'ਤੇਰਾ ਕੀ ਨਾਮ ਹੈ?' ਆਖਦਾ ਹੈ ਗੁਰੂ ਜੀ ਦੀ ਦਯਾ ਨਾਲ ਮੇਰਾ ਨਾਮ 'ਸ੍ਰੀ ਮਾਨ ਸੰਤ ਹਰਿ ਚਰਨ ਕਮਲ ਰਜ ਧੂੜੀ ਦਾਸ ਸਾਹਿਬ ਜੀ।'

ਇਸ ਤਰ੍ਹਾਂ ਦਾ ਚੰਗਾ ਲੰਬਾ ਨਾਮ ਰਖਾ ਕੇ ਜਸ ਦੇ ਕੀ=ਕਰਾਉਣ ਵਾਲੇ ਕਰਮਾਂ ਵਿਚ ਰਤਿ=ਪ੍ਰੀਤੀ ਕਰਨੀ ਵੀ ਜਗਤ ਵਿਚ ਲੈਣਾ ਕਰੇ।

ਵਾ-ਜਸ ਮੂੰਹ ਸਾਹਮਣੇ, ਕੀਰਤੀ ਪਿੱਠ ਪਿੱਛੇ ਲੈਣਾ ਕਰੇ।

## ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥

ਪਰ ਜੇਕਰ ਅਜੇਹਾ ਪੁਰਸ਼ ਉਸ ਗੁਣ ਨਿਧਾਨ ਪਰਮਾਤਮਾ ਦੀ ਕਿਰਪਾ ਦ੍ਰਿਸ਼ਟੀ ਹੇਠ ਨਹੀਂ ਆਉਂਦਾ। ਜਿਨ੍ਹਾਂ ਮਹਾਤਮਾ ਨੇ ਸੰਸਾਰ ਨੂੰ ਕੇ=ਮਿਥਿਆ ਰੂਪ ਜਾਣਿਆਂ ਹੈ ਉਹ ਤਤਵੇਤੇ ਮਹਾਤਮਾ ਉਸ ਦੀ ਗੱਲ ਹੀ ਨਹੀਂ ਪੁੱਛਦੇ।

੨. ਜੇਕਰ ਇਹ ਪੁਰਸ਼ ਉਸ ਪਰਮਾਤਮਾ ਨੂੰ ਆਪਣੀ ਨਜ਼ਰ ਹੇਠ ਨਹੀਂ ਲਿਆਉਂਦਾ ਭਾਵ ਉਸ ਉਤੇ ਆਸਤਕ ਭਾਵਨਾ ਨਹੀਂ ਧਾਰਦਾ ਅਤੇ ਭਜਨ ਸਿਮਰਨ ਕਰਨ ਵਾਲਿਆਂ ਨੂੰ ਟਿਚਕਰਾਂ ਕਰਦਾ ਹੈ ਤਾਂ ਕੋਈ ਦਿਨ ਐਸਾ ਆਵੇਗਾ ਜਦੋਂ ਕਿ ਕੋਈ ਸੰਬੰਧੀ ਭੀ ਇਸ ਦੀ ਗੱਲ ਨਹੀਂ ਪੁੱਛੇਗਾ।

ਜਿਵੇਂ-ਹੰਕਾਰੀ ਮਸੰਦਾਂ ਨੂੰ ਕਿਸੇ ਨੇ ਨਹੀਂ ਸੀ ਪੁੱਛਿਆ।

## ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥

ਸਗੋਂ ਉਸ ਦੇ ਕੀਤੇ ਦੋਸ਼ ਉਸ ਦੇ ਜ਼ਿੰਮੇਂ ਲਗਾ ਕੇ ਉਸ ਨੂੰ ਦੋਸ਼ੀ ਠਹਿਰਾਇਆ ਜਾਵੇਗਾ ਤੇ ਉਹ ਕੀੜਿਆਂ ਵਿਚ ਕੀੜਾ ਕੀਤਾ ਜਾਵੇਗਾ, ਭਾਵ ਨੀਚ ਜੂਨੀਆਂ ਨੂੰ ਧਾਰੇਗਾ।

## ਸਾਖੀ-ਸ੍ਰੀ ਰਾਮਚੰਦ੍ਰ ਜੀ ਦੇ ਹੱਸਣ ਦੀ

ਇਕ ਦਿਨ ਸ੍ਰੀ ਰਾਮਚੰਦਰ ਜੀ ਰਾਜ ਸਿੰਘਾਸਣ ਪਰ ਬੈਠੇ ਹੋਏ ਸਨ। ਪਾਸ ਬਹੁਤ ਸਾਰੇ ਰਿਖੀ ਮੁਨੀ ਵਸਿਸ਼ਟ ਜੀ ਆਦਿ ਸ਼ਸ਼ੋਭਤ ਸਨ।

ਸ੍ਰੀ ਰਾਮਚੰਦਰ ਜੀ ਦੀ ਨਿਗਾਹ ਇਕ ਕੀੜੇ ਤੇ ਚਲੀ ਗਈ ਜਿਸ ਦੀਆਂ ਪਿਛਲੀਆਂ ਦੋ ਲਤਾਂ ਟੁੱਟੀਆਂ ਹੋਈਆਂ ਸਨ। ਉਹ ਕੰਧ ਤੇ ਚੜ੍ਹਨ ਦੀ ਕੋਸ਼ਿਸ਼ ਤਾਂ ਕਰਦਾ ਸੀ ਪਰ ਚੜ੍ਹਿਆ ਨਹੀਂ ਸੀ ਜਾਂਦਾ ਉਹ ਕਈ ਵਾਰੀ ਕੰਧ ਉਤੇ ਚੜ੍ਹਿਆ ਤੇ ਫਿਰ ਥੱਲੇ ਡਿਗ ਪਿਆ। ਉਸ ਨੂੰ ਵੇਖ ਕੇ ਸ੍ਰੀ ਰਾਮਚੰਦਰ ਜੀ ਹੱਸ ਪਏ।

ਵਸਿਸ਼ਟ ਜੀ ਨੇ ਪੁੱਛਿਆ-'ਰਾਮ ਜੀ! ਆਪ ਹੱਸੇ ਕਿਉਂ ਹੋ? ਇਸ ਦਾ ਕਾਰਨ ਜ਼ਰੂਰ ਦੱਸੋ। ਸ੍ਰੀ ਰਾਮਚੰਦਰ ਜੀ ਨੇ ਕਿਹਾ, ਉਹ ਜਿਹੜਾ ਕੀੜਾ ਕੰਧ ਉਤੇ ਚੜ੍ਹਦਾ ਤੇ ਵਾਰ-ਵਾਰ ਡਿਗਦਾ ਹੈ ਇਸ ਨੂੰ ਦੇਖ ਕੇ ਹੱਸੇ ਹਾਂ, ਕਿਉਂਕਿ ਇਹ ਭੂਤ ਕਾਲ ਵਿਚ ਚੌਦਾਂ ਵਾਰੀ ਇੰਦਰ ਬਣ ਚੁੱਕਾ ਹੈ। ਬਿਪ੍ਰੀਤ ਬੁਧੀ

ਹੋਣ ਦੇ ਕਾਰਨ ਅਤੇ ਸਿਮਰਨ ਤੋਂ ਬਿਨਾਂ ਹੋਣ ਕਰਕੇ ਅੱਜ ਇਸ ਦੀ ਇਹ ਹਾਲਤ ਹੋ ਰਹੀ ਹੈ।

ਜੀਵ ਚਾਹੇ ਕਿਤਨਾ ਵੱਡਾ ਭੀ ਹੋ ਜਾਵੇ ਪ੍ਰੰਤੂ ਨਾਮ ਤੋਂ ਬਿਨਾਂ ਟੇਢੀਆਂ ਜੂਨਾਂ ਵਿਚ ਆਉਂਦਾ ਜਾਂਦਾ ਹੈ। ਕੀੜੇ ਆਦਿਕ ਜੂਨਾਂ ਵਿਚ ਪੈ ਕੇ ਦੁੱਖ ਸਹਾਰਦਾ ਹੈ।'

ਵਸਿਸ਼ਟ ਜੀ ਨੇ ਕਿਹਾ, 'ਸਭਾ ਵਿਚ ਬੈਠਿਆਂ ਹੋਇਆਂ ਸਾਰਿਆਂ ਜੀਵਾਂ ਨੂੰ ਇਸ ਗੱਲ ਦਾ ਗਿਆਨ ਕਿਵੇਂ ਹੋਵੇ? ਆਪ ਕਿਰਪਾ ਕਰਕੇ ਚਾਰ ਘੜੀਆਂ ਵਾਸਤੇ ਇਹਨਾਂ ਸਾਰਿਆਂ ਨੂੰ ਸਰਬੱਗਤਾ ਬਖਸ਼ੋ ਤਾਂਕਿ ਸਾਰੇ ਦੇਖ ਲੈਣ ਕਿ ਸਿਮਰਨ ਤੋਂ ਬਿਨਾਂ ਜੀਵ ਦੀ ਇਹ ਹਾਲਤ ਹੁੰਦੀ ਹੈ।'

ਉਸ ਵੇਲੇ ਸ੍ਰੀ ਰਾਮਚੰਦਰ ਜੀ ਨੇ ਸਾਰਿਆਂ ਨੂੰ ਸਰਬੱਗਤਾ ਦੇ ਦਿੱਤੀ ਤੇ ਸਭਨਾਂ ਨੇ ਅੰਤਰ ਧਿਆਨ ਹੋ ਕੇ ਦੇਖ ਲਿਆ ਕਿ ਠੀਕ ਇਸ ਨੇ ਚੌਦਾਂ ਵਾਰੀ ਇੰਦਰ ਬਣ ਕੇ ਰਾਜ-ਭਾਗ ਕੀਤਾ ਹੈ ਪ੍ਰੰਤੂ ਸਿਮਰਨ ਤੋਂ ਬਿਨਾਂ ਹੋਣ ਕਰਕੇ ਪਰਮੇਸ਼ਰ ਦੀ ਨਿਗਾਹ ਵਿੱਚੋਂ ਗਿਰ ਗਿਆ ਹੈ ਤਾਂ ਹੀ ਅੱਜ ਇਸ ਦੀ ਇਹ ਹਾਲਤ ਹੋ ਰਹੀ ਹੈ।

***ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥***

੨. ਕੀਟਾ=ਟੇਢੀਆਂ ਜੂਨਾਂ ਦੇ ਅੰਦਰ ਉਹ ਕੀਟੁ ਕਰਿ=ਸੱਪ ਕੀਤਾ ਜਾਂਦਾ ਹੈ। ਦੋਸ਼ੀ ਤਾਂ ਉਹ ਸੱਪ ਅੱਗੇ ਹੀ ਹੈ ਪਰ ਜਦ ਕਿਸੇ ਨੂੰ ਡੰਗ ਮਾਰਿਆ ਤਦ ਹੋਰ ਦੋਸ਼ ਧਾਰਨ ਕਰਦਾ ਹੈ, ਕਿਉਂਕਿ ਸੱਪ ਜੂਨ ਸਭ ਤੋਂ ਭੈੜੀ ਹੈ।

***ਯਥਾ— "ਸਭਦੂੰ ਮੰਦੀ ਸੱਪ ਜੋਨਿ ਸੱਪਾਂ ਵਿਚ ਕੁਜਾਤਿ ਕੁਭਾਈ।"***

*[ਭਾ: ਗੁ: ਜੀ ਵਾਰ ੩੩, ਪਉੜੀ ੮]*

੩. ਕੀਟਾ=ਕੁੱਤੇ ਦੇ ਮੱਥੇ ਦੇਖ ਦੇ ਅੰਦਰਿ ਦਾ ਕੀੜਾ ਉਸ ਨੂੰ ਕੀਤਾ ਜਾਂਦਾ ਹੈ। ਕਿਉਂਕਿ ਜੇਕਰ ਕੁੱਤੇ ਦੇ ਕਿਸੇ ਹੋਰ ਅਸਥਾਨ ਪਰ ਕੀੜੇ ਹੋਵਣ ਤਦ ਉਹ ਜੀਭ ਨਾਲ ਚੱਟ ਕੇ ਠੀਕ ਕਰ ਲੈਂਦਾ ਹੈ। ਪਰ ਮੱਥੇ ਤਕ ਜੀਭ ਨਾ ਜਾਣ ਕਰਕੇ ਉਹ ਆਪਣੇ ਆਪ ਨੂੰ ਰਾਜ਼ੀ ਨਹੀਂ ਕਰ ਸਕਦਾ। ਇਸ ਲਈ ਉਸ ਨਾਸਤਕ ਨੂੰ ਕੁੱਤੇ ਦੇ ਮੱਥੇ ਦਾ ਕੀੜਾ ਕੀਤਾ ਜਾਂਦਾ ਹੈ ਤੇ ਬਦਬੋ ਐਸੀ ਫੈਲ ਜਾਂਦੀ ਹੈ ਕਿ ਜੇ ਉਹ ਦੋਸੀ=ਕੋੜ੍ਹੀਆਂ ਪਾਸ ਆ ਖੜਾ ਹੋਵੇ ਤਾਂ ਉਹ ਭੀ ਦੋਸ਼ ਧਾਰਦੇ ਹਨ ਕਿ ਇੰਨੀ ਬਦਬੋ ਸਾਡੇ ਵਿਚ ਭੀ ਨਹੀਂ, ਜਿੰਨੀ ਕੁ ਇਸ ਕੁੱਤੇ ਵਿਚ ਹੈ।

ਫਿਰ ਸਿੱਧਾਂ ਨੇ ਬੇਨਤੀ ਕੀਤੀ-ਅਜੇਹਾ ਮਨੁੱਖ ਕਿਸੇ ਤਰੀਕੇ ਨਾਲ ਸੰਸਾਰ-ਸਮੁੰਦਰ ਤੋਂ ਤਰ ਵੀ ਸਕਦਾ ਹੈ ਕਿ ਨਹੀਂ?

ਤਾਂ ਗੁਰੂ ਜੀ ਨੇ ਫੁਰਮਾਇਆ-ਇਸ ਤਰੀਕੇ ਨਾਲ ਤਰ ਸਕਦਾ ਹੈ। ਯਥਾ-

***ਪਉੜੀ॥ "ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ॥***
***ਪਿਛਲੇ ਗੁਨਹ ਸਤਿਗੁਰ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ॥***
***ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ ਜਾਇ ਪਵੈ***
***ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ॥"***

*[ਬਿਲਾਵਲ ਕੀ ਵਾਰ ਮ:੩, ਪੰਨਾ ੮੫੪]*

ਜੇਕਰ ਆਪਣੇ ਆਪ ਨੂੰ ਗੁਣਹੀਨ ਦੱਸ ਕੇ ਅਕਾਲ ਪੁਰਖ ਪਾਸ ਬੇਨਤੀਆਂ ਕਰੇ।

ਯਥਾ— "ਨਾ ਮੈ ਜੋਗ ਧਿਆਨ ਚਿਤੁ ਲਾਇਆ॥ ਬਿਨੁ ਬੈਰਾਗ ਨ ਛੂਟਸਿ ਮਾਇਆ॥ ੧॥
ਕੈਸੇ ਜੀਵਨੁ ਹੋਇ ਹਮਾਰਾ॥ ਜਬ ਨ ਹੋਇ ਰਾਮ ਨਾਮ ਅਧਾਰਾ॥ ੧॥ ਰਹਾਉ॥

[ਗਉੜੀ ਕਬੀਰ ਜੀ, ਪੰਨਾ ੩੨੯]

ਤਥਾ— "ਜਪੁ ਤਪੁ ਸੰਜਮੁ ਧਰਮੁ ਨ ਕਮਾਇਆ॥ ਸੇਵਾ ਸਾਧ ਨ ਜਾਨਿਆ ਹਰਿ ਰਾਇਆ॥
ਕਹੁ ਨਾਨਕ ਹਮ ਨੀਚ ਕਰੰਮਾ॥ ਸਰਣਿ ਪਰੇ ਕੀ ਰਾਖਹੁ ਸਰਮਾ॥"

[ਪੰਨਾ ੩੭੯]

ਤਥਾ— "ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ॥
ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ॥"

[ਸਲੋਕ ਮਹਲਾ ੩, ਪੰਨਾ ੧੪੧੬]

ਤਥਾ— "ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥
ਦਇਆ ਕਰਹੁ ਕਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ॥ ੫॥"

[ਗਉੜੀ ਚੇਤੀ ਮਹਲਾ ੧, ਪੰਨਾ ੧੫੬]

ਇਸ ਤਰ੍ਹਾਂ ਬੇਨਤੀਆਂ ਕਰੇ ਕਿ ਮੈਂ ਨਿਰਗੁਣ ਹਾਂ, ਮੇਰੇ ਵਿਚ ਕੋਈ ਸ਼ੁਭ ਗੁਣ ਨਹੀਂ ਹੈ, ਤਾਂ ਉਹ ਪਰਮਾਤਮਾ-

## ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥

ਗੁਰੂ ਜੀ ਫੁਰਮਾਂਉਂਦੇ ਹਨ-

ਗੁਣਾਂ ਤੋਂ ਰਹਿਤ ਜੋ ਨਿਰਗੁਣ ਪੁਰਸ਼ ਹਨ ਉਨ੍ਹਾਂ ਨੂੰ ਗੁਣ ਦੇਣਾ ਕਰਦਾ ਹੈ ਅਤੇ ਜਿਨ੍ਹਾਂ ਨੇ ਆਪਣੇ ਆਪ ਨੂੰ ਗੁਣਾਂ ਵਾਲਾ ਭਾਵ ਹੰਕਾਰੀ ਮੰਨਿਆਂ ਹੈ, ਉਨ੍ਹਾਂ ਨੂੰ ਗੁਣੁ ਦੇ=ਫਾਹੀ ਦੇਂਦਾ ਹੈ।

ਜਿਸ ਤਰ੍ਹਾਂ ਬੱਦਲ ਵਰਖਾ ਕਰਦਾ ਹੈ ਤਾਂ ਸਾਰੇ ਹੀ ਵਰਸਦਾ ਹੈ, ਜਿਥੇ ਜਲ ਹੈ ਉਥੇ ਭੀ ਵਰਸਦਾ ਹੈ, ਜਿਥੇ ਜਲ ਨਹੀਂ, ਉਸ ਜਗ੍ਹਾ ਭੀ ਵਰਖਾ ਕਰਦਾ ਹੈ।

ਇਸੀ ਪ੍ਰਕਾਰ ਉਹ ਪ੍ਰਮਾਤਮਾ ਸ਼ਰਧਾ ਆਦਿ ਗੁਣਾਂ ਤੋਂ ਰਹਿਤ ਜੋ ਪੁਰਸ਼ ਹਨ ਉਨ੍ਹਾਂ ਨੂੰ ਸਤ ਸੰਤੋਖ ਆਦਿ ਗੁਣ ਦੇਣਾ ਕਰਦਾ ਹੈ ਅਤੇ ਸਤ ਸੰਤੋਖ ਆਦਿਕ ਗੁਣਾਂ ਦੇ ਸਹਿਤ ਜੋ ਪੁਰਸ਼ ਹਨ ਉਨ੍ਹਾਂ ਨੂੰ ਭੀ ਹੋਰ ਗਿਆਨ ਗੁਣ ਦੇਂਦਾ ਹੈ। [ਕਿਉਂਕਿ ਨਿਆਇਕਾਂ ਨੇ ਗਿਆਨ ਨੂੰ ਗੁਣ ਮੰਨਿਆਂ ਹੈ।]

ਫਿਰ ਸਿੱਧਾਂ ਨੇ ਕਿਹਾ, ਕੋਈ ਅਜੇਹਾ ਮਨੁੱਖ ਹੈ ਜੋ ਪ੍ਰਮਾਤਮਾ ਦੇ ਗੁਣਾਂ ਦਾ ਪ੍ਰਤਿਬਦਲਾ ਦੇ ਸਕੇ? ਗੁਰ ਉੱਤਰ-

## ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥ ੨॥

ਹੇ ਸਿੱਧੋ! ਤੇਹਾ=ਤਿਸ ਪਰਮਾਤਮਾ ਜੇਹਾ ਮੈਨੂੰ ਹੋਰ ਕੋਈ ਨਹੀਂ ਦਿਸਦਾ, ਜੋ ਤਿਸ ਨੂੰ ਕੋਈ ਗੁਣੁ=ਪ੍ਰਤਿਬਦਲਾ ਦੇਣਾ ਕਰੇ।

ਨਿਰੰਕਾਰ ਨੇ ਕਿਰਪਾ ਕਰਕੇ ਏਹ ਜੋ ਮਨੁੱਖਾ ਜਨਮ ਦਿੱਤਾ ਹੈ ਇਸਦੇ ਇਕ-ਇਕ ਅਮੋਲਕ ਅੰਗ ਐਸੇ ਹਨ ਜੋ ਦੁਨੀਆਂ ਦੇ ਉਚੇ ਤੋਂ ਉਚੇ ਡਾਕਟਰ ਤੇ ਸਾਇੰਸਦਾਨ ਇਨ੍ਹਾਂ ਦੀ ਬਰੋਬਰੀ ਨਹੀਂ ਕਰ ਸਕਦੇ, ਕੇਵਲ ਅੱਖਾਂ 'ਚੋਂ ਜੋਤ ਖਿੱਚ ਲਵੇ ਤਾਂ ਡਾਕਟਰ, ਵੈਦ, ਹਕੀਮ, ਵਗੈਰਾ ਕੁਝ ਵੀ ਨਹੀਂ ਕਰ ਸਕਦੇ॥ ੭॥

## -ਦੂਜਾ ਅਰਥ-

ਪੁਨਾ ਸਿੱਧਾਂ ਨੇ ਬੇਨਤੀ ਕੀਤੀ-ਇਹ ਜੀਵ ਆਰਜਾ=ਸਰੇਸ਼ਟ ਕਿਵੇਂ ਹੋਵੇ? ਗੁਰ ਉੱਤਰ—

***ਜੇ ਜੁਗ ਚਾਰੇ ਆਰਜਾ***

ਜੇਕਰ ਇਹ ਜੀਵ [ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ ਰੂਪ] ਚਾਰ ਸਾਧਨਾਂ ਵਿਚ ਜੁਗ=ਜੁੜੇ। ਵਾ-'ਜੁਗ' ਨਾਮ ਚਾਰ ਦਾ ਭੀ ਹੈ। ਚਾਰ ਤੇ ਚਾਰ ਅੱਠ, ਸਾਧਨਾਂ ਵਿਚ ਜੁੜੇ।

## ਅੱਠ ਸਾਧਨ

੧. ਵੈਰਾਗ। ੨. ਵਿਵੇਕ। ੩. ਖਟ ਸੰਪਤੀ। ੪. ਮੋਖ ਇੱਛਾ। ੫. ਸ੍ਰਵਨ। ੬. ਮੰਨਣ। ੭. ਨਿਧਿਆਸਣ। ੮. ਤਤ ਤ੍ਵੰ ਦਾ ਸੰਸ਼ੋਧਨ।

ਵਾ-ਜੁਗ ਦਾ ਅਰਥ ਦੋ ਭੀ ਕਰਦੇ ਹਨ ਦੋ ਤੇ ਚਾਰ ਛੇ ਹੋ ਗਏ, ਛਿਆਂ ਵਿੱਚੋਂ ਖਟ ਸੰਪਤੀ ਲੈਣੀ।

*'ਸ਼ਮ, ਦਮ, ਸ੍ਰਧਾ ਤੀਸਰੀ ਸਮਾਧਾਨ ਉਪਰਾਮ।*
*ਛਠੀ ਤਤਿਖਸ਼ਾ ਜਾਨੀਏ, ਭਿੰਨ ਭਿੰਨ ਯਹ ਨਾਮ॥ ੧੫॥'*

*[ਵਿਚਾਰ ਸਾਗਰ, ਤਰੰਗ ੧]*

ਸਮ = ਮਨ ਦਾ ਰੋਕਣਾ।
ਦਮ = ਇੰਦਰੀਆਂ ਦਾ ਰੋਕਣਾ।
ਸ੍ਰਧਾ = ਗੁਰੂ ਅਤੇ ਵੇਦ ਗ੍ਰੰਥਾਂ ਪਰ ਵਿਸ਼ਵਾਸ ਕਰਨਾ।
ਸਮਾਧਾਨ = ਮਨ ਦੀ ਚੰਚਲਤਾ ਦਾ ਨਾਸ ਕਰਨਾ।
ਉਪਰਾਮ = ਵਿਸ਼ਿਆਂ ਨੂੰ ਵਿਹੁ ਰੂਪ ਜਾਣ ਕੇ ਤਿਆਗਣਾ।
ਤਤਿਖਸ਼ਾ = ਦੁੱਖ ਸੁੱਖ, ਭੁੱਖ, ਤ੍ਰੇਹ ਦੇ ਸਹਾਰਨ ਵਾਲਾ ਸੁਭਾਵ ਹੋਣਾ।

ਇਸ ਖਟ ਸੰਪਤੀ ਵਿਚ ਜੁੜ ਕੇ-

***ਹੋਰ ਦਸੂਣੀ ਹੋਇ॥***

ਦਸੂਣੀ=ਦਸ+ਊਣੀ=ਦਸ ਇੰਦਰੀਆਂ ਨੂੰ ਵਿਸ਼ੇ ਵਿਕਾਰਾਂ ਵਲੋਂ ਊਣਿਆਂ ਕਰੇ ਤਾਂ ਇਹ ਜੀਵ ਆਰਜਾ=ਸਰੇਸ਼ਟ ਹੁੰਦਾ ਹੈ।

ਵਾ-ਹੋਰ ਦਸੂਣੀ=ਹੋ+ਰਦ+ਸੂਣੀ=ਹੋ=ਹੇ ਭਾਈ। ਸੂਣੀ=ਅਵਿਦਿਆ ਨੂੰ ਰਦ=ਅਭਾਵ ਕਰੇ ਤਾਂ ਆਰਜਾ=ਸਰੇਸ਼ਟ ਹੁੰਦਾ ਹੈ।

***ਨਵਾ ਖੰਡਾ ਵਿਚ ਜਾਣੀਐ***

ਪੰਜ-ਕਾਮ ਕ੍ਰੋਧ ਆਦਿਕ, ਚਾਰ-ਰਾਗ, ਦ੍ਵੈਸ਼, ਹਰਖ ਸੋਗ ਇਨ੍ਹਾਂ ਨਵਾਂ ਦੇ ਖੰਡਣ ਵਿਚ ਤਤਪਰ ਜਾਣਿਆ ਜਾਵੇ।

ਵਾ-ਇਲਾਬ੍ਰਤ, ਭਾਰਥ ਆਦਿ ਨੌਂ ਖੰਡਾਂ ਵਿਚ ਪਰਮਾਤਮਾ ਨੂੰ ਪਰੀਪੂਰਨ ਜਾਣੇ।

ਵਾ-ਨਵਾ ਖੰਡਾ=ਨੌਂ ਜੋੜਾਂ ਵਾਲੇ ਮਨੁੱਖ ਸਰੀਰ ਵਿਚ ਪਰਮੇਸ਼ਰ ਨੂੰ ਵਿਆਪਕ ਜਾਣੇ। ਸਰੀਰ ਵਿਚ ਜੋੜ ਤਾਂ ਬਹੁਤ ਹਨ, ਪਰ ਮੁਖ ਜੋੜ ਨੌਂ ਦੱਸੇ ਹਨ।]

ਯਥਾ— "ਸਾਠ ਸੂਤ ਨਵ ਖੰਡ ਬਹਤਰਿ ਪਾਟੁ ਲਗੋ ਅਧਿਕਾਈ॥ ੧॥"

[ਗਉੜੀ ਕਬੀਰ ਜੀ, ਪੰਨਾ ੩੩੫]

ਚਾਰ ਲੱਤਾਂ ਦੇ, ਚਾਰ ਬਾਹਵਾਂ ਦੇ, ਇਕ ਗਿੱਚੀ ਦਾ।

ਅਥਵਾ-ਨਵਾ ਖੰਡਾ=ਨੌ ਹਿੱਸਿਆਂ ਵਾਲੀ *ਨੌਧਾ ਭਗਤੀ ਵਿਚ ਤਤਪਰ ਜਾਣਿਆ ਜਾਵੇ।

ਵਾ-ਨਵਾ ਖੰਡਾ=ਨਵੀਨ ਅਖੰਡ=ਇਕ ਰਸ ਭੇਦ ਭਾਵ ਤੋਂ ਰਹਿਤ ਅਰਥਾਤ ਸਜਾਤੀ ਵਿਜਾਤੀ, ਸੁਗੱਤ ਭੇਦ ਤੋਂ ਰਹਿਤ ਜੋ ਪਰਮਾਤਮਾ ਹੈ ਤਿਸ ਨੂੰ ਆਪਣੇ ਹਿਰਦੇ ਵਿਚ ਜਾਣੇ ਤਾਂ ਆਰਜਾ=ਸਰੇਸ਼ਟ ਹੁੰਦਾ ਹੈ+।

**ਨਾਲਿ ਚਲੈ ਸਭੁ ਕੋਇ॥**

ਗਿਆਨ ਹੋਣ ਕਾਲ ਵਿਚ ਜਦ ਅਵਿਦਿਆ ਦਾ ਅਭਾਵ ਹੁੰਦਾ ਹੈ ਤਦ ਅਵਿਦਿਆ ਦੇ ਨਾਲ ਹੀ ਆਸੁਰੀ ਸੰਪਦਾ ਦਾ ਸਾਰਾ ਪਰਵਾਰ ਚਲਿਆ ਜਾਂਦਾ ਹੈ, ਕਿਉਂਕਿ ਕਾਰਨ ਦੇ ਅਭਾਵ ਹੋਣ ਨਾਲ ਕਾਰਜ ਦਾ ਅਭਾਵ ਆਪੇ ਹੀ ਹੋ ਜਾਂਦਾ ਹੈ।

ਵਾ-ਸਾਰੇ ਸ਼ੁਭ ਗੁਣ ਬ੍ਰਹਮ ਗਿਆਨੀ ਦੇ ਨਾਲ ਚਲਦੇ ਹਨ।

**ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥**

ਆਪਣਾ ਚੰਗਾ ਨਾਮ 'ਬ੍ਰਹਮ ਬੇਤਾ' ਰਖਾ ਕੇ ਜਸ ਇਸ ਲੋਕ ਵਿਚ, ਕੀਰਤੀ ਪਰਲੋਕ ਵਿਚ ਲੈਂਦਾ ਹੈ।

---

## *(ਨੌਧਾ ਭਗਤੀ)

*ਨੌਧਾ ਭਗਤੀ ਅਤੇ ਉਸ ਭਗਤੀ ਦੇ ਕਰਨ ਵਾਲਿਆਂ ਦੇ ਇਹ ਨਾਮ ਹਨ-*

*੧. ਸ੍ਰਵਨ ਭਗਤੀ-ਪ੍ਰੀਛਤ ਰਾਜਾ ਨੇ ਕੀਤੀ।*

*੨. ਕੀਰਤਨ ਭਗਤੀ-ਸੁਖਦੇਵ ਨੇ ਕੀਤੀ।*

*੩. ਸਿਮਰਨ ਭਗਤੀ-ਪ੍ਰਹਿਲਾਦ ਨੇ ਕੀਤੀ।*

*੪. ਪਾਦ ਸੇਵਨ ਭਗਤੀ-ਲਛਿਮੀ ਨੇ ਕੀਤੀ।*

*੫. ਅਰਚਨ ਭਗਤੀ-ਪ੍ਰਿਥੂ ਨੇ ਕੀਤੀ।*

*੬. ਬੰਦਨ ਭਗਤੀ-ਅਕਰੂਰ ਨੇ ਕੀਤੀ।*

*੭. ਸਖਾ ਭਗਤੀ-ਅਰਜਨ ਨੇ ਕੀਤੀ।*

*੮. ਦਾਸਜ ਭਗਤੀ-ਹਨੂੰਮਾਨ ਨੇ ਕੀਤੀ।*

*੯. ਆਤਮ ਨਿਵੇਦਨ ਭਗਤੀ-ਬਲ ਰਾਜਾ ਨੇ ਕੀਤੀ।*

*੧੦. ਪ੍ਰੇਮਾ ਭਗਤੀ ਹੈ ਉਹ ਗੋਪੀਆਂ ਨੇ ਕੀਤੀ ਹੈ।*

*+ਵਾ-ਪੰਜ ਗਿਆਨ ਇੰਦ੍ਰੀਏ ਤਿੰਨ ਗੁਣ, ਇਕ ਦੇਹ ਅਧਿਆਸ ਇਨ੍ਹਾਂ ਨਵਾਂ ਦੇ ਖੰਡਣ ਵਿਚ ਤਤਪਰ ਜਾਣਿਆਂ ਜਾਵੇ ਤਾਂ ਸਰੇਸ਼ਟ ਹੁੰਦਾ ਹੈ, ਅਤੇ 'ਨਾਲਿ ਚਲੈ ਸਭੁ ਕੋਇ'= ਨਾਲ ਹੀ ਜਨਮ ਮਰਨ ਦਾ ਕੁਲ ਦੁੱਖ ਚਲਿਆ ਜਾਂਦਾ ਹੈ।*

**ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥**

ਜੇਕਰ ਤਿਸ ਐਸੇ ਨ=ਪੁਰਸ਼ ਨੂੰ ਉਹ ਪਰਮਾਤਮਾ ਨਦਰਿ ਆਵਈ=ਨਿਗਾਹ ਆ ਜਾਵੇ, ਤਦ ਕੇ=[ਕੇ-ਕੇ]-ਰੇ-ਰੇ ਸ਼ਬਦ ਦੇ ਉਚਾਰਨ ਵਾਲੇ ਜਮਦੂਤ ਉਸ ਦੀ ਬਾਤ ਨਹੀਂ ਪੁੱਛਦੇ।

*ਯਥਾ— "ਜਹ ਲਾਲਚ ਜਾਗਾਤੀ ਘਾਟ॥ ਦੂਰਿ ਰਹੀ ਉਹ ਜਨ ਤੇ ਬਾਟ॥ ੨॥"* [ਆਸਾ ਮਹਲਾ ੫, ਪੰਨਾ ੩੯੩]

ਜੇਕਰ ਤੁਰਦੇ ਫਿਰਦੇ ਜਨਕ ਰਾਜੇ ਵਾਂਗ ਕਦੇ ਚਲੇ ਭੀ ਜਾਣ ਤਾਂ ਨਰਕੀ ਜੀਵਾਂ ਨੂੰ ਤਾਰ ਆਉਂਦੇ ਹਨ।

**ਕੀਟਾ ਅੰਦਰਿ ਕੀਟੁ ਕਰਿ**

ਕੀਟਾ=ਕ੍ਰੀੜਾ ਕਰਨੇ ਯੋਗ ਜੋ ਪਰਮਾਤਮਾ ਹੈ ਉਸ ਅੰਦਰ ਉਹ ਕੀਟੁ ਕਰਿ=ਕ੍ਰੀੜਾ ਕਰਦਾ ਹੈ।

ਵਾ-ਜਗਿਆਸੂਆਂ ਦੇ ਹਿਰਦੇ ਅੰਦਰ ਜੋ ਕੀਟਾ=ਕੀੜੇ ਕਾਮ ਆਦਿਕ ਹਨ ਉਹਨਾਂ ਨੂੰ ਉਹ ਕੀਟੁ=ਕੱਟਣ ਕਰਿ=ਕਰਦਾ ਹੈ। **ਦੋਸੀ ਦੋਸੁ ਧਰੇ॥**

ਦੋਸ਼ੀ ਜੋ ਵਿਸ਼ੱਈ ਹਨ, ਉਹਨਾਂ ਵਿਚ ਉਹ ਦੋਸ਼ ਧਾਰਦੇ ਹਨ ਕਿਉਂਕਿ ਉਹ ਮਨੁੱਖਾ ਜਨਮ ਨੂੰ ਨਿਸਫਲ ਗੁਆਉਂਦੇ ਹਨ।

ਏਸੇ ਵਾਸਤੇ ਭਾਈ ਸਾਹਿਬ ਭਾਈ ਨੰਦ ਲਾਲ ਜੀ ਮਨੁੱਖ ਨੂੰ ਸੁਚੇਤ ਕਰਦਿਆਂ ਕਹਿੰਦੇ ਹਨ-

ਹੇ ਭਾਈ! ਜ਼ਰਾ ਹੋਸ਼ ਕਰ "ਬਹਾਰ ਆਈ ਹੈ [ਮਨੁੱਖਾ ਦੇਹ ਦੀ]" ਤੇਰੇ ਗੁਰੂ ਕਲਗੀਧਰ ਵਰਗੇ ਯਾਰ ਵੀ ਆਏ ਹੋਏ ਹਨ, ਤੇ ਤੂੰ ਇਕਰਾਰ ਵੀ ਕੀਤਾ ਹੋਇਆ ਹੈ। ਯਥਾ—

**"ਬ-ਹੋਸ਼ ਬਾਸ਼ ਕਿ ਹੰਗਾਮ ਨੌ ਬਹਾਰ ਆਮਦ।**
**ਬਹਾਰ ਆਮਦੋ, ਕੱਰਾਰ ਆਮਦੋ, ਯਾਦ ਆਮਦ॥ ੧॥"** [ਗਜ਼ਲ ੧੯]

ਅਥਵਾ-ਉਹ ਗਿਆਨਵਾਨ ਦੋਸੀ=ਪਦਾਰਥਾਂ ਵਿਚ, ਵਾ ਇੰਦ੍ਰੀਆਂ ਵਿਚ ਦੋਸ਼ ਧਾਰਦੇ ਹਨ।

**ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥**

ਗੁਰੂ ਜੀ ਆਖਦੇ ਹਨ, ਗੁਣਵੰਤਿਆ=ਗੁਣਾਂ ਵਾਲੇ ਜੋ ਮਹਾਤਮਾਂ ਹਨ ਉਹ ਨਿਰਗੁਣਿਆਂ ਨੂੰ ਗੁਣ ਦੇ ਕੇ ਗੁਣਾਂ ਵਾਲਾ ਕਰ ਦਿੰਦੇ ਹਨ।

ਪ੍ਰਸ਼ਨ-ਉਨ੍ਹਾਂ ਮਹਾਤਮਾਂ ਦੇ ਗੁਣਾਂ ਦਾ ਪ੍ਰਤਿਬਦਲਾ ਕੋਈ ਦੇ ਸਕਦਾ ਹੈ ਕਿ ਨਹੀਂ? ਗੁਰ ਉੱਤਰ

**ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥ ੭॥**

ਹੇ ਸਿੱਧੋ! ਉਹਨਾਂ ਮਹਾਤਮਾਂ ਜੇਹਾ ਹੋਰ ਕੋਈ ਸੁੱਝਦਾ ਨਹੀਂ ਹੈ, ਜਿਹੜਾ ਕੋਈ ਉਨ੍ਹਾਂ ਦੇ ਗੁਣਾਂ ਦਾ ਪ੍ਰਤਿਬਦਲਾ ਦੇਣਾ ਕਰੇ।+

| |
|---|
| ਸੱਤਵੀ ਪਉੜੀ ਦੇ ੧੧੭ ਅੱਖਰ ਹਨ। ਇਥੋਂ ਤੱਕ ਸੱਤਾਂ ਪੌੜੀਆਂ ਦੇ ਕੁਲ ਅੱਖਰ ੯੦੭ ਆਏ ਹਨ। |

---

*ਵਾ-ਜੇ ਤੁਸੀਂ ਪੁਛਦੇ ਹੋ ਕਿ ਉਹਨਾਂ ਦੇ ਅੰਦਰ ਕਿਸੇ ਪਦਾਰਥ ਦੀ ਵਾਸ਼ਨਾਂ ਹੈ ਤਾਂ ਅਸੀਂ ਪੂਰੀ ਤਸੱਲੀ ਨਾਲ ਕਹਿੰਦੇ ਹਾਂ ਕਿ ਉਹਨਾਂ ਅੰਦਰ ਕੇ=ਕੋਈ-ਵਾਤ=ਵਾਸ਼ਨਾਂ ਨਹੀਂ ਹੈ।

+ਵਾ ਉਹ ਨਿਰਗੁਣ ਬ੍ਰਹਮ ਦੀ ਗੁਣੁ ਦੇ=ਵਿਚਾਰਤਾਈ ਕਰਦੇ ਹਨ, ਅਤੇ ਗੁਣ ਵੰਤਿਆ=ਸੱਤ ਸੰਤੋਖ ਆਦਿਕ ਗੁਣਾਂ ਵਾਲਿਆਂ ਨੂੰ ਗੁਣੁ ਦੇ=ਗਿਆਨ ਗੁਣ ਦੇਂਦੇ ਹਨ। '**ਤੇਹਾ ਕੋਇ ਨ ਸੁਝਈ**' ਤੇਹੋ ਜਿਹਾ ਪੁਰਸ਼ ਕੋਈ ਨਿਗਾਹ ਨਹੀਂ ਆਉਂਦਾ 'ਜਿ ਤਿਸੁ ਗੁਣੁ ਕੋਇ ਕਰੇ' ਜਿਹੜਾ ਕੋਈ ਮਹਾਤਮਾ ਵਿਚ ਤਿਸੁ=ਤ੍ਰਿਸ਼ਨਾ ਅਤੇ ਗੁਣੁ=ਵਿਸ਼ਿਆਂ ਨੂੰ ਪੈਦਾ ਕਰੇ।

# ਅੱਠਵੀਂ ਪਉੜੀ

ਫੇਰ ਸਿੱਧਾਂ ਨੇ ਕਿਹਾ, ਜਿਸ ਪਰਮਾਤਮਾ ਦੇ ਮੰਤ੍ਰ ਦੇ ਬਲ ਕਰਕੇ ਆਪ ਪੰਜ ਭੂਤਕ ਦੇਹ ਦੇ ਸਹਿਤ ਇਸ ਸੁਮੇਰ ਪਰਬਤ ਉਤੇ ਆਏ ਹੋ ਅਤੇ ਜਿਸ ਦੇ ਉਪਕਾਰਾਂ ਦਾ ਪ੍ਰਤਿਬਦਲਾ ਕੋਈ ਦੇ ਨਹੀਂ ਸਕਦਾ, ਉਸ ਦੇ ਨਾਮ ਦਾ ਕੇਡਾ ਕੁ ਪ੍ਰਤਾਪ ਹੈ?

ਤਾਂ ਗੁਰੂ ਜੀ ਨੇ ਚਾਰ ਪੌੜੀਆਂ ਵਿਚ ਨਾਮ ਸ੍ਰਵਣ ਦਾ ਮਹਾਤਮ ਦਸਿਆ—

## ਸੁਣਿਐ ਸਿਧ ਪੀਰ ਸੁਰਿ ਨਾਥ॥

-ਪਹਿਲਾ ਅਰਥ-

ਹੇ ਸਿੱਧੋ ! ਤੁਹਾਡੇ ਪਾਸੋਂ, ਪੀਰਾਂ ਪਾਸੋਂ, ਦੇਵਤਿਆਂ ਤੇ ਨਾਥਾਂ ਪਾਸੋਂ ਭੀ ਨਾਮ ਦੀ ਮਹਿਮਾਂ ਸਭ ਤੋਂ ਵੱਡੀ ਸੁਣੀ ਜਾਂਦੀ ਹੈ।

ਵਾ-ਨਾਮ ਨੂੰ ਹੀ ਸ੍ਰਵਣ ਕਰਕੇ ਹੇ ਸਿੱਧੋ! ਤੁਸੀਂ ਅਤੇ ਪੀਰ, ਸੁਰ ਨਾਥ ਇਸ ਉੱਚ ਪਦਵੀ ਨੂੰ ਪ੍ਰਾਪਤ ਹੋਏ ਹੋ।

ਜੇ ਹੁਣ ਭੀ ਸ਼ਰਧਾ ਭਾਵ ਨਾਲ ਨਾਮ ਸ੍ਰਵਣ ਕਰੇ ਤਾਂ ਹੁਣ ਭੀ ਸਿੱਧ, ਪੀਰ, ਸੁਰ, ਨਾਥ ਹੋ ਸਕਦਾ ਹੈ।

ਦੂਜਾ ਅਰਥ-ਸਿੱਧਾਂ ਦਾ ਪੀਰ ਜੋ 'ਗੋਰਖ ਨਾਥ' ਹੈ ਅਤੇ ਸੁਰਾਂ ਦਾ ਨਾਥ=ਸੁਆਮੀ ਜੋ ਇੰਦਰ ਹੈ ਇਨ੍ਹਾਂ ਦੋਹਾਂ ਦੇ ਪਾਸੋਂ ਨਾਮ ਦੀ ਮਹਿਮਾ ਸੁਣੀਦੀ ਹੈ।

ਵਾ-ਇਹ ਵੀ ਨਾਮ ਨੂੰ ਹੀ ਸ੍ਰਵਣ ਕਰਕੇ ਏਡੇ ਮਰਾਤਬੇ ਨੂੰ ਪਹੁੰਚੇ ਹਨ।

ਵਾ-ਹੁਣ ਜੇਕਰ ਇਕਾਗਰ ਚਿੱਤ ਹੋ ਕੇ ਨਾਮ ਸ੍ਰਵਣ ਕਰੇ ਤਾਂ ਹੁਣ ਭੀ ਸਿੱਧਾਂ ਦੇ ਪੀਰ ਗੋਰਖ, ਤੇ ਸੁਰਾਂ ਦੇ ਨਾਥ ਇੰਦਰ ਦੀ ਪਦਵੀ ਤੇ ਪ੍ਰਾਪਤ ਹੋ ਸਕਦਾ ਹੈ।

ਤੀਜਾ ਅਰਥ-ਸੁਰਾਂ ਦਾ ਨਾਥ ਇੰਦਰ ਅਤੇ ਉਸ ਇੰਦਰ ਦਾ ਪੀਰ ਜੋ ਬ੍ਰਹਸਪਤਿ ਹੈ ਸਿਧ=ਪ੍ਰਸਿੱਧ, ਉਸ ਪਾਸੋਂ ਭੀ ਨਾਮ ਦੀ ਮਹਿਮਾ ਸੁਣੀਦੀ ਹੈ।

ਵਾ-ਨਾਮ ਦੇ ਪ੍ਰਤਾਪ ਕਰਕੇ ਹੀ ਉਹ ਬ੍ਰਹਸਪਤਿ ਸਭ ਦੇਵਤਿਆਂ ਦਾ ਗੁਰੂ ਬਣਿਆ ਹੈ, ਹੁਣ ਨਾਮ ਜਪੇ ਤਾਂ ਹੁਣ ਭੀ ਬ੍ਰਹਸਪਤਿ ਦੀ ਪਦਵੀ ਤੇ ਪ੍ਰਾਪਤ ਹੋ ਸਕਦਾ ਹੈ।

ਚੌਥਾ ਅਰਥ-ਨਾਮ ਦੇ ਸ੍ਰਵਣ ਕਰਨ ਨਾਲ ਜਨਮ ਮਰਨ ਦਾ ਦੁੱਖ ਸਿੱਧ=ਸਿੱਧਾ ਅਰਥਾਤ ਦੂਰ ਹੋ ਜਾਂਦਾ ਹੈ ਅਤੇ ਸੁਰਾਂ ਦਾ ਨਾਥ ਜੋ ਵਿਸ਼ਨੂੰ ਹੈ ਉਸ ਦਾ ਸਰੂਪ ਹੋ ਜਾਂਦਾ ਹੈ।

## ਸੁਣਿਐ ਧਰਤਿ ਧਵਲ ਆਕਾਸ॥

ਪਹਿਲਾ ਅਰਥ-ਨਾਮ ਦੇ ਸੁਣਨ ਕਰਕੇ ਧਰਤੀ, ਧਵਲ=ਪਤਾਲ ਤੇ ਅਕਾਸ਼ ਇਨ੍ਹਾਂ ਤਿੰਨਾਂ ਲੋਕਾਂ ਦੀ ਅੰਤਰਜਾਤਮਾ ਪ੍ਰਾਪਤ ਹੁੰਦੀ ਹੈ।

ਵਾ-ਤਿੰਨਾਂ ਲੋਕਾਂ ਨੂੰ ਮਿਥਿਅਤ ਰੂਪ ਨਿਸਚੇ ਕਰਦਾ ਹੈ।

ਵਾ-ਤਿੰਨਾਂ ਲੋਕਾਂ ਨੂੰ ਬ੍ਰਹਮ ਰੂਪ ਨਿਸਚੇ ਕਰਦਾ ਹੈ।

ਦੂਜਾ ਅਰਥ-ਨਾਮ ਦੇ ਸੁਣਨ ਕਰ ਕੇ ਧੌਲੇ ਬਲਦ ਵਿਚ ਇਤਨੀ ਸ਼ਕਤੀ ਪ੍ਰਾਪਤ ਹੈ, ਜੋ ਧਰਤੀ ਨੂੰ ਅਕਾਸ਼ ਵਿਚ ਚੁੱਕੀ ਖੜਾ ਹੈ।

ਤੀਜਾ ਅਰਥ-ਨਾਮ ਦੇ ਸੁਣਨ ਕਰਕੇ ਧਰਤੀ ਅਤੇ ਅਕਾਸ਼ ਵਿਚ ਇਸ ਜੀਵ ਦਾ ਧਵਲ=ਉੱਜਲ ਜਸ ਹੁੰਦਾ ਹੈ।

ਚੌਥਾ ਅਰਥ-ਨਾਮ ਦੇ ਸੁਣਨ ਕਰਕੇ ਧਰਤਿ=ਬੁੱਧੀ, ਆਕਾਸ਼=ਹਿਰਦਾ ਇਹ ਦੋਨੋਂ ਧਵਲ=ਉੱਜਲ ਹੋ ਜਾਂਦੇ ਹਨ।

ਪੰਜਵਾਂ ਅਰਥ-ਨਾਮ ਦੇ ਸੁਣਨ ਕਰਕੇ ਧਰਤਿ=ਧੀਰਜਤਾ ਤੇ ਖਿਮਾ। ਧਵਲ=ਧਰਮ ਵਾ ਨਿੰਮ੍ਰਤਾ। ਆਕਾਸ=ਅਸੰਗਤਾ। ਇਤਿਆਦੀ ਸਾਰੇ ਸ਼ੁਭ-ਗੁਣ ਪ੍ਰਾਪਤ ਹੁੰਦੇ ਹਨ।

## ਸੁਣਿਐ ਦੀਪ ਲੋਅ ਪਾਤਾਲ॥

ਪਹਿਲਾ ਅਰਥ-ਨਾਮ ਦੇ ਸੁਣਨ ਨਾਲ ਸਤ ਦੀਪ, ਚੌਦਾਂ ਲੋਕ ਅਤੇ ਸੱਤ ਪਤਾਲ ਇਹਨਾਂ ਸਾਰਿਆਂ ਦੀ ਅੰਤਰਯਾਮਤਾ ਪ੍ਰਾਪਤ ਹੁੰਦੀ ਹੈ।

ਵਾ-ਮਿਥਿਆ ਰੂਪ ਨਿਸਚੇ ਕਰਦਾ ਹੈ।

ਵਾ-ਸਭ ਦੀਪਾਂ ਲੋਆਂ ਤੇ ਪਾਤਾਲਾਂ ਨੂੰ ਬ੍ਰਹਮ ਰੂਪ ਨਿਸਚੇ ਕਰਦਾ ਹੈ।

ਦੂਜਾ ਅਰਥ-ਨਾਮ ਦੇ ਸੁਣਨ ਨਾਲ, ਪਤਾਲ ਵਿਚ ਜੋ ਮਣੀਆਂ ਆਦਿਕ ਪਦਾਰਥ ਹਨ, ਉਨ੍ਹਾਂ ਨੂੰ ਦੀਪ ਲੋਅ=ਦੀਵੇ ਦੀ ਲੋਅ ਵਤ ਤੁੱਛ ਨਿਸਚੇ ਕਰਦਾ ਹੈ।

ਤੀਜਾ ਅਰਥ-ਦਸਮ ਦੁਆਰ ਰੂਪੀ ਤਾਲ ਦੇ ਵਿਚ, ਦੀਵੇ ਦੀ ਲੋਅ ਵਾਂਙੂ ਜਿਸ ਪਰਮਾਤਮਾ ਦੀ ਜੋਤ ਜਗ-ਮਗ ਜਗ-ਮਗ ਕਰ ਰਹੀ ਹੈ ਉਸ ਨੂੰ ਪਾ ਲੈਂਦਾ ਹੈ।

ਚੌਥਾ ਅਰਥ-ਸਤਿਸੰਗਤ ਰੂਪ ਤਾਲ ਵਿਚੋਂ ਵਿਵੇਕ ਰੂਪ ਦੀਵੇ ਦੀ ਲੋਅ=ਪ੍ਰਕਾਸ਼ਤਾਈ ਨੂੰ ਪਾ ਲੈਂਦਾ ਹੈ।

ਪੰਜਵਾਂ ਅਰਥ-ਹਿਰਦੇ ਰੂਪ ਤਾਲ ਵਿਚ ਗਿਆਨ ਰੂਪ ਦੀਵੇ ਦੀ ਲੋਅ=ਪ੍ਰਕਾਸ਼ਤਾਈ ਨੂੰ ਪਾ ਲੈਂਦਾ ਹੈ।

ਛੇਵਾਂ ਅਰਥ-ਦੀਪਾਂ ਤੇ ਪਾਤਾਲਾਂ ਦੇ ਲੋਅ=ਪ੍ਰਕਾਸ਼ਨੇ ਵਾਲੇ ਪਰਮੇਸ਼ਰ ਨੂੰ ਜਾਣ ਲੈਂਦਾ ਹੈ।

## ਸੁਣਿਐ ਪੋਹਿ ਨ ਸਕੈ ਕਾਲੁ॥

ਨਾਮ ਦੇ ਸੁਣਨ ਕਰਕੇ ਪਕੜਨਾ ਤਾਂ ਕਿਤੇ ਰਿਹਾ, ਜਮਕਾਲ ਇਸ ਨਾਲ ਪੋਹ=ਛੋਹ ਭੀ ਨਹੀਂ ਸਕਦਾ।

*ਯਥਾ—"ਹਰਿ ਹਰਿ ਨਾਮੁ ਜਪੰਤਿਆ ਕਛੁ ਨ ਕਹੈ ਜਮਕਾਲੁ॥*
*ਨਾਨਕ ਮਨੁ ਤਨੁ ਸੁਖੀ ਹੋਇ ਅੰਤੇ ਮਿਲੈ ਗੋਪਾਲੁ॥੧॥"*

*[ਆਸਾ ਮਹਲਾ ੫, ਪੰਨਾ ੪੫੭]*

*ਤਥਾ—ਪਉੜੀ॥ "ਨਾਇ ਸੁਣਿਐ ਸੁਚਿ ਸੰਜਮੋ ਜਮੁ ਨੇੜਿ ਨ ਆਵੈ॥*
*ਨਾਇ ਸੁਣਿਐ ਘਟਿ ਚਾਨਣਾ ਆਨ੍ਹੇਰੁ ਗਵਾਵੈ॥*
*ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ॥*
*ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ॥*
*ਨਾਨਕ ਨਾਇ ਸੁਣਿਐ ਮੁਖ ਉਜਲੇ ਨਾਉ ਗੁਰਮੁਖਿ ਧਿਆਵੈ॥੮॥"*

*[ਸਾਰਗ ਵਾਰ, ਪੰਨਾ ੧੨੪੦]*

ਅਥਵਾ-ਨਾਮ ਦੇ ਸੁਣਨ ਕਰਕੇ ਦੁਰਭਿੱਖ ਕਾਲ ਜਾਂ ਦੁੱਖ ਕਾਲ,

ਅਥਵਾ:-ਮਨ ਨੂੰ ਕਾਲਾ ਕਰਨ ਵਾਲਾ ਅਗਿਆਨ ਪੋਹ ਨਹੀਂ ਸਕਦਾ।

# ਸਾਖੀ–ਬਾਬੇ ਅਟੱਲ ਰਾਇ ਸਾਹਿਬ ਜੀ ਦੀ

ਬਾਬਾ ਅਟੱਲ ਰਾਇ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਪੁੱਤਰ ਹੋਏ ਹਨ। ਬੜੇ ਹਸ-ਮੁਖੇ ਅਤੇ ਬਾਣੀ ਦੇ ਪੂਰੇ ਸਨ। ਜੋ ਆਪਣੇ ਮੂੰਹੋਂ ਆਖਦੇ ਸਨ ਉਹ ਬਚਨ ਪੂਰਾ ਕਰਦੇ ਸੀ। ਇਸ ਕਰਕੇ ਬੜੇ-ਬੜੇ ਧਨਾਢਾਂ ਦੇ ਲੜਕੇ ਇਨ੍ਹਾਂ ਪਾਸ ਆ ਕੇ ਇਨ੍ਹਾਂ ਦੀ ਸੇਵਾ ਕੀਤਾ ਕਰਦੇ ਸਨ। ਕੋਈ ਪ੍ਰਸ਼ਾਦ ਛਕਾ ਕੇ ਪ੍ਰਸੰਨਤਾ ਲੈਂਦਾ ਸੀ। ਕੋਈ ਆਗਿਆ ਮੰਨ ਕੇ ਖੁਸ਼ੀ ਲੈਂਦਾ ਸੀ।

ਕੋਈ ਬਾਬਾ ਜੀ ਦੇ ਨਾਲ ਖੇਡ ਕੇ ਵਰ ਪ੍ਰਾਪਤ ਕਰਦਾ ਸੀ।

ਕਈ ਵਾਰ ਪਿਤਾ ਜੀ ਨੇ ਕਹਿਣਾ ਪੁੱਤਰ! ਸ਼ਕਤੀ ਨਾ ਵਿਖਾਇਆ ਕਰ। ਪਰ ਇਹ ਦਿਲ ਦੇ ਬੜੇ ਉਦਾਰ ਸਨ। ਇਸੇ ਕਰਕੇ ਜਿਹੜਾ ਵੀ ਆਵੇ ਉਸ ਦੀ ਮੁਰਾਦ ਪੂਰੀ ਕਰ ਦਿੰਦੇ।

***ਯਥਾ— "ਕਬਿ ਗੁਰ ਏਕਲ ਕੋ ਸਮੁਝਾਵੈਂ। ਸਮੁਝਿ ਸਮੁਝਿ ਬਰਤਹੁ, ਸੁਖ ਪਾਵੈਂ॥੨੮॥***
***ਤਉ ਸੁਭਾਇ ਉਦਾਰ ਬਿਸਾਲਾ। ਦੇਖਿ ਸਿੱਖ ਕੋ ਕਰਹਿੰ ਨਿਹਾਲਾ।"***

ਸੋਇਨੀ ਜਾਤ ਦੇ ਇਕ ਗੁਰਮੁਖ ਨਾਮੇ ਖੱਤਰੀ ਦਾ ਲੜਕਾ 'ਮੋਹਨ' ਨਾਮ ਕਰਕੇ ਸੀ। ਉਸ ਦਾ ਬਾਬੇ ਅਟੱਲ ਰਾਇ ਜੀ ਨਾਲ ਬਹੁਤ ਪ੍ਰੇਮ ਸੀ। ਉਹ ਬਹੁਤ ਸਮਾਂ ਬਾਬੇ ਜੀ ਪਾਸ ਹੀ ਰਿਹਾ ਕਰਦਾ ਸੀ। ਜਿਥੇ ਨਾਮ ਬਾਣੀ ਦੀਆਂ ਗੱਲਾਂ ਸੁਣਦਾ ਸੀ ਉਥੇ ਨਾਲ ਖੇਡਦਾ ਵੀ ਸੀ। ਇਨ੍ਹਾਂ ਦੀ ਆਪਸ ਵਿਚ ਅਵਸਥਾ ਇਕ-ਸਮ ਸੀ। ਭਾਵ ਨੌਂ ਦਸ ਸਾਲ ਦੇ ਕਰੀਬ ਸਨ।

ਇਕ ਦਿਨ ਬਾਬਾ ਅਟੱਲ ਰਾਇ ਜੀ ਨੇ ਹੱਥ ਵਿਚ ਖੂੰਡੀ ਫੜ ਕੇ ਗੇਂਦ ਨਾਲ ਖੇਡਣ ਦੀ ਖੇਲ ਰਚਾਈ। 'ਮੋਹਨ' ਦੇ ਨਾਲ ਸ਼ਰਤ ਬੰਨ੍ਹ ਕੇ ਸਾਰਾ ਦਿਨ ਖੇਡਦੇ ਰਹੇ। ਹੋਰ ਵੀ ਲੜਕੇ ਬਹੁਤ ਸਨ ਪਰ ਆਖਰੀ ਬਾਜ਼ੀ ਮੋਹਨ ਦੇ ਸਿਰ ਤੇ ਚੜ੍ਹ ਗਈ। ਉਧਰੋਂ ਸੰਧਿਆ ਪੈ ਗਈ, ਇਸ ਕਰਕੇ ਖੇਡ ਬੰਦ ਕਰ ਦਿੱਤੀ ਤੇ ਬਾਬਾ ਅਟੱਲ ਰਾਇ ਜੀ ਨੇ ਕਿਹਾ–ਹੇ ਮੋਹਨ! ਤੇਰੇ ਸਿਰ ਜਿਹੜੀ ਬਾਜ਼ੀ ਰਹਿ ਗਈ ਹੈ ਇਹ ਤੂੰ ਸਵੇਰੇ ਆ ਕੇ ਦੇਣੀ ਹੋਵੇਗੀ। ਉਹ 'ਚੰਗਾ' ਕਹਿ ਕੇ ਚਲਾ ਗਿਆ ਤੇ ਹੋਰ ਲੜਕੇ ਭੀ ਆਪੋ ਆਪਣੇ ਘਰ ਚਲੇ ਗਏ ਪਰ ਜਿਸ ਵੇਲੇ ਮੋਹਨ ਆਪਣੇ ਘਰ ਜਾ ਕੇ ਰਾਤ ਨੂੰ ਸੁੱਤਾ ਤਾਂ ਉਸ ਨੂੰ ਸੱਪ ਨੇ ਡੰਗ ਮਾਰਿਆ। ਉਸ ਦੇ ਮਾਂ ਬਾਪ ਉਸ ਦਾ ਬਥੇਰਾ ਇਲਾਜ ਕਰਦੇ ਰਹੇ ਪਰ ਕੋਈ ਪੇਸ਼ ਨਾ ਗਈ ਸਵੇਰ ਹੁੰਦਿਆਂ ਤਕ ਮੋਹਨ ਚੜ੍ਹਾਈ ਕਰ ਗਿਆ। ਮਾਤਾ ਪਿਤਾ ਦਾ ਇਕੋ ਇਕ ਪੁੱਤਰ ਸੀ, ਇਸ ਲਈ ਉਨ੍ਹਾਂ ਨੇ ਬਹੁਤ ਸਾਰਾ ਵਿਰਲਾਪ ਕੀਤਾ।

***ਯਥਾ— "ਹੇ ਸੁਤ ਕਿਤ ਹਮ ਛੋਰਿ ਸਿਧਾਰਾ। ਤੁਵ ਬਿਨ ਕਜਾ ਹੁਇ ਹਾਲ ਹਮਾਰਾ?***
***ਦੇਖਤਿ ਰਹਤਿ ਬਦਨ ਸ਼ੁਭ ਤੇਰਾ। ਉਦਜੋ ਪਾਪ ਫਲ ਆਨਿ ਬਡੇਰਾ॥੪॥"***

*[ਗੁਰ ਪ੍ਰਤਾਪ ਸੂਰਜ ਰਾਸਿ ੬, ਅੰਸੂ ੫੭]*

ਹੇ ਪੁੱਤਰ! ਤੂੰ ਸਾਨੂੰ ਛੱਡ ਕੇ ਕਿਥੇ ਚਲਾ ਗਿਆ। ਤੈਥੋਂ ਬਿਨਾਂ ਸਾਡਾ ਕੀ ਹਾਲ ਹੋਵੇਗਾ। ਅਸੀਂ ਹਮੇਸ਼ਾਂ ਤੇਰੇ ਮਨ ਮੋਹਣੇ ਮੁਖੜੇ ਨੂੰ ਦੇਖਦੇ ਸੀ ਪਰ...ਹੁਣ ਕੋਈ ਵੱਡਾ ਹੀ ਪਾਪ ਆ ਕੇ ਪ੍ਰਗਟ ਹੋਇਆ ਹੈ ਜਿਹੜਾ ਤੂੰ ਸਾਨੂੰ ਵਿਛੋੜਾ ਦੇ ਗਿਆ ਹੈਂ।

ਇਸ ਤਰ੍ਹਾਂ ਕਹਿ ਕੇ ਬੜੀ ਉੱਚੀ ਉੱਚੀ ਰੋ ਰਹੇ ਸਨ। ਨਾਲ ਦੇ ਗੁਆਂਢੀ ਭੀ ਆਏ ਹੋਰ ਲੋਕ ਭੀ ਆਏ ਅਤੇ ਸਾਰੇ ਰੋ ਰਹੇ ਸਨ।

ਉਧਰੋਂ ਰਾਤ ਬੀਤਣ ਪਰ ਬਾਬਾ ਅਟੱਲ ਰਾਇ ਜੀ ਸਵੇਰੇ ਉੱਠਕੇ ਨਿਤ ਕਿਰਿਆ ਕੀਤੀ ਤੇ ਖੇਡਣ ਵਾਲੀ ਥਾਂ ਪਰ ਆ ਖੜੇ ਹੋ ਗਏ। ਹੋਰ ਭੀ ਲੜਕੇ ਆਏ ਪਰ ਮੋਹਨ ਦੇ ਨਾ ਆਉਣ ਤੇ ਬਾਬਾ ਜੀ ਨੇ ਕਿਹਾ, 'ਕੀ ਗੱਲ ਹੈ ਜਿਸਨੇ ਸਾਡੀ ਬਾਜ਼ੀ ਦੇਣੀ ਹੈ ਉਹ ਹੁਣ ਤਕ ਆਇਆ ਨਹੀਂ?'

ਇਕ ਲੜਕੇ ਨੇ ਭੇਜਿਆ ਕਿ ਤੂੰ ਉਸ ਨੂੰ ਬੁਲਾ ਕੇ ਲਿਆ। ਜਦ ਉਹ ਮੋਹਨ ਦੇ ਘਰ ਗਿਆ ਤਾਂ ਸਾਰੇ ਸਬੰਧੀ ਰੋਂਦੇ ਵੇਖ ਕੇ ਪੁੱਛਿਆ, ਕੀ ਗੱਲ ਹੈ?' ਉਨ੍ਹਾਂ ਆਖਿਆ, 'ਮੋਹਨ ਮਰ ਗਿਆ ਹੈ।' ਉਸ ਲੜਕੇ ਨੇ ਝੱਟ ਆ ਕੇ ਅਟੱਲ ਰਾਇ ਜੀ ਨੂੰ ਕਿਹਾ ਕਿ ਮੋਹਨ ਤਾਂ ਮਰ ਗਿਆ ਹੈ।

ਇਹ ਗੱਲ ਸੁਣ ਕੇ ਬਾਬਾ ਜੀ ਜਰ ਨਾ ਸਕੇ। ਉਸੀ ਵੇਲੇ ਹੋਰ ਲੜਕਿਆਂ ਨੂੰ ਨਾਲ ਲੈ ਕੇ ਆਏ, ਤਾਂ ਅੱਗੋਂ ਮੋਹਨ ਦੇ ਮਾਤਾ ਪਿਤਾ ਚਰਨੀਂ ਪੈ ਕੇ ਬੇਨਤੀ ਕਰਨ ਲੱਗੇ ਬਖਸ਼ ਲੌ। ਤਾਂ ਬਾਬਾ ਜੀ ਨੇ ਹੱਥ ਦੀ ਖੂੰਡੀ ਲਗਾ ਕੇ ਕਿਹਾ, 'ਹੇ ਮੋਹਨ! ਉੱਠ, ਸਾਡੀ ਬਾਜ਼ੀ ਤਾਂ ਦੇਹ।' ਫਿਰ ਬਾਹਾਂ ਫੜ ਕੇ ਉਸ ਨੂੰ ਉਠਾ ਦਿੱਤਾ। ਉਸੀ ਵੇਲੇ ਮੋਹਨ ਨੇ ਅੱਖਾਂ ਖੋਲ੍ਹ ਲਈਆਂ ਤੇ ਸਾਰਾ ਪ੍ਰਵਾਰ ਖੁਸ਼ ਹੋ ਗਿਆ, ਤੇ ਬਾਬਾ ਜੀ ਦੀ ਚਰਨੀਂ ਪੈ ਕੇ ਧੰਨ ਧੰਨ ਉਚਾਰਨ ਲਗ ਪਿਆ।

*ਯਥਾ—"ਜਹਿਂ ਕਹਿਂ ਅਟਲ ਰਾਇ ਕੀ ਕੀਰਤਿ। ਪੁਰਿ ਮਹਿਂ ਹੋਤਿ ਭਈ ਬਿਸਤੀਰਤਿ।*
*ਧਨੀ ਪੁੱਤ੍ਰ ਕੋ ਮਰਜੋ ਜਿਵਾਯੋ। ਕਰ ਖੂੰਡੀ ਕੋ ਛੁਾਇ ਉਠਾਯੋ॥੧੫॥"*

*[ਗੁਰਪ੍ਰਤਾਪ ਸੂਰਜ ਰਾਸਿ ੬, ਅਿ: ੫੮]*

ਇਹ ਨਾਮ ਸੁਣਨ ਦਾ ਮਹਾਤਮ ਹੈ ਜੋ ਮੋਹਨ ਉੱਠ ਖਲੋਤਾ ਹੈ ਕਿਉਂਕਿ ਬਾਬਾ ਜੀ ਪਾਸੋਂ ਸਵੇਰੇ ਆ ਕੇ ਨਾਮ ਬਾਣੀ ਸੁਣਦਾ ਹੁੰਦਾ ਸੀ ਜਿਸ ਦਾ ਇਹ ਫਲ ਮਿਲਿਆ ਕਿ ਕਾਲ ਤੋਂ ਬਚ ਗਿਆ।

## ਨਾਨਕ ਭਗਤਾ ਸਦਾ ਵਿਗਾਸੁ ॥

ਗੁਰੂ ਜੀ ਕਥਨ ਕਰਦੇ ਹਨ ਕਿ ਭਗਤ ਜਨਾਂ ਨੂੰ ਸਦਾ ਹੀ ਵਿਗਾਸ=ਅਨੰਦ ਰਹਿੰਦਾ ਹੈ ਭਾਵ ਉਨ੍ਹਾਂ ਦਾ ਹਿਰਦਾ ਖਿੜਿਆ ਰਹਿੰਦਾ ਹੈ।

ਵਾ-ਪਦਾਰਥਾਂ ਦਾ ਸਦਾ ਅਵਿਗਾਸ ਰਹਿੰਦਾ ਹੈ। ਭਾਵ ਪਦਾਰਥਾਂ ਨੂੰ ਵੇਖ ਕੇ ਖਿੜਦੇ ਨਹੀਂ।

## ਸੁਣਿਐ ਦੂਖ ਪਾਪ ਕਾ ਨਾਸੁ ॥ ੮ ॥

ਪਰਮਾਤਮਾ ਦੇ ਨਾਮ ਸੁਣਨ ਕਰਕੇ ਦੁੱਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ।

੨. ਦੁੱਖਾਂ ਦਾ ਕਾਰਨ ਜੋ ਪਾਪ ਹਨ, ਉਨ੍ਹਾਂ ਦਾ ਵੀ ਨਾਸ ਹੋ ਜਾਂਦਾ ਹੈ।

੩. ਦੁੱਖਾਂ ਦੇ ਨਾਸ ਕਰਨ ਵਾਲਾ ਧਨੰਤਰ ਵੈਦ, ਪਾਪਾਂ ਦੇ ਨਾਸ ਕਰਨ ਵਾਲਾ ਬਿਆਸ ਭਗਵਾਨ, ਨਾਮ ਨੂੰ ਸ੍ਰਵਣ ਕਰਕੇ ਏਡੇ ਮਰਾਤਬੇ ਨੂੰ ਪਹੁੰਚੇ ਹਨ।

ਵਾ=ਨਾਮ ਸੁਣਨ ਨਾਲ ਹੁਣ ਵੀ ਧਨੰਤਰ ਵੈਦ ਤੇ ਬਿਆਸ ਭਗਵਾਨ ਦੀ ਪਦਵੀ ਤੇ ਪਹੁੰਚ ਸਕਦਾ ਹੈ। ਅਥਵਾ-ਇਨ੍ਹਾਂ ਪਾਸੋਂ ਵੀ ਨਾਮ ਦੀ ਮਹਿਮਾ ਸੁਣੀਦੀ ਹੈ।

## ਸਿੱਧਾਂ, ਪੀਰਾਂ ਨਾਥਾਂ ਆਦਿ ਦਾ ਵੇਰਵਾ-

ਸਿਧ-ਜੋਗੀਆਂ ਦੇ ਵੱਡਕੇ ਜਿਨ੍ਹਾਂ ਦੀ ਗਿਣਤੀ ੮੪ ਹੈ। ਇਨ੍ਹਾਂ ਦਾ ਵੇਰਵਾ ਸੰਪ੍ਰਦਾਈ ਭਗਤ ਬਾਣੀ ਸਟੀਕ ਭਾਗ ਤੀਜਾ ਦੇ ੧੨੧੫ ਪੰਨੇ ਪਰ ਭੀ ਹੈ।

ਚੌਰਾਸੀ ਸਿਧ:-੧. ਸੂਰਸਿਧ, ੨. ਲੁਹਿਰੀਪਾ, ੩. ਭੰਗਰ, ੪. ਹਾਜੀਰਤਨ, ੫. ਖਿਥੜਾ, ੬. ਝੰਗਰ, ੭. ਕੇਵਲਕਰਨ, ੮. ਜਾਲਿਕਾ, ੯. ਸੰਗਰ, ੧੦. ਸਮਰਥ, ੧੧. ਨਿਰਤ, ੧੨. ਬਿਮਲਕਾ, ੧੩. ਲੰਗਰ। ੧੪. ਪੂਰਨ, ੧੫. ਨਾਸਿਕ, ੧੬. ਔਘੜ, ੧੭. ਊਰਮ, ੧੮. ਭਰਥਰਿ, ੧੯. ਈਸਰ,

੨੦.ਪਰਬਤ, ੨੧. ਧੂਰਮ, ੨੨. ਜੋਤਿ ਮਗਨ, ੨੩. ਸਿਧਸੈਨ, ੨੪. ਹਨੀਫਾ, ੨੫. ਗਾਇਐਨ, ੨੬. ਪਤਿ ਪ੍ਰਾਨ, ੨੭. ਕਨੀਫਾ, ੨੮. ਬਿਮਲ ਜੋਤਿ, ੨੯. ਸੀਤਲ ਜਲ, ੩੦. ਗਿਰਵਰ, ੩੧. ਚਤ੍ਰਸੈਨ, ੩੨. ਮੁਕਤੀਸਰ, ੩੩. ਗਿਰਧਰ, ੩੪. ਸੂਰਐਨ, ੩੫. ਗਿਰਬੋਧ, ੩੬. ਪਲਕਨਿਧ, ੩੭. ਸੰਬੂ, ੩੮. ਮਗਨਧਾਰ, ੩੯. ਕਨਕਾਸਿਧ, ੪੦. ਗੌਨ ਗੁਆਲ, ੪੧. ਕਾਲਿੰਦ੍ਰੇ, ੪੨. ਦਰਸ਼ਨ, ੪੩. ਚਲਨ ਜੋਤਿ, ੪੪. ਤੁਲਸਾਂ,੪੫. ਗੋਵਰਧਨ, ੪੬. ਕੇਵਲ ਕਰਮੀ, ੪੭. ਕਲਾ ਬਿਲਾਸੀ, ੪੮. ਭੂਤਵੇ, ੪੯. ਕੇਸ ਕਰਨ, ੫੦. ਕ੍ਰਮਨਾਸੀ, ੫੧. ਸੰਘਰ, ੫੨. ਕਿਸਨ ਕੁਆਰ, ੫੩. ਅਸਰਨਿਧ, ੫੪. ਪਲਕਾ, ੫੫. ਰਾਮ ਕੁਮਾਰ, ੫੬. ਰਾਮ ਸਿਧ, ੫੭. ਮੀਰ ਹੁਸੈਨੀ, ੫੮. ਆਪੰਰੂਪੀ, ੫੯. ਮੀਰ ਜੰਬੀਲ, ੬੦. ਕਲੇਸੈਂਧੂਪੀ, ੬੧. ਜੋਗਹਰੇ, ੬੨. ਖੁਲਾਸ, ੬੩. ਕਸਧੂਪੀ, ੬੪. ਕੇਵਲ ਕਰਮੀ, ੬੫. ਮੂਲਮੰਤ੍ਰੀ ੬੬. ਕਿਦਾਰ, ੬੭. ਨਾਸਿਕਾ, ੬੮. ਸਿਲਸਿਲਾ, ੬੯. ਤੁਰਤਰੰਗੀ, ੭੦. ਕੇਲੰਕਲ, ੭੧. ਕੂਨਜੋਗ, ੭੨. ਬਚਿਤ੍ਰ, ੭੩. ਈਸਰ ਪੂੰਗੀ, ੭੪. ਯੋਗ ਪਵਿਤ੍ਰ, ੭੫. ਸੰਭਾਲਕਾ, ੭੬. ਬਿਹੰਗਮ, ੭੭. ਬ੍ਰਹਮੰ ਜੋਗੀ, ੭੮. ਬ੍ਰਹਮੰ ਭੋਗੀ, ੭੯. ਸਰੁਸਤੀ, ੮੦. ਬਿਸਨਪਤੀ, ੮੧. ਗੰਧਾਰੀ, ੮੨. ਵਾਸੀਗੁਫਾ, ੮੩. ਬ੍ਰਹਮਬ੍ਰਤਧਾਰੀ, ੮੪. ਮੁਗਲ ਜੋਗ।

**ਮੁਗਲ ਜੋਗ ਚੌਰਾਸੀ ਗਿਨਿਯੇ। ਸਰਬ ਨਾਮ ਸਿਧਨ ਕੇ ਜਨਿਯੇ॥੪੫॥**

*[ਨਾਨਕ ਪ੍ਰਕਾਸ਼ ਪੂਰਬਾਰਧ ਧਿਆ: ੬੪]*

ਪੀਰ-ਮੁਸਲਮਾਨਾਂ ਦੇ ਗੁਰੂ। ਸੁਰ-ਦੇਵਤਿਆਂ ਨੂੰ ਕਹਿੰਦੇ ਹਨ।

ਨਾਥ-ਯੋਗ ਮਾਰਗ ਦੇ ਜੋ ਬਹੁਤ ਵੱਡੇ ਆਚਾਰਯ ਹੋਏ ਹਨ, ਜਿਨ੍ਹਾਂ ਦੀ ਗਿਣਤੀ ਨੌਂ ਹੈ-

੧. ਆਦ ਨਾਥ, ੨. ਮਛੰਦ੍ਰ ਨਾਥ, ੩. ਉਦਯ ਨਾਥ, ੪. ਸੰਤੋਖ ਨਾਥ, ੫. ਕੰਥੜ ਨਾਥ, ੬. ਸਤਜ ਨਾਥ, ੭. ਅਚੰਭਾ ਨਾਥ, ੮. ਚੌਰੰਗੀ ਨਾਥ, ੯. ਗੋਰਖ ਨਾਥ।

## ਸੱਤਾਂ ਦੀਪਾਂ ਦੇ ਨਾਮ ਇਹ ਹਨ-

੧. ਜੰਬੂ ਦੀਪ, ੨. ਕੁਸ਼ ਦੀਪ? ੩. ਪਲਖਜ ਦੀਪ, ੪.ਸ੍ਰਤ ਦੀਪ, ੫. ਕ੍ਰੌਚ ਦੀਪ, ੬. ਪੁਸ਼ਕਰ ਦੀਪ, ੭. ਸਾਕ ਦੀਪ।

ਇਹ ਉਹ ਟੁਕੜੇ ਹਨ ਜਿਨ੍ਹਾਂ ਵਿਚ ਸ਼ਾਸ਼ਤ੍ਰਾਂ ਨੇ ਧਰਤੀ ਨੂੰ ਵੰਡਿਆ ਸੀ।

ਅੱਜ ਕਲ ਦੇ ਸਾਇੰਸਦਾਨਾਂ ਦੇ ਹਿਸਾਬ ਮੂਜਬ ਸੱਤ ਦੀਪ ਇਹ ਹਨ-

੧. ਏਸ਼ੀਆ, ੨. ਯੌਰਪ, ੩. ਅਫਰੀਕਾ, ੪. ਉਤਰੀ ਅਮਰੀਕਾ, ੫. ਦੱਖਣੀ ਅਮਰੀਕਾ, ੬. ਓਸ਼ੀਨੀਆਂ, ੭. ਧਰੁਵਾਂ ਦੇ ਲਾਗੇ ਬਰਫਾਂ ਹੇਠਾਂ ਪਈ ਧਰਤੀ।

## ਸੱਤਾਂ ਪਤਾਲਾਂ ਦੇ ਨਾਮ ਇਹ ਹਨ-

੧. ਅਤਲ, ੨. ਵਿਤਲ, ੩. ਸੁਤਲ, ੪. ਤਲਾਤਲ, ੫. ਰਸਾਤਲ, ੬. ਮਹਾਤਲ, ੭. ਪਤਾਲ।

**[ਅੱਠਵੀਂ ਪਉੜੀ ਦੇ ੬੪ ਅੱਖਰ ਹਨ।]**

# ਨੌਵੀਂ ਪਉੜੀ

ਇਸ ਪਉੜੀ ਵਿਚ ਆਪ ਗੁਰੂ ਜੀ ਫੁਰਮਾਉਂਦੇ ਹਨ ਕਿ ਨਾਮ ਦੇ ਸੁਣਨ ਨਾਲ ਦੇਵਤਿਆਂ ਵਾਲੀ ਉੱਚ-ਪਦਵੀ ਪ੍ਰਾਪਤ ਹੁੰਦੀ ਹੈ, ਅਤੇ ਨੀਚ ਜਾਤੀ ਵਾਲੇ ਪੁਰਸ਼ ਮੁਖੀਆਂ ਕਰਕੇ ਸਲਾਹੁਣੇ ਯੋਗ ਹੋ ਜਾਂਦੇ ਹਨ, ਅਤੇ ਸਰੀਰ ਦਾ ਸਾਰਾ ਭੇਦ ਪ੍ਰਾਪਤ ਹੁੰਦਾ ਹੈ।

## ਸੁਣਿਐ ਈਸਰੁ ਬਰਮਾ ਇੰਦੁ ॥

੧. ਨਿਸਚੇ ਸਹਿਤ ਨਾਮ ਦੇ ਸੁਣਨ ਕਰਕੇ ਇੰਦੁ=ਪ੍ਰਕਾਸ਼ ਰੂਪ ਜੋ ਬ੍ਰਹਮਾ=ਵਿਆਪਕ ਈਸ਼੍ਵਰ ਹੈ। ਉਸ ਦਾ ਸਰੂਪ ਹੋ ਜਾਂਦਾ ਹੈ।

੨. ਨਾਮ ਸੁਣਦਿਆਂ ਸੁਣਦਿਆਂ ਈਸਰੁ=ਸ਼ਿਵ ਅਤੇ ਬ੍ਰਹਮਾਂ ਦਾ ਇੰਦੁ=ਮਾਲਕ ਬਣ ਜਾਂਦਾ ਹੈ।

੩. ਨਾਮ ਦੇ ਸੁਣਨ ਕਰਕੇ ਈਸਰੁ=ਸ਼ਿਵ, ਬਰਮਾ=ਬ੍ਰਹਮਾ, ਇੰਦੁ=ਵਿਸ਼ਨੂੰ ਵਾ ਇੰਦਰ ਰਾਜਾ, ਵਾ ਇੰਦੁ=ਚੰਦਰਮਾ ਵਿਚ ਸਾਰੇ ਉੱਚ ਪਦਵੀ ਨੂੰ ਪ੍ਰਾਪਤ ਹੋਏ ਹਨ।

੪. ਨਾਮ ਸੁਣਨ ਕਰਕੇ ਹੁਣ ਉੱਚ ਪਦਵੀ ਪ੍ਰਾਪਤ ਹੋ ਸਕਦੀ ਹੈ।

੫. ਇਹਨਾਂ ਦੇਵਤਿਆਂ ਪਾਸੋਂ ਵੀ ਨਾਮ ਦੀ ਮਹਿਮਾ ਸੁਣੀਦੀ ਹੈ।

## ਸਾਖੀ—ਅਮਰ ਕਥਾ ਦੀ

ਜਿਵੇਂ ਸ਼ਿਵਜੀ ਨੇ ਪਾਰਬਤੀ ਤਾਈਂ ਅਮਰ ਕਥਾ ਦੁਆਰੇ ਰਾਮ ਨਾਮ ਦੀ ਮਹਿਮਾ ਸੁਣਾਈ ਹੈ, ਉਹ ਇਸ ਪ੍ਰਕਾਰ ਹੈ-

ਇਕ ਵਾਰ ਨਾਰਦ ਮੁਨੀ ਨੇ ਪਾਰਬਤੀ ਨੂੰ ਆ ਕੇ ਕਿਹਾ ਕਿ "ਹੇ ਪਾਰਬਤੀ! ਤੈਨੂੰ ਇਹ ਪਤਾ ਹੈ ਕਿ ਸ਼ਿਵਾਂ ਨੇ ਆਪਣੇ ਗਲ ਵਿਚ ਜੋ ਰੁੰਡਾਂ [ਸਿਰਾਂ] ਦੀ ਮਾਲਾ ਪਾਈ ਹੋਈ ਹੈ ਇਹ ਕਿਸ ਦੇ ਸਿਰਾਂ ਦੀ ਹੈ?

ਪਾਰਬਤੀ ਨੇ ਕਿਹਾ, "ਮੈਨੂੰ ਤਾਂ ਕੋਈ ਪਤਾ ਨਹੀਂ ਹੈ, ਆਪ ਹੀ ਕਿਰਪਾ ਕਰਕੇ ਦੱਸੋ।"

ਨਾਰਦ ਮੁਨੀ ਨੇ ਕਿਹਾ, "ਉਹ ਤੇਰੇ ਹੀ ਸਿਰਾਂ ਦੀ ਮਾਲਾ ਹੈ, ਕਿਉਂਕਿ ਤੇਰਾ ਇੱਕੀ ਵਾਰ ਜਨਮ ਮਰਨ ਹੋਇਆ ਹੈ ਤੇ ਸ਼ਿਵਜੀ ਮਹਾਰਾਜ ਜੀ ਆਪ ਅਮਰ ਹਨ ਤੇ ਤੈਨੂੰ ਉਹਨਾਂ ਨੇ ਐਵੇਂ ਹੀ ਰੱਖਿਆ ਹੋਇਆ ਹੈ ਤੂੰ ਉਹਨਾਂ ਨੂੰ ਕਹਿ ਕੇ ਅਮਰ ਕਿਉਂ ਨਹੀਂ ਹੁੰਦੀ?"

ਨਾਰਦ ਤੋਂ ਇਹ ਗੱਲ ਸੁਣਕੇ ਪਾਰਬਤੀ ਨੇ ਸ਼ਿਵਾਂ ਅੱਗੇ ਬੇਨਤੀ ਕੀਤੀ-"ਹੇ ਸੁਆਮੀ ਜੀ ! ਮੈਨੂੰ ਭੀ ਕੋਈ ਅਮਰ ਕਥਾ ਸੁਣਾਕੇ ਅਮਰ ਕਰੋ।"

ਤਾਂ ਸ਼ਿਵਾਂ ਨੇ ਓਹੁ ਅਮਰ ਕਥਾ ਸੁਣਾਈ ਜੋ ਰਾਮਾਇਣ ਵਿਖੇ 'ਰਾਮ ਰਿਦਾ' ਨਾਮ ਕਰਕੇ ਪ੍ਰਸੰਗ ਹੈ ਕਿ ਸੀਤਾ ਨੇ ਹੀ ਸਭ ਅਕਾਰ ਧਾਰੇ ਹਨ, ਸੀਤਾ ਹੀ ਸਭ ਕੁਝ ਹੈ, ਰਾਮ ਸਾਰਿਆਂ ਨੂੰ ਸੱਤਾ ਸਫੁਰਤੀ ਦੇ ਰਿਹਾ ਹੈ। ਉਹ ਰਾਮ ਅਮਰ ਹੈ, ਅਜਰ ਹੈ, ਅਟੱਲ ਹੈ। ਇਹ ਕਥਾ ਸੁਣਾ ਕੇ ਅਮਰ ਕਰਨ ਦਾ

ਇਰਾਦਾ ਕੀਤਾ।

ਪਹਿਲੇ ਅਮਰ ਕਥਾ ਸ੍ਵੇਤ-ਦੀਪ ਵਿਚ ਸੁਣਾਈ ਤੇ ਪਾਰਬਤੀ ਸੌਂ ਗਈ।

ਦੁਬਾਰਾ ਕ੍ਰੌਂਚ ਦੀਪ ਵਿਚ ਸੁਣਾਈ ਸਮੁੰਦਰ ਦੇ ਕੰਢੇ ਪਰ ਜਿਥੇ ਹੋਰ ਕੋਈ ਭੀ ਨਹੀਂ ਸੀ ਉਥੇ ਭੀ ਪਾਰਬਤੀ ਨੂੰ ਨੀਂਦ ਆ ਗਈ। ਜਿਸ ਵੇਲੇ ਜਾਗੀ ਤਾਂ ਕਹਿਣ ਲੱਗੀ, "ਹੇ ਸੁਆਮੀ ਜੀ ! ਮੈਨੂੰ ਤਾਂ ਨੀਂਦ ਆ ਗਈ।" ਪਾਰਬਤੀ ਦੇ ਖਹਿੜੇ ਪੈਣ ਪਰ ਤੀਜੀ ਵਾਰ ਫੇਰ ਕਸ਼ਮੀਰ-ਅਮਰ ਨਾਥ ਪਰ ਕਥਾ ਸੁਣਾਈ ਤਦ ਵੀ ਪਾਰਬਤੀ ਨੂੰ ਨੀਂਦ ਆ ਗਈ ਤੇ ਤੋਤੀ ਦਾ ਬੱਚਾ ਹੁੰਗਾਰਾ ਭਰਦਾ ਰਿਹਾ।

ਜਦ ਸ਼ਿਵਾਂ ਨੇ ਭੋਗ ਪਾਇਆ, ਨੇਤਰ ਖੋਲ੍ਹੇ ਤਾਂ ਕੀ ਤੱਕਿਆ ਕਿ ਪਾਰਬਤੀ ਸੁੱਤੀ ਪਈ ਹੈ ਤੇ ਹੁੰਗਾਰਾ ਕੌਣ ਭਰਦਾ ਰਿਹਾ ਹੈ? ਇਧਰ ਉਧਰ ਤੱਕਿਆ ਤਾਂ ਬ੍ਰਿਛ ਪਰ ਤੋਤੀ ਦਾ ਬੱਚਾ ਬੈਠਾ ਦੇਖਿਆ, ਉਸ ਦੇ ਮਾਰਨ ਨੂੰ ਤਿਆਰ ਹੋ ਗਏ। ਉਸੀ ਵੇਲੇ ਉਹ ਉਡ ਕੇ ਬਿਆਸ ਜੀ ਦੇ ਘਰ ਜਾ ਕੇ ਉਸ ਦੀ ਸੁਪਤਨੀ ਦੇ ਮੂੰਹ ਵਿਚ ਪੈ ਕੇ ਗਰਭ ਵਿਚ ਚਲਾ ਗਿਆ ਤੇ ਸ਼ਿਵਜੀ ਓਥੇ ਹੀ ਧੂਣਾ ਲਗਾ ਕੇ ਬੈਠ ਗਏ।

ਅਖੀਰ ਜਦੋਂ ਉਸ ਦੇ ਜਨਮ ਦਾ ਸਮਾਂ ਆਇਆ ਤਾਂ ਨਾਰਦ ਨੇ ਆ ਕੇ ਆਖਿਆ, "ਹੇ ਸ਼ਿਵ ਜੀ ! ਆਪ ਇਥੇ ਕਿਉਂ ਬੈਠੇ ਹੋ?"

ਸ਼ਿਵਾਂ ਨੇ ਕਿਹਾ-"ਮੇਰਾ ਇਥੇ ਵੈਰੀ ਹੈ, ਉਸ ਨੂੰ ਮੈਂ ਮਾਰਨਾ ਹੈ।"

ਨਾਰਦ ਨੇ ਕਿਹਾ-"ਤੇਰਾ ਇਥੇ ਕਿਵੇਂ ਵੈਰੀ ਹੈ?"

ਸ਼ਿਵਾਂ ਨੇ ਕਿਹਾ-"ਉਹ ਮੇਰੀ ਅਮਰੈ ਕਥਾ ਸੁਣਦਾ ਰਿਹਾ ਹੈ।"

ਨਾਰਦ ਨੇ ਕਿਹਾ-"ਤੁਹਾਡੀ ਅਮਰ ਕਥਾ ਸੁਣਨ ਦਾ ਕੀ ਮਹਾਤਮ ਹੈ?"

ਸ਼ਿਵਾਂ ਨੇ ਕਿਹਾ-"ਜੋ ਕਥਾ ਸੁਣਦਾ ਹੈ ਉਹ ਅਮਰ ਹੋ ਜਾਂਦਾ ਹੈ।"

ਨਾਰਦ ਨੇ ਕਿਹਾ-"ਅਮਰ ਹੋਏ ਹੋਏ ਨੂੰ ਤੁਸੀਂ ਕਿਵੇਂ ਮਾਰੋਗੇ?"

ਇਹ ਗੱਲ ਸੁਣ ਕੇ ਸ਼ਿਵ ਜੀ ਉੱਠ ਕੇ ਚਲੇ ਗਏ।

ਪਿੱਛੋਂ ਫਿਰ ਸੁਕਦੇਵ ਜੀ+ ਜੰਮ ਪਏ। ਜੰਮਦਿਆਂ ਸਾਰ ਹੀ ਉਦਾਸੀ ਧਾਰ ਕੇ ਜੰਗਲ ਵਿਚ ਚਲੇ ਗਏ।

ਇਸ ਤਰ੍ਹਾਂ ਕਰਕੇ ਸ਼ਿਵਾਂ ਨੇ ਨਾਮ ਦੀ ਮਹਿਮਾ ਸੁਣਾਈ ਹੈ।

ਅਥਵਾ-ਸ਼ਿਵ ਜੀ ਤਾਂ ਚੰਗੀ ਤਰ੍ਹਾਂ ਨਾਮ ਦੇ ਪ੍ਰਤਾਪ ਨੂੰ ਜਾਣਦੇ ਹਨ। ਜਿਸ ਵੇਲੇ ਦੁਰਬਾਸ਼ਾ ਰਿਖੀ ਦੇ ਸਰਾਪ ਕਰਕੇ ਇੰਦਰ ਪਾਸੋਂ ਸਭ ਰਤਨਾਂ ਦਾ ਅਭਾਵ ਹੋ ਗਿਆ ਤਾਂ ਉਸ ਨੇ ਰਤਨਾਂ ਦੀ ਪ੍ਰਾਪਤੀ ਵਾਸਤੇ ਵਿਸ਼ਨੂੰ ਭਗਵਾਨ ਜੀ ਪਾਸ ਬੇਨਤੀ ਕੀਤੀ। ਤਦ ਵਿਸ਼ਨੂੰ ਭਗਵਾਨ ਨੇ ਸਮੁੰਦਰ ਰਿੜਕ ਕੇ ਚੌਦਾਂ ਰਤਨ ਕੱਢੇ।

---

*+ਨੋਟ-ਸੁਕਦੇਵ ਰਿਖੀ ਦੀ ਸਾਖੀ ਗਿਆਨੀ ਬਿਸ਼ਨ ਸਿੰਘ ਸੁਹਾਣਾ ਨੇ ਭਾਈ ਗੁਰਦਾਸ ਜੀ ਦੇ ਕਬਿੱਤ ਸਵਈਆਂ ਦੇ ਟੀਕੇ ਵਿਚ ੪੧੦ ਪੰਨੇ ਤੇ ਫੁਟਨੋਟ ਵਿਚ ਲਿਖੀ ਹੈ।*

***"ਜੈਸੇ ਸੁਕਦੇਵ ਕੇ ਜਨਮ ਸਮੇਂ ਜਾਕੋ ਜਾਕੋ, ਜਨਮੁ ਭਇਓ ਤੇ ਸਕਲ ਸਿੱਧ ਜਾਨੀਐ।"***

*(ਭਾਈ ਗੁਰਦਾਸ ਜੀ ਕਬਿਤ ੩੬੧)*

*ਯਥਾ— "ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ॥*
*ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ॥*
*ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ॥"*

*[ਰਾਮਕਲੀ ਵਾਰ ਤੀਜੀ, ਪੰਨਾ ੯੬੮]*

ਜਿਸ ਵੇਲੇ ਸਮੁੰਦਰ 'ਚੋਂ ਵਿਹੁ [ਜ਼ਹਿਰ] ਨਿਕਲੀ ਤਾਂ ਉਸ ਦੇ ਤੇਜ਼ ਨਾਲ ਦੁਨੀਆਂ ਦੇ ਲੋਕ ਘਬਰਾਹਟ ਵਿਚ ਪੈ ਗਏ। ਉਸ ਵੇਲੇ ਸਭ ਦੇਵਤਿਆਂ ਨੂੰ ਕਿਹਾ, ਪਰ ਵਿਹੁ ਦੇ ਸਾਹਮਣੇ ਕੋਈ ਨਾ ਹੋਵੇ। ਉਸ ਵੇਲੇ ਸ਼ਿਵਾਂ ਨੂੰ ਕਿਹਾ, ਇਸ ਵਿਹੁ ਦਾ ਤੇਜ਼ ਮੰਦ ਕਰੋ ਤਾਂ ਸ਼ਿਵ ਜੀ ਮੰਨ ਗਏ।

ਸਭ ਪਰਜਾ ਨੂੰ ਦੁਖੀ ਵੇਖਕੇ ਸ਼ਿਵਾਂ ਨੇ ਝਟ ਪਟ 'ਰਾ' ਅੱਖਰ ਉਚਾਰ ਕੇ ਸਾਰੀ ਵਿਹੁ ਮੂੰਹ ਵਿਚ ਪਾ ਲਈ ਤੇ ਉਪਰੋਂ 'ਮ' ਅੱਖਰ ਉਚਾਰ ਕੇ ਉਸ ਨੂੰ ਗਲ ਦੇ ਵਿਚ ਹੀ ਬੰਦ ਕਰ ਲੀਤਾ। ਉਸ ਵੇਲੇ ਸ਼ਿਵਾਂ ਦਾ ਗਲ ਵਿਹੁ ਕਰਕੇ ਨੀਲਾ ਹੋ ਗਿਆ, ਜਿਸ ਤੋਂ ਸ਼ਿਵਾਂ ਦਾ ਨਾਮ "ਨੀਲਕੰਠ" ਪੈ ਗਿਆ।

ਪਰਮਾਤਮਾ ਦੇ ਨਾਮ ਦੇ ਪ੍ਰਤਾਪ ਕਰਕੇ ਸ਼ਿਵਾਂ ਨੇ ਸਮੁੰਦਰ 'ਚੋਂ ਨਿਕਲੀ ਹੋਈ ਸਾਰੀ ਵਿਹੁ ਆਪਣੇ ਗਲ ਵਿਚ ਪਚਾ ਲੀਤੀ।

***ਯਥਾ— "ਨਾਮ ਮਹਾਤਮ ਸ਼ੰਕਰ ਜਾਨਤਿ, ਕੰਠ ਹਲਾਹਲ ਲੀਨਿ ਪਚਾਈ।"***

*[ਨਾਨਕ ਪ੍ਰਕਾਸ਼, ਅਧਿ: ੧]*

## ਏਸੇ ਤਰ੍ਹਾਂ

ਬ੍ਰਹਮਾ ਵੀ ਨਾਮ ਦੇ ਪ੍ਰਤਾਪ ਨੂੰ ਚੰਗੀ ਤਰ੍ਹਾਂ ਜਾਣਦਾ ਹੈ। ਜਿਸ ਦੀ ਸਹਾਇਤਾ ਪਾ ਕੇ ਬ੍ਰਹਮਾ ਨੇ ਸਾਰੇ ਸਰਪੰਚ ਨੂੰ ਬਣਾਇਆ।

***ਯਥਾ— "ਆਤਮ ਭੂ ਭਲਿ ਰੀਤਿ ਪਛਾਨਤਿ, ਜਾਂ ਬਲ ਸੋ ਪਰਪੰਚ ਬਨਾਈ॥੪੬॥"***

*[ਨਾਨਕ ਪ੍ਰਕਾਸ਼, ਅਧਿ:੧]*

ਬ੍ਰਹਮ ਪੁਰਾਣ ਵਿਚ ਲਿਖਿਆ ਹੈ ਕਿ-ਬ੍ਰਹਮਾ ਨੇ ਆਪਣੇ ੬੦ ਹਜ਼ਾਰ ਬਾਲ ਖਿਲ ਪੁੱਤਰਾਂ ਨੂੰ, ਰਿਖੀਆਂ ਨੂੰ ਅਤੇ ਸਨਕਾਦਿਕਾਂ ਨੂੰ ਰਾਮ ਨਾਮ ਦੀ ਮਹਿਮਾ ਸੁਣਾਈ ਹੈ।

ਅਤੇ ਵਿਸ਼ਨੂੰ ਭੀ ਨਾਮ ਦੀ ਮਹਿਮਾ ਨੂੰ ਜਾਣਦਾ ਹੈ।

ਜਿਵੇਂ ਨਰਸਿੰਘ ਉਪਨਿਸ਼ਦ ਵਿਚ ਲਿਖਿਆ ਹੈ ਕਿ-

ਵਿਸ਼ਨੂੰ ਜੀ ਨੇ ੭੦ ਹਜ਼ਾਰ ਵਰ੍ਹੇ ਨਾਮ ਮਹਿਮਾ ਸ੍ਰਵਣ ਕਰਕੇ ਵਿਸ਼ਨ ਪਦਵੀ ਪ੍ਰਾਪਤ ਕੀਤੀ ਹੈ।

ਚੰਦ੍ਰਮਾ ਨੇ ਅੰਤਰਿਕ ਲੋਕ ਦੇ ਮੁਨੀਆਂ ਨੂੰ ਪਰਮੇਸ਼ਰ ਨਾਲ ਮਿਲਣ ਦਾ ਸਾਧਨ ਨਾਮ ਹੀ ਦੱਸਿਆ ਹੈ।

ਇੰਦਰ ਵੀ ਚੰਗੀ ਤਰ੍ਹਾਂ ਨਾਮ ਦੀ ਮਹਿਮਾ ਨੂੰ ਜਾਣਦਾ ਹੈ।

ਗੋਪਾਲ ਤਾਪਨੀ ਉਪਨਿਸ਼ਦ ਵਿਚ ਲਿਖਿਆ ਹੈ ਕਿ-

ਇੰਦਰ ੧੦੧ ਸਾਲ ਪਰਜਾਪਤੀ ਦੀ ਸੇਵਾ ਕਰਕੇ ਨਾਮ ਦੀ ਮਹਿਮਾ ਸੁਣਦਾ ਰਿਹਾ ਹੈ।

ਦੂਜੀ ਸਾਖੀ ਇਹ ਭੀ ਸੁਣਾਉਂਦੇ ਹਨ ਕਿ ਗੋਤਮ ਰਿਖੀ ਦੇ ਘਰ ਜਾ ਕੇ ਅਹਿਲਿਆ ਨਾਲ ਸਬੰਧ ਕਰਨ ਨਾਲ ਜਦ ਇੰਦਰ ਨੂੰ ਹਜ਼ਾਰ ਭਗ ਦਾ ਸਰਾਪ ਮਿਲਿਆ ਹੈ।

***ਯਥਾ—ਸਹੰਸਰ ਦਾਨ ਦੇ ਇੰਦ੍ਰ ਰੋਆਇਆ॥*** *[ਰਾਮਕਲੀ ਵਾਰ, ਪੰਨਾ ੯੫੩]*

ਤਦ ਸ਼ਰਮ ਦਾ ਮਾਰਿਆ ਆਪਣੇ ਇੰਦਰ ਲੋਕ ਵਿਚ ਨਹੀਂ ਗਿਆ, ਮਾਨਸਰ ਝੀਲ ਤੇ

ਕਵਲਾਂ ਦੀ ਬਗੀਚੀ ਵਿਚ ਲੁਕ ਗਿਆ। ਜਦ ਲੁਕਿਆ ਕਾਫੀ ਸਮਾਂ ਗੁਜ਼ਰ ਗਿਆ ਦੇਵਤਿਆਂ ਨੇ ਵਿਚਾਰਿਆ ਸਾਡਾ ਰਾਜਾ ਕਿਥੇ ਚਲਾ ਗਿਆ ਹੈ। ਬਹੁਤ ਚਿਰ ਦੇਵਤੇ ਲੱਭਦੇ ਫਿਰਦੇ ਰਹੇ।

ਏਧਰ ਦੈਂਤਾਂ ਨੂੰ ਭੀ ਪਤਾ ਲੱਗ ਗਿਆ ਕਿ ਦੇਵਤਿਆਂ ਦਾ ਰਾਜਾ ਇੰਦਰ ਕਿਧਰੇ ਦੌੜ ਗਿਆ ਹੈ। ਉਨ੍ਹਾਂ ਨੂੰ ਭੀ ਦੇਵਤਿਆਂ ਪਰ ਜ਼ੋਰ ਪਾਉਣ ਦਾ ਸਮਾਂ ਮਿਲ ਗਿਆ।

ਫਿਰ 'ਸਚੀ' ਨਾਮੇ ਪਟਰਾਣੀ ਨੇ ਆਪਣੇ ਗੁਰੂ ਬ੍ਰਹਸਪਤੀ ਪਾਸ ਬੇਨਤੀ ਕੀਤੀ ਕਿ ਮੇਰੇ ਪਤੀ ਦਾ ਕੁਝ ਪਤਾ ਨਹੀਂ ਲੱਗਦਾ ਕਿ ਇਸ ਵੇਲੇ ਕਿੱਥੇ ਹਨ, ਆਪ ਕਿਰਪਾ ਕਰਕੇ ਦੱਸੋ।

ਤਦ ਬ੍ਰਹਸਪਤੀ ਨੇ ਇੰਦਰ ਦੀ ਸਾਰੀ ਕਰਤੂਤ ਦੱਸ ਕੇ ਕਿਹਾ ਕਿ ਉਹ ਤਾਂ ਫਲਾਣੀ ਜਗ੍ਹਾ ਲੁਕਿਆ ਹੋਇਆ ਹੈ। ਉਸ ਵੇਲੇ 'ਸਚੀ' ਹੱਥ ਜੋੜ ਕੇ ਬਹੁਤ ਸਾਰੀਆਂ ਬੇਨਤੀਆਂ ਕਰਕੇ ਗੁਰੂ ਜੀ ਨੂੰ ਉਥੇ ਲੈ ਕੇ ਆਈ ਜਿਥੇ ਇੰਦਰ ਸੀ। ਹੱਥ ਜੋੜ ਕੇ ਕਿਹਾ, 'ਹੁਣ ਇਹ ਕਾਫੀ ਚਿਰ ਡੰਨ ਭੋਗ ਚੁੱਕਾ ਹੈ, ਹੁਣ ਇਸ ਨੂੰ ਬਖਸ਼ ਦਿਉ ਤਾਂ ਕਿ ਆਪਣਾ ਰਾਜ ਸੰਭਾਲੇ ਨਹੀਂ ਤਾਂ ਦੈਂਤ ਕਬਜ਼ਾ ਕਰ ਲੈਣਗੇ।'

ਓਥੇ ਸ਼ਿਵ ਜੀ ਭੀ ਪਹੁੰਚੇ ਹੋਏ ਸਨ। ਇੰਦਰ ਨੂੰ ਵੇਖ ਕੇ ਹੱਸ ਪਏ ਅਤੇ ਬ੍ਰਹਸਪਤੀ ਜੀ ਨੇ ਕਿਹਾ-'ਹੇ ਸ਼ਿਵ ਜੀ ! ਆਪ ਇਸ ਉਤੇ ਕਿਰਪਾ ਕਰੋ।'

ਸ਼ਿਵਾਂ ਨੇ ਕਿਹਾ, 'ਤੁਸੀਂ ਦੇਵਤਿਆਂ ਦੇ ਗੁਰੂ ਹੋ ਆਪ ਹੀ ਕਿਰਪਾ ਕਰ ਕੇ ਤਾਰਕਾ ਮੰਤ੍ਰ ਦੁਆਰਾ ਰਾਮ ਨਾਮ ਸੁਣਾ ਕੇ ਇਸ ਦਾ ਕੋੜ੍ਹ ਹਟਾ ਦਿਓ। ਜਦ ਗੁਰੂ ਬ੍ਰਹਸਪਤੀ ਜੀ ਨੇ ਰਾਮ ਨਾਮ ਮੰਤ੍ਰ ਸੁਣਾਇਆ ਤਾਂ ਸਾਰਾ ਕੋੜ੍ਹ ਦੂਰ ਹੋ ਗਿਆ। ਹਜ਼ਾਰ ਭਗ ਤੋਂ ਰਾਜੇ ਇੰਦਰ ਦੇ ਹਜ਼ਾਰ ਨੇਤ੍ਰ ਹੋ ਗਏ।

ਇਹ ਕੇਵਲ ਨਾਮ ਦੀ ਮਹਿਮਾ ਹੈ। ਜਿਸ ਦੇ ਸੁਣਨ ਨਾਲ ਇੰਦ੍ਰ ਅਰੋਗ ਹੋਇਆ, ਇਸ ਕਰਕੇ ਦੇਵਤਿਆਂ ਦਾ ਰਾਜਾ ਇੰਦਰ ਚੰਗੀ ਤਰ੍ਹਾਂ ਨਾਮ ਦੇ ਪ੍ਰਤਾਪ ਨੂੰ ਜਾਣਦਾ ਹੈ।

## ਸੁਣਿਐ ਮੁਖਿ ਸਾਲਾਹਣ ਮੰਦੁ ॥

ਨਾਮ ਦੇ ਸ੍ਰਵਣ ਕਰਨ ਨਾਲ ਇਹ ਜੀਵ ਆਪਣੇ ਮੂੰਹ ਤੋਂ ਪਰਮਾਤਮਾ ਦੀ ਸਿਫਤ ਦੇ ਸਲਾਹੁਣੇ ਮੰਦੁ=ਵਾਲਾ* ਹੋ ਜਾਂਦਾ ਹੈ।

ਵਾ-ਨਾਮ ਦੇ ਸੁਣਨ ਕਰਕੇ ਮੰਦੁ=ਨੀਚ ਪੁਰਸ਼ ਭੀ ਮੁਖੀਆਂ ਕਰਕੇ ਸਲਾਹੁਣ ਯੋਗ ਹੋ ਜਾਂਦਾ ਹੈ।

*ਯਥਾ—"ਜਿਸੁ ਨੀਚ ਕਉ ਕੋਈ ਨ ਜਾਨੈ॥ ਨਾਮੁ ਜਪਤ ਉਹੁ ਚਹੁ ਕੁੰਟ ਮਾਨੈ॥੧॥"*

*[ਆਸਾ ਮਹਲਾ ੫, ਪੰ: ੩੮੬]*

**ਤਥਾ—'ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥**
**ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ॥ ੧॥'**

*[ਸੂਹੀ ਮਹਲਾ ੫, ਪੰਨਾ ੭੩੩]*

---

*'ਮੰਦ' ਦਾ ਅਰਥ 'ਵਾਲਾ' ਹੈ, ਜਿਵੇਂ ਕਿ ਦੌਲਤ ਮੰਦ, ਅਕਲਮੰਦ ਭਾਵ ਦੌਲਤ ਵਾਲਾ ਤੇ ਅਕਲ ਵਾਲਾ। ਤਿਵੇਂ-ਅਰਥ ਲਈ 'ਮੰਦ' ਪਦ ਦੀ ਜਗ੍ਹਾ ਮੰਤ ਹੋ ਜਾਵੇਗਾ। ਕਿਉਂਕਿ-ਤ, ਥ, ਦ, ਧ, ਨ, ਇਹ ਸੁਵਰਨੀ ਅੱਖਰ ਹਨ। ਸੁਵਰਨੀ ਅੱਖਰਾਂ ਦਾ ਆਪਸ ਵਿਚ ਸਬੰਧ ਹੋਣ ਕਰਕੇ ਮੰਦੁ ਦੀ ਜਗ੍ਹਾ ਮੰਤੁ ਬੋਲ ਸਕੀਦਾ ਹੈ ਮੰਤ ਦਾ ਅਰਥ 'ਵਾਲਾ' ਹੈ।

ਤਥਾ— "ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ ਜੋ ਹਰਿ ਧਿਆਵੈ ਸੋ ਪਰਧਾਨੁ ॥
ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ ॥੩॥
ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੈ ਹਿਰਦੈ ਵਸਿਆ ਭਗਵਾਨੁ ॥
ਜਨ ਨਾਨਕੁ ਤਿਸ ਕੇ ਚਰਨ ਪਖਾਲੈ ਜੋ ਹਰਿ ਜਨੁ ਨੀਚੁ ਜਾਤਿ ਸੇਵਕਾਣੁ ॥੪॥੪॥"

[ਗੋਂਡ ਮਹਲਾ ੪, ਪੰਨਾ ੮੬੧]

## ਸਾਖੀ— ਭੀਲਣੀ ਦੀ

ਜਿਸ ਦੇ ਚਰਨਾਂ ਦਾ ਜਲ ਪੈਣ ਕਰਕੇ ਪੰਪਾਸਰ ਦਾ ਜਲ ਪਵਿੱਤ੍ਰ ਹੋ ਗਿਆ ਸੀ। ਇਹ ਓਹੀ ਭੀਲਣੀ ਹੈ ਜਿਸ ਨੂੰ ਸੰਤਾਂ ਨੇ ਮਾਰ ਕੇ ਆਪਣੀ ਸੇਵਾ ਤੋਂ ਕਿਨਾਰੇ ਕਰ ਦਿੱਤਾ ਸੀ। ਹੁਣ ਉਸੇ ਭੀਲਣੀ ਦੇ ਚਰਨ ਧੋਣ ਲਈ ਤਿਆਰ ਹੋ ਗਏ ਹਨ।*

ਜਿਵੇਂ-ਭਾਈ ਲੱਖੂ ਪਹਿਲੇ ਧਾੜਵੀ ਸੀ ਇਸ ਕਰਕੇ ਇਸ ਨੂੰ ਮੰਦ ਕਿਹਾ ਹੈ ਅਤੇ

ਜਿਵੇਂ-ਭਾਈ ਬਿਧੀ ਚੰਦ ਵੀ ਮੰਦ ਸੀ, ਪਰ ਸਤਿਗੁਰਾਂ ਤੋਂ ਨਾਮ ਦੀ ਮਹਿਮਾ ਸੁਣ ਕੇ ਮੁਖੀ ਹੋ ਕੇ ਮੁਖੀਆਂ ਕਰਕੇ ਸਲਾਹੁਣੇ ਯੋਗ ਹੋ ਗਿਆ।

ਵਾ-ਨਾਮ ਨੂੰ ਸੁਣਨ ਵਾਲੇ ਮੁਖੀ ਪੁਰਸ਼ ਅਤੇ ਮੰਦ ਪੁਰਸ਼ ਵੀ ਸਲਾਹੁਣਾ ਕਰਦੇ ਹਨ।

ਵਾ-ਮੰਦ ਸੰਕਲਪਾਂ ਦੇ ਚਿਤਵਨ ਵਾਲਾ ਜੋ ਮਨ ਹੈ ਉਹ ਨਾਮ ਸੁਣਨ ਨਾਲ ਮੁਖੀਆਂ ਕਰਕੇ ਸਲਾਹੁਣੇ ਯੋਗ ਹੋ ਜਾਂਦਾ ਹੈ।

ਏਸੇ ਕਰਕੇ ਹਜ਼ੂਰ ਨੇ ਸ੍ਰੀ ਮੁਖਵਾਕ ਕਥਨ ਕੀਤਾ ਹੈ—

"ਙੰਙਾ ਖਟੁ ਸਾਸਤ੍ਰ ਹੋਇ ਙਿਆਤਾ ॥ ਪੂਰਕੁ ਕੁੰਭਕ ਰੇਚਕ ਕਰਮਾਤਾ ॥
ਙਿਆਨ ਧਿਆਨ ਤੀਰਥ ਇਸਨਾਨੀ ॥ ਸੋਮਪਾਕ ਅਪਰਸ ਉਦਿਆਨੀ ॥
ਰਾਮ ਨਾਮ ਸੰਗਿ ਮਨਿ ਨਹੀਂ ਹੇਤਾ ॥ ਜੋ ਕਛੁ ਕੀਨੋ ਸੋਊ ਅਨੇਤਾ ॥
ਉਆ ਤੇ ਊਤਮੁ ਗਨਉ ਚੰਡਾਲਾ ॥ ਨਾਨਕ ਜਿਹ ਮਨਿ ਬਸਹਿ ਗੋਪਾਲਾ ॥੧੬॥"

[ਗਉੜੀ ਬਾਵਨ ਅਖਰੀ, ਪੰਨਾ ੨੫੩]

## ਸੁਣਿਐ ਜੋਗ ਜੁਗਤਿ ਤਨਿ ਭੇਦ ॥

ਨਾਮ ਦੇ ਸੁਣਨ ਕਰਕੇ ਹਠ ਜੋਗ ਵਿਚ ਜੁਗਤਿ=ਜੁੜ ਕੇ ਸਰੀਰ ਦੇ ਭੇਦ ਨੂੰ ਨਿਸਚੇ ਕਰਦਾ ਹੈ ਕਿ ਇਸ ਸਰੀਰ ਵਿਚ ੭੨ ਕਰੋੜ ੭੨ ਲੱਖ ੧੦ ਹਜ਼ਾਰ ੨੦੧ ਅਸਥੂਲ ਨਾੜੀ ਹੈ। ਸੂਖਮ ਨਾੜੀਆਂ ਦਾ ਤਾਂ ਅੰਤ ਹੀ ਕੋਈ ਨਹੀਂ।

ਯਥਾ— "ਨਾਮਿ ਰਤੇ ਜੋਗ ਜੁਗਤਿ ਬੀਚਾਰੁ ॥"

[ਰਾਮਕਲੀ ਸਿਧ ਗੋਸਟ, ਪੰਨਾ ੯੪੧]

*ਇਹ ਸਾਖੀ ਇਸੇ ਪੋਥੀ ਦੇ ੧੧੪ ਪੰਨੇ ਤੇ ਆ ਚੁਕੀ ਹੈ।

ਵਾ-ਹਠ ਜੋਗ ਵਿਖੇ ਜੁੜ ਕੇ ਤਨ ਦੇ ਜੋ ਭੇਦ-ਚੱਕਰ ਹਨ+ ਉਨ੍ਹਾਂ ਨੂੰ ਨਿਸਚੇ ਕਰਦਾ ਹੈ।

ਵਾ-ਭਗਤੀ ਜੋਗ ਵਿਚ ਜੁੜ ਕੇ ਤਨ ਦੇ ਭੇਦ ਨੂੰ ਨਿਸਚੇ ਕਰਦਾ ਹੈ ਕਿ ਮਨੁੱਖਾ ਜਨਮ ਫਿਰ ਪ੍ਰਾਪਤ ਹੋਣਾ ਬਹੁਤ ਦੁਰਲਭ ਭਾਵ ਕਠਨ ਹੈ।

**ਯਥਾ— "ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥**
**ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥੩੦॥"**

[ਸਲੋਕ ਕਬੀਰ ਜੀ, ਪੰਨਾ ੧੩੬੬]

ਅਥਵਾ-ਗਿਆਨ ਜੋਗ ਵਿਚ ਜੁੜ ਕੇ ਸਰੀਰ ਦੇ ਭੇਦ ਨੂੰ ਨਿਸਚੇ ਕਰਦਾ ਹੈ ਕਿ ਇਹ ਸਰੀਰ ਅਸੱਤ, ਜੜ੍ਹ, ਦੁੱਖ ਰੂਪ ਹੈ।

ਵਾ-ਤਨ ਨਾਲੋਂ ਜੋ ਆਤਮਾ ਦਾ ਭੇਦ ਹੈ ਉਸ ਨੂੰ ਜਾਣ ਲੈਂਦਾ ਹੈ।

## ਸੁਣਿਐ ਸਾਸਤ ਸਿਮ੍ਰਿਤਿ ਵੇਦ॥

ਨਾਮ ਦੇ ਸੁਣਨ ਕਰਕੇ ਛੇ ਸ਼ਾਸਤ੍ਰ, ਸਤਾਈ ਸਿਮ੍ਰਿਤੀਆਂ ਅਤੇ ਚਾਰ ਵੇਦਾਂ ਦੇ ਸਿਧਾਂਤ ਨੂੰ ਗ੍ਰਹਿਣ ਕਰ ਲੈਂਦਾ ਹੈ।*

**ਯਥਾ— "ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦ॥ ਗੁਰਮੁਖਿ ਪਾਵੈ ਘਟ ਘਟਿ ਭੇਦ॥"**

[ਰਾਮਕਲੀ ਸਿਧ ਗੋਸਟਿ, ਪੰਨਾ ੯੪੨]

---

### +ਛੇ ਚੱਕਰ-

੧. ਮੂਲਾ ਧਾਰ ਚੱਕਰ (ਗੁਦਾ ਵਿਚ ਹੈ)। ੨. ਸ੍ਵੈਧਿਸ਼ਠਾਨ ਚੱਕਰ (ਲਿੰਗ ਵਿਚ ਹੈ)।

੩. ਮਣੀ ਪੂਰਕ ਚੱਕਰ (ਨਾਭੀ ਵਿਚ ਹੈ)। ੪. ਅਨਾਹਦ ਚੱਕਰ (ਹ੍ਰਿਦੇ ਵਿਚ ਹੈ)।

੫. ਵਿਸ਼ੁੱਧ ਚੱਕਰ (ਕੰਠ ਵਿਚ ਹੈ)। ੬. ਆਗਿਆ ਚੱਕਰ (ਭ੍ਰਵੱਟਿਆਂ ਵਿਚ ਹੈ)।

*ਛੇ ਸ਼ਾਸਤ੍ਰਾਂ ਦੇ ਨਾਮ ਅਤੇ ਉਨ੍ਹਾਂ ਦੇ ਕਰਤਿਆਂ ਦੇ ਨਾਮ ਇਹ ਹਨ-

੧. ਸਾਂਖ੍ਯ ਸ਼ਾਸਤ੍ਰ-ਕਪਲ ਮੁਨੀ ਜੀ। ੨. ਨਯਾਇ ਸ਼ਾਸਤ੍ਰ-ਗੋਤਮ ਰਿਖੀ ਜੀ।

੩. ਵਿਸ਼ੇਸ਼ਕ ਸ਼ਾਸਤ੍ਰ-ਕਣਾਦਿ ਰਿਖੀ ਜੀ। ੪. ਮਿਮਾਂਸਾ ਸ਼ਾਸਤ੍ਰ- ਜੈਮਨੀ ਰਿਖੀ ਜੀ।

੫. ਯੋਗ ਸ਼ਾਸਤ੍ਰ-ਪਤੰਜਲ ਰਿਖੀ ਜੀ। ਇਹ ਸ਼ੇਸ਼ਨਾਗ ਦਾ ਅਵਤਾਰ ਹਨ।

੬. ਵੇਦਾਂਤ ਸ਼ਾਸਤ੍ਰ-ਬਿਆਸ ਭਗਵਾਨ ਜੀ।

### ਸਤਾਈ ਸਿਮ੍ਰਿਤੀਆਂ ਦੇ ਨਾਮ-

੧. ਮਨੂੰ ਸਿਮ੍ਰਿਤੀ। ੨. ਯਾਗਵਲਕ। ੩. ਵਸ਼ਿਸ਼ਟ। ੪. ਪਰਾਸੁਰ। ੫. ਸੰਖ। ੬. ਲਘੁ ਹਾਰੀਤ। ੭. ਬ੍ਰਿਧ ਹਾਰੀਤ। ੮ਨਾਰਦ। ੯. ਦੱਖ। ੧੦. ਲਘੁ ਅੱਤ੍ਰੀ। ੧੧. ਬ੍ਰਿਧ ਅੱਤ੍ਰੀ। ੧੨. ਸੋਮ। ੧੩. ਯਮ। ੧੪. ਦਤ। ੧੫. ਬੁਧ। ੧੬. ਵਿਸ਼ਨ। ੧੭. ਸ਼ੁਕ੍ਰ। ੧੮. ਲਘੁ ਗੋਤਮ। ੧੯. ਬ੍ਰਿਧ ਗੋਤਮ। ੨੦. ਕਾਤਯਾਇਨ। ੨੧. ਦੇਵਲ। ੨੨. ਅਪਸਤੰਬ। ੨੩. ਬ੍ਰਹਸਪਤ। ੨੪. ਬਿਆਸ। ੨੫. ਲਿਖਿਤ। ੨੬. ਅੰਗਿਰਸ। ੨੭. ਸਤਾਤਪ।

ਚਾਰ ਵੇਦ-ਸ਼ਾਮ ਵੇਦ, ਰਿਗ ਵੇਦ, ਯਜੁਰ ਵੇਦ, ਅਥਰਬਣ ਵੇਦ।

ਵਾ -ਛੇ ਸ਼ਾਸਤ੍ਰ, ਸਤਾਈ ਸਿਮ੍ਰਿਤੀਆਂ ਚਾਰ ਵੇਦ ਇਨ੍ਹਾਂ ਪਾਸੋਂ ਅਥਵਾ ਇਨ੍ਹਾਂ ਦੇ ਕਰਤਿਆਂ ਪਾਸੋਂ ਭੀ ਪਰਮਾਤਮਾ ਦਾ ਨਾਮ ਸਭ ਤੋਂ ਵੱਡਾ ਸੁਣੀਦਾ ਹੈ।

ਜਥਾ—"ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਹਰ॥ ਕੀਨੇ ਰਾਮ ਨਾਮ ਇਕ ਆਖ੍ਹਰ॥

[ਪੰਨਾ ੨੬੨]"

ਤਥਾ—"ਇਹੁ ਨਿਧਾਨੁ ਜਪੈ ਮਨਿ ਕੋਇ ॥ ਸਭ ਜੁਗ ਮਹਿ ਤਾ ਕੀ ਗਤਿ ਹੋਇ॥
ਗੁਣ ਗੋਬਿੰਦ ਨਾਮ ਧੁਨਿ ਬਾਣੀ ॥ ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ॥
ਸਗਲ ਮਤਾਂਤ ਕੇਵਲ ਹਰਿ ਨਾਮ॥" [ਗਉੜੀ ਸੁਖਮਨੀ, ਪੰਨਾ ੨੯੬]

"ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਛਰ ਮਾਹੀ॥
ਬਿਆਸ ਬੀਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ॥੨॥"

[ਮਾਰੂ ਰਵਿਦਾਸ ਜੀ, ਪੰਨਾ ੧੧੦੬]

"ਦਸ ਅਠ ਚਾਰਿ ਵੇਦ ਸਭਿ ਪੂਛਹੁ ਜਨ ਨਾਨਕ ਨਾਮੁ ਛਡਾਈ ਜੀਉ॥੫॥੨॥੮॥"

[ਮਾਰੂ ਮਹਲਾ ੪, ਪੰਨਾ ੯੯੮]

"ਸਿਮ੍ਰਿਤ ਬੇਦ ਪੁਰਾਣ ਪੁਕਾਰਨਿ ਪੋਥੀਆ ॥ ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ॥੧॥"

[ਸੂਹੀ ਮਹਲਾ ੫, ਪੰਨਾ ੭੬੧]

"ਸਿੰਮ੍ਰਿਤਿ ਸਾਸਤ ਬੇਦ ਬੀਚਾਰੇ॥ ਜਪੀਐ ਨਾਮੁ ਜਿਤੁ ਪਾਰਿ ਉਤਾਰੇ॥੩॥"

[ਬਿਲਾਵਲੁ ਮਹਲਾ ੫, ਪੰਨਾ ੮੦੪]

ਅਥਵਾ-ਨਾਮ ਦੇ ਸੁਣਨ ਕਰਕੇ ਸਾ+ਸਤ=ਉਹ ਜੋ ਤ੍ਰੈ ਕਾਲ ਅਬੱਧ ਸਤ ਸਰੂਪ ਪਰਮਾਤਮਾ ਹੈ, ਸਿਮ੍ਰਿਤਿ=ਸਿਮਰਨੇ ਯੋਗ ਉਸ ਨੂੰ ਵੇਦ=ਜਾਣ ਲੈਂਦਾ ਹੈ।

## ਨਾਨਕ ਭਗਤਾ ਸਦਾ ਵਿਗਾਸੁ॥

ਗੁਰੂ ਜੀ ਕਥਨ ਕਰਦੇ ਹਨ-ਭਗਤ ਜਨਾਂ ਨੂੰ ਸਦਾ ਹੀ ਵਿਗਾਸੁ=ਆਨੰਦ ਰਹਿੰਦਾ ਹੈ। ਚਾਹੇ ਕੋਈ ਕਿਤਨੇ ਹੀ ਦੁੱਖ ਦੇਵੇ ਤਾਂ ਵੀ ਭਗਤ ਨਾਮ ਵਿਚ ਲੀਣ ਰਹਿਣ ਕਰਕੇ ਆਨੰਦ ਰਹਿੰਦੇ ਹਨ, ਜੈਸਾ ਕਿ-

ਪਾਪੀ ਹਰਨਾਖਸ਼ ਨੇ ਭਗਤ ਪ੍ਰਹਿਲਾਦ ਨੂੰ ਕਿਤਨੇ ਹੀ ਦੁੱਖ ਦਿੱਤੇ ਸਨ, ਜਿਸ ਦੀ ਕੋਈ ਗਿਣਤੀ ਨਹੀਂ। ਪਹਾੜ ਉਪਰੋਂ ਸੁੱਟਿਆ, ਸ਼ਸਤ੍ਰਾਂ ਦਾ ਭੈ ਦਿਖਾਇਆ, ਭੂਆ ਅੱਗ ਵਿਚ ਲੈ ਕੇ ਬੈਠੀ। ਫੇਰ ਭੂਤਾਂ ਵਾਲੇ ਕੋਠੇ ਵਿਚ ਕਈ ਦਿਨ ਬੰਦ ਰੱਖਿਆ। ਇਤਿਆਦਿਕ ਅਨੇਕਾਂ ਦੁੱਖ ਦਿੱਤੇ।

ਜਥਾ—"ਪ੍ਰਹਲਾਦੁ ਕੋਠੇ ਵਿਚਿ ਰਾਖਿਆ ਬਾਰਿ ਦੀਆ ਤਾਲਾ॥
ਨਿਰਭਉ ਬਾਲਕੁ ਮੂਲਿ ਨ ਡਰਈ ਮੇਰੈ ਅੰਤਰਿ ਗੁਰ ਗੋਪਾਲਾ॥"

[ਭੈਰਉ ਮਹਲਾ ੩, ਪੰਨਾ ੧੧੫੪]

ਪਰ ਉਹ ਵਾਹਿਗੁਰੂ ਸਿਰ ਤੇ ਆਪਣਾ ਹੱਥ ਰੱਖ ਕੇ ਭਗਤ ਦੀ ਹਰ ਵੇਲੇ ਰੱਖਿਆ ਕਰਦਾ ਰਿਹਾ ਹੈ।

ਜਥਾ—"ਸ੍ਰੀ ਪ੍ਰਹਲਾਦ ਭਗਤ ਉਧਰੀਅੰ॥ ਹਸ੍ਤ ਕਮਲ ਮਾਥੇ ਪਰ ਧਰੀਅੰ॥"

[ਸਵਈਏ ਮ: ੪, ਪੰਨਾ ੧੪੦੧]

ਇਸ ਕਰਕੇ ਭਗਤਾਂ ਨੂੰ ਸਦਾ ਹੀ ਆਨੰਦ ਹੈ।

ਇਹ ਤਾਂ ਸਤਜੁਗ ਦੀ ਗੱਲ ਹੈ ਹੁਣ ਕਲਜੁਗ ਦੀ ਸੁਣੋ—

ਕਲਜੁਗ ਵਿਖੇ ਭੀ ਭਗਤ ਕਬੀਰ ਜੀ ਨੂੰ ਸਿਕੰਦਰ ਲੋਧੀ ਨੇ ਬਹੁਤ ਦੁੱਖ ਦਿੱਤੇ ਸਨ ਇਕ ਵਾਰ ਤਾਂ ਮੁਸ਼ਕਾਂ ਬੰਨ੍ਹ ਕੇ ਖ਼ੂਨੀ ਹਾਥੀ ਅੱਗੇ ਸੁਟਿਆ ਸੀ।

ਯਥਾ—"ਭੁਜਾ ਬਾਂਧਿ ਭਿਲਾ ਕਰਿ ਡਾਰਿਓ॥ ਹਸਤਿ ਕ੍ਰੋਪਿ ਮੂੰਡ ਮਹਿ ਮਾਰਿਓ॥
ਹਸਤਿ ਭਾਗਿ ਕੈ ਚੀਸਾ ਮਾਰੈ॥ ਇਆ ਮੂਰਤਿ ਕੈ ਹਉ ਬਲਿਹਾਰੈ॥ ੧॥
ਆਹਿ ਮੇਰੇ ਠਾਕੁਰ ਤੁਮਰਾ ਜੋਰੁ॥ ਕਾਜੀ ਬਕਿਬੋ ਹਸਤੀ ਤੋਰੁ॥ ੧॥ ਰਹਾਉ॥
ਰੇ ਮਹਾਵਤ ਤੁਝੁ ਡਾਰਉ ਕਾਟਿ॥ ਇਸਹਿ ਤੁਰਾਵਹੁ ਘਾਲਹੁ ਸਾਟਿ॥
ਹਸਤਿ ਨ ਤੋਰੈ ਧਰੈ ਧਿਆਨੁ॥ ਵਾ ਕੈ ਰਿਦੈ ਬਸੈ ਭਗਵਾਨੁ॥੨॥"

[ਗੋਂਡ ਕਬੀਰ ਜੀ, ਪੰਨਾ ੮੭੦]

ਉਸ ਵੇਲੇ ਭਗਤ ਕਬੀਰ ਜੀ ਅਨੰਦ ਹੀ ਰਹੇ।

ਫਿਰ ਜੰਜੀਰਾਂ ਨਾਲ ਬੰਨ੍ਹ ਕੇ ਗੰਗਾ ਦੇ ਪ੍ਰਵਾਹ ਵਿਚ ਰੋੜ੍ਹਿਆ ਸੀ ਤਦ ਵੀ ਵਾਹਿਗੁਰੂ ਦੇ ਧਿਆਨ ਕਰਕੇ ਅਡੋਲ ਹੀ ਰਹੇ। ਉਸ ਵੇਲੇ ਪ੍ਰਭੂ ਨੇ ਆਪਣੀ ਸ਼ਕਤੀ ਦੁਆਰਾ ਸਭ ਜੰਜੀਰ ਤੋੜ ਦਿੱਤੇ ਸਨ।

ਯਥਾ—"ਗੰਗ ਗੁਸਾਇਨਿ ਗਹਿਰ ਗੰਭੀਰ॥ ਜੰਜੀਰ ਬਾਂਧਿ ਕਰਿ ਖਰੇ ਕਬੀਰ॥ ੧॥
ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥ ਚਰਨ ਕਮਲ ਚਿਤੁ ਰਹਿਓ ਸਮਾਇ॥ ਰਹਾਉ॥
ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ॥ ਮ੍ਰਿਗਛਾਲਾ ਪਰ ਬੈਠੇ ਕਬੀਰ॥ ੨॥'

[ਭੈਰਉ ਕਬੀਰ ਜੀ, ਪੰਨਾ ੧੧੬੨]

# ਸੁਣਿਐ ਦੂਖ ਪਾਪ ਕਾ ਨਾਸੁ॥ ੯॥

ਪਰਮੇਸ਼ਰ ਨਾਮ ਦੇ ਸੁਣਨ ਕਰਕੇ ਦੁੱਖਾਂ ਦਾ ਨਾਸ ਹੋ ਜਾਂਦਾ ਹੈ ਜਿਵੇਂ ਵਜ਼ੀਰ ਖਾਂ ਦਾ ਦੁੱਖ ਨਾਸ ਹੋਇਆ ਸੀ।

## ਸਾਖੀ-ਵਜ਼ੀਰ ਖਾਂ ਦੀ

ਜਹਾਂਗੀਰ ਬਾਦਸ਼ਾਹ ਦਾ ਵਜ਼ੀਰ ਖਾਂ ਨਾਮ ਕਰਕੇ ਇਕ ਵਜ਼ੀਰ ਸੀ, ਇਸ ਦੇ ਪੇਟ ਵਿਚ ਜਲੋਧਰ ਰੋਗ ਹੋ ਗਿਆ ਸੀ। ਬੜੇ-ਬੜੇ ਡਾਕਟਰ ਹਕੀਮ ਵਗੈਰਾ ਸੱਦ ਕੇ ਇਸ ਨੇ ਬਹੁਤ ਹੀ ਇਲਾਜ ਕੀਤੇ ਪਰ ਰੋਗ ਦੂਰ ਹੋਣ ਵਿਚ ਨਾ ਆਇਆ।

ਇਕ ਸਮੇਂ ਪਿਛਲੀ ਰਾਤ ਮੰਜੇ ਤੇ ਪਿਆ ਹੋਇਆ ਜਾਗਦਾ ਸੀ ਜੋ ਗੁਰੂ ਜੀ ਦਾ ਇਕ ਪ੍ਰੇਮੀ [ਸਿੱਖ] ਸੁਖਮਨੀ ਸਾਹਿਬ ਜੀ ਦਾ ਪਾਠ ਕਰਦਾ ਜਾ ਰਿਹਾ ਸੀ। ਜਦ ਇਸ ਦੇ ਕੰਨਾਂ ਵਿਚ ਆਵਾਜ਼ ਪਈ ਤਾਂ ਦਰਦ ਦਾ ਆਰਾਮ ਆ ਗਿਆ। ਉਹ ਕਲਾਮ ਇਸ ਨੂੰ ਬਹੁਤ ਚੰਗੀ ਲੱਗੀ, ਜਿਸ ਵੇਲੇ ਭੀ ਉਹ ਸਿੱਖ ਉਥੋਂ ਬਾਣੀ ਪੜ੍ਹਦਾ ਲੰਘੇ ਤਾਂ ਇਹ ਬੜੀ ਗਹੁ ਨਾਲ ਸੁਣਿਆਂ ਕਰੇ। ਗੁਰਬਾਣੀ ਸੁਣਨ ਨਾਲ ਇਸ ਨੂੰ ਕਾਫ਼ੀ ਆਰਾਮ ਆ ਗਿਆ।

ਇਕ ਦਿਨ ਇਸ ਨੇ ਸਿੱਖ ਨੂੰ ਆਪਣੇ ਘਰ ਬੁਲਾ ਲਿਆ। ਉਸ ਦਾ ਬੜਾ ਆਦਰ ਕੀਤਾ। ਆਪਣੇ ਪਾਸ ਬਿਠਾ ਕੇ ਉਸ ਪਾਸੋਂ 'ਸੁਖਮਨੀ ਸਾਹਿਬ' ਜੀ ਦਾ ਸਾਰਾ ਪਾਠ ਸੁਣਿਆ। ਲਿਵ ਵਾਲੇ ਸਿੱਖ ਤੋਂ ਪ੍ਰੇਮ ਨਾਲ ਪਾਠ ਸੁਣਨ ਨਾਲ ਇਸ ਦੀ ਕਾਫੀ ਦਰਦ ਦੂਰ ਹੋ ਗਈ।

ਵਜ਼ੀਰ ਖਾਂ ਨੇ ਪੁੱਛਿਆ - "ਇਹ ਕਿਸ ਦੀ ਕਲਾਮ ਹੈ?"

ਸਿਦਕੀ ਸਿੱਖ ਨੇ ਕਿਹਾ- "ਇਹ ਬਾਣੀ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਹੈ, ਜੋ ਕਿ ਇਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਬਿਰਾਜਮਾਨ ਹਨ।"

ਵਜ਼ੀਰ ਖਾਂ ਨੇ ਕਿਹਾ, "ਮੈਨੂੰ ਉਹਨਾਂ ਪਾਸ ਲੈ ਚੱਲ।"

ਸਿੱਖ ਉਸੇ ਵੇਲੇ ਉਸ ਨੂੰ ਨਾਲ ਲੈ ਕੇ ਅੰਮ੍ਰਿਤਸਰ ਆ ਪਹੁੰਚਾ। ਗੁਰੂ ਜੀ ਅੱਗੇ ਭੇਟਾ ਰੱਖ ਕੇ ਚਰਨੀਂ ਢਹਿ ਪਿਆ।

ਉਸ ਵੇਲੇ ਗੁਰੂ ਜੀ ਕਾਰ ਸੇਵਾ ਕਰਵਾ ਰਹੇ ਸਨ। ਇਸ ਨੇ ਆਪਣੀ ਸਾਰੀ ਹਾਲਤ ਸੁਣਾ ਕੇ ਕਿਹਾ- 'ਗਰੀਬ ਨਿਵਾਜ਼ ਜੀਓ! ਆਪ ਜੀ ਦੀ ਮੇਹਰ ਅਤੇ ਸੁਖਮਨੀ ਸਾਹਿਬ ਜੀ ਦੇ ਪਾਠ ਨਾਲ ਮੇਰਾ ਦੁੱਖ ਦੂਰ ਹੋ ਗਿਆ ਹੈ, ਪ੍ਰੰਤੂ ਪੇਟ ਵਿਚ ਪਾਣੀ ਹੈ। ਡਰ ਹੈ, ਕਿਧਰੇ ਫੇਰ ਨਾ ਪੀੜ ਹੋ ਜਾਏ, ਡਾਕਟਰ ਲੋਕ ਉਪ੍ਰੇਸ਼ਨ ਕਰਨਾ ਦੱਸਦੇ ਹਨ ਪਰ ਉਸ ਨਾਲ ਮੌਤ ਦਾ ਡਰ ਹੈ, ਆਪ ਹੀ ਕਿਰਪਾ ਕਰੋ।'

ਸਿੱਖਾਂ ਨੂੰ ਵਡਿਆਉਣ ਵਾਲੇ ਗੁਰੂ ਜੀ ਨੇ ਉਸ ਨੂੰ ਬਾਬਾ ਬੁੱਢਾ ਜੀ ਵਲ ਭੇਜ ਦਿੱਤਾ। ਜਿਥੇ ਬਾਬੇ ਬੁੱਢੇ ਦੀ ਬੇਰ ਹੈ।

ਜਿਸ ਵੇਲੇ ਵਜ਼ੀਰ ਖਾਂ ਆਇਆ ਤਾਂ ਬਾਬਾ ਜੀ ਆਪ ਟੋਕਰੀ ਚੁੱਕ ਕੇ ਸੇਵਾ ਕਰ ਰਹੇ ਸਨ ਤੇ ਸਿੱਖਾਂ ਤੋਂ ਕਰਵਾ ਰਹੇ ਸਨ। ਜਦ ਇਸ ਨੇ ਪਾਸ ਆ ਕੇ ਬੇਨਤੀ ਕੀਤੀ ਤਾਂ ਬਾਬਾ ਜੀ ਨੇ ਕਿਹਾ "ਹਟ ਜਾਹ ਪਰੇ, ਸਾਨੂੰ ਸੇਵਾ ਕਰਨ ਦੇਹ।"

ਇਹ ਬਚਨ ਸੁਣ ਕੇ ਵਜ਼ੀਰ ਖਾਂ ਸ਼ਰਧਾ ਧਾਰ ਕੇ ਖੜਾ ਹੀ ਰਿਹਾ, ਮਨ ਵਿਚ ਕੋਈ ਗੁੱਸਾ ਨਹੀਂ ਕੀਤਾ। ਇਸ ਦੀ ਸ਼ਰਧਾ ਵੇਖ ਕੇ ਬਾਬਾ ਬੁੱਢਾ ਜੀ ਨੇ ਖਾਲੀ ਟੋਕਰੀ ਵਗਾਹ ਕੇ ਉਸ ਦੇ ਪੇਟ ਪਰ ਮਾਰੀ। ਉਸੀ ਵੇਲੇ ਪੇਟ ਦਾ ਸਾਰਾ ਪਾਣੀ ਨਿਕਲ ਗਿਆ ਤੇ ਨਵਾਂ ਨਿਰੋਗ ਹੋ ਕੇ ਆਗਿਆ ਲੈ ਕੇ ਵਾਪਸ ਚਲਾ ਗਿਆ।

ਇਸ ਪ੍ਰਕਾਰ ਨਾਮ ਸੁਣਨ ਨਾਲ ਸਾਰੇ ਦੁੱਖਾਂ ਦਾ ਨਾਸ ਹੋ ਜਾਂਦਾ ਹੈ ਅਤੇ ਨਾਮ ਸੁਣਨ ਨਾਲ ਪਾਪਾਂ ਦਾ ਨਾਸ ਵੀ ਹੋ ਜਾਂਦਾ ਹੈ। ਜਿਵੇਂ ਸੰਤਾਂ ਪਾਸੋਂ ਨਾਮ ਦੇ ਸੁਣਨ ਕਰਕੇ ਅਜਾਮਲ ਪਾਪੀ ਦੇ ਸਾਰੇ ਪਾਪ ਨਸ਼ਟ ਹੋ ਗਏ ਸਨ। ਧਾੜਵੀ ਬਾਲਮੀਕ ਤੇ ਸਧਨੇ ਕਸਾਈ ਦੇ ਪਾਪ ਵੀ ਦੂਰ ਹੋ ਗਏ ਸਨ। ਅੰਤ ਨੂੰ ਇਹ ਸਾਰੇ ਮੁਕਤ ਰੂਪ ਹੋ ਗਏ ਸਨ।

ਵਾ-ਨਾਮ ਦੇ ਸੁਣਨ ਕਰਕੇ ਦੁੱਖਾਂ ਦਾ ਕਾਰਨ ਜੋ ਪਾਪ ਹਨ, ਉਹ ਸਾਰੇ ਨਾਸ ਹੋ ਜਾਂਦੇ ਹਨ॥ ੯॥

**ਨੌਵੀਂ ਪਉੜੀ ਦੇ ੬੭ ਅੱਖਰ ਹਨ।**

# ਦਸਵੀਂ ਪਉੜੀ

ਸਤਿਗੁਰਾਂ ਨੇ ਏਸ ਪਉੜੀ ਵਿਚ ਪ੍ਰਮੇਸ਼ਰ ਪ੍ਰਾਪਤੀ ਦੇ ਬਹਿਰੰਗ ਤੇ ਅੰਤਰੰਗ ਸਾਧਨਾਂ ਦੀ ਪ੍ਰਾਪਤੀ, ੬੮ ਤੀਰਥਾਂ ਦੇ ਇਸ਼ਨਾਨ ਦਾ ਫਲ, ਗ੍ਰੰਥਾਂ ਦਾ ਪੜ੍ਹਨਾ ਪੜ੍ਹਾਉਣਾ ਅਤੇ ਸੰਸਾਰ ਵਿਚ ਮਾਨ ਇੱਜ਼ਤ ਹੋਣੀ ਇਤਿਆਦਿਕ ਸਾਰੇ ਗੁਣ ਪ੍ਰਮਾਤਮਾ ਦੇ ਨਾਮ ਸੁਣਨ ਨਾਲ ਪ੍ਰਾਪਤ ਹੁੰਦੇ ਕਥਨ ਕੀਤੇ ਹਨ।

## ਸੁਣਿਐ ਸਤੁ ਸੰਤੋਖੁ ਗਿਆਨੁ ॥

ਨਾਮ ਦੇ ਸੁਣਨ ਕਰ ਕੇ ਪ੍ਰਮੇਸ਼ਰ ਪ੍ਰਾਪਤੀ ਦੇ ਬਹਿਰੰਗ ਸਾਧਨ [ਸਤ, ਸੰਤੋਖ, ਧੀਰਜ, ਧਰਮ ਆਦਿ] ਦੈਵੀ ਗੁਣ ਅਤੇ ਅੰਤਰੰਗ ਸਾਧਨ ਜੋ ਬ੍ਰਹਮ ਗਿਆਨ ਹੈ, ਉਸਦੀ ਪ੍ਰਾਪਤੀ ਹੁੰਦੀ ਹੈ।

੨. ਸਤਵਾਦੀ ਸੰਤੋਖੀਆਂ ਅਤੇ ਗਿਆਨੀਆਂ ਪਾਸੋਂ ਵੀ ਨਾਮ ਦੀ ਮਹਿਮਾ ਸੁਣੀਦੀ ਹੈ।*

੩. ਸਤਵਾਦੀ, ਸੰਤੋਖੀ ਅਤੇ ਗਿਆਨੀ ਇਹ ਸਭ ਨਾਮ ਨੂੰ ਸੁਣਕੇ ਉੱਚ ਪਦਵੀ ਤੇ ਪਹੁੰਚੇ ਹਨ।

੪. ਨਾਮ ਸ੍ਰਵਨ ਦੁਆਰਾ ਸਤੀ, ਸੰਤੋਖੀ ਤੇ ਗਿਆਨੀ ਹੋ ਸਕੀਦਾ ਹੈ।

੫. ਨਾਮ ਦੇ ਸੁਣਨ ਕਰਕੇ ਸਤ ਸੰਤੋਖ [ਆਦਿਕ ਸਾਧਨਾਂ] ਨੂੰ ਗਿਆਨ=ਜਾਣ ਲੈਂਦਾ ਹੈ।

੬. ਨਾਮ ਸਰਵਣ ਦੁਆਰਾ ਜਿਸ ਨੇ ਸੰਤੋਖ ਨੂੰ ਧਾਰਿਆ ਹੈ, ਉਸ ਨੂੰ ਸਤਿ ਸਰੂਪ ਪ੍ਰਮੇਸ਼੍ਰ ਦਾ ਬ੍ਰਹਮ ਗਿਆਨ ਪ੍ਰਾਪਤ ਹੋਇਆ ਹੈ।

## ਸੁਣਿਐ ਅਠਸਠਿ ਕਾ ਇਸਨਾਨੁ ॥

ਨਾਮ ਦੇ ਸੁਣਨ ਕਰਕੇ ਸਭ ਤੀਰਥਾਂ 'ਚੋਂ ਮੁਖੀ ਜੋ ੬੮ ਤੀਰਥ+ ਹਨ, ਉਨ੍ਹਾਂ ਦੇ ਇਸ਼ਨਾਨ ਦਾ ਫਲ ਘਰ ਬੈਠਿਆਂ ਪ੍ਰਾਪਤ ਹੋ ਜਾਂਦਾ ਹੈ।

## ਸਾਖੀ-ਪਰੂਰਵ ਰਾਜੇ ਦੀ

ਰਾਜਾ ਪਰੂਰਵ ਅੰਮ੍ਰਿਤ ਵੇਲੇ ਰੋਜ਼ ਉੱਠਕੇ ਇਸ਼ਨਾਨ ਵਗੈਰਾ ਕਰਕੇ ਆਸਣ ਵਿਛਾ ਕੇ ਸਮਾਧੀ ਵਿਚ ਬੈਠ ਕੇ ਸਿਮਰਨ ਵਿਚ ਜੁੜ ਜਾਇਆ ਕਰਦਾ ਸੀ।

ਇਕ ਦਿਨ ਇਸ ਦੇ ਸਤਸੰਗੀਆਂ ਨੇ ਕਿਹਾ, "ਹੇ ਰਾਜਨ! ਤੀਰਥਾਂ ਦਾ ਬੜਾ ਮਹਾਤਮ ਕਥਨ ਕੀਤਾ ਹੈ, ਆਪ ਇਕ ਵੇਰ ਤੀਰਥਾਂ ਤੇ ਦਰਸ਼ਨ ਇਸ਼ਨਾਨ ਕਰ ਆਓ।"

ਇਹ ਗੱਲ ਸੁਣ ਕੇ ਉਨ੍ਹਾਂ ਨੂੰ ਤਾਂ ਕੁਝ ਨਾ ਕਿਹਾ ਪਰ ਆਪਣੇ ਮਨ ਵਿਚ ਸੰਕਲਪ ਕਰ ਬੈਠੇ

---

*ਸਤਵਾਦੀ ਰਾਜਾ "ਹਰੀਚੰਦ" ਹੋਇਆ ਹੈ।
ਸੰਤੋਖੀ "ਚੁਣਕ" ਆਦਿ ਰਿਖੀ ਹੋਏ ਹਨ। ਗਿਆਨੀ "ਵਸ਼ਿਸ਼ਟ" ਆਦਿਕ ਹੋਏ ਹਨ।

+ਸੰਪ੍ਰਦਾਈ ਭਗਤ ਬਾਣੀ ਸਟੀਕ ਭਾਗ ਤੀਜਾ ਦੇ ੧੨੧੫ ਪੰਨੇ ਤੇ ੬੮ ਤੀਰਥਾਂ ਦੇ ਨਾਮ ਲਿਖੇ ਹਨ।

ਕਿ ੬੮ ਤੀਰਥਾਂ ਪਰ ਦਰਸ਼ਨ-ਪਰਸਨ ਇਸ਼ਨਾਨ ਵਗੈਰਾ ਕਰ ਆਈਏ।

ਭਗਵਾਨ ਨੇ ਵਿਚਾਰਿਆ ਜੇ ਇਹ ਤੀਰਥਾਂ ਪਰ ਚਲਾ ਲਿਆ ਤਾਂ ਜਿਤਨਾ ਹੁਣ ਇਸ ਦਾ ਮਨ ਜੁੜ ਰਿਹਾ ਹੈ ਉਤਨਾ ਫਿਰ ਨਹੀਂ ਜੁੜੇਗਾ ਕਿਉਂਕਿ ਤੀਰਥਾਂ ਪਰ ਜਾ ਕੇ ਮਨ ਚੰਚਲ ਹੋ ਜਾਂਦਾ ਹੈ। [ਜਗਨ ਨਾਥ ਜਾਓ ਤਾਂ ਦਰਸ਼ਨ ਕਰਨ ਨਾਲ ਮਨ ਬਦੋ-ਬਦੀ ਵਿਕਾਰੀ ਹੋ ਜਾਂਦਾ ਹੈ ਕਿਉਂਕਿ ਓਥੇ ਮੂਰਤੀਆਂ ਹੀ ਐਸੀਆਂ ਚਿਤ੍ਰੀਆਂ ਹੋਈਆਂ ਹਨ]।

ਭਗਵਾਨ ਨੇ ਅੰਮ੍ਰਿਤ ਵੇਲੇ ਉਸ ਦੇ ਪਾਸ ਹੀ ੬੮ ਤੀਰਥਾਂ ਦਾ ਇਕ ਕੱਠਾ ਪ੍ਰਵਾਹ ਚਲਾ ਦਿੱਤਾ ਤੇ ਅਕਾਸ਼-ਬਾਣੀ ਦੁਆਰਾ ਆਖਿਆ ਕਿ ਇਹ ੬੮ ਤੀਰਥਾਂ ਦਾ ਪ੍ਰਵਾਹ ਚੱਲ ਰਿਹਾ ਹੈ ਇਸ ਵਿਖੇ ਤੂੰ ਇਸ਼ਨਾਨ ਕਰਕੇ ਆਪਣੇ ਮਨ ਦਾ ਸੰਕਲਪ ਪੂਰਾ ਕਰ ਲੈ। ਬਾਹਰ ਜਾਏਂਗਾ ਤਾਂ ਤੁਰ-ਤੁਰ ਕੇ ਥੱਕ ਜਾਏਂਗਾ।

ਇਹ ਗੱਲ ਸੁਣ ਕੇ ਉਸ ਰਾਜੇ ਨੇ ਤੀਰਥਾਂ ਪਰ ਜਾਣ ਦਾ ਸੰਕਲਪ ਹੀ ਹਟਾ ਦਿੱਤਾ। ਇਕ ਨਾਮ ਨੂੰ ਹੀ ਸਭ ਤੋਂ ਵੱਡਾ ਨਿਸਚੇ ਕਰਦਾ ਹੋਇਆ ਆਖਦਾ ਹੈ ਕਿ ਨਾਮ ਦੇ ਵਿਚ ਹੀ ਸਾਰੇ ਤੀਰਥ ਹਨ। ਮੈਂ ਨਾਮ ਸ੍ਰਵਣ ਕੀਤਾ ਜਾਂ ਜਪਿਆ ਹੈ, ਤਾਂ ਹੀ ਭਗਵਾਨ ਦੀ ਕਿਰਪਾ ਨਾਲ ੬੮ ਤੀਰਥ ਇਥੇ ਆ ਗਏ ਹਨ।

## ਦੂਜੀ ਸਾਖੀ-ਜੈਤ ਨਾਮੇ ਸੇਠ ਦੀ

ਇਕ ਜੈਤ ਨਾਮੇ ਸੇਠ ਪਟਣੇ ਸਾਹਿਬ ਵਿਖੇ ਰਹਿੰਦਾ ਸੀ ਜੋ ਆਏ ਗਏ ਦੀ ਬੜੀ ਸੇਵਾ ਕਰਦਾ ਅਤੇ ਅੰਮ੍ਰਿਤ ਵੇਲੇ ਉੱਠ ਕੇ ਭਜਨ-ਪਾਠ ਵੀ ਬੜਾ ਕਰਦਾ ਸੀ। ਸਤਸੰਗੀ ਵੀ ਬਹੁਤ ਸੀ।

ਜਿਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਟਣੇ ਸਾਹਿਬ ਪਹੁੰਚੇ ਹਨ ਤਾਂ ਸੰਗਤਾਂ ਨੇ ਖੁਲ੍ਹੇ ਦਰਸ਼ਨ ਦੀਦਾਰੇ ਕੀਤੇ। ਉਸ ਵੇਲੇ ਕਈਆਂ ਲੋਕਾਂ ਨੇ ਉਸ ਸੇਠ ਦੀ ਸ਼ਿਕਾਇਤ ਕਰ ਦਿੱਤੀ, ਕਿ ਗੁਰੂ ਜੀ! ਇਹ 'ਜੈਤ', ਸੇਠ ਕੁੰਡ ਵਿਚ ਨ੍ਹਾਉਂਦਾ ਹੈ ਗੰਗਾ ਨਦੀ ਵਿਚ ਇਸ਼ਨਾਨ ਨਹੀਂ ਕਰਦਾ। ਅਸੀਂ ਇਸ ਨੂੰ ਬਹੁਤ ਕਹਿ ਰਹੇ ਹਾਂ ਇਹ ਆਖੇ ਨਹੀਂ ਲੱਗਦਾ। ਆਪ ਇਸ ਨੂੰ ਕਹੋ, ਗੰਗਾ ਨਦੀ ਵਿਚ ਇਸ਼ਨਾਨ ਕੀਤਾ ਕਰੇ।"

ਗਰੀਬ ਨਿਵਾਜ ਨੇ ਸਿੱਖ ਦੀ ਮਹਿਮਾ ਪ੍ਰਗਟ ਕਰਨ ਵਾਸਤੇ ਕਿਹਾ, "ਤੁਸੀਂ ਅੱਜ ਦੀ ਰਾਤ ਇਥੇ ਰਹਿ ਕੇ ਅੰਮ੍ਰਿਤ ਵੇਲੇ ਉੱਠ ਕੇ ਵੇਖੋ।"

ਹਜ਼ੂਰ ਦੀ ਆਗਿਆ ਮੰਨ ਕੇ ਕਈ ਲੋਕ ਰਾਤ ਓਥੇ ਠਹਿਰੇ। ਜਿਸ ਵੇਲੇ ਅੰਮ੍ਰਿਤ ਵੇਲਾ ਹੋਇਆ ਤਾਂ ਹਜ਼ੂਰ ਨੇ ਸਭ ਨੂੰ ਉਠਾ ਦਿੱਤਾ।

ਇਤਨੇ ਨੂੰ ਇਕ ਗਊ ਆਈ ਜਿਸ ਨੇ ਆਪਣੇ ਮੂੰਹ ਵਿਚੋਂ ਜਲ ਕੱਢਕੇ ਉਹ ਕੁੰਡ ਭਰ ਦਿੱਤਾ। ਪੁੱਛਿਆ, "ਤੂੰ ਕੌਣ ਹੈਂ?"

ਉਸ ਨੇ ਬੋਲ ਕੇ ਕਿਹਾ, "ਮੈਂ ਗੰਗਾ ਹਾਂ, ਹਰ ਰੋਜ਼ ਇਸ ਗੁਰਮੁਖ ਨੂੰ ਇਸ਼ਨਾਨ ਕਰਾਉਣ ਆਉਂਦੀ ਹਾਂ।"

ਇਹ ਗੱਲ ਵੇਖ ਕੇ ਅਤੇ ਸੁਣ ਕੇ ਸਭ ਚੁਪ ਚਾਪ ਹੋ ਗਏ।

ਹਜ਼ੂਰ ਨੇ ਕਿਹਾ, "ਇਹ ਨਾਮ ਦਾ ਪ੍ਰਤਾਪ ਹੈ, ਜੋ ਭੀ ਪੁਰਸ਼ ਨਾਮ ਨੂੰ ਸੁਣੇਗਾ, ਜਪੇਗਾ, ਉਸ ਨੂੰ ਘਰ ਬੈਠਿਆਂ ਤੀਰਥ ਪਰਸਨ ਆਉਣਗੇ ਅਤੇ ੬੮ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੋਵੇਗਾ। ਨਾਮ ਦਾ ਮਹਾਤਮ ੬੮ ਤੀਰਥਾਂ ਤੋਂ ਭੀ ਵਿਸ਼ੇਸ਼ ਹੈ।

"ਜੈਸੇ ਅਠਸਠਿ ਤੀਰਥ ਪਰਸ ਕੀਓ, ਜੁਗ ਚਾਰ ਚੜਿਓ ਕੈਲਾਸ਼ ਰਹਿਓ।
ਜੈਸੇ ਲਾਖ ਬਾਰ ਕੁਰਛੇਤਰ ਮੇਂ, ਅਸਮੇਧ ਜਗ ਅਭੰਗ ਠਇਓ।
ਜੈਸੇ ਕੋਟ ਬਰਸ ਤਪ ਉਰਧ ਮੁਖੀ, ਬੈਸੰਤਰ ਮੇਂ ਤਨ ਦਾਹ ਦਇਓ।
ਫੁਨ ਅੰਮ੍ਰਿਤ ਨਾਮ ਵਿਸ਼ੇਸ਼ ਇਤੀ, ਜਿਨ ਏਕ ਬਾਰ ਸ੍ਰੀ ਵਾਹਿਗੁਰੂ ਕਹਿਓ।"

[ਕਬਿਤ ਸਵੈਯੇ ਭਾਈ ਗੁਰਦਾਸ ਜੀ]

ਅਥਵਾ-ਅਠਾਹਠ ਤੀਰਥਾਂ ਨੂੰ ਭੀ ਇਸ਼ਨਾਨ ਕਰਵਾ ਦੇਂਦਾ ਹੈ ਭਾਵ ਪਵਿੱਤ੍ਰ ਕਰ ਦੇਂਦਾ ਹੈ ਕਿਉਂਕਿ ਸੰਸਾਰੀ ਜੀਵ ਕਈ ਤਰ੍ਹਾਂ ਦੇ ਛਲ-ਫਰੇਬ ਕਰਕੇ ਪਾਪ ਵਸ਼ਿਸ਼ਟ ਅੰਤਹਕਰਣ ਵਾਲੇ ਹੁੰਦੇ ਹਨ ਤੇ ਉਹ ਤੀਰਥਾਂ ਪਰ ਇਸ਼ਨਾਨ ਕਰ ਕੇ ਆਪਣੇ ਪਾਪਾਂ ਨੂੰ ਦੂਰ ਕਰ ਜਾਂਦੇ ਹਨ ਤੇ ਤੀਰਥਾਂ ਦੇ ਪਾਪਾਂ ਨੂੰ ਮਹਾਤਮਾਂ ਦੂਰ ਕਰਦੇ ਹਨ।

ਯਥਾ—"ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥ ੧॥"

[ਮਲਾਰ ਮਹਲਾ ੪, ਪੰਨਾ ੧੨੬੩]

ਤਥਾ—ਸੰਤ ਕੀ ਧੂਰਿ ਮਿਟੇ ਅਘ ਕੋਟ॥ ਸੰਤ ਪ੍ਰਸਾਦਿ ਜਨਮ ਮਰਣ ਤੇ ਛੋਟ॥ ੧॥
ਸੰਤ ਕਾ ਦਰਸੁ ਪੂਰਨ ਇਸਨਾਨੁ॥ ਸੰਤ ਕ੍ਰਿਪਾ ਤੇ ਜਪੀਐ ਨਾਮੁ॥

[ਪੰਨਾ ੧੮੮]

## ਸਾਖੀ-ਗੰਗਾ, ਜਮਨਾ ਤੇ ਸਰਸੁਤੀ ਦੀ

ਇਕ ਬੈਰਾਗੀ ਸੀ ਜੋ ਗੰਗਾ ਦਾ ਬੜਾ ਉਪਾਸ਼ਕ ਸੀ। ਉਹ ਹਰ ਛੇਵੇਂ ਮਹੀਨੇ ਗੰਗਾ ਪਰ ਪੈਦਲ ਜਾਂਦਾ ਸੀ। ਰਾਹ ਵਿਚ ਉਥੇ ਠਹਿਰ ਕੇ ਜਲ ਪਾਣੀ ਉਸ ਪਾਸੋਂ ਛੱਕਣਾ ਜਿਸ ਨੇ ਗੰਗਾ ਪਰ ਇਸ਼ਨਾਨ ਕੀਤਾ ਹੋਣਾ, ਨਹੀਂ ਤਾਂ ਭੁੱਖਿਆਂ ਹੀ ਰਹਿਣਾ।

ਇਕ ਵਾਰ ਦਾ ਜ਼ਿਕਰ ਹੈ ਉਹ ਬੈਰਾਗੀ ਚਲਦਾ ਚਲਦਾ ਗੰਗਾ ਦੇ ਨਜ਼ਦੀਕ ਇਕ ਮਹਾਤਮਾ ਰਹਿੰਦੇ ਸਨ, ਉਹਨਾਂ ਪਾਸ ਆ ਪਹੁੰਚਾ। ਵਿਚਾਰਦਾ ਹੈ ਕਿ ਇਹ ਮਹਾਤਮਾ ਤਾਂ ਗੰਗਾ ਦੇ ਪਾਸ ਹੀ ਰਹਿੰਦੇ ਹਨ, ਨਾਲੇ ਸਾਧੂ ਸੁਭਾਵ ਵਾਲੇ ਹਨ। ਇਹ ਤਾਂ ਕਈ ਵਾਰ ਗੰਗਾ ਪਰ ਇਸ਼ਨਾਨ ਕਰ ਆਏ ਹੋਣਗੇ। ਇਹ ਨਿਸਚਾ ਕਰਕੇ ਬੈਰਾਗੀ ਨੇ ਉਥੇ ਠਹਿਰ ਕੇ ਅੰਨ-ਜਲ ਛੱਕ ਲਿਆ।

ਕੁਝ ਸਮੇਂ ਪਿੱਛੋਂ ਜਦ ਇਕੱਠੇ ਬੈਠੇ ਤਾਂ ਬੈਰਾਗੀ ਨੇ ਕਿਹਾ, "ਆਪ ਤਾਂ ਬੜੇ ਭਾਗਾਂ ਵਾਲੇ ਹੋ ਜੋ ਗੰਗਾ ਦੇ ਪਾਸ ਹੀ ਰਹਿੰਦੇ ਹੋ, ਆਪ ਜੀ ਨੇ ਤਾਂ ਕਈ ਵਾਰ ਗੰਗਾ ਪਰ ਇਸ਼ਨਾਨ ਕੀਤੇ ਹੋਣੇ ਹਨ?"

ਸੰਤਾਂ ਨੇ ਕਿਹਾ-"ਸਾਨੂੰ ਪਤਾ ਹੀ ਨਹੀਂ ਜੋ ਗੰਗਾ ਕਿਥੇ ਹੈ। ਅਸੀਂ ਤਾਂ ਗੰਗਾ ਪਰ ਇਸ਼ਨਾਨ ਕਦੇ ਨਹੀਂ ਕੀਤਾ। ਅਸੀਂ ਤਾਂ ਆਪਣੇ ਸਿਮਰਨ ਦੇ ਰੰਗ ਵਿਚ ਹੀ ਮਸਤ ਰਹਿੰਦੇ ਹਾਂ।

ਇਹ ਗੱਲ ਸੁਣ ਕੇ ਬੈਰਾਗੀ ਨੇ ਬੜਾ ਭਾਰੀ ਪਛਤਾਵਾ ਕੀਤਾ ਕਿ ਮੈਂ ਤਾਂ ਕਈ ਸਾਲਾਂ ਦਾ ਇਹ ਨਿਯਮ ਕੀਤਾ ਹੋਇਆ ਸੀ ਕਿ ਜਿਸ ਨੇ ਗੰਗਾ ਪਰ ਇਸ਼ਨਾਨ ਕੀਤਾ ਹੋਵੇ ਉਸ ਦੇ ਪਾਸ ਬੈਠ ਕੇ ਅੰਨ ਜਲ ਛਕਣਾ ਹੈ ਪਰ ਅੱਜ ਉਹ ਨਿਯਮ ਟੁੱਟ ਗਿਆ ਹੈ। ਮੈਂ ਬੜੇ ਖੋਟੇ ਭਾਗਾਂ ਵਾਲਾ ਹਾਂ। ਇਸ ਤਰ੍ਹਾਂ ਕਹਿੰਦਾ ਹੋਇਆ ਰਾਤ ਪਈ ਹੋਈ ਸੀ, ਤਾਂ ਵੀ ਉੱਠ ਕੇ ਤੁਰ ਪਿਆ, ਰਾਹ ਵਿਚ ਸੋਚਾਂ ਸੋਚਦਾ ਹੋਇਆ ਕਦੇ ਠਹਿਰ ਜਾਂਦਾ ਤੇ ਕਦੇ ਤੁਰ ਪੈਂਦਾ ਹੈ।

ਫਿਰ ਇਹ ਵੀ ਉਸ ਨੇ ਤੱਕਿਆ ਕਿ ਤਿੰਨ ਗਊਆਂ ਚਲੀਆਂ ਜਾ ਰਹੀਆਂ ਹਨ।

ਬੈਰਾਗੀ ਨੇ ਪੁੱਛਿਆ, ਤੁਸੀਂ ਕੌਣ ਹੋ ਅਤੇ ਕਿਥੇ ਚਲੀਆਂ ਹੋ?

ਉਹਨਾਂ ਆਖਿਆ, "ਅਸੀਂ ਗੰਗਾ, ਜਮਨਾ ਸਰਸੁਤੀ ਹਾਂ। ਸੰਤਾਂ ਦੇ ਚਲ੍ਹੇ ਵਿਚ ਇਸ਼ਨਾਨ ਕਰਨ ਚੱਲੀਆਂ ਹਾਂ, ਕਿਉਂਕਿ ਦੁਨੀਆਂ ਦੇ ਲੋਕ ਸਾਡੇ ਵਿਚ ਇਸ਼ਨਾਨ ਕਰਕੇ ਆਪਣੇ ਕੀਤੇ ਹੋਏ ਪਾਪ ਕਰਮ ਨਵਿਰਤ ਕਰ ਜਾਂਦੇ ਹਨ ਤੇ ਅਸੀਂ ਫਿਰ ਸੰਤ ਚਰਨ-ਧੂੜੀ ਨੂੰ ਲੋਚਦੀਆਂ ਹਾਂ, ਓਥੇ ਇਸ਼ਨਾਨ ਕਰ ਕੇ ਅਸੀਂ ਪਾਪ ਨਵਿਰਤ ਕਰ ਆਉਂਦੀਆਂ ਹਾਂ।"

ਇਹ ਗੱਲ ਸੁਣ ਕੇ ਬੈਰਾਗੀ ਤਾਂ ਬੜਾ ਹੈਰਾਨ ਹੋਇਆ। ਉਹ ਵੀ ਉਹਨਾਂ ਗਊਆਂ ਨਾਲ ਹੀ ਚਲਾ ਆਇਆ। ਉਸ ਦੇ ਵੇਖਦਿਆਂ ਵੇਖਦਿਆਂ ਜਦ ਗਊਆਂ ਨੇ ਸੰਤਾਂ ਦੇ ਚਲ੍ਹੇ ਵਿਚ ਪ੍ਰਵੇਸ਼ ਕੀਤਾ ਤਾਂ ਉਹ ਦਿਬ ਸਰੂਪ ਹੋ ਕੇ ਚਲੀਆਂ ਗਈਆਂ। ਪਾਪਾਂ ਦੀ ਮੈਲ ਕਰਕੇ ਜਿਹੜਾ ਉਹਨਾਂ ਦਾ ਕਾਲਾ ਰੰਗ ਸੀ ਉਹ ਦੂਰ ਹੋ ਗਿਆ।

ਇਸੀ ਪ੍ਰਕਾਰ ਨਾਮ ਰਸੀਏ ਮਹਾਤਮਾ ੬੮ ਤੀਰਥਾਂ ਨੂੰ ਭੀ ਇਸ਼ਨਾਨ ਕਰਾ ਕੇ ਪਵਿੱਤ੍ਰ ਕਰ ਦੇਂਦੇ ਹਨ।

# ਸੁਣਿਐ ਪੜਿ ਪੜਿ ਪਾਵਹਿ ਮਾਨੁ ॥

ਨਾਮ ਦੇ ਸੁਣਨ ਕਰਕੇ ਤੇ ਫਿਰ ਉਸ ਨੂੰ ਪੜ੍ਹ ਪੜ੍ਹ ਕੇ ਵਾ-ਪੜ੍ਹ ਪੜ੍ਹਾ ਕੇ ਮਾਨੁ=ਆਦਰ ਪਾਉਂਦਾ ਹੈ। ਜਿਸ ਤਰ੍ਹਾਂ ਕਿ ਭਾਈ ਬਿਧੀ ਚੰਦ ਜੀ ਨੇ ਨਾਮ ਨੂੰ ਪੜ੍ਹ ਪੜ੍ਹ ਕੇ ਆਦਰ ਪਾਇਆ ਹੈ।

## ਸਾਖੀ – ਬ੍ਰਹਮ ਗਿਆਨੀ ਭਾਈ ਬਿਧੀ ਚੰਦ ਜੀ

ਭਾਈ ਕਾਨ੍ਹ ਸਿੰਘ ਨਾਭਾ ਆਪਣੇ ਪ੍ਰਸਿੱਧ ਗ੍ਰੰਥ ਮਹਾਨ ਕੋਸ਼ ਵਿਚ ਲਿਖਦੇ ਹਨ ਕਿ ਭਾਈ ਬਿਧੀ ਚੰਦ, ਜਿਲ੍ਹਾ ਲਾਹੌਰ (ਹੁਣ ਅੰਮ੍ਰਿਤਸਰ) ਦੇ ਪਿੰਡ ਸੁਰਸਿੰਘ ਦੇ ਵਸਨੀਕ ਛੀਨੇ ਗੋਤ ਦੇ ਜੱਟ, ਜੋ ਭਿੱਖੀ ਦੇ ਪੋਤੇ ਅਤੇ ਵਸਣ ਦੇ ਪੁੱਤਰ ਸਨ, ਇਕ ਵੱਡੇ ਦਲੇਰ, ਬਲੀ, ਕੱਦਆਵਰ ਅਤੇ ਸੁੰਦਰ ਜੁਆਨ ਸਨ, ਇਨ੍ਹਾਂ ਦੇ ਨਾਨਕੇ ਪਿੰਡ ਸਰਹਾਲੀ ਜਿਲ੍ਹਾ ਅੰਮ੍ਰਿਤਸਰ ਵਿਚ ਸਨ। ਸਤਿਗੁਰੂ ਗੁਰੂ ਅਰਜਨ ਦੇਵ ਦੇ ਗੁਰਮੁਖ ਸਿੱਖ ਭਾਈ ਅਦਲੀ ਜੀ ਦੀ ਸੰਗਤ ਹੋਣ ਕਰਕੇ ਭਾਈ ਬਿਧੀ ਚੰਦ ਦਾ ਜੀਵਨ ਪਲਟਾ ਖਾ ਗਿਆ। ਭਾਈ ਅਦਲੀ ਜੀ ਗੁਰੂ ਜੀ ਦੇ ਅਨਿਨ ਸਿੱਖ ਸਨ। ਉਨ੍ਹਾਂ ਭਾਈ ਬਿਧੀ ਚੰਦ ਜੀ ਨੂੰ ਦੱਸਿਆ ਕਿ ਗੁਰੂ ਅਰਜਨ ਦੇਵ ਜੀ ਪੂਰੇ ਸਤਿਗੁਰੂ ਹਨ ਅਤੇ ਉਨ੍ਹਾਂ ਦੇ ਦਰਸ਼ਨ ਕਰਨ ਨਾਲ ਹੀ ਮਨੁੱਖ ਦੇ ਸਾਰੇ ਪਾਪ ਦੂਰ ਹੋ ਜਾਂਦੇ ਹਨ। ਉਹ ਇਹ ਸਿੱਖਿਆ ਦਿੰਦੇ ਹਨ ਕਿ ਇਸ ਦੁਨੀਆਂ ਵਿਚੋਂ ਸਾਡੇ ਨਾਲ ਕਿਸੇ ਨਹੀਂ ਜਾਣਾ। ਕੇਵਲ ਪ੍ਰਭੂ ਦੇ ਨਾਮ ਦਾ ਸਿਮਰਨ ਹੀ ਸਾਡੀ ਸਹਾਇਤਾ ਕਰੇਗਾ। ਇਹ ਜਿਹੜਾ ਸਾਡਾ ਪਰਿਵਾਰ ਹੈ ਜਿਸ ਨਾਲ ਅਸੀਂ ਮੋਹ ਪਾਉਂਦੇ ਹਨ, ਇਨ੍ਹਾਂ ਦੀ ਪਾਲਣਾ ਵਾਸਤੇ ਝੂਠ ਮਾਰਦੇ ਹਾਂ, ਪਾਪ ਕਰਦੇ ਹਾਂ ਪਰ ਇਨ੍ਹਾਂ ਸਾਡੇ ਨਾਲ ਨਹੀਂ ਚਲਣਾ। ਗੁਰੂ ਅਮਰ ਦਾਸ ਜੀ ਲਿਖਦੇ ਹਨ:—

*ਇਹ ਕੁਟੰਬ ਤੂੰ ਜਿ ਦੇਖਦਾ*
*ਚਲੈ ਨਾਹੀ ਤੇਰੈ ਨਾਲੇ॥*

ਪਰ ਜਿਹੜੇ ਮਨੁੱਖ ਨਾਮ ਨੂੰ ਸੁਣਦੇ ਹਨ, ਨਾਮ ਨੂੰ ਆਪਣੇ ਹਿਰਦੇ ਵਿਚ ਮੰਨਦੇ ਅਤੇ ਨਾਮ ਦਾ ਸਿਮਰਨ ਕਰਦੇ

ਹਨ, ਉਨ੍ਹਾਂ ਦੇ ਸਾਰੇ ਪਾਪਾਂ ਦਾ ਨਾਸ ਹੋ ਜਾਂਦਾ ਹੈ ਅਤੇ ਉਹ ਇਸ ਅਤੇ ਅਗਲੀ ਦਰਗਾਹ ਵਿਚ ਬੜਾ ਇਜ਼ਤ ਮਾਣ ਪਾਉਂਦੇ ਹਨ।

ਭਾਈ ਬਿਧੀ ਚੰਦ, ਆਪਣੇ ਸਾਥੀ ਭਾਈ ਅਦਲੀ ਜੀ ਦੀਆਂ ਗੱਲਾਂ ਸੁਣ ਕੇ ਬਹੁਤ ਪ੍ਰਭਾਵਤ ਹੋਏ ਅਤੇ ਉਨ੍ਹਾਂ ਨੇ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕਰਨ ਦੀ ਅਭਿਲਾਸ਼ਾ ਪ੍ਰਗਟ ਕੀਤੀ। ਭਾਈ ਅਦਲੀ ਜੀ ਜਦ ਭਾਈ ਬਿਧੀ ਚੰਦ ਜੀ ਨੂੰ ਗੁਰੂ ਅਰਜਨ ਦੇਵ ਜੀ ਪਾਸ ਲੈਕੇ ਆਏ ਤਾਂ ਗੁਰੂ ਜੀ ਦੇ ਦਰਸ਼ਨ ਕਰਨ ਨਾਲ ਹੀ ਉਨ੍ਹਾਂ ਦੇ ਮਨ ਦੇ ਕਪਾਟ ਖੁਲ੍ਹ ਗਏ ਤੇ ਉਨ੍ਹਾਂ ਦੇ ਸਾਰੇ ਪਾਪਾਂ ਦਾ ਨਾਸ ਹੋ ਗਿਆ।

ਗੁਰੂ ਅਰਜਨ ਦੇਵ ਜੀ ਵੀ ਭਾਈ ਬਿਧੀ ਚੰਦ ਜੀ ਵਰਗੇ ਸੁੰਦਰ ਨੌਜਵਾਨ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਏ। ਜਦ ਭਾਈ ਬਿਧੀ ਚੰਦ ਨੇ ਗੁਰੂ ਜੀ ਅੱਗੇ ਭੇਟਾ ਰੱਖ ਕੇ ਮੱਥਾ ਟੇਕਿਆ ਤਾਂ ਗੁਰੂ ਜੀ ਨੇ ਕਿਹਾ, "ਤੈਨੂੰ ਸਦਾ ਕਰਤਾਰ ਚਿੱਤ ਆਵੇ।" ਉਸ ਤੋਂ ਬਾਅਦ ਭਾਈ ਜੀ ਨੂੰ ਨਾਮ ਦੀ ਲਗਣ ਲੱਗ ਗਈ ਅਤੇ ਹਰ ਵੇਲੇ ਨਾਮ ਦਾ ਸਿਮਰਨ ਕਰਨ ਲੱਗ ਗਏ। ਗੁਰੂ ਜੀ ਦੀ ਸੰਗਤ ਵਿਚ ਰਹਿਕੇ ਉਨ੍ਹਾਂ ਨਾਮ ਦਾ ਏਨਾਂ ਅਭਿਆਸ ਕੀਤਾ ਕਿ ਬ੍ਰਹਮ ਗਿਆਨੀ ਦੀ ਪਦਵੀ ਨੂੰ ਪ੍ਰਾਪਤ ਕੀਤਾ।

ਉਹ ਸ਼ਸਤਰ ਵਿਦਿਆ ਦੇ ਵੀ ਬੜੇ ਧਨੀ ਸਨ। ਜਦ ਗੁਰੂ ਹਰਿਗੋਬਿੰਦ ਸਾਹਿਬ ਗੱਦੀ ਤੇ ਬੈਠੇ ਤਾਂ ਉਨ੍ਹਾਂ ਨੇ ਸਿੱਖਾਂ ਨੂੰ ਸ਼ਸ਼ਤਰਧਾਰੀ ਬਣਾਉਣ ਦਾ ਸੰਕਲਪ ਕੀਤਾ।

ਉਨ੍ਹਾਂ ਨੇ ਸਿੱਖਾਂ ਦੀ ਆਪਣੀ ਫੌਜ ਤਿਆਰ ਕਰਨ ਵਾਸਤੇ ਸਿੱਖਾਂ ਦੀ ਭਰਤੀ ਆਰੰਭ ਕਰ ਦਿੱਤੀ। ਆਪ ਇਕ ਚੰਗੇ ਸ਼ਸ਼ਤਰਧਾਰੀ ਬਣਨ ਵਾਸਤੇ ਉਨ੍ਹਾਂ ਨੇ ਭਾਈ ਬਿਧੀ ਚੰਦ ਨੂੰ ਆਪਣਾ ਉਸਤਾਦ ਧਾਰਨ ਕੀਤਾ ਤੇ ਉਨ੍ਹਾਂ ਪਾਸੋਂ ਉਨ੍ਹਾਂ ਹਰ ਪ੍ਰਕਾਰ ਦੇ ਸ਼ਸ਼ਤਰ ਚਲਾਉਣ ਦੀ ਵਿਦਿਆ ਪ੍ਰਾਪਤ ਕੀਤੀ। ਭਾਈ ਬਿਧੀ ਚੰਦ ਨੂੰ ਇਕ ਚੰਗਾ ਸੂਰਬੀਰ ਵੇਖ ਕੇ ਉਨ੍ਹਾਂ ਭਾਈ ਜੀ ਨੂੰ ਆਪਣੀਆਂ ਫ਼ੌਜਾਂ ਦਾ ਕਮਾਂਡਰ ਬਣਾ ਦਿੱਤਾ।

ਇਕ ਵਾਰ ਕਾਬਲ ਦੀ ਸੰਗਤ ਗੁਰੂ ਦਰਸ਼ਨਾਂ ਨੂੰ ਆਈ ਤਾਂ ਉਨ੍ਹਾਂ ਨਾਲ ਭਾਈ ਕਰੋੜੀ ਮਲ ਵੀ ਆਇਆ ਜਿਹੜਾ ਇਕ ਚੰਗੀ ਨਸਲ ਦੇ ਘੋੜੇ ਗੁਲਬਾਗ ਤੇ ਦਿਲਬਾਗ ਗੁਰੂ ਜੀ ਨੂੰ ਭੇਂਟ ਕਰਨ ਵਾਸਤੇ ਲਿਆਇਆ। ਜਦ ਇਹ ਸਾਰੀ ਸੰਗਤ ਲਾਹੌਰ ਵਿਚ ਘੁੰਮ ਫਿਰ ਰਹੀ ਸੀ ਤਾਂ ਲਾਹੌਰ ਦੇ ਹਾਕਮ ਅਨਾਇਤ-ਉਲਾ ਦੀ ਨਜ਼ਰ ਉਨ੍ਹਾਂ ਘੋੜਿਆਂ 'ਤੇ ਪੈ ਗਈ। ਅਨਾਇਤ-ਉਲਾ ਨੇ ਉਹ ਘੋੜੇ ਮੁੱਲ ਲੈਣੇ ਚਾਹੇ, ਪਰ ਕਰੋੜੀ ਮਲ ਨੇ ਇਹ ਕਹਿ ਕੇ ਨਾਂਹ ਕਰ ਦਿੱਤੀ ਕਿ ਉਹ ਘੋੜੇ ਵੇਚਣ ਵਾਸਤੇ ਨਹੀਂ ਬਲਕਿ ਆਪਣੇ ਇਸ਼ਟ ਗੁਰੂ ਹਰਿਗੋਬਿੰਦ ਸਾਹਿਬ ਨੂੰ ਭੇਂਟ ਕਰਨ ਵਾਸਤੇ ਲਿਆਇਆ ਹੈ। ਹਾਕਮ ਉਸ ਦੀ ਇਸ ਗੱਲ 'ਤੇ ਚਿੜ ਗਿਆ ਅਤੇ ਉਸ ਦੋਵੇਂ ਘੋੜੇ ਖੋਹ ਲਏ। ਜਦ ਕਾਬਲ ਦੀ ਸੰਗਤ ਗੁਰੂ ਪਾਸ ਪੁੱਜੀ ਤਾਂ ਸਾਰੀਆਂ ਸੰਗਤਾਂ ਕਾਰ ਭੇਂਟ ਰੱਖ ਮੱਥਾ ਟੇਕ ਕੇ ਬੈਠ ਗਈਆਂ ਪਰ ਕਰੋੜੀ ਮਲ ਕੋਈ ਭੇਂਟ ਅੱਗੇ ਰਖਣ ਦੀ ਥਾਂ ਉਦਾਸ ਲਹਿਜੇ ਵਿਚ ਬੋਲਿਆ, "ਮਹਾਰਾਜ ਮੈਂ ਆਪ ਜੀ ਨੂੰ ਭੇਂਟ ਕਰਨ ਵਾਸਤੇ ਦੋ ਵਧੀਆ ਨਸਲ ਦੇ ਘੋੜੇ ਗੁਲਬਾਗ ਅਤੇ ਦਿਲਬਾਗ ਲਿਆਇਆ ਸੀ, ਪਰ ਉਹ ਰਾਹ ਵਿਚ ਲਾਹੌਰ ਦੇ ਹਾਕਮ ਅਨਾਇਤ-ਉਲਾ ਨੇ ਖੋਹ ਲਏ ਹਨ। ਮੇਰੇ ਪਾਸ ਹੁਣ ਆਪ ਜੀ ਨੂੰ ਕਾਰ ਭੇਂਟ ਕਰਨ ਲਈ ਕੁਝ ਨਹੀਂ ਬਚਿਆ।" ਗੁਰੂ ਜੀ ਨੇ ਉਸ ਨੂੰ ਦਿਲਾਸਾ ਦਿੱਤਾ ਅਤੇ ਹੱਸਦੇ ਹੋਏ ਬੋਲੇ, "ਤੇਰੇ ਘੋੜੇ ਸਾਨੂੰ ਪਹੁੰਚ ਗਏ ਹਨ, ਉਨ੍ਹਾਂ ਨੂੰ ਹੁਣ ਆਪੇ ਲੈ ਆਵਾਂਗੇ। ਤੂੰ ਫ਼ਿਕਰ ਨਾ ਕਰ, ਅਸੀਂ ਤੇਰੇ 'ਤੇ ਬਹੁਤ ਖੁਸ਼ ਹੋਏ ਹਾਂ, ਤੇਰੀ ਕੀਮਤੀ ਭੇਟਾਂ ਪ੍ਰਾਪਤ ਕਰਕੇ ਹੀ ਛਡਾਂਗੇ।"

ਭਾਈ ਕਰੋੜੀ ਮਲ ਨੂੰ ਤਸੱਲੀ ਹੋ ਗਈ ਅਤੇ ਉਹ ਖ਼ੁਸ਼ ਹੋ ਗਿਆ।

ਗੁਰੂ ਜੀ ਨੇ ਬਿਧੀ ਚੰਦ ਨੂੰ ਆਪਣੇ ਪਾਸ ਬੁਲਾਇਆ। ਉਸ ਨੂੰ ਥਾਪੜਾ ਦਿੱਤਾ ਅਤੇ ਪੰਜਾਂ ਗੁਰੂਆਂ ਦਾ ਨਾਂ ਲੈ ਕੇ ਅਰਦਾਸ ਕੀਤੀ ਅਤੇ ਉਸ ਨੂੰ ਲਾਹੌਰ ਵੱਲ ਘੱਲ ਦਿੱਤਾ। ਬਿਧੀ ਚੰਦ ਬੜੀ ਚਲਾਕੀ ਨਾਲ ਦੋਵੇਂ ਘੋੜੇ ਚੁਰਾ ਕੇ ਲੈ ਆਇਆ ਅਤੇ ਗੁਰੂ ਜੀ ਨੂੰ ਭੇਂਟ ਕਰ ਦਿੱਤੇ। ਇਹ ਦੇਖ ਕੇ ਗੁਰੂ ਜੀ ਬਹੁਤ ਪ੍ਰਸੰਨ ਹੋਏ।

ਕੀਰਤਪੁਰ ਦੇ ਰਹਿਣ ਵਾਲੇ ਭਾਈ ਬੁਢਣ ਸ਼ਾਹ ਦੇ ਚੇਲੇ ਭਾਈ ਸੁੰਦਰ ਸ਼ਾਹ ਨਾਲ ਭਾਈ ਬਿਧੀ ਚੰਦ ਦਾ ਬਹੁਤ ਪ੍ਰੇਮ ਹੋ ਗਿਆ। ਭਾਈ ਸੁੰਦਰ ਸ਼ਾਹ ਦੇਵਨਗਰ ਦੇ ਰਹਿਣ ਵਾਲੇ ਸਨ। ਇਕ ਦਿਨ ਬ੍ਰਹਮ ਗਿਆਨੀ ਭਾਈ ਬਿਧੀ ਚੰਦ ਨੇ ਆਪਣੇ ਸਾਥੀ ਸੁੰਦਰ ਸ਼ਾਹ ਨੂੰ ਕਿਹਾ ਕਿ ਜਦ ਸਾਡਾ ਵਾਹਿਗੁਰੂ ਦੇ ਚਰਨਾਂ ਵਿਚ ਜਾਣ ਦਾ ਸਮਾਂ ਆ ਗਿਆ ਤਾਂ ਅਸੀਂ ਦੋਵੇਂ ਇਕੋ ਸਮੇਂ, ਇਕ ਥਾਂ ਇਸ ਸਰੀਰ ਨੂੰ ਛੱਡ ਜਾਵਾਂਗੇ। ਬਾਅਦ ਵਿਚ ਇਹ ਗੱਲ ਬਿਲਕੁਲ ਸੱਚੀ ਹੋਈ। ਭਾਈ ਬਿਧੀ ਚੰਦ ਤੇ ਸੁੰਦਰ ਸ਼ਾਹ ਦੇਵ ਨਗਰ ਵਿਚ ਇਕੋ ਸਮੇਂ ਪ੍ਰਭੂ ਚਰਨਾਂ ਵਿਚ ਸਮਾ ਗਏ। ਦੋਵਾਂ ਦੀ ਸਮਾਧ ਅਤੇ ਕਬਰ ਇਕੋ ਥਾਂ ਨਾਲ ਨਾਲ ਬਣੀਆਂ ਓਥੇ ਮੌਜੂਦ ਹਨ। ਭਾਈ ਬਿਧੀ ਚੰਦ ਦੇ ਭਰਾ ਊਧੋ ਚੰਦ ਦੇ ਪੁੱਤਰ ਲਾਲਚੰਦ ਨੇ ਭਾਈ ਜੀ ਦੇ ਸਰੀਰ ਦੀ ਰਾਖ ਸੁਰਸਿੰਘ ਵਿਚ ਲਿਆਕੇ ਸਮਾਧ ਵੀ ਬਣਾਈ ਹੈ।

## ਸੁਣਿਐ ਲਾਗੈ ਸਹਜਿ ਧਿਆਨੁ ॥

ਨਾਮ ਦੇ ਸੁਣਨ ਕਰਕੇ ਸਹਜਿ=ਸੁਖੈਨ, ਨਿਰਜਤਨ ਹੀ ਸਹਜਿ=ਆਤਮ-ਪਦ ਵਿਚ ਧਿਆਨ ਲੱਗ ਜਾਂਦਾ ਹੈ।

੨. ਧਿਆਨ ਦੇ ਲੱਗਣ ਕਰਕੇ ਸਹਜਿ=ਗਿਆਨ, ਸ਼ਾਂਤੀ ਦੀ ਪ੍ਰਾਪਤੀ ਹੁੰਦੀ ਹੈ। ਯਥਾ -

*ਪਉੜੀ॥ "ਨਾਇ ਸੁਣਿਐ ਸਭ ਸਿਧਿ ਹੈ ਰਿਧਿ ਪਿਛੈ ਆਵੈ॥*
*ਨਾਇ ਸੁਣਿਐ ਨਉ ਨਿਧਿ ਮਿਲੈ ਮਨ ਚਿੰਦਿਆ ਪਾਵੈ॥*
*ਨਾਇ ਸੁਣਿਐ ਸੰਤੋਖੁ ਹੋਇ ਕਵਲਾ ਚਰਨ ਧਿਆਵੈ॥*
*ਨਾਇ ਸੁਣਿਐ ਸਹਜੁ ਊਪਜੈ ਸਹਜੇ ਸੁਖੁ ਪਾਵੈ॥"*

*[ਸਾਰੰਗ ਵਾਰ, ਪੰਨਾ ੧੨੪੦]*

## ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥ ੧੦ ॥

ਗੁਰੂ ਜੀ ਆਖਦੇ ਹਨ, ਭਗਤਾਂ ਨੂੰ ਸਦਾ ਹੀ ਵਿਗਾਸੁ=ਅਨੰਦ ਹੈ, ਨਾਮ ਦੇ ਸੁਣਨ ਕਰਕੇ ਦੁੱਖਾਂ, ਪਾਪਾਂ ਦਾ ਨਾਸ ਹੋ ਜਾਂਦਾ ਹੈ, ਅਥਵਾ :- ਦੁਖਾਂ ਦਾ ਕਾਰਨ ਜੋ ਪਾਪ ਹਨ ਉਹ ਨਾਸ ਹੋ ਜਾਂਦੇ ਹਨ॥ ੧੦ ॥

**ਦਸਵੀਂ ਪਉੜੀ ਦੇ ੬੭ ਅੱਖਰ ਹਨ।**

# ਗਿਆਰਵੀਂ ਪਉੜੀ

ਫੇਰ ਸਿੱਧਾਂ ਨੇ ਪੁੱਛਿਆ, ਨਾਮ ਸੁਣਨ ਦਾ ਮਹਾਤਮ ਜੋ ਉੱਪਰ ਆਪ ਜੀ ਨੇ ਕਥਨ ਕੀਤਾ ਹੈ, ਇਤਨਾ ਹੀ ਹੈ ਕਿ ਕੁਝ ਹੋਰ ਵੀ ਹੈ?' ਤਾਂ ਗੁਰੂ ਜੀ ਨੇ ਫੁਰਮਾਇਆ-

**ਸੁਣਿਐ ਸਰਾ ਗੁਣਾ ਕੇ ਗਾਹ॥**

ਪਹਿਲਾ ਅਰਥ-ਨਾਮ ਦੇ ਸੁਣਨ ਕਰ ਕੇ ਗੁਣਾਂ ਦਾ ਸਰਾ=ਸਰੋਵਰ ਜੋ ਵੇਦ ਹਨ ਉਨ੍ਹਾਂ ਨੂੰ ਗਾਹ=ਅਵਗਾਹਨ ਭਾਵ ਵਿਚਾਰ ਲੈਂਦਾ ਹੈ।

***ਜਥਾ— "ਜਾ ਕੀ ਲੀਲਾ ਕੀ ਮਿਤਿ ਨਾਹਿ॥ ਸਗਲ ਦੇਵ ਹਾਰੇ ਅਵਗਾਹਿ॥"***

*[ਗਉੜੀ ਸੁਖਮਨੀ, ਪੰਨਾ ੨੮੪]*

ਦੂਜਾ ਅਰਥ-ਗੁਣਾਂ ਦਾ ਸਰ ਜੋ ਹਰੀ ਹੈ ਉਸ ਨੂੰ ਪ੍ਰਾਪਤ ਕਰ ਲੈਂਦਾ ਹੈ।

ਤੀਜਾ ਅਰਥ-ਗੁਣ=ਵਿਸ਼ਿਆਂ ਦੇ ਸਰ ਜੋ ਇੰਦ੍ਰੀਏ ਹਨ ਉਨ੍ਹਾਂ ਨੂੰ ਗਾਹ=ਦਮਨ ਕਰ ਲੈਂਦਾ ਹੈ।

ਚੌਥਾ ਅਰਥ-ਰਾਰੇ ਤੋਂ ਕੰਨਾਂ ਮੰਗ ਕੇ ਸੱਸੇ ਨੇ ਆਪਣੇ ਨਾਲ ਲਗਾਇਆ ਤਾਂ ਸਾਰ ਬਣ ਗਿਆ। ਗਿਆਨ ਆਦਿਕ ਸਾਰ=ਸਰੇਸ਼ਟ ਗੁਣਾਂ ਨੂੰ ਗ੍ਰਹਿਣ ਕਰ ਲੈਂਦਾ ਹੈ।

ਪੰਜਵਾਂ ਅਰਥ - ਨਾਮ ਸੁਣਨ ਕਰ ਕੇ ਇਤਨੀ ਸ਼ਕਤੀ ਅੰਦਰ ਜਮ੍ਹਾ ਹੋ ਜਾਂਦੀ ਹੈ ਜੋ ਕਿ ਪ੍ਰਤੱਖ ਧਨੁੱਖ ਬਾਣ ਦੇ ਚਲਾਉਣ ਦੀ ਵਿਦਿਆ ਨੂੰ ਗ੍ਰਹਿਣ ਕਰ ਲੈਂਦਾ ਹੈ। ਸਰ ਦਾ ਅਰਥ ਬਾਣ, ਗੁਣ ਦਾ ਅਰਥ ਚਿੱਲਾ ਕੀਤਾ ਹੈ, ਚਿੱਲੇ ਤੋਂ ਮੁਰਾਦ ਧਨੁੱਖ ਦੀ ਆਈ ਹੈ।

ਧਨੁੱਖ ਬਾਣ ਦੇ ਚਲਾਉਣ ਦੀ ਵਿਦਜਾ ਬਹੁਤ ਕਠਨ ਹੈ ਪਰ ਨਾਮ ਦੀ ਸਹਾਇਤਾ ਹੋਣ ਕਰਕੇ ਸੁਖੈਨ ਪ੍ਰਾਪਤ ਹੋ ਜਾਂਦੀ ਹੈ। ਧਨੁੱਖ ਬਾਣ ਦੇ ਚਲਾਉਣ ਵਿਚ ਦਰੋਣਾਚਾਰਜ ਜੀ ਬਹੁਤ ਸਿਆਣੇ ਸਨ।

ਜਿਸ ਵੇਲੇ ਕੌਰਵ ਤੇ ਪਾਂਡਵ ਦੋਹਾਂ ਧਿਰਾਂ ਦੇ ਲੜਕੇ ਇਕੱਠੇ ਖੇਡ ਰਹੇ ਸਨ ਤਾਂ ਖੇਡਦਿਆਂ ਖੇਡਦਿਆਂ ਖਿੱਦੂ [ਗੇਂਦ] ਖੂਹ ਵਿਚ ਜਾ ਪਿਆ, ਬੱਚੇ ਰੋਣ ਲੱਗ ਪਏ। ਉਸ ਵੇਲੇ ਬਥੇਰਾ ਕਿਹਾ ਤੁਸੀਂ ਰੋਵੋ ਨਾ, ਤੁਹਾਨੂੰ ਹੋਰ ਖਿੱਦੂ ਲੈ ਦਿੰਦੇ ਹਾਂ ਪਰ ਬੱਚਿਆਂ ਦਾ ਹਠ ਹੁੰਦਾ ਹੈ, ਬੱਚੇ ਆਖਣ ਅਸੀਂ ਤਾਂ ਉਹੀ ਖਿੱਦੂ ਲੈਣਾ ਹੈ। ਤਾਂ ਉਸ ਵੇਲੇ ਦਰੋਣਾਚਾਰਜ ਜੀ ਨੇ ਬਾਣ ਮਾਰਿਆ ਤਾਂ ਉਹ ਖਿੱਦੂ ਵਿਚ ਜਾ ਵੱਜਾ, ਦੂਜਾ ਬਾਣ ਮਾਰਿਆਂ ਤਾਂ ਉਸ ਬਾਣ ਨਾਲ ਜਾ ਲੱਗਾ। ਤੀਜਾ ਬਾਣ ਮਾਰਿਆ ਤਾਂ ਦੂਜੇ ਵਿਚ ਜਾ ਲੱਗਾ। ਇਸ ਤਰ੍ਹਾਂ ਬਾਣ ਵਿਚ ਬਾਣ ਮਾਰ ਕੇ ਉਹ ਖਿੱਦੂ ਬਾਹਰ ਕੱਢ ਕੇ ਬੱਚਿਆਂ ਨੂੰ ਦੇ ਕੇ ਚੁੱਪ ਕਰਾ ਦਿੱਤਾ। ਇਸ ਤਰ੍ਹਾਂ ਦੀ ਜੋ ਸਿਆਣਪ ਹੈ ਬਾਣ ਵਿਚ ਬਾਣ ਪਰੋਵਣ ਦੀ, ਨਾਮ ਦੇ ਪ੍ਰਤਾਪ ਕਰਕੇ ਹੀ ਦਰੋਣਾਚਾਰਜ ਜੀ ਵਿਚ ਹੋਈ ਹੈ।

***ਵਾ—ਅੰਤ੍ਰੀਵ ਅਰਥ-ਪ੍ਰੇਮ ਰੂਪੀ ਬਾਣ ਹੈ।***

***ਜਥਾ— "ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ॥"***

*[ਗੋਂਡ ਮਹਲਾ ੪, ਪੰਨਾ ੮੬੧]*

ਵਿਚਾਰ ਰੂਪ ਚਿੱਲਾ ਹੈ, ਅਦ੍ਵੈਤ ਨਿਸਚਾ ਵਾ ਸ਼ੁੱਧ ਮਨ ਧਨੁੱਖ ਹੈ, ਆਤਮ ਵਿਸ਼ੈਣੀ ਬੁੱਧੀ ਕਮਾਨ ਹੈ। ਐਸੇ ਅੰਤ੍ਰੀਵ ਧਨੁੱਖ ਬਾਣ ਦੇ ਗੁਣਾਂ ਨੂੰ ਗ੍ਰਹਿਣ ਕਰ ਲੈਂਦਾ ਹੈ।

ਵਾ-ਲਖਸ਼ ਪਦ ਰੂਪ ਨਿਸ਼ਾਨੇ ਨੂੰ ਅੰਤ੍ਰੀਵ ਬਾਣ ਚਲਾ ਕੇ ਵਿੰਨ੍ਹਣਾ ਕੀਤਾ ਹੈ।

ਛੇਵਾਂ ਅਰਥ-ਸਰਾ=ਸਰੋਵਰ ਦੇ ਵਿਚ ਲੁੱਕਣ ਦੇ ਗੁਣਾਂ ਨੂੰ ਗ੍ਰਹਿਣ ਕਰ ਲੈਂਦਾ ਹੈ।

ਵਾ-ਸਤਿਸੰਗਤ ਰੂਪ ਸਰੋਵਰ ਵਿਚ ਜੋ ਨਾਮ ਜਲ ਹੈ ਉਸ ਇਸਥਿਤ ਹੋਣ ਦੇ ਗੁਣਾਂ ਨੂੰ ਗ੍ਰਹਿਣ ਕਰ ਲੈਂਦਾ ਹੈ।

ਸੱਤਵਾਂ ਅਰਥ-ਅੰਤਹਕਰਣ ਰੂਪ ਸਰੋਵਰ ਵਿਚ ਜੋ ਆਤਮਾ ਰੂਪ ਜਲ ਹੈ ਉਸ ਵਿਚ ਇਸਥਿਤ ਹੋਣ ਦੇ ਗੁਣਾਂ ਨੂੰ ਗ੍ਰਹਿਣ ਕਰਦਾ ਹੈ।

ਅੱਠਵਾਂ ਅਰਥ-ਨਾਮ ਸ੍ਰਵਣ ਕਰਨ ਨਾਲ ਸਰਾ ਗੁਣਾਂ=ਸਰਗੁਣ ਪ੍ਰਮਾਤਮਾਂ ਦੀ ਗਾਹ=ਜਗ੍ਹਾ ਪ੍ਰਾਪਤ ਕਰ ਲੈਂਦਾ ਹੈ।

## ਸੁਣਿਐ ਸੇਖ ਪੀਰ ਪਾਤਿਸਾਹ॥

ਸੇਖਾਂ, ਪੀਰਾਂ ਅਤੇ ਬਾਦਸ਼ਾਹਾਂ, ਸਾਰਿਆਂ ਪਾਸੋਂ ਪ੍ਰਮੇਸ਼ਰ ਦਾ ਨਾਮ ਹੀ ਵੱਡਾ ਸੁਣੀਂਦਾ ਹੈ।

ਵਾ-ਨਾਮ ਨੂੰ ਸਰਵਣ ਕਰਕੇ ਸ਼ੇਖ, ਪੀਰ ਤੇ ਬਾਦਸ਼ਾਹ ਉੱਚ-ਪਦਵੀ ਨੂੰ ਪ੍ਰਾਪਤ ਹੋਏ ਹਨ। ਵਾ-ਹੁਣ ਹੋ ਸਕੀਦਾ ਹੈ।

ਅਥਵਾ-ਨਾਮ ਨੂੰ ਸੁਣ ਕੇ ਸੇਖ=ਸ਼ੇਸ਼ਨਾਗ ਦਾ ਪੀਰ=ਪੂਜਜ ਜੋ ਪਾਤਿਸ਼ਾਹ ਵਿਸ਼ਨੂੰ ਹੈ ਉਸ ਦਾ ਸਰੂਪ ਹੁੰਦਾ ਹੈ।

ਅਥਵਾ-ਜਨਮ ਮਰਨ ਰੂਪ ਪੀਰ=ਪੀੜ ਤੋਂ ਸੇਖ=ਰਹਿਤ ਹੋ ਕੇ ਪਾਤਿਸ਼ਾਹ=ਪ੍ਰਮਾਤਮਾ ਦਾ ਸਰੂਪ ਹੁੰਦਾ ਹੈ।

## ਸੁਣਿਐ ਅੰਧੇ ਪਾਵਹਿ ਰਾਹੁ॥

ਪ੍ਰਮਾਤਮਾਂ ਦੇ ਨਾਮ ਸੁਣਨ ਕਰਕੇ, ਅੱਖਾਂ ਤੋਂ ਅੰਨ੍ਹੇ ਪੁਰਸ਼, ਪ੍ਰਤੱਖ ਰਸਤਾ ਪਾ ਲੈਂਦੇ ਹਨ।

ਵਾ-ਹੋਰਨਾਂ ਨੂੰ ਰਸਤੇ ਵਿਚ ਪਾਉਂਦੇ ਹਨ। ਭਾਵ ਵਿਦਜਾ ਦਾਨ ਦਿੰਦੇ ਹਨ।

ਵਾ-ਅੰਧੇ=ਅਗਿਆਨੀ ਪੁਰਸ਼ ਗਿਆਨ ਭਗਤੀ ਰੂਪ ਰਸਤੇ ਨੂੰ ਪਾ ਲੈਂਦੇ ਹਨ।

*ਯਥਾ— "ਨਾਇ ਸੁਣਿਐ ਸੁਚਿ ਸੰਜਮੋ ਜਮੁ ਨੇੜਿ ਨ ਆਵੈ॥*
*ਨਾਇ ਸੁਣਿਐ ਘਟਿ ਚਾਨਣਾ ਆਨ੍ਹੇਰੁ ਗਵਾਵੈ॥*
*ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ॥*
*ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ॥*
*ਨਾਨਕ ਨਾਇ ਸੁਣਿਐ ਮੁਖ ਉਜਲੇ ਨਾਉ ਗੁਰਮੁਖਿ ਧਿਆਵੈ॥ ੮॥"*

*[ਸਾਰੰਗ ਵਾਰ, ਪੰਨਾ ੧੨੪੦]*

ਕਿਉਂਕਿ 'ਅੰਧਾ' ਸ਼ਬਦ ਅਗਿਆਨੀਆਂ ਉਤੇ ਵਰਤਿਆ ਹੈ। ਯਥਾ-

*"ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥*
*ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ॥ ੧॥"*

*[ਰਾਮਕਲੀ ਕੀ ਵਾਰ ਪੰਨਾ ੯੫੪]*

# ਸੁਣਿਐ ਹਾਥ ਹੋਵੈ ਅਸਗਾਹੁ ॥

ਨਾਮ ਸੁਣਨ ਕਰਕੇ ਅਸਗਾਹ ਸਮੁੰਦਰ ਵੀ ਹੱਥ ਭਰ ਹੋ ਜਾਂਦਾ ਹੈ।

## ਸਾਖੀ ਪਹਿਲੀ-ਹਨੂੰਮਾਨ ਦੇ ਸਮੁੰਦਰ ਪਾਰ ਲੰਘਣ ਦੀ

ਜਿਸ ਵੇਲੇ ਸ੍ਰੀ ਰਾਮਚੰਦਰ ਜੀ ਬਨਵਾਸੀ ਹੋਏ ਤੇ ਕੁਟੀਆ ਵਿਚ ਠਹਿਰੇ ਹਨ ਉਸ ਵੇਲੇ 'ਮਰੀਚ' ਸੋਨੇ ਦਾ ਹਰਨ ਬਣ ਕੇ ਅੱਗੋਂ ਆ ਲੰਘਿਆ।

ਸੀਤਾ ਨੇ ਵੇਖ ਕੇ ਕਿਹਾ-"ਸੁਆਮੀ ਜੀ! ਉਹ ਸੋਨੇ ਦਾ ਹਰਨ ਜਾ ਰਿਹਾ ਹੈ ਮੈਨੂੰ ਲਿਆ ਕੇ ਦਿਓ।"

ਰਾਮਚੰਦਰ ਜੀ ਨੇ ਕਿਹਾ - "ਹੇ ਸੁਭਦਰੇ! ਸੋਨੇ ਦਾ ਹਰਨ ਕਦੇ ਨਹੀਂ ਹੋਇਆ ਇਹ ਕੋਈ ਛਲ ਹੈ।"

ਸੀਤਾ ਨੇ ਕਿਹਾ- "ਨਹੀਂ ਜੀ! ਉਹ ਹਰਨ ਮੈਨੂੰ ਜ਼ਰੂਰ ਲਿਆ ਕੇ ਦਿਓ। [ਇਸਤ੍ਰੀਆਂ ਦਾ ਹਠ ਹੁੰਦਾ ਹੈ ਮਗਰ ਪੈ ਗਈ] ਉਸ ਵੇਲੇ ਸ੍ਰੀ ਰਾਮਚੰਦਰ ਜੀ ਨੇ ਲਛਮਣ ਨੂੰ ਕਿਹਾ, "ਤੂੰ ਇਥੇ ਸੀਤਾ ਪਾਸ ਹੀ ਠਹਿਰੀਂ ਅਸੀਂ ਹਰਨ ਦੇ ਪਿੱਛੇ ਜਾਂਦੇ ਹਾਂ।"

ਸ੍ਰੀ ਰਾਮਚੰਦਰ ਜੀ ਤਾਂ ਹਰਨ ਦੇ ਪਿੱਛੇ ਬਹੁਤ ਦੂਰ ਚਲੇ ਗਏ ਤੇ ਕਈ ਦਿਨ ਲੱਗ ਗਏ। ਰਾਮ ਜੀ ਦੇ ਨਾ ਆਉਣ ਪਰ ਸੀਤਾ ਨੇ ਬਦੋ-ਬਦੀ ਲਛਮਣ ਨੂੰ ਸ੍ਰੀ ਰਾਮਚੰਦਰ ਜੀ ਵੱਲ ਭੇਜ ਦਿੱਤਾ।

ਪਿੱਛੋਂ ਰਾਵਨ ਜੋਗੀ ਦਾ ਭੇਸ ਧਾਰ ਕੇ ਆ ਗਿਆ ਤੇ ਅਲੱਖ ਜਗਾ ਕੇ ਭਿਖਿਆ ਮੰਗੀ। ਜਿਸ ਵੇਲੇ ਸੀਤਾ ਭਿਖਿਆ ਦੇਣ ਲੱਗੀ ਤਾਂ ਰਾਵਣ ਚੁੱਕ ਕੇ ਲੈ ਗਿਆ ਤੇ ਉਸ ਨੂੰ ਆਪਣੇ ਅਸ਼ੋਕ ਬਾਗ ਵਿਚ ਆਪਣੀ ਨਿਗਰਾਨੀ ਹੇਠ ਕੈਦ ਕਰ ਦਿੱਤਾ।

ਉਸ ਤਰਫੋਂ ਜਦ ਰਾਮਚੰਦਰ ਜੀ ਆਏ ਤਾਂ ਕੀ ਵੇਖਦੇ ਹਨ ਸੀਤਾ ਕੋਈ ਨਹੀਂ ਹੈ, ਬਸ ਫਿਰ ਤਾਂ ਉਸ ਦੀ ਭਾਲ ਵਿਚ ਲੱਗ ਗਏ। ਹਨੂੰਮਾਨ ਮਿਲਿਆ ਤਾਂ ਉਸ ਨੂੰ ਕਿਹਾ, "ਤੂੰ ਸੀਤਾ ਦੀ ਸੁੱਧ ਲਿਆ।" ਹਨੂੰਮਾਨ ਉਸੀ ਵੇਲੇ ਭਾਲ ਕਰਦਾ ਕਰਦਾ ਸਮੁੰਦਰ ਤੋਂ ਪਾਰ ਲੰਕਾ ਵਿਚ ਗਿਆ ਤਾਂ ਰਾਵਣ ਦੇ ਅਸ਼ੋਕ ਬਾਗ ਵਿਚ ਸੀਤਾ ਨੂੰ ਦੇਖ ਕੇ ਪ੍ਰਸੰਨ ਹੋਇਆ। ਮੁੜ ਆ ਕੇ ਜਦ ਸ੍ਰੀ ਰਾਮ ਚੰਦਰ ਜੀ ਨੂੰ ਦੱਸਿਆ ਕਿ ਸੀਤਾ ਤਾਂ ਸਮੁੰਦਰ ਤੋਂ ਪਾਰ ਰਾਵਣ ਦੇ ਅਸ਼ੋਕ ਬਾਗ ਵਿਚ ਹੈ ਤਾਂ ਲਛਮਣ ਨੇ ਹਨੂੰਮਾਨ ਤੋਂ ਪੁੱਛਿਆ-

***'ਕਹੌ ਹਨੂੰਮਾਨ ਸਾਤ ਜੋਜਨ ਕੇ ਸਿੰਧ, ਕੈਸੇ ਕੌ ਤਰ ਗਇਓ।'***

ਹੇ ਹਨੂੰਮਾਨ! ਮੈਨੂੰ ਇਹ ਦੱਸ ਕਿ ਸਤ ਜੋਜਨ=ਅਠਾਈ ਕੋਹ ਚੌੜਾ ਸਮੁੰਦਰ ਤੂੰ ਕਿਸ ਤਰ੍ਹਾਂ ਤਰਿਆ ਹੈਂ? ਅੱਗੋਂ ਹਨੂੰਮਾਨ ਨੇ ਕਿਹਾ-

***"ਸ੍ਰੀ ਰਘੁਬੀਰ ਕੇ ਨਾਮਹਿ ਲੈ, ਭਵ ਪਾਰ ਪਰੈ ਜਗ ਮੇਂ ਵਡਭਾਗੀ।***
***ਤਾਹੀ ਕੋ ਧਿਆਨ ਕੀਓ ਮਨ ਮੇਂ, ਮੁਹਿ ਬਾਰਧਿ* ਲਾਂਘਤ ਬਾਰ+ ਨ ਲਾਗੀ।"***

ਅਰਥਾਤ - ਜਿਸ ਰਾਮ ਚੰਦ੍ਰ ਜੀ ਦਾ ਨਾਮ ਲੈ ਕੇ ਵੱਡੇ ਭਾਗਾਂ ਵਾਲੇ ਜੀਵ ਸੰਸਾਰ-ਸਮੁੰਦਰ ਤੋਂ ਪਾਰ ਪੈਂਦੇ ਹਨ, ਉਸੇ ਰਾਮਚੰਦਰ ਜੀ ਦਾ ਧਿਆਨ ਜਦ ਮੈਂ ਹਿਰਦੇ ਵਿਚ ਧਾਰਨ ਕੀਤਾ ਤਾਂ ਸਮੁੰਦਰ ਲੰਘਦਿਆਂ

*ਸਮੁੰਦਰ +ਦੇਰ

ਮੈਨੂੰ ਕੋਈ ਦੇਰ ਨਾ ਲੱਗੀ।

ਹਨੂੰਮਾਨ ਸ੍ਰੀ ਰਾਮਚੰਦਰ ਜੀ ਪਾਸੋਂ ਰਾਮ ਨਾਮ ਦੀ ਮਹਿਮਾ ਸੁਣਦਾ ਰਿਹਾ ਸੀ ਜਿਸ ਕਰਕੇ ਇਸ ਨੂੰ ਸਮੁੰਦਰ ਤੋਂ ਪਾਰ ਜਾਂਦਿਆਂ ਤੇ ਉਰਵਾਰ ਆਉਂਦਿਆਂ ਕੋਈ ਦੇਰ ਨਹੀਂ ਲੱਗੀ।

## ਸਾਖੀ ਦੂਜੀ-ਮਹਾਰਾਜਾ ਰਣਜੀਤ ਸਿੰਘ ਜੀ ਦੀ

ਜਿਸ ਵੇਲੇ ਅਕਾਲੀ ਫੂਲਾ ਸਿੰਘ ਅਤੇ ਹਰੀ ਸਿੰਘ ਨਲੂਏ ਦੀ ਮੌਤ ਮਹਾਰਾਜਾ ਰਣਜੀਤ ਸਿੰਘ ਨੇ ਸੁਣੀ ਤਦ ਆਪਣੀਆਂ ਫੌਜਾਂ ਨੂੰ ਹੁਕਮ ਦੇ ਕੇ ਜਲਦੀ ਤੋਂ ਜਲਦੀ ਚੜ੍ਹਾਈ ਕਰ ਦਿੱਤੀ।

ਜਿਸ ਵੇਲੇ ਕਟਕ ਦਰਿਆ ਦੇ ਪਾਸ ਪਹੁੰਚੇ ਤਾਂ ਉਹ ਬੜੀ ਤੇਜ਼ੀ ਨਾਲ ਵਗ ਰਿਹਾ ਸੀ। ਜਿਸ ਦਰਿਆ ਨੇ ਅੱਜ ਤੱਕ ਕਿਸੇ ਨੂੰ ਭੀ ਰਾਹ ਨਹੀਂ ਦਿੱਤਾ। ਪਰ ਪਾਰਲੀਆਂ ਫੌਜਾਂ ਨੂੰ ਛੇਤੀ ਮਦਦ ਅਪੜਾਉਣ ਵਾਸਤੇ ਮਹਾਰਾਜਾ ਜੀ ਦੇ ਨਾਲ ਬਾਬਾ ਬੀਰ ਸਿੰਘ ਜੀ ਔਰੰਗਾਬਾਦ ਵਾਲੇ ਸਨ ਜੋ ਬਾਬਾ ਸਾਹਿਬ ਸਿੰਘ ਜੀ ਬੇਦੀ* ਤੋਂ ਵਰੋਸਾਏ ਹੋਏ ਸਨ।

ਮਹਾਰਾਜਾ ਰਣਜੀਤ ਸਿੰਘ ਨੇ ਬਾਬਾ ਬੀਰ ਸਿੰਘ ਜੀ ਨੂੰ ਕਿਹਾ, "ਆਪ ਸਤਿਗੁਰ ਦੇਵ ਜੀ ਅੱਗੇ ਅਰਦਾਸ ਕਰੋ ਜੋ ਫੌਜ ਛੇਤੀ ਪਾਰ ਹੋ ਜਾਵੇ।"

ਬਾਬਾ ਜੀ ਉਸੇ ਵੇਲੇ ਅਰਦਾਸਾ ਕਰਕੇ ਹਾਥੀ ਪਰ ਚੜ੍ਹੇ ਹੋਏ ਅਟਕ ਦਰਿਆ ਦੇ ਵਿਚ ਜਾ ਖਲੋਤੇ। ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਕਰਦੇ ਰਹੇ, ਸਾਰੀ ਫੌਜ ਪਾਰ ਲੰਘ ਗਈ, ਗੋਡੇ ਗੋਡੇ ਪਾਣੀ ਰਿਹਾ।

ਸ੍ਰੀ ਸੁਖਮਣੀ ਸਾਹਿਬ ਜੀ ਦਾ ਭੋਗ ਪੈ ਜਾਣ ਤੇ ਬਾਬਾ ਬੀਰ ਸਿੰਘ ਜੀ ਆਪ ਹਾਥੀ ਅੱਗੇ ਲੈ ਕੇ ਪਾਰ ਹੋ ਗਏ। ਕੁਝ ਕੁ ਫੌਜ ਦੋ ਸੌ ਦੇ ਕਰੀਬ ਆਲਸ ਤੇ ਬੇ-ਪਰਵਾਹੀ ਨਾਲ ਪਿੱਛੇ ਰਹਿ ਗਈ ਸੀ, ਪਾਣੀ ਚੜ੍ਹ ਗਿਆ ਤੇ ਉਹ ਡੁੱਬਣ ਲੱਗ ਪਏ।

ਮਹਾਰਾਜਾ ਰਣਜੀਤ ਸਿੰਘ ਜੀ ਨੇ ਕਿਹਾ, 'ਬਾਬਾ ਜੀ ਇਹਨਾਂ ਦਾ ਭੀ ਉਪਰਾਲਾ ਕਰੋ।' ਤਾਂ

---

*ਬਾਬਾ ਸਾਹਿਬ ਸਿੰਘ ਜੀ ਸਤਿਗੁਰੂ ਕਲਗੀਧਰ ਜੀ ਦੇ ਬਚਨਾਂ ਕਰਕੇ ਪੈਦਾ ਹੋਏ ਸਨ। ਇਨ੍ਹਾਂ ਦਾ ਸੰਖੇਪ ਸਮਾਚਾਰ ਇਸ ਤਰ੍ਹਾਂ ਹੈ-*

*ਜਿਸ ਵੇਲੇ ਕਲਗੀਧਰ ਪਿਤਾ ਜੀ ਸ਼ਿਕਾਰ ਖੇਡਣ ਜਾਂਦੇ ਸਨ ਤਾਂ ਬਾਬਾ ਕਲਾਧਾਰੀ ਜੀ ਨਾਲ ਮਿਲਿਆ ਜੁਲਿਆ ਕਰਦੇ ਸਨ। ਇਕ ਦਿਨ ਇਹਨਾਂ ਨੇ ਦਸਮ ਪਿਤਾ ਜੀ ਪਾਸ ਬੇਨਤੀ ਕੀਤੀ ਕਿ ਸਾਡੀ ਬੇਦੀਆਂ ਦੀ ਬੰਸ ਵਧਣੋਂ ਹਟ ਗਈ ਹੈ ਆਪ ਮੇਹਰ ਦੀ ਨਜ਼ਰ ਕਰੋ।*

*ਉਸ ਵੇਲੇ ਸ੍ਰੀ ਕਲਗੀਧਰ ਜੀ ਨੇ ਕਿਹਾ- 'ਤਰੇਹਣਾ, ਨੇ ਭੀ, ਭੱਲਿਆਂ ਨੇ ਭੀ, ਸੋਢੀਆਂ ਨੇ ਭੀ ਅੰਮ੍ਰਿਤ ਛੱਕ ਲਿਆ ਹੈ ਪਰ ਬੇਦੀਆਂ ਨੇ ਨਹੀਂ ਛਕਿਆ, ਤੁਸੀਂ ਅੰਮ੍ਰਿਤ ਛਕ ਲਓ ਤਾਂ ਇਹ ਤੁਹਾਡੀ ਵੰਸ ਵੀ ਵਧੇਗੀ।'*

*ਬਾਬਾ ਕਲਾਧਾਰੀ ਜੀ ਨੇ ਕਿਹਾ, 'ਸਤ ਬਚਨ ਜੀ, ਮੈਂ ਆਪਦੇ ਪੋਤਰੇ ਨੂੰ ਜ਼ਰੂਰ ਅੰਮ੍ਰਿਤ ਛਕਾਵਾਂਗਾ।'*

*ਦਸਮ ਪਿਤਾ ਜੀ ਨੇ ਕਿਹਾ, 'ਚੰਗਾ! ਫਿਰ ਉਸ ਦਾ ਨਾਮ ਸਾਹਿਬ ਸਿੰਘ ਰੱਖਣਾ, ਉਹ ਸ਼ਕਤੀ ਵਾਲਾ ਹੋਵੇਗਾ, ਕਾਠ ਦੀਆਂ ਤੋਪਾਂ ਚਲਾਵੇਗਾ।' ਸੋ ਇਹ ਸਨ ਬਾਬਾ ਸਾਹਿਬ ਸਿੰਘ ਜੀ ਬੇਦੀ ਊਨੇ ਵਾਲੇ।*

ਬਾਬਾ ਜੀ ਨੇ ਸੁਭਾਵਕ ਹੀ ਕਿਹਾ, 'ਇਹ ਆਲਸ ਕਰਕੇ ਤੇ ਬੇ-ਪਰਵਾਹੀ ਕਰਕੇ ਪਿੱਛੇ ਰਹਿ ਗਏ ਹਨ। ਇਤਨਾ ਚਿਰ ਸੁਖਮਨੀ ਸਾਹਿਬ ਜੀ ਦਾ ਪਾਠ ਹੁੰਦਾ ਰਿਹਾ ਹੈ ਇਹ ਕਿਉਂ ਨਹੀਂ ਪਾਰ ਲੰਘੇ? ਹੁਣ ਇਹਨਾਂ ਨੂੰ ਦਰਿਆ ਦੀ ਭੇਟਾ ਹੋਣ ਦਿਓ।'

ਇਸ ਪ੍ਰਕਾਰ ਗੁਰੂ ਜੀ ਦਾ ਆਸਰਾ ਫੜ ਕੇ 'ਸਤਿਨਾਮੁ ਵਾਹਿਗੁਰੂ' ਕਹਿੰਦੇ ਹੋਏ ਸਭ ਸੂਰਮੇ ਪਾਰ ਹੋ ਗਏ। ਨਾਮ ਦੇ ਸੁਣਨ ਕਰਕੇ ਅਸਗਾਹ ਅਟਕ ਦਰਿਆ ਹਾਥ [ਗਿੱਟੇ ਗਿੱਟੇ] ਹੋ ਗਿਆ।

## ਤੀਜੀ ਸਾਖੀ-ਮਹਾਰਾਜਾ ਰਣਜੀਤ ਸਿੰਘ ਜੀ ਦੀ

ਜਿਸ ਵੇਲੇ ਅਫ਼ਗਾਨੀ ਪਠਾਣਾਂ ਨੇ ਆਪਸ ਵਿਚ ਮਿਲ ਕੇ ਸਿੱਖ-ਰਾਜ ਦੇ ਵਿਰੁੱਧ ਬਗਾਵਤ ਦਾ ਝੰਡਾ ਖੜਾ ਕਰ ਦਿੱਤਾ ਅਤੇ ਕਾਬਲ ਦੇ ਬਾਦਸ਼ਾਹ 'ਮਹੰਮਦ ਅਜ਼ੀਮ' ਨੇ ਭੀ ਬਾਗੀਆਂ ਨਾਲ ਮਿਲ ਕੇ ਪਸ਼ਾਵਰ ਤੇ ਕਬਜ਼ਾ ਕਰ ਲਿਆ।

ਤਿਸ ਵੇਲੇ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਇਸ ਸਾਜ਼ਸ਼ ਨੂੰ ਦਬਾਉਣ ਵਾਸਤੇ ਆਪਣੇ ਪੁੱਤਰ ਸ਼ੇਰ ਸਿੰਘ ਨੂੰ ਬਹੁਤ ਸਾਰੀ ਫੌਜ ਦੇ ਕੇ ਭੇਜ ਦਿੱਤਾ। ਆਪਸ ਵਿਚ ਕਾਫੀ ਲੜਾਈ ਹੋਈ ਪ੍ਰੰਤੂ ਪਹਾੜੀ ਇਲਾਕਾ ਹੋਣ ਕਰਕੇ ਸ਼ੇਰ ਸਿੰਘ ਦੁਸ਼ਮਣਾਂ ਨੂੰ ਦਬਾ ਨਾ ਸਕਿਆ।

ਜਿਸ ਵੇਲੇ ਮਹਾਰਾਜਾ ਰਣਜੀਤ ਸਿੰਘ ਨੂੰ ਇਸ ਗੱਲ ਦੀ ਖ਼ਬਰ ਲਾਹੌਰ ਪਹੁੰਚੀ ਤਾਂ ਸ਼ੇਰੇ ਪੰਜਾਬ ਸ਼ਾਹੀ ਫੌਜਾਂ ਲੈ ਕੇ ਆਪ ਤਿਆਰ ਹੋ ਗਏ। ਚੰਗੀ ਤਰ੍ਹਾਂ ਤਕੜਾਈ ਕਰਕੇ ਚਾਲੇ ਪਾ ਦਿੱਤੇ। ਜਦ ਅਟਕ ਦਰਿਆ ਪਰ ਆ ਪਹੁੰਚੇ ਤਿਸ ਵੇਲੇ ਫੌਜ ਨੂੰ ਦਰਿਆ ਤੋਂ ਪਾਰ ਕਰਨ ਵਾਸਤੇ ਕੋਈ ਬੇੜੀ ਜਾਂ ਤੁਲਹੇ ਦਾ ਇੰਤਜ਼ਾਮ ਨਾ ਹੁੰਦਾ ਵੇਖ ਕੇ ਆਪ ਹੀ ਅਰਦਾਸਾ ਸੋਧ ਕੇ ਵਰਨ ਦੇਵਤੇ ਦੀ ਭੇਟਾ ਦੇ ਕੇ ਸ੍ਰੀ ਜਪੁਜੀ ਸਾਹਿਬ ਜੀ ਦਾ ਪਾਠ ਸ਼ੁਰੂ ਕਰ ਦਿੱਤਾ - '**ਸੁਣਿਐ ਹਾਥ ਹੋਵੈ ਅਸਗਾਹੁ ॥**''

ਵਾਲੀ ਤੁਕ ਪੜ੍ਹ ਕੇ ਆਪਣਾ ਘੋੜਾ ਦਰਿਆ ਦੇ ਵਿਚ ਜਾ ਖੜਾ ਕੀਤਾ।

ਉਸ ਵੇਲੇ ਦਰਿਆ ਦਾ ਪਾਣੀ ਉੱਤਰ ਗਿਆ, 'ਸਤਿਨਾਮੁ ਵਾਹਿਗੁਰੂ' ਦਾ ਜਾਪ ਕਰਦੀਆਂ ਕਰਦੀਆਂ ਸਾਰੀਆਂ ਫੌਜਾਂ ਪਾਰ ਹੋ ਗਈਆਂ। ਜਪੁਜੀ ਸਾਹਿਬ ਦਾ ਭੋਗ ਪਾ ਕੇ ਆਪਣਾ ਘੋੜਾ ਬਾਹਰ ਕੱਢ ਲਿਆ।

ਉਸੀ ਵੇਲੇ ਅਟਕ ਦਰਿਆ ਦਾ ਪਾਣੀ ਫੇਰ ਅਸਗਾਹ ਚੜ੍ਹ ਗਿਆ, ਜਿਹੜੇ ਪਿੱਛੇ ਬਾਕੀ ਬਚੇ ਖੁਚੇ ਸੂਰਮੇ ਸਨ ਅਤੇ ਸਾਮਾਨ ਸੀ ਉਨ੍ਹਾਂ ਨੂੰ ਰੋੜ੍ਹ ਕੇ ਲੈ ਗਿਆ।

ਜਿਸ ਵੇਲੇ ਆਪ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਕਹਿਣ ਲੱਗੇ ਕਿ ਖਵਾਜਾ ਖਿਜ਼ਰ ਦੀ ਭੇਟਾ ਵੀ ਦੇਣੀ ਚਾਹੀਦੀ ਸੀ ਸੋ ਉਸ ਨੇ ਆਪ ਹੀ ਲੈ ਲਈ ਹੈ।

ਜਿਸ ਦਿਨ ਮਹਾਰਾਜਾ ਰਣਜੀਤ ਸਿੰਘ ਜੀ ਨੇ ਅਟਕ ਦਰਿਆ ਤੋਂ ਫੌਜਾਂ ਪਾਰ ਕੀਤੀਆਂ ਸਨ ਉਹ ਦਿਨ ੧੩ ਮਾਰਚ ਸੰਨ ੧੯੨੩ ਸੀ। ਮਹਾਰਾਜਾ ਜੀ ਦੇ ਇਸ ਸਮੇਂ ਦੀ ਇਕ ਦਸਤੀ ਫੋਟੋ ਲਾਹੌਰ ਨਿਵਾਸੀ ਰਾਜਾ ਨਰਿੰਦਰ ਨਾਥ ਦੇ ਖਾਨਦਾਨ ਪਾਸ ਅਜੇ ਤੱਕ ਭੀ ਮੌਜੂਦ ਹੈ।

ਇਸ ਫੋਟੋ ਵਿਚ ਇਹ ਗੱਲ ਸਪੱਸ਼ਟ ਨਿਗਾਹ ਆ ਰਹੀ ਹੈ ਕਿ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਘੋੜੇ ਪਰ ਅਸਵਾਰ ਹੋਏ ਹੋਏ ਦਰਿਆ ਵਿਚ ਖੜੇ ਹਨ ਤੇ ਫੌਜਾਂ ਦਰਿਆ ਤੋਂ ਪਾਰ

ਹੋ ਰਹੀਆਂ ਹਨ।

ਬਾਣੀ ਵਿਚ ਇਤਨੀ ਤਾਕਤ ਹੈ, ਜਿਸ ਦੇ ਪੜ੍ਹਨ ਸੁਣਨ ਨਾਲ ਦਰਿਆਵਾਂ ਦੇ ਪਾਣੀ ਭੀ ਨੀਵੇਂ ਹੋ ਕੇ ਰਸਤੇ ਦੇ ਦੇਂਦੇ ਹਨ, ਤਾਂ ਤੇ ਗੁਰਬਾਣੀ ਪਰ ਸਿਦਕ ਰੱਖੋ।

## ਸਾਖੀ ਚੌਥੀ-ਭਾਈ ਗੁਰਦਾਸ ਜੀ ਦੀ

ਸੰਗਤਾਂ ਨੂੰ ਤਾਰਨ ਵਾਸਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਭਾਈ ਗੁਰਦਾਸ ਜੀ ਨੂੰ ਆਗਰੇ ਭੇਜਿਆ ਹੋਇਆ ਸੀ। ਜਿਸ ਵੇਲੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਗੋਇੰਦਵਾਲ ੧੬੩੮ ਬਿਕ੍ਰਮੀ ਭਾਦਰੋਂ ਸੁਦੀ ਤੀਜ ਨੂੰ ਜੋਤੀ ਜੋਤ ਸਮਾ ਗਏ ਤੇ ਭਾਈ ਗੁਰਦਾਸ ਜੀ ਨੇ ਸੁਣਿਆ ਉਸੀ ਵੇਲੇ ਆਗਰਿਓਂ ਚੱਲ ਪਏ। ਸੰਗਤਾਂ ਵੀ ਨਾਲ ਸਨ। ਜਿਸ ਵੇਲੇ ਚਲਦੇ ਚਲਦੇ ਬਿਆਸਾ ਨਦੀ ਦੇ ਕੰਢੇ ਤੇ ਪਹੁੰਚੇ ਹਨ ਤਾਂ ਕੀ ਦੇਖਿਆ ਨਦੀ ਬੜੀ ਜ਼ੋਰ ਨਾਲ ਚੱਲ ਰਹੀ ਹੈ। ਠਾਠਾਂ ਮਾਰ ਰਹੀ ਹੈ ਤੇ ਬੇੜੀ ਕੋਈ ਨਹੀਂ ਹੈ ਜਿਸ ਤੇ ਚੜ੍ਹ ਕੇ ਪਾਰ ਉਤਰਨ। ਰਾਤ ਓਥੇ ਟਿਕਣਾ ਪੈਂਦਾ ਸੀ ਕਿਉਂਕਿ ਬੇੜੀ ਨੇ ਸਵੇਰੇ ਆਉਣਾ ਸੀ। ਭਾਈ ਗੁਰਦਾਸ ਜੀ ਸੋਚ ਹੀ ਰਹੇ ਸਨ ਕਿ ਹੁਣ ਕਿਵੇਂ ਕਰੀਏ ਤਾਂ ਇਕ ਸਿੱਖ ਨੇ ਇਹ ਤੁਕ ਪੜ੍ਹੀ-

*"ਗੁਰ ਕਾ ਬਚਨੁ ਬਸੈ ਜੀਅ ਨਾਲੇ॥*
*ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ॥ ੧॥ ਰਹਾਉ॥*
*ਨਿਰਧਨ ਕਉ ਧਨੁ ਅੰਧੁਲੇ ਕਉ ਟਿਕ ਮਾਤ ਦੂਧੁ ਜੈਸੇ ਬਾਲੇ॥*
*ਸਾਗਰ ਮਹਿ ਬੋਹਿਥੁ ਪਾਇਓ ਹਰਿ ਨਾਨਕ ਕਰੀ ਕ੍ਰਿਪਾ ਕਿਰਪਾਲੇ॥ ੨॥ ੧॥ ੩੨॥"*

*[ਧਨਾਸਰੀ ਮਹਲਾ ੫, ਪੰਨਾ ੬੭੯]*

*"ਗੁਰ ਕਾ ਬਚਨੁ ਸਦਾ ਅਬਿਨਾਸੀ॥ ਗੁਰ ਕੈ ਬਚਨਿ ਕਟੀ ਜਮ ਫਾਸੀ॥*
*ਗੁਰ ਕਾ ਬਚਨੁ ਜੀਅ ਕੈ ਸੰਗਿ॥ ਗੁਰ ਕੈ ਬਚਨਿ ਰਚੈ ਰਾਮ ਕੈ ਰੰਗਿ॥ ੧॥*
*ਜੋ ਗੁਰਿ ਦੀਆ ਸੁ ਮਨ ਕੈ ਕਾਮਿ॥ ਸੰਤ ਕਾ ਕੀਆ ਸਤਿ ਕਰਿ ਮਾਨਿ॥ ੧॥ ਰਹਾਉ॥*
*ਗੁਰ ਕਾ ਬਚਨੁ ਅਟਲ ਅਛੇਦ॥ ਗੁਰ ਕੈ ਬਚਨਿ ਕਟੇ ਭ੍ਰਮ ਭੇਦ॥*
*ਗੁਰ ਕਾ ਬਚਨੁ ਕਤਹੁ ਨ ਜਾਇ॥ ਗੁਰ ਕੈ ਬਚਨਿ ਹਰਿ ਕੇ ਗੁਣ ਗਾਇ॥ ੨॥*
*ਗੁਰ ਕਾ ਬਚਨੁ ਜੀਅ ਕੈ ਸਾਥ॥ ਗੁਰ ਕਾ ਬਚਨੁ ਅਨਾਥ ਕੋ ਨਾਥ॥*
*ਗੁਰ ਕੈ ਬਚਨਿ ਨਰਕਿ ਨ ਪਵੈ॥ ਗੁਰ ਕੈ ਬਚਨਿ ਰਸਨਾ ਅੰਮ੍ਰਿਤੁ ਰਵੈ॥ ੩॥*
*ਗੁਰ ਕਾ ਬਚਨੁ ਪਰਗਟੁ ਸੰਸਾਰਿ॥ ਗੁਰ ਕੈ ਬਚਨਿ ਨ ਆਵੈ ਹਾਰਿ॥"*

*[ਪੰਨਾ ੧੭੭]*

ਭਾਈ ਗੁਰਦਾਸ ਜੀ ਦੇ ਹਿਰਦੇ ਵਿਚ ਅਤੁੱਟ ਨਿਸਚਾ ਹੋ ਗਿਆ ਤੇ ਆਖਦੇ ਹਨ-

*"ਸ਼ਬਦ ਆਸਰੇ ਹੋਵਹੁ ਪਾਰ। ਇਮ ਨਿਸ਼ਚਾ ਸਤਿਗੁਰ ਕੋ ਧਾਰਿ॥ ੨੬॥*
*ਸਭਿ ਸੰਗਤਿ ਕੋ ਕਹਾ ਬੁਝਾਈ। 'ਹਮ ਹੈਂ ਮੁਗਧ ਬੂਝ ਨਹਿ ਪਾਈ।*
*ਭਵਜਲ ਗੁਰ ਕੋ ਸ਼ਬਦ ਉਧਾਰੈ॥ ਇਹ ਬਪੁਰੀ ਕਜਾ ਨਦੀ ਨ ਤਾਰੈ?॥ ੨੭॥"*
*ਧਰਿ ਸ਼ਰਧਾ ਗੁਰ ਕੋ ਬਚੁ ਮਾਨੋਂ। ਉਤਰਹੁ ਪਾਰ ਬਿਲਮੁ* ਨਹਿਂ ਠਾਨੋਂ।*

*ਦੇਰ।

'ਸੁਣਿਐ ਹਾਥ ਹੋਵੈ ਅਸਗਾਹੁ॥' ਕਹਿ ਕੇ-

'ਸਤਿਨਾਮ' ਗੁਰਦਾਸ ਉਚਾਰਾ। ਪ੍ਰਥਮ ਪ੍ਰਵੇਸ਼ਜੋ ਨਦੀ ਮਝਾਰਾ॥ ੨੮॥

ਜਾਨੂ** ਲਗ ਜਲ ਭਾ ਸਲਿਤਾ+ ਕੋ। ਸੰਗਤਿ ਸਗਲ ਦੇਖਿ ਕੀਰ ਤਾਂ ਕੋ।

'ਸੱਤਿਨਾਮ' ਕੋ ਉਚਰਜੋ ਆਛੇ। ਗਮਨ ਕੀਨ ਗੁਰਦਾਸਹਿ ਪਾਛੇ॥ ੨੯॥

ਕਟ++ ਲਗ ਜਲ ਕਿਸ ਕੇ ਨਹਿਂ ਆਯੋ। ਸੰਗਤਿ ਸਕਲ ਪਾਰ ਉਤਰਾਯੋ।"

[ਗੁਰਪ੍ਰਤਾਪ ਸੂਰਜ, ਰਾਸਿ ੨, ਅੰਸੂ ੨੬]

## ਸਾਖੀ ਪੰਜਵੀਂ—ਗੁਜਰੀ ਦੀ

ਇਕ ਗੁਜਰੀ ਆਪਣੇ ਪਿੰਡ ਵਿਚੋਂ ਰੋਜ਼ ਦੁੱਧ ਲੈ ਕੇ ਸ਼ਹਿਰ ਵਿਖੇ ਪਹੁੰਚਾਉਂਦੀ ਹੁੰਦੀ ਸੀ। ਇਕ ਦਿਨ ਦੁੱਧ ਦੇਣ ਆਈ। ਦੁੱਧ ਦੇ ਕੇ ਵਾਪਸ ਜਾ ਰਹੀ ਸੀ ਜੋ ਵਰਖਾ ਬਹੁਤ ਹੋਈ ਤਾਂ ਇਕ ਮਕਾਨ ਦੇ ਹੇਠ ਖਲੋ ਗਈ।

ਕਿਸੀ ਨੇ ਕਿਹਾ - "ਮਾਈ! ਥੱਲੇ ਕਿਉਂ ਖਲੋਤੀ ਹੈਂ ਉੱਪਰ ਚਲੀ ਜਾਹ, ਕਥਾ ਹੋ ਰਹੀ ਹੈ ਤੂੰ ਭੀ ਜਾ ਕੇ ਸੁਣ ਲੈ।" ਜਦ ਉਸ ਨੇ ਉੱਪਰ ਜਾ ਕੇ ਕਥਾ ਸੁਣੀ ਤਾਂ ਉਸ ਨੂੰ ਬੜਾ ਆਨੰਦ ਆਇਆ ਫਿਰ ਤਾਂ ਉਹ ਰੋਜ਼ ਹੀ ਦੁੱਧ ਦੇ ਕੇ ਕਥਾ ਸੁਣ ਕੇ ਜਾਇਆ ਕਰੇ। ਜਿਉਂ ਜਿਉਂ ਕਥਾ ਸੁਣਦੀ ਗਈ ਤਿਉਂ ਤਿਉਂ ਉਸ ਦੇ ਮਨ ਨੂੰ ਰੰਗਤ ਚੜ੍ਹਦੀ ਗਈ। ਆਖਿਰਕਾਰ ਉਸ ਨੂੰ ਪ੍ਰਭੂ ਦੇ ਨਾਮ ਉਤੇ ਦ੍ਰਿੜ੍ਹ ਵਿਸ਼ਵਾਸ ਹੋ ਗਿਆ।

ਜਦ ਉਸ ਨੇ ਨਾਮ ਦੀ ਮਹਿਮਾ ਸੁਣੀ ਕਿ ਪ੍ਰਭੂ ਦਾ ਨਾਮ ਸੰਸਾਰ ਸਾਗਰ ਤੋਂ ਜੀਵ ਨੂੰ ਪਾਰ ਕਰ ਦੇਂਦਾ ਹੈ, ਤਦ ਉਸ ਨੇ ਕਿਹਾ-'ਹੇ ਮਨਾ! ਰਾਹ ਵਿਚ ਜੋ ਛੋਟਾ ਜਿਹਾ ਦਰਿਆ ਹੈ ਕੀ ਇਸ ਤੋਂ ਪਾਰ ਨਾ ਕਰੇਗਾ? ਜ਼ਰੂਰ ਕਰੇਗਾ।

ਅੱਗੇ ਤਾਂ ਉਹ ਪੁਲ ਥਾਣੀਂ ਆਇਆ ਜਾਇਆ ਕਰਦੀ ਹੁਣ ਉਹ ਰਾਮ ਨਾਮ ਕਹਿੰਦੀ ਹੋਈ ਸਿੱਧੀ ਜਲ ਦੇ ਵਿੱਚੋਂ ਲੰਘ ਕੇ ਪਾਰ ਹੋ ਜਾਂਦੀ।'

ਇਕ ਦਿਨ ਉਸ ਨੇ ਪੰਡਿਤ ਜੀ ਅੱਗੇ ਹੱਥ ਜੋੜ ਕੇ ਨਿਉਂਤਾ [ਪ੍ਰਸ਼ਾਦ] ਮਨਾਇਆ ਕਿ ਆਪ ਜੀ ਨੇ ਮੇਰੇ ਤੇ ਬੜਾ ਪਰਉਪਕਾਰ ਕੀਤਾ ਹੈ ਆਪ ਧੰਨਤਾ ਦੇ ਯੋਗ ਹੋ। ਆਪ ਮੇਰੇ ਘਰ ਵਿਚ ਚਰਨ ਪਾਓ।

ਪੰਡਿਤ ਜੀ ਨਿਉਂਤਾ ਮੰਨ ਕੇ ਉਸ ਦੇ ਨਾਲ ਚਲ ਪਏ। ਉਹ ਗੁਜਰੀ ਰਾਮ ਨਾਮ ਕਹਿੰਦੀ ਹੋਈ ਦਰਿਆ ਦੇ ਵਿਚ ਪ੍ਰਵੇਸ਼ ਕਰ ਗਈ ਤੇ ਪੰਡਿਤ ਜੀ ਨੂੰ ਕਿਹਾ, 'ਤੁਸੀਂ ਭੀ ਮਗਰ ਮਗਰ ਚਲੇ ਆਓ।'

ਤਾਂ ਪੰਡਿਤ ਜੀ ਨੇ ਕਿਹਾ, 'ਝੱਲੀਏ! ਇਹ ਤਾਂ ਦਰਿਆ ਹੈ ਇਸ ਵਿਚ ਤਾਂ ਡੁੱਬ ਜਾਵਾਂਗੇ, ਤੂੰ ਪੁਲ ਥਾਣੀਂ ਚੱਲ।'

ਗੁਜਰੀ ਨੇ ਕਿਹਾ, 'ਮਹਾਰਾਜ! ਆਪ ਤਾਂ ਹਰ ਵੇਲੇ ਏਹੀ ਉਪਦੇਸ਼ ਕਰਦੇ ਹੋ ਕਿ ਪ੍ਰਭੂ ਦਾ ਨਾਮ ਸੰਸਾਰ ਸਾਗਰ ਤੋਂ ਪਾਰ ਕਰਨ ਵਾਲਾ ਹੈ। ਮੈਂ ਤਾਂ ਉਸੇ ਪਰ ਨਿਸਚਾ ਕਰਕੇ ਇਸ ਦਰਿਆ ਤੋਂ ਰੋਜ਼ ਪਾਰ ਜਾਂਦੀ ਤੇ ਆਉਂਦੀ ਹਾਂ ਤੇ 'ਤੁਸੀਂ ਭੀ ਰਾਮ ਨਾਮ ਕਹਿੰਦੇ ਤੁਰੇ ਆਓ।"

ਪ੍ਰੰਤੂ ਪੰਡਿਤ ਜੀ ਦਾ ਹੀਆ ਨਾ ਪਿਆ, ਉਹ ਤਾਂ ਉਥੇ ਹੀ ਕਿਨਾਰੇ ਪਰ ਖੜੇ ਰਹੇ ਉਸ ਵੇਲੇ

**ਗੋਡਿਆਂ ਤਕ। +ਨਦੀ ਦਾ। ++ਲੱਕ ਤਕ।

ਦਾ ਇਹ ਸਲੋਕ ਕਥਨ ਕੀਤਾ ਹੈ-

'ਰਾਮ ਨਾਮ ਕੋ ਕਹਿਤ ਹੀ, ਭਈ ਗੁਜਰੀ ਪਾਰ।
ਬਹੁਤ ਕਥਾ ਪੰਡਿਤ ਕਰੀ, ਤਊ ਰਹਿਓ ਉਰਵਾਰ।'

ਪੰਡਿਤ ਨੂੰ ਉਰੇ ਖੜਾ ਦੇਖ ਕੇ ਗੁਜਰੀ ਨੇ ਇਹ ਸਲੋਕ ਕਿਹਾ-

'ਪੜ੍ਹਦਾ ਪੜ੍ਹਦਾ ਪੜ੍ਹ ਗਿਆ, ਪੜ੍ਹ ਗਿਆ ਚਾਰੇ ਵੇਦ।
ਨਿਸਚਾ ਰਿਦੇ ਨ ਆਇਓ, ਰਹਿਆ ਢੇਡ ਕਾ ਢੇਡ।'

## ਸੁਣਿਐ ਹਾਥ ਹੋਵੈ ਅਸਗਾਹੁ ॥

ਨਾਮ ਦੇ ਸੁਣਨ ਕਰਕੇ ਸੰਸਾਰ ਰੂਪ ਅਸਗਾਹ ਸਮੁੰਦਰ ਹੱਥ ਭਰ ਹੋ ਜਾਂਦਾ ਹੈ।

ਯਥਾ— "ਤਾਂ ਬਿਨ ਜਾਨਤ ਸਿੰਧੁ ਸੁ ਲਾਗਤ, ਜਾਨਤਿ ਗੋ ਪਦ ਤੁੱਲ ਤਰੇ ਹੈਂ।"

[ਸ੍ਵੈਯਾ ੧, ਅਧਿਆਤਮ ਪ੍ਰਕਾਸ਼]

ਤਥਾ— "ਸਾਗਰੁ ਤਰਿਓ ਬਾਛਰ ਖੋਜ॥ ਖੇਦੁ ਨ ਪਾਇਓ ਨਹ ਫੁਨਿ ਰੋਜ॥"

[ਰਾਮਕਲੀ ਮਹਲਾ ੫, ਪੰਨਾ ੮੯੯]

ਅਥਵਾ - ਨਾਮ ਦੇ ਸੁਣਨ ਕਰਕੇ ਅਸਗਾਹ ਰੂਪ ਹਰੀ ਹਾਥ ਹੋਵੈ=ਹਸਤਾਮਲ.ਹੋ ਜਾਂਦਾ ਹੈ।

## ਨਾਨਕ ਭਗਤਾ ਸਦਾ ਵਿਗਾਸੁ ॥

ਗੁਰੂ ਜੀ ਕਥਨ ਕਰਦੇ ਹਨ, ਨਾਮ ਸਿਮਰਨ ਦੇ ਪ੍ਰਤਾਪ ਕਰਕੇ ਭਗਤ ਜਨਾਂ ਨੂੰ ਹਮੇਸ਼ਾਂ ਹੀ ਵਿਗਾਸੁ=ਆਨੰਦ ਰਹਿੰਦਾ ਹੈ।

## ਸੁਣਿਐ ਦੂਖ ਪਾਪ ਕਾ ਨਾਸੁ ॥ ੧੧ ॥

ਨਾਮ ਦੇ ਸੁਣਨ ਨਾਲ ਦੁੱਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ।

ਪਉੜੀ॥ "ਨਾਇ ਸੁਣਿਐ ਮਨੁ ਰਹਸੀਐ ਨਾਮੇ ਸਾਂਤਿ ਆਈ॥
ਨਾਇ ਸੁਣਿਐ ਮਨੁ ਤ੍ਰਿਪਤੀਐ ਸਭ ਦੁਖ ਗਵਾਈ॥"

[ਸਾਰੰਗ ਵਾਰ, ਪੰਨਾ ੧੨੩੯]

ਵਾ-ਦੁੱਖਾਂ ਦਾ ਕਾਰਨ, ਜੋ ਪਾਪ ਕਰਮ ਹਨ ਉਹ ਨਾਸ ਹੋ ਜਾਂਦੇ ਹਨ। ਇਹ ਨਿਯਮ ਹੈ ਦੁੱਖ ਹਮੇਸ਼ਾਂ ਪਾਪ ਕਰਮਾਂ ਦਾ ਫਲ ਹੁੰਦਾ ਅਤੇ ਸੁਖ ਪੁੰਨ ਕਰਮਾਂ ਦਾ ਫਲ ਹੁੰਦਾ ਹੈ। ਹੋਰ ਕੋਈ ਭੀ ਸੁੱਖ ਦੁੱਖ ਦੇਣ ਵਾਲਾ ਨਹੀਂ, ਆਦਮੀ ਦੇ ਆਪੋ ਆਪਣੇ ਪਾਪ ਪੁੰਨ ਕਰਮ ਹੀ ਦੁਖ ਸੁਖ ਦੇ ਦਾਤਾ ਹਨ।

ਯਥਾ— "ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥ ੨੧॥"

[ਆਸਾ ਮਹਲਾ ੧ ਪਟੀ, ਪੰਨਾ ੪੩੩]

ਅਥਵਾ - ਦੁੱਖਾਂ ਦੇ ਨਾਸ ਕਰਨ ਵਾਲੇ ਧਨੰਤ੍ਰ ਵੈਦ ਪਾਸੋਂ ਅਤੇ ਪਾਪਾਂ ਦੇ ਨਾਸ ਕਰਨ ਵਾਲੇ ਬਿਆਸ ਭਗਵਾਨ ਜੀ ਪਾਸੋਂ ਭੀ ਨਾਮ ਦੀ ਮਹੱਤਤਾ ਸੁਣੀ ਜਾਂਦੀ ਹੈ॥ ੧੧ ॥

ਗਿਆਰ੍ਹਵੀਂ ਪਉੜੀ ਦੇ ੬੩ ਅੱਖਰ ਹਨ।

# ਬਾਰ੍ਹਵੀਂ ਪਉੜੀ

ਫਿਰ ਸਿੱਧਾਂ ਨੇ ਕਿਹਾ ਕਿ ਆਪ ਜੀ ਨੇ ਚਾਰ ਪਉੜੀਆਂ ਵਿਚ ਨਾਮ ਸੁਣਨ ਦਾ ਮਹਾਤਮ ਬਹੁਤ ਵਰਨਣ ਕੀਤਾ ਹੈ ਪ੍ਰੰਤੂ ਨਾਮ ਨੂੰ ਸੁਣਕੇ ਜਿਨ੍ਹਾਂ ਨੇ ਮੰਨਣ ਕੀਤਾ ਹੈ ਹੁਣ ਆਪ ਉਹਨਾਂ ਦੀ ਰੀਤੀ ਵਰਨਣ ਕਰੋ।

ਇਹ ਗੱਲ ਸੁਣ ਕੇ ਗੁਰੂ ਜੀ ਫੁਰਮਾਉਂਦੇ ਹਨ -

## ਮੰਨੇ ਕੀ ਗਤਿ ਕਹੀ ਨ ਜਾਇ ॥

ਜਿਨ੍ਹਾਂ ਨੇ ਨਾਮ ਨੂੰ ਸੁਣ ਕੇ ਮੰਨਣ ਕੀਤਾ ਹੈ ਉਹਨਾਂ ਦੀ ਗਤਿ=ਰੀਤੀ ਪ੍ਰਾਪਤੀ ਗਮਨਤਾ=ਚਾਲ, ਗਿਆਨ, ਹਾਲਤ, ਅਵਸਥਾ ਕਥਨ ਨਹੀਂ ਕੀਤੀ ਜਾ ਸਕਦੀ।

## ਸਾਖੀ—ਪੁਰਾਤਨ ਸਿੱਖਾਂ ਦੀ

ਈਰਾਨ ਦੇ ਬਾਦਸ਼ਾਹ 'ਨਾਦਰ ਸ਼ਾਹ' ਨੇ ੧੭੯੭ ਬਿਕ੍ਰਮੀ ਵਿਚ ਹਿੰਦੁਸਤਾਨ ਉਤੇ ਹਮਲਾ ਕਰਕੇ ਦੇਸ਼ ਵਾਸੀਆਂ ਨੂੰ ਚੰਗੀ ਤਰ੍ਹਾਂ ਲੁੱਟਿਆ ਪੁੱਟਿਆ ਅਤੇ ਦਿੱਲੀ ਦੇ ਬਾਦਸ਼ਾਹ ਤੋਂ ਆਪਣੀ ਈਨ ਮਨਾ ਕੇ ਉਸ ਪਾਸੋਂ ਹੀਰੇ ਜਵਾਹਰਾਤ ਦੀ ਬਹੁਤ ਸਾਰੀ ਭੇਟਾ ਲਈ। ਜਿਸ ਵੇਲੇ ਕਈ ਕਰੋੜਾਂ ਦਾ ਮਾਲ ਧਨ ਇਕੱਠਾ ਕਰਕੇ ਅਤੇ ਹਜ਼ਾਰਾਂ ਹੀ ਪੁਰਸ਼ ਇਸਤਰੀਆਂ ਨੂੰ ਆਪਣਾ ਗੁਲਾਮ ਬਣਾ ਕੇ ਦਿੱਲੀ ਤੋਂ ਵਾਪਸ ਮੁੜਿਆ ਤਾਂ ਲਾਹੌਰ ਆਉਂਦਿਆਂ ਤੱਕ ਸਿੰਘਾਂ ਨੇ ਰਾਹ ਵਿਚ ਹੱਲੇ ਬੋਲਕੇ 'ਨਾਦਰ ਸ਼ਾਹ' ਪਾਸੋਂ ਬਹੁਤ ਸਾਰਾ ਧਨ ਮਾਲ ਖੋਹ ਲਿਆ। ਉਸ ਵੇਲੇ ਨਾਦਰ ਸ਼ਾਹ ਦੀ ਕੋਈ ਪੇਸ਼ ਨਾ ਗਈ।

ਲਾਹੌਰ ਪਹੁੰਚ ਕੇ ਲਾਹੌਰ ਦੇ ਸੂਬੇ "ਖਾਨ ਬਹਾਦਰ" ਤੋਂ ਪੁਛਿਆ ਕਿ ਜਿਨ੍ਹਾਂ ਨੇ ਦਿੱਲੀ ਤੋਂ ਲਾਹੌਰ ਆਉਂਦਿਆਂ ਤੱਕ ਮੈਨੂੰ ਰਾਹ ਵਿਚ ਬਹੁਤ ਤੰਗ ਕੀਤਾ ਹੈ ਅਤੇ ਸਾਰਾ ਮਾਲ ਧਨ ਲੁਟ ਕੇ ਲੈ ਗਏ ਹਨ, ਉਨ੍ਹਾਂ ਦਾ ਥਹੁ-ਟਿਕਾਣਾ ਮੈਨੂੰ ਦੱਸ, ਜੋ ਮੈਂ ਚੰਗੀ ਤਰ੍ਹਾਂ ਉਨ੍ਹਾਂ ਦੀ ਖ਼ਬਰ ਲੈ ਕੇ ਉਨ੍ਹਾਂ ਦਾ ਖੁਰਾ-ਖੋਜ ਮਿਟਾਵਾਂ।

ਇਹ ਗੱਲ ਸੁਣ ਕੇ ਖਾਨ ਬਹਾਦਰ ਨੇ ਕਿਹਾ, "ਐ ਬਾਦਸ਼ਾਹ! ਉਹ ਤਾਂ ਹਰ ਵੇਲੇ ਘੋੜੇ ਦੀ ਪਿੱਠ ਪਰ ਹੀ ਅਸਵਾਰ ਰਹਿੰਦੇ ਹਨ, ਅੱਜ ਕਿਧਰੇ ਤੇ ਕੱਲ੍ਹ ਕਿਧਰੇ ਉਨ੍ਹਾਂ ਦਾ ਥਹੁ-ਟਿਕਾਣਾ ਕੋ[illegible] ਨਹੀਂ।"

ਸੂਬੇ ਦੀ ਇਹ ਗੱਲ ਸੁਣ ਕੇ "ਨਾਦਰ ਸ਼ਾਹ" ਨੇ ਕਿਹਾ, "ਇਨ੍ਹਾਂ ਦੇ ਬਾਲ ਬੱਚੇ ਟੱਬਰ ਵਗੈਰਾ ਕਿਥੇ ਰਹਿੰਦੇ ਹਨ ਅਤੇ ਖਾਣ ਪੀਣ ਦਾ ਝੱਟ ਕਿਸ ਤਰ੍ਹਾਂ ਲੰਘਾਉਂਦੇ ਹਨ?"

ਸੂਬੇ ਨੇ ਕਿਹਾ, "ਇਹ ਏਸੇ ਤਰ੍ਹਾਂ ਸ਼ਾਹੀ ਫੌਜਾਂ ਪਾਸੋਂ ਸ਼ਾਹੀ ਖਜ਼ਾਨੇ ਲੁਟ ਕੇ ਸਮੇਂ ਨੂੰ ਟਪਾਉਂਦੇ ਹਨ। ਜਿਵੇਂ ਸ਼ੇਰ ਦੇ ਬੱਚੇ ਸ਼ੇਰ ਦੇ ਨਾਲ ਹੀ ਰਹਿੰਦੇ ਹਨ, ਤਿਵੇਂ ਇਹ ਆਪਣੇ ਟੱਬਰ ਤੇ ਬੱਚਿਆਂ

ਨੂੰ ਆਪਣੇ ਨਾਲ ਹੀ ਰੱਖਦੇ ਹਨ। ਇਹ ਆਪਣੇ ਪਾਸ ਜ਼ਮ੍ਹਾਂ ਕੁਝ ਨਹੀਂ ਰੱਖਦੇ। ਸਦਾ ਆਪਣੇ ਗੁਰੂ ਨੂੰ ਯਾਦ ਕਰਦੇ ਰਹਿੰਦੇ ਹਨ, ਕਦੇ ਵੀ ਬੇ-ਹੌਂਸਲਾਂ ਨਹੀਂ ਹੁੰਦੇ। ਛੋਲੇ ਚੱਬ ਕੇ, ਚੱਕੀ ਪੀਹ ਕੇ, ਘਾਹ ਖੋਤਰਕੇ, ਭੁੱਖੇ ਰਹਿ ਕੇ ਹਰ ਹਾਲਤ ਵਿਚ ਪ੍ਰਸੰਨ ਹੀ ਰਹਿੰਦੇ ਹਨ।"

ਜਦ ਖਾਣਾ ਖਾਣ ਤੋਂ ਬਿਨਾਂ ਢਿੱਡੋਂ ਭੁੱਖੇ ਹੁੰਦੇ ਹਨ ਤਾਂ ਕਹਿੰਦੇਂ ਹਨ, "ਅੱਜ ਖਾਲਸੇ ਦੇ ਮਸਤ ਲੰਗਰ ਹਨ।" ਛੋਲੇ ਚੱਬ ਕੇ ਆਖਦੇ ਹਨ, ਬਦਾਮ ਚੱਬੇ ਹਨ। ਗਾਜਰਾਂ ਨੂੰ ਖਾ ਕੇ ਆਖਦੇ ਹਨ ਕਿ ਅੱਜ ਖਾਲਸੇ ਨੇ ਗੋਬਿੰਦੀਆਂ ਛਕੀਆਂ ਹਨ। ਮੋਠ ਤੇ ਬਾਜਰੇ ਨੂੰ, ਲਾਚੀਦਾਣਾ ਆਖਦੇ ਹਨ। ਘਾਹ ਖੋਤਰਨਾ ਹੋਵੇ ਤਾਂ ਆਖਦੇ ਹਨ, ਅੱਜ ਖਾਲਸਾ ਬਾਜ ਦਾ ਸ਼ਿਕਾਰ ਖੇਡਣ ਚਲਿਆ ਹੈ। ਰੰਬੇ ਨੂੰ ਬਾਜ ਆਖਦੇ ਹਨ।

ਚੱਕੀ ਪੀਸਣ ਨੂੰ ਫਿਰਨੀ ਦੀ ਸਵਾਰੀ ਕਹਿੰਦੇ ਹਨ। ਮਾੜੇ ਟੱਟੂ ਨੂੰ ਇਰਾਕਾ ਸਿੰਘ ਕਹਿੰਦੇ ਹਨ। ਭੈੜੀਆਂ-ਭੈੜੀਆਂ ਚੀਜ਼ਾਂ ਦੇ ਵੱਡੇ ਵੱਡੇ ਨਾਮ ਰੱਖਕੇ ਆਪਣੇ ਹੌਂਸਲੇ ਬੁਲੰਦ ਰੱਖਦੇ ਹਨ। ਇਕੱਲੇ ਨੂੰ ਸਵਾ ਲੱਖ ਫੌਜ ਕਹਿੰਦੇ ਹਨ। ਕਾਣੇ ਨੂੰ, ਲੱਖ ਨੇਤਰਾ ਸਿੰਘ ਕਹਿੰਦੇ ਹਨ। ਜੇ ਕਿਸੇ ਨੂੰ ਤਾਪ ਚੜ੍ਹ ਜਾਵੇ ਤਾਂ ਆਖਦੇ ਹਨ, ਧਰਮ ਰਾਜੇ ਦਾ ਪੁੱਤਰ ਸੇਵਾ ਕਰ ਰਿਹਾ ਹੈ। ਜੇ ਕੋਈ ਮਰ ਜਾਵੇ ਤਾਂ ਆਖਦੇ ਹਨ ਖਾਲਸਾ ਚੜ੍ਹਾਈ ਕਰ ਗਿਆ ਹੈ। ਮੌਤ ਨੂੰ ਟਿੱਚ ਸਮਝਦੇ ਹਨ। ਰੁਪਏ ਨੂੰ ਦਮੜਾ ਜਾਂ ਠੀਕਰਾ ਆਖਦੇ ਹਨ। ਆਪਣੇ ਗੁਰੂ ਦੀ ਕਲਾਮ ਪੜ੍ਹ ਕੇ ਮਿੱਠਾ ਪਾਣੀ ਪੀਂਦੇ ਹਨ, ਜਿਸ ਨੂੰ ਆਬਿਹਜਾਤ [ਅੰਮ੍ਰਿਤ] ਕਹਿੰਦੇ ਹਨ।

ਆਲੂਆਂ ਨੂੰ ਆਂਡੇ। ਸਿਰਹਾਣੇ ਨੂੰ ਸੁਖਦੇਵਾ ਸਿੰਘ। ਸ਼ੱਕਰ ਨੂੰ ਸਿਰਖਿੰਡੀ। ਸੂਈ ਨੂੰ ਜੋੜ ਮੇਲਣੀ। ਸਾਗ ਨੂੰ ਸਬਜ਼ ਪਲਾਓ। ਸ਼ਕਰਕੰਦੀ ਨੂੰ ਬੇਗਮ ਦਾ ਕੋਟ। ਕਰੀਰਾਂ ਦੇ ਪੇਂਝੂਆਂ ਨੂੰ ਬਦਾਨਾ। ਕੜਛੀ ਨੂੰ ਦਿਆਲ ਕੌਰ। ਕੰਨੋਂ ਬੋਲੇ ਨੂੰ ਚੁਬਾਰੇ ਚੜ ਗਿਆ ਹੈ। ਕਣਕ ਨੂੰ ਰੂਪ ਕੌਰ। ਕਹੀ ਨੂੰ ਪਤਾਲਪੁਰੀ। ਕੱਦੂਆਂ ਨੂੰ ਮੁਗਲਾਂ ਦੇ ਸਿਰ। ਕੁੱਕੜ ਨੂੰ ਕਾਜ਼ੀ। ਖੰਡ ਨੂੰ ਚੁੱਪ। ਖੂੰਡੇ ਨੂੰ ਕਾਨੂੰਗੋ। ਗੁੜ ਨੂੰ ਸਿਰ ਜੋੜ। ਗਿੱਦੜ ਨੂੰ ਗਦਾਵਰ। ਘਿਉ ਨੂੰ ਪੰਜਵਾਂ। ਚਾਹ ਨੂੰ ਢਿੱਡ ਫੂਕਣੀ। ਚੌਲਾਂ ਨੂੰ ਗਰੜੇ। ਛਾਨਣੀ ਨੂੰ ਸੁਜਾਖੀ। ਜੰਡ ਦੀਆਂ ਫਲੀਆਂ ਨੂੰ ਜਲੇਬੀ। ਤੇਲ ਨੂੰ ਛੇਵਾਂ। ਤਵੇ ਨੂੰ ਵਸਾਵਾ ਸਿੰਘ। ਤੁਲਾਈ ਨੂੰ ਨਿਹਾਲ ਕੌਰ। ਤਲਵਾਰ ਨੂੰ ਸ੍ਰੀ ਸਾਹਿਬ। ਮੱਛੀ ਨੂੰ ਜਲ ਤੋਰੀ। ਦੁੱਧ ਨੂੰ ਸਮੁੰਦਰ। ਪੀਲਾਂ ਨੂੰ ਦਾਖਾਂ। ਪਤੀਲੇ ਨੂੰ ਸੂਬੇਦਾਰ। ਪੰਜਾਂ ਨੂੰ ਪੰਜ ਲਖ ਫੌਜ। ਪੀਪੇ ਨੂੰ ਤੇਲੀ। ਪਾਣੀ ਨੂੰ ਪਰਸਾ। ਪੱਖੇ ਨੂੰ ਪਉਣ-ਪੁੱਤਰ। ਪਾਟੇ ਹੋਏ ਕਪੜੇ ਨੂੰ ਮਸਤਾਨਾ ਹੋ ਗਿਆ। ਪਿੱਤਲ ਦੀ ਗੜਵੀ ਨੂੰ ਸੁਨਹਿਰੀ। ਬਾਲਟੀ ਨੂੰ ਜੁਲਾਹੀ। ਬੱਕਰੀ ਨੂੰ ਅਕਾਸ਼ ਪੁਰੀ। ਬੰਦੂਕ ਨੂੰ ਰਾਮ ਜੰਗ। ਬਿੱਲੀ ਨੂੰ ਪਟਵਾਰਨ। ਮਿਰਚਾਂ ਨੂੰ ਲੜਾਕੀ। ਰਜਾਈ ਨੂੰ ਅਫਲਾਤੂਨ। ਰਿੱਛ ਨੂੰ ਤਸੀਲਦਾਰ। ਲੋਹੇ ਦੇ ਗੜਵੇ ਨੂੰ ਭਰਪੂਰ ਸਿੰਘ। ਲੂਣ ਨੂੰ ਸਰਬ ਰਸ ਆਖਦੇ ਹਨ।

ਇਸ ਤਰ੍ਹਾਂ ਇਨ੍ਹਾਂ ਦਾ ਹਰ ਇਕ ਕੰਮ ਹਿੰਦੂ ਮੁਸਲਮਾਨਾਂ ਨਾਲੋਂ ਵੱਖਰਾ ਹੈ। ਇਹ ਆਪਣੇ ਗੁਰੂ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਮੰਨਦੇ।

ਸਿੰਘਾਂ ਦੀਆਂ ਅਜੇਹੀਆਂ ਗੱਲਾਂ ਸੁਣ ਕੇ 'ਨਾਦਰ ਸ਼ਾਹ' ਬੜਾ ਹੈਰਾਨ ਹੋਇਆ, ਮੂੰਹ ਵਿਚ ਉਂਗਲਾ ਪਾ ਕੇ ਸੋਚਣ ਲੱਗ ਪਿਆ ਤੇ ਆਖਦਾ ਹੈ, "ਇਹ ਐਸੇ ਬੰਦੇ ਹਨ ਜਿਨ੍ਹਾਂ ਦੀ ਕੋਈ ਗੱਲ ਕਹੀ ਨਹੀਂ ਜਾਂਦੀ।"

ਖਾਨ ਬਹਾਦਰ ਨੇ ਕਿਹਾ - "ਹਾਂ ਜੀ! ਇਹ ਬੰਦੇ ਹੀ ਐਸੇ ਹਨ, ਜਿਨ੍ਹਾਂ ਦੀ ਕੋਈ ਗੱਲ ਕਹੀ ਨਹੀਂ ਜਾਂਦੀ।" ਏਸੇ ਵਾਸਤੇ ਸਿੰਘਾਂ ਪਰ ਇਹ ਸ਼ਬਦ ਕਿਹਾ ਹੈ*-

ਇਕ ਸਿੱਧ ਨੇ ਕਿਹਾ, "ਉਨ੍ਹਾਂ ਦੀ ਸਮੱਗਰ ਰੀਤੀ ਨੂੰ ਮੈਂ ਕਥਨ ਕਰ ਸਕਦਾ ਹਾਂ।"

ਤਾਂ ਗੁਰੂ ਜੀ ਫੁਰਮਾਂਦੇ ਹਨ-

## ਜੇ ਕੋ ਕਹੈ ਪਿਛੈ ਪਛੁਤਾਇ ॥

ਜਿਹੜਾ ਕੋਈ ਕਹੈ=ਕਹਿੰਦਾ ਹੈ ਕਿ ਉਨ੍ਹਾਂ ਦੀ ਸਮੱਗ੍ਰ ਰੀਤੀ ਅਤੇ ਅਵਸਥਾ ਨੂੰ ਮੈਂ ਕਥਨ ਕਰ ਸਕਦਾ ਹਾਂ ਤਾਂ ਉਹ ਪਿੱਛੋਂ ਪਸਚਾਤਾਪ ਹੀ ਕਰਦਾ ਰਹੇਗਾ ਕਿਉਂਕਿ ਜੇ ਕੋਈ ਕਿਸੇ ਕੰਮ ਨੂੰ ਕਰਨ ਲੱਗੇ ਤੇ ਉਹ ਕੰਮ ਸਿਰੇ ਨਾ ਚੜ੍ਹੇ ਤਾਂ ਉਹ ਜੀਵ ਪਸਚਾਤਾਪ ਹੀ ਕਰਦਾ ਹੈ। ਇਸੀ ਪ੍ਰਕਾਰ ਦੇ ਨਾਮ ਦੇ ਮੰਨਣ ਵਾਲੇ ਦੀ ਗਤਿ=ਰੀਤੀ ਨੂੰ ਕਥਨ ਕਰਨ ਵਾਲਾ ਆਦਮੀ ਕਥਨ ਤੋਂ ਉਪਰੰਤ ਪਛੁਤਾਉਂਦਾ ਹੀ ਰਹਿੰਦਾ ਹੈ। ਜੈਸਾ ਕਿ -

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਗਰ ਪੈਣ ਕਰਕੇ ਕਿ ਇਹ ਮੇਰੇ ਬ੍ਰਹਮ ਭੋਜ ਪਰ ਕਿਉਂ ਨਹੀਂ ਆਏ? ਜਦ ਉਸ ਨੇ ਜ਼ਬਰਦਸਤੀ ਗੁਰੂ ਜੀ ਨੂੰ ਬੁਲਵਾਇਆ ਤਾਂ ਗਰੀਬ ਨਿਵਾਜ਼ ਗੁਰਾਂ ਨੇ 'ਮਲਕ ਭਾਗੋ' ਦੇ ਪੂੜੇ ਪੂੜੀਆਂ ਵਿਚੋਂ ਜ਼ਬਰ ਜ਼ੁਲਮ ਦੀ ਕਮਾਈ ਦੱਸ ਕੇ ਲਹੂ ਦੀਆਂ ਧਾਰਾਂ ਅਤੇ ਭਾਈ ਲਾਲੋਂ ਦੇ ਦਸਾਂ ਨੌਹਾਂ ਦੀ ਹੱਕ ਹਲਾਲ ਦੀ ਕਮਾਈ ਵਾਲੇ ਕੋਧਰੇ ਅੰਨ ਦੀ ਰੋਟੀ ਵਿਚੋਂ ਦੁੱਧ ਦੀਆਂ ਧਾਰਾਂ ਕੱਢ ਕੇ ਸਾਰੀ ਜਨਤਾ ਨੂੰ ਵਿਖਾ ਕੇ ਦੱਸਿਆ ਕਿ ਇਸ ਨੇ ਮਜ਼ਲੂਮ ਗਰੀਬਾਂ ਪਰ ਸਖਤੀਆਂ ਕਰ ਕਰ ਕੇ ਪਾਪ ਦੀ ਕਮਾਈ ਦਾ ਧਨ ਇਕੱਠਾ ਕਰ ਕੇ ਬ੍ਰਹਮ ਭੋਜ ਕੀਤਾ ਹੈ, ਇਸ ਦੇ ਛਕਣ ਕਰ ਕੇ ਮਨ ਮਲੀਨ ਹੋ ਜਾਂਦਾ ਹੈ ਇਸ ਕਰਕੇ ਅਸਾਂ ਇਹ ਭੋਜਨ ਨਹੀਂ ਖਾਧਾ।

ਇਹ ਗੱਲਾਂ ਸੁਣਕੇ ਅਤੇ ਵੇਖਕੇ ਮਲਕ ਭਾਗੋ ਸ਼ਰਮਿੰਦਾ ਹੋ ਕੇ ਬੜਾ ਪਛੁਤਾਇਆ ਕਿ ਮੈਂ ਇਨ੍ਹਾਂ ਫਕੀਰਾਂ ਨਾਲ ਕਿਉਂ ਜ਼ਬਰਦਸਤੀ ਕੀਤੀ ਹੈ। ਇਹ ਤਾਂ ਬੜੀ ਕਮਾਈ ਵਾਲੇ ਹਨ, ਇਨ੍ਹਾਂ ਦੀ ਗਤੀ ਅਗਾਧ ਹੈ, ਕਿਸੀ ਪਾਸੋਂ ਜਾਣੀ ਨਹੀਂ ਜਾਂਦੀ।

ਫੇਰ ਇਕ ਸਿੱਧ ਨੇ ਕਿਹਾ, ਜਿਹੜਾ ਹਿਸਾਬ ਜ਼ਬਾਨੀ ਨਾ ਹੋ ਸਕੇ ਤਾਂ ਕਾਗਜ਼ ਕਲਮ ਦੁਆਤ ਲੈ ਕੇ ਲਿਖ ਕੇ ਕਰ ਲਈਦਾ ਹੈ। ਏਸੇ ਤਰ੍ਹਾਂ ਜਿਨ੍ਹਾਂ ਨੇ ਨਾਮ ਨੂੰ ਸੁਣਕੇ ਮੰਨਣ ਕੀਤਾ ਹੈ ਉਨ੍ਹਾਂ ਦੀ ਰੀਤੀ ਅਸੀਂ ਲਿਖ ਕੇ ਕਥਨ ਕਰ ਸਕਦੇ ਹਾਂ।

ਤਾਂ ਗੁਰੂ ਜੀ ਨੇ ਕਿਹਾ-

---

*"ਏਨ੍ਹਾਂ ਸਿੰਘਾਂ ਦਾ ਪੰਥ ਨਿਆਰਾ। ਹੱਸ ਹੱਸ ਕੇ ਇਹ ਜਾਨਾਂ ਦੇਂਦੇ,
ਸਿਰ ਤੇ ਚਲਦਾ ਆਰਾ। ਸਿੰਘਾਂ ਦਾ ਪੰਥ ਨਿਆਰਾ।"

(ਪੰਥ ਪ੍ਰਕਾਸ਼, ਧਿਆ ੨੪)

## ਕਾਗਦਿ ਕਲਮ ਨ ਲਿਖਣਹਾਰੁ॥

ਨਾ ਕੋਈ ਐਸਾ ਕਾਗਜ਼, ਨਾ ਹੀ ਕਲਮ ਅਤੇ ਨਾ ਹੀ ਕੋਈ ਲਿਖਣ ਵਾਲਾ ਲਿਖਾਰੀ ਹੈ।

*ਯਥਾ—ਬਸੁਧ ਕਾਗਦ ਬਨਰਾਜ ਕਲਮਾ ਲਿਖਣ ਕਉ ਜੇ ਹੋਇ ਪਵਨ॥*
*ਬੇਅੰਤ ਅੰਤੁ ਨ ਜਾਇ ਪਾਇਆ ਗਹੀ ਨਾਨਕ ਚਰਨ ਸਰਨ॥ ੪॥ ੫॥ ੮॥*

[ਪੰਨਾ ੪੫੮]

## ਮੰਨੇ ਕਾ ਬਹਿ ਕਰਨਿ ਵੀਚਾਰੁ॥

ਜੋ ਮੰਨਣ ਕਰਨ ਵਾਲੇ ਮਹਾਤਮਾਂ ਦਾ ਬਹਿ=ਬੈਠ ਕੇ ਵਿਚਾਰ ਕਰੇ।

ਵਾ-ਚਾਹੇ ਕੋਈ ਕਾਬੇ ਵਿਚ ਬੈਠ ਕੇ ਵਿਚਾਰ ਕਰੇ।

ਵਾ-ਚਾਹੇ ਕੋਈ ਕਾਬਜ ਕੋਸ਼ ਵਾਲੇ ਵੀ ਪੰਜ ਚਾਰ ਆਦਮੀ ਇਕੱਠੇ ਮਿਲ ਕੇ ਵੀਚਾਰ ਕਰਨ ਤੌਭੀ ਸਮੱਗਰ ਰੀਤੀ ਕਥਨ ਨਹੀਂ ਕਰ ਸਕਦੇ।

## ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥੧੨॥

ਹੇ ਸਿੱਧੋ! ਨਿਰੰਜਨੁ=ਮਾਇਆ ਮਲ ਤੋਂ ਰਹਿਤ ਪ੍ਰਮੇਸ਼ਵਰ ਦਾ ਨਾਮ ਪਿੱਛੇ ਐਸਾ ਸੀ, ਹੁਣ ਹੈ, ਅੱਗੇ ਹੋਵੇਗਾ। ਪਰ ਜਿਹੜਾ ਕੋਈ ਆਪਣੇ ਮਨ ਵਿਚ ਉਸ ਦਾ ਨਾਮ ਨੂੰ ਮੰਨਣਾ ਕਰਨਾ ਜਾਣਦਾ ਹੈ, ਓਹੀ ਤਰਦਾ ਹੈ॥ ੧੨॥

ਨੋਟ - ਇਸ ਪਉੜੀ ਵਿਚ 'ਮੰਨੇ' ਵਾਲੇ ਪਦ ਨੂੰ [ ੇ] ਲਾਂਵ ਹੈ। ਅਗਲੀਆਂ ਤਿੰਨ ਪਉੜੀਆਂ ਵਿਚ 'ਮੰਨੈ' ਵਾਲੇ ਪਦ ਨੂੰ [ ੈ] ਦੁਲਾਈਆਂ ਹਨ। ਇਸ ਕਰਕੇ ਇਸ ਪਉੜੀ ਦਾ ਦੂਜਾ ਅਰਥ ਇਸ ਤਰ੍ਹਾਂ ਕਰਦੇ ਹਨ-

*ਮੰਨੇ ਕੀ ਗਤਿ ਕਹੀ ਨ ਜਾਇ॥*

ਮੰਨੇ ਵਾਲੇ ਨਨੇ ਦੀ 'ਨੇ' ਵਿਚੋਂ ਈੜੀ ਨਿਕਲ ਕੇ 'ਕੀ' ਨਾਲ ਮਿਲਕੇ ਏਕੀ ਬਣ ਗਿਆ।

ਮੰਨ ਏਕੀ ਗਤਿ= ਜਿਸ ਪੁਰਸ਼ ਦਾ ਮਨ ਇਕ ਪ੍ਰਮਾਤਮਾ ਨੂੰ ਗਤਿ=ਪ੍ਰਾਪਤ ਹੋਇਆ ਹੈ ਉਹ ਕਿਤੇ ਵੀ ਜਨਮ ਮਰਨ ਦੇ ਗੇੜ ਵਿਚ ਨਹੀਂ ਜਾਂਦਾ।

ਵਾ-ਇਕ ਦੇ ਮੰਨਣ ਕਰ ਕੇ ਗਤਿ=ਕਲਿਆਣ ਨੂੰ ਪ੍ਰਾਪਤ ਹੁੰਦਾ ਹੈ।

ਉਸ ਦੇ ਪ੍ਰਾਣ ਕਿਸੇ ਲੋਕ ਵਿਚ ਨਹੀਂ ਜਾਂਦੇ।

*ਜੇ ਕੋ ਕਹੈ ਪਿਛੈ ਪਛੁਤਾਇ॥*

'ਜੇ' ਦੀ ਲਾਂ ਵਿਚੋਂ ਈੜੀ ਨਿਕਲ ਕੇ ਕੱਕੇ ਨਾਲ ਰਲੇਗੀ, 'ਕੋ' ਦੇ ਹੋੜੇ ਵਿਚੋਂ ਊੜਾ ਨਿਕਲਕੇ ਦੂਜੇ 'ਕ' ਨਾਲ ਰਲੇਗਾ, 'ਜੇ ਇਕ ਓਕ'=ਜੇਹੜਾ ਏਕਤਾ ਰੂਪ ਓਕ=ਘਰ ਵਿਚ ਪ੍ਰਾਪਤ ਹੋਇਆ ਹੈ, ਉਸ ਦਾ ਜਨਮ ਮਰਨ ਰੂਪ ਪਸਚਾਤਾਪ ਪਿੱਛੇ ਪੈ ਜਾਂਦਾ ਹੈ।

ਵਾ-ਜਿਨ੍ਹਾਂ ਨੂੰ ਇਕ ਅਧਿਸ਼ਠਾਨ ਰੂਪ ਓਕ=ਘਰ ਦੀ ਪ੍ਰਾਪਤੀ ਹੋਈ ਹੈ, ਉਨ੍ਹਾਂ ਦੇ ਸਾਰੇ ਪਛੋਤਾਵੇ ਪਿੱਛੇ ਪੈ ਗਏ ਹਨ।

**ਕਾਗਦਿ ਕਲਮ ਨ ਲਿਖਣਹਾਰੁ॥ ਮੰਨੇ ਕਾ ਬਹਿ ਕਰਨਿ ਵੀਚਾਰੁ॥**

*[ਦੂਜੀ ਤੁਕ ਦਾ ਅਰਥ ਪਹਿਲੇ ਕਰਨਾ]*

'ਨੇ' ਦੀ ਲਾਂ ਵਿਚੋਂ ਈੜੀ ਨਿਕਲ ਕੇ 'ਕਾ' ਨਾਲ ਰਲੇਗੀ, 'ਕਾ' ਦੇ ਕੰਨੇ ਵਿਚੋਂ ਐੜਾ ਨਿਕਲ ਕੇ 'ਬਹਿ' ਨਾਲ ਰਲੇਗਾ, 'ਮੰਨ ਇਕ ਅਬਹਿ'=ਜਿਸ ਦੇ ਮਨ ਨੇ ਇਕ ਅਬਹਿ=ਅਬਿਨਾਸੀ ਪ੍ਰਮਾਤਮਾ ਦਾ ਵਿਚਾਰ ਕੀਤਾ ਹੈ।

ਉਸ ਨੂੰ ਫਿਰ ਕਾ+ਗਦਿ=ਕੀ ਰੋਗ ਹੁੰਦੇ ਹਨ? ਭਾਵ ਨਹੀਂ ਹੁੰਦੇ।

ਕਲਮ=ਮਮੇ ਦੀ ਅਨਸ੍ਵਰ ਹੋ ਕੇ ਕਲੰ ਬਣ ਜਾਏਗਾ। ਕਲੰ=ਸ਼ਾਂਤ ਰੂਪ ਹੋ ਜਾਂਦਾ ਹੈ ਕੋਈ ਭੀ ਚਿਤ੍ਰ ਗੁਪਤ ਉਸ ਦੇ ਹਿਸਾਬ ਲਿਖਣ ਵਾਲਾ ਨਹੀਂ ਹੁੰਦਾ।

ਵਾ-ਇਕ ਅਬਿਨਾਸੀ ਦੇ ਮੰਨਣ ਵਿਚ ਜੋ ਜੁੜਿਆ ਹੈ ਅਤੇ ਬਾਣੀ ਦੁਆਰਾ ਉਸੇ ਦਾ ਵਿਚਾਰ ਕਰਦਾ ਹੈ ਉਸ ਨੂੰ ਫਿਰ ਗਦਿ=ਰੋਗ ਕਿਆ ਹੈ ਭਾਵ ਕੋਈ ਨਹੀਂ।

ਹਿਕਮਤ ਦੇ ਗ੍ਰੰਥਾਂ ਵਿਚ ਗਦਹਾ ਨਾਮ ਹਕੀਮ ਦਾ ਹੈ ਜੋ ਗਦ ਰੋਗਾਂ ਨੂੰ ਹਾ=ਹਤ ਕਰਕੇ ਸੋ ਗਦਹਾ ਕਹੀਏ ਹਕੀਮ। ਏਥੇ ਭੀ ਗਦਿ ਦਾ ਅਰਥ ਰੋਗ ਨਿਸਚੇ ਕਰਨਾ। ਉਸਦੇ ਅੰਦਰ ਕਲ=ਅਵਿਦਿਆ ਦੀ ਮ=ਮੈਲ ਨਹੀਂ ਹੈ। ਨਾ ਹੀ ਉਨ੍ਹਾਂ ਦੇ ਲਿਖਣ ਵਾਲੀ ਹੰਗਤਾ ਮਮਤਾ ਰਹੀ ਹੈ।

ਅਥਵਾ-ਧਰਮਰਾਜ ਦੇ ਪਾਸ ਉਨ੍ਹਾਂ ਨਾਮ ਰਸੀਆਂ ਦਾ ਲੇਖਾ ਲਿਖਣ ਵਾਸਤੇ ਨਾ ਕਾਗਦ ਹੈ, ਨਾ ਕਲਮ, ਨਾ ਹੀ ਲਿਖਣ ਵਾਸਤੇ ਚਿਤ੍ਰ ਗੁਪਤ ਹਨ।

**ਐਸਾ ਨਾਮੁ ਨਿਰੰਜਨੁ ਹੋਇ॥**

ਜਿਸ ਨੇ ਐਸੇ ਨਿਸਚੇ ਕੀਤਾ ਹੈ ਕਿ ਨਾ ਮੈਂ ਤੇ ਨਾ ਤੂੰ। ਭਾਵ ਹੰਗਤਾ ਮਮਤਾ ਦਾ ਅਭਾਵ ਕੀਤਾ ਹੈ, ਉਹ ਫਿਰ ਮਾਇਆ ਮਲ ਤੋਂ ਰਹਿਤ ਪ੍ਰਮਾਤਮਾ ਦਾ ਰੂਪ ਹੋ ਜਾਂਦਾ ਹੈ।

**ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੨॥**

ਜੇਹੜਾ ਕੋਈ ਗੁਰਾਂ ਦੇ ਮੰਨਿ=ਮੰਤਰ ਨੂੰ ਮੰਨਣ ਕਰਨਾ ਜਾਣਦਾ ਹੈ, ਓਹੀ ਸੰਸਾਰ ਸਮੁੰਦਰ ਤੋਂ ਤਰਦਾ ਹੈ॥ ੧੨॥

**ਬਾਰ੍ਹਵੀਂ ਪਉੜੀ ਦੇ ੬੩ ਅੱਖਰ ਹਨ।**



# ਤੇਰ੍ਹਵੀਂ ਪਉੜੀ

ਇਸ ਪਉੜੀ ਵਿਚ ਗੁਰੂ ਜੀ ਕਥਨ ਕਰਦੇ ਹਨ ਕਿ ਨਾਮ ਦੇ ਮੰਨਣ ਨਾਲ ਮਨ ਬੁੱਧੀ ਸਹਿਤ ਚਤੁਸ਼ਟੇ ਅੰਤਹਕਰਣ ਸ਼ੁੱਧ ਹੋ ਜਾਂਦਾ ਹੈ ਤੇ ਸਾਰੇ ਭਵਨਾਂ ਦੀ ਅੰਤ੍ਰਜਾਮਤਾ ਪ੍ਰਾਪਤ ਹੋ ਜਾਂਦੀ ਹੈ ਅਤੇ ਨਰਕਾਂ ਵਿਚ ਪੈ ਕੇ ਜਮਾਂ ਦੀਆਂ ਚੋਟਾਂ ਨਹੀਂ ਖਾਂਦਾ।

## ਮੰਨੈ ਸੁਰਤਿ ਹੋਵੈ ਮਨਿ ਬੁਧਿ॥

ਜਿਨ੍ਹਾਂ ਨੇ ਨਾਮ ਨੂੰ ਸੁਣਕੇ ਮੰਨਣ ਕੀਤਾ ਹੈ, ਉਸਦੀ ਮਨ ਬੁੱਧੀ ਸੁਰਤਿ=ਗਿਆਤਰਗੇ ਵਾ-ਸਰੇਸ਼ਟ ਪ੍ਰੀਤੀ ਵਾਲੀ ਹੋ ਜਾਂਦੀ ਹੈ।

ਅਥਵਾ - ੧. ਮਨ, ੨. ਬੁੱਧੀ, ੩. ਸੁਰਤਿ=ਚਿੱਤ ਅਤੇ ੪. ਹੰਕਾਰ ਇਹ ਚਤੁਸ਼ਟੇ ਅੰਤਹਕਰਨ ਸ਼ੁੱਧ ਹੋ ਜਾਂਦਾ ਹੈ।

ਵਾ-ਸੁਰਤਿ=ਵੇਦਾਂ ਦੇ ਸਿਧਾਂਤ ਦੇ ਮੰਨਣ ਕਰਨ ਵਾਲੀ ਬੁੱਧੀ ਹੋ ਜਾਂਦੀ ਹੈ।

ਵਾ-ਸੁਰਤਿ=ਸਰੇਸ਼ਟ ਪ੍ਰੀਤੀ ਦੀ ਪ੍ਰਾਪਤੀ। ਮਨਿ=ਮਨ ਦੇ ਸੰਕਲਪ=ਵਿਕਲਪ ਦੂਰ ਹੋਣੇ। ਬੁਧਿ=ਆਤਮ ਵਿਸ਼ੈਣੀ ਬੁੱਧੀ। ਇਹ ਤਿੰਨੇ ਗੁਣ ਪ੍ਰਾਪਤ ਹੋ ਜਾਂਦੇ ਹਨ।

## ਮੰਨੈ ਸਗਲ ਭਵਣ ਕੀ ਸੁਧਿ॥

ਜਿਨ੍ਹਾਂ ਨੇ ਨਾਮ ਨੂੰ ਸੁਣ ਕੇ ਮੰਨਣ ਕੀਤਾ ਹੈ, ਉਨ੍ਹਾਂ ਨੂੰ ਸਾਰੇ ਭਵਣਾਂ ਦੀ ਸੁਧਿ=ਸੋਝੀ ਭਾਵ ਅੰਤਰਯਾਮਤਾ ਪ੍ਰਾਪਤ ਹੁੰਦੀ ਹੈ। ਜਿਵੇਂ - ਬਾਬਾ ਬੁੱਢਾ ਸਾਹਿਬ ਜੀ ਨੂੰ ਅੰਤਰਯਾਮਤਾ ਪ੍ਰਾਪਤ ਸੀ।

## ਸਾਖੀ-ਬਾਬਾ ਬੁੱਢਾ ਜੀ ਦੀ

ਜਿਸ ਵੇਲੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਦਾਤੂ ਨੇ ਲੱਤ ਮਾਰ ਕੇ ਬੋਲ ਕੁਬੋਲ ਬੋਲੇ ਸਨ ਤਾਂ ਗਰੀਬ ਨਿਵਾਜ਼ ਜੀ ਨੇ ਵਿਚਾਰਿਆ ਸਾਨੂੰ ਦੇਖ ਕੇ ਇਹ ਦੁੱਖੀ ਹੁੰਦੇ ਹਨ ਇਸ ਲਈ ਅਸੀਂ ਲਾਂਭੇ ਕਿਉਂਕਿ ਨਾ ਚਲੇ ਜਾਈਏ।

ਤਿਸ ਵੇਲੇ ਗਰੀਬ ਨਿਵਾਜ਼ ਗੁਰੂ ਸਾਹਿਬ ਜੀ ਚੁੱਪ ਚੁਪੀਤੇ ਕਿਸੇ ਨੂੰ ਦੱਸੇ ਬਗੈਰ ਹੀ ਪਿੰਡ ਬਾਸਰਕੀ ਆ ਕੇ ਬਾਹਰ ਵਾਰ ਆਪਣੇ ਖੇਤ ਵਿਚ ਗਊਆਂ ਦੇ ਪਾਲਣ ਵਾਲੇ ਗੁਆਲੇ ਦਾ ਕੋਠਾ ਵੇਖ ਕੇ ਉਸ ਕੋਠੇ ਅੰਦਰ ਪ੍ਰਵੇਸ਼ ਕਰਕੇ ਦਰਵਾਜ਼ਾ ਬੰਦ ਕਰਕੇ ਬੈਠ ਗਏ। ਬਾਹਰ ਲਿਖ ਦਿੱਤਾ, "ਜਿਹੜਾ ਕੋਈ ਦਰਵਾਜ਼ਾ ਖੋਲ੍ਹੇਗਾ, ਉਹ ਸਾਡਾ ਸਿੱਖ ਨਹੀਂ ਹੋਵੇਗਾ।"

*ਯਥਾ—"ਧੇਨੁ ਪਾਲ ਕੋ ਕੋਸਠ ਹੇਰਾ॥ ਤਿਸ ਦਰ ਪਰ ਲਿਖਿ ਕੀਨਿ ਬਸੇਰਾ॥*
*ਇਸ ਦਰ ਜੋ ਨਰ ਕਰਹਿ ਉਘਾਰੇ॥ ਤਿਸ ਕੇ ਗੁਰ ਨਹਿੰ ਸਿੱਖ ਹਮਾਰੇ॥ ੩॥*
*ਲੋਕ ਪ੍ਰਲੋਕ ਦੋਨ ਹੀ ਖੋਵੈ॥ ਨਹੀਂ ਸਹਾਇਕ ਹਮ ਤਬ ਹੋਵੈ॥*
*ਚਿਣ ਦਰ ਕੋ ਲਿਖਿ ਕੈ ਸੁ ਪ੍ਰਵੇਸ਼ੇ॥ ਪਦਮਾਸਨ ਕਰਿ ਸ੍ਰੀ ਗੁਰ ਬੈਸੇ॥ ੪॥*
*ਛਪੇ ਤਹਾਂ ਨਹਿੰ ਜਾਨਹਿੰ ਕੋਊ॥ ਨਿਜ ਸਰੂਪ ਮਹਿੰ ਥਿਤਿ ਬ੍ਰਿਤਿ ਹੋਊ॥*
*ਅਚਲ ਸਮਾਧਿ ਅਗਾਧਿ ਲਗੀ ਹੈ॥ ਬ੍ਰਹਮ ਸਰੂਪ ਅਨੰਦ ਪਗੀ ਹੈ॥ ੫॥"*

*[ਗੁਰ ਪ੍ਰਤਾਪ ਸੂਰਜ, ਰਾਸਿ ੧, ਅੰਸੂ ੩੫]*

ਏਧਰ ਗੁਰੂ ਜੀ ਦੇ ਦਰਸ਼ਨਾਂ ਤੋਂ ਬਿਨਾਂ ਸੰਗਤਾਂ ਬਹੁਤ ਬਿਹਬਲ ਹੋ ਗਈਆਂ। ਸਾਰਿਆਂ ਵਿਚ ਅਸ਼ਾਂਤੀ ਵਰਤ ਗਈ। ਫੇਰ ਬਾਬਾ ਬੁੱਢਾ ਜੀ ਪਾਸ ਜਾ ਕੇ ਸਾਰਿਆਂ ਨੇ ਬੇਨਤੀ ਕੀਤੀ ਕਿ ਬਾਬਾ ਜੀ!

ਆਪ ਜੀ ਦੇ ਵਿਖੇ ਤੇ ਗੁਰੂ ਸਾਹਿਬਾਂ ਵਿਖੇ ਕੋਈ ਭੇਦ ਨਹੀਂ ਹੈ, ਆਪ ਜੀ ਨੂੰ ਗੁਰੂ ਸਾਹਿਬ ਜੀ ਦਾ ਸਾਰਾ ਪਤਾ ਹੈ ਆਪ ਕਿਰਪਾ ਕਰਕੇ ਸਾਨੂੰ ਗੁਰੂ ਸਾਹਿਬ ਜੀ ਦੇ ਦਰਸ਼ਨ ਕਰਵਾਓ।

ਬਾਬਾ ਜੀ ਨੇ ਕਿਹਾ, "ਸਾਨੂੰ ਕੋਈ ਪਤਾ ਨਹੀਂ ਗੁਰੂ ਜੀ ਕਿਥੇ ਹਨ।"

ਸੰਗਤਾਂ ਨੇ ਫਿਰ ਕਿਹਾ, "ਬਾਬਾ ਜੀ! ਆਪ ਪਰਉਪਕਾਰੀ ਹੋ ਆਪ ਜੀ ਤੋਂ ਬਗੈਰ ਕੋਈ ਦਰਸ਼ਨ ਨਹੀਂ ਕਰਵਾ ਸਕਦਾ ਆਪ ਤ੍ਰਿਕਾਲ ਦਰਸ਼ੀ ਹੋ, ਵੇਖੋ! ਗੁਰੂ ਜੀ ਕਿਥੇ ਹਨ?"

ਬਹੁਤਿਆਂ ਦੇ ਕਹਿਣ ਨਾਲ ਬਾਬਾ ਜੀ ਨੇ ਆਪਣੀ ਸ਼ਕਤੀ ਕਰ ਕੇ ਸਾਰੇ [ਸਮੁੰਦਰਾਂ, ਦੀਪਾਂ, ਨੌਂ ਖੰਡਾਂ ਆਦਿਕਾਂ ਵੱਲ] ਝਾਤੀ ਮਾਰੀ ਪਰ ਕਿਧਰੇ ਨਿਗਾਹ ਨਾ ਆਏ। ਜਿਸ ਵੇਲੇ ਬਾਸਰਕੀ ਪਿੰਡ ਵੱਲ ਤੱਕਿਆ ਤਾਂ ਕੋਠੇ ਅੰਦਰ ਪਦਮਾਸਨ ਲਾਈ ਬੈਠੇ ਗੁਰੂ ਜੀ ਦਾ ਦੀਦਾਰ ਕੀਤਾ। ਪਰ ਸੰਗਤਾਂ ਵਿਚ ਇਸ ਆਪਣੀ ਸ਼ਕਤੀ ਨੂੰ ਜ਼ਾਹਰ ਨਾ ਕੀਤਾ। ਸੰਗਤ ਵਿਚ ਇਹੋ ਕਿਹਾ ਕਿ ਗੁਰੂ ਸਾਹਿਬ ਜੀ ਦੀ ਘੋੜੀ ਖੜੀ ਹੈ ਇਸ ਨੂੰ ਅੱਗੇ ਤੋਰ ਕੇ ਸੰਗਤ ਮਗਰ-ਮਗਰ ਚੱਲੇ, ਜਿਥੇ ਇਹ ਜਾ ਕੇ ਖਲੋਵੇਗੀ ਉਥੇ ਗੁਰੂ ਸਾਹਿਬ ਜੀ ਨਿਸਚੇ ਕਰ ਲੈਣਾ। ਜਿਸ ਵੇਲੇ ਘੋੜੀ ਨੂੰ ਅੱਗੇ ਤੋਰ ਕੇ ਸੰਗਤਾਂ ਬਾਬਾ ਬੁੱਢਾ ਜੀ ਸਮੇਤ ਪਿਛੇ ਪਿਛੇ ਚਲੇ ਤਾਂ ਘੋੜੀ ਉਸੇ ਅਸਥਾਨ ਪਰ ਜਾ ਖਲੋਤੀ ਜਿਥੇ ਗੁਰੂ ਜੀ ਤਪ ਕਰ ਰਹੇ ਸਨ - ਬਾਹਰ ਗੁਰੂ ਜੀ ਨੇ ਲਿਖਿਆ ਹੋਇਆ ਸੀ ਕਿ ਦਰਵਾਜ਼ਾ ਕੋਈ ਨਾ ਖੋਲ੍ਹੇ, ਏਸ ਕਰਕੇ ਬਾਬਾ ਜੀ ਨੇ ਪਿੱਛੋਂ ਦੀ ਸੰਨ੍ਹ ਲਗਾ ਕੇ ਅੰਦਰ ਜਾ ਕੇ ਚਰਨ ਝਸਕੇ ਸਮਾਧੀ ਖੋਲ੍ਹੀ ਤੇ ਸੰਗਤਾਂ ਨੂੰ ਦਰਸ਼ਨ ਕਰਵਾਏ। ਗੁਰੂ ਜੀ ਨੇ ਬਾਬਾ ਜੀ ਤੇ ਪ੍ਰਸੰਨ ਹੋ ਕੇ ਕਿਹਾ ਇਸ ਸੰਨ੍ਹ ਵਿਚੋਂ ਜੋ ਜਪੁਜੀ ਸਾਹਿਬ ਜੀ ਦਾ ਪਾਠ ਕਰਦਾ ਲੰਘੇਗਾ ਉਹ ਮੁਕਤ ਹੋ ਜਾਵੇਗਾ।*

ਇਹੋ ਜੇਹੀਆਂ ਸ਼ਕਤੀਆਂ ਨਾਮ ਦੇ ਮੰਨਣ ਕਰ ਕੇ ਹੀ ਪ੍ਰਾਪਤ ਹੁੰਦੀਆਂ ਹਨ।

ਫੇਰ ਪੂਰੀ ਪੂਰੀ ਅੰਤਰਯਾਮਤਾ, ਸਾਹਿਬ-"ਰਾਮਕੁਇਰ" ਜੀ ਵਿਖੇ ਸੀ। ਜਿਨ੍ਹਾਂ ਨੇ ਖਾਲਸੇ ਦੀ ਬੇਨਤੀ ਸੁਣ ਕੇ ਦਸਮ ਪਿਤਾ ਜੀ ਤੋਂ ਪਿੱਛੋਂ ਦੂਜੀ ਪਾਤਿਸ਼ਾਹੀ ਤੋਂ ਲੈ ਕੇ ਦਸਮ ਪਿਤਾ ਜੀ ਤੱਕ ਸਾਰਿਆਂ ਗੁਰੂਆਂ ਦੇ ਜੀਵਨ ਚਰਿੱਤ੍ਰ ਆਪਣੀ ਸਰਬੱਗਤਾ ਨਾਲ ਸਮਾਧੀ ਵਿਚ ਵੇਖ-ਵੇਖ ਕੇ ਸੰਗਤਾਂ ਨੂੰ ਸੁਣਾਏ ਸਨ। ਇਹ ਸ਼ਕਤੀ ਕੇਵਲ ਨਾਮ ਮੰਨਣ ਕਰਨ ਨਾਲ ਪ੍ਰਾਪਤ ਹੁੰਦੀ ਹੈ।

੨. ਨਾਮ ਦੇ ਮੰਨਣ ਕਰਨ ਨਾਲ ਸਾਰੇ ਭਵਨਾਂ ਦੀ ਮਿਥਿਆ ਰੂਪਤਾ ਕਰਕੇ ਸੋਝੀ ਪ੍ਰਾਪਤੀ ਹੁੰਦੀ ਹੈ।
ਅਥਵਾ-ਸਾਰੇ ਭਵਨਾਂ ਦੀ ਬ੍ਰਹਮ ਰੂਪਤਾ ਕਰ ਕੇ ਸੋਝੀ=ਗਿਆਤ ਪ੍ਰਾਪਤ ਹੁੰਦੀ ਹੈ।

੩. ਉਸ ਦੇ ਮੁਕਾਬਲੇ ਵਿਚ ਸਾਰੇ ਭਵਨਾਂ ਦੀ ਸੁਧਿ=ਪਵਿੱਤ੍ਰਤਾ ਕੀ ਹੈ? ਭਾਵ ਤੁੱਛ ਹੈ।

੪. ਸਾਰੇ ਭਵਨਾਂ ਦੀ ਸੁਧਿ=ਪਵਿੱਤ੍ਰਤਾ ਉਸ ਨੂੰ ਪ੍ਰਾਪਤ ਹੁੰਦੀ ਹੈ।

੫. ਨਾਮ ਦੇ ਮੰਨਣ ਨਾਲ ਸਾਰੇ ਭਵਣ=ਘਰਾਂ ਭਾਵ ਸ਼ਾਸਤ੍ਰਾਂ ਦੀ ਸੁਧਿ=ਗਿਆਤ ਹੋ ਜਾਂਦੀ ਹੈ।

## ਮੰਨੈ ਮੁਹਿ ਚੋਟਾ ਨਾ ਖਾਇ ॥

ਨਾਮ ਦੇ ਮੰਨਣ ਨਾਲ ਪ੍ਰਤੱਖ ਸੱਟਾਂ ਜਾਂ ਸੰਸਾਰਕ ਦੁੱਖਾਂ ਦੀਆਂ ਸੱਟਾਂ ਨੂੰ, ਅਥਵਾ-ਅੰਤ ਸਮੇਂ ਜਮਾਂ ਦੀਆਂ ਚੋਟਾਂ=ਸੱਟਾਂ ਨੂੰ ਮੂੰਹ ਉੱਪਰ ਨਹੀਂ ਖਾਂਦਾ। ਵਾ-ਇਸਤ੍ਰੀ ਪੁੱਤਰ ਆਦਿਕ ਸਨਬੰਧੀਆਂ ਦੇ ਮੋਹ ਦੀਆਂ ਸੱਟਾਂ ਨਹੀਂ ਖਾਂਦਾ।

*ਇਸ ਸੰਨ੍ਹ ਸਾਹਿਬ ਗੁਰਦੁਆਰੇ ਦੀ ਤੇ ਸਰੋਵਰ ਦੀ ਸੇਵਾ, ਸੇਵਾ ਪੰਥੀ ਅਡਨ ਸ਼ਾਹੀ ਸਭਾ ਦੇ ਮੈਂਬਰ ਸ੍ਰੀ ਮਾਨ ਬਾਬਾ ਖੜਕ ਸਿੰਘ ਜੀ ਨੇ ਬੜੇ ਪ੍ਰੇਮ ਨਾਲ ਕਰਵਾਈ ਹੈ।

ਜਿਹੜਾ ਪੁਰਸ਼ ਨਾਮ ਨੂੰ ਮੰਨਣ ਨਹੀਂ ਕਰਦਾ, ਉਹ ਮੋਹ ਦੀਆਂ ਸੱਟਾਂ ਖਾਂਦਾ ਹੈ।

ਮੁਹਿ ਦਾ ਅਰਥ ਹੀ ਮੂੰਹ ਹੈ। ਯਥਾ -

***"ਓਸੁ ਅਗੈ ਪਿਛੈ ਢੋਈ ਨਾਹੀ ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ॥"***

*[ਗਉੜੀ ਕੀ ਵਾਰ, ਮ: ੪, ਪੰਨਾ ੩੦੭]*

## ਸਾਖੀ-ਇਕ ਬੁੱਢੇ ਆਦਮੀ ਦੀ

ਸ੍ਰੀ ਗੁਰੂ ਨਾਨਕ ਦੇਵ ਜੀ ਵਿਚਰਦੇ ਹੋਏ 'ਸਤਿਨਾਮੁ' ਦਾ ਉਪਦੇਸ਼ ਕਰਦੇ ਕਰਦੇ ਇਕ ਨਗਰ ਤੋਂ ਬਾਹਰ ਇਕ ਖੂਹ ਪਰ ਜਾ ਬੈਠੇ। ਉਸ ਖੂਹ ਪਰ ਇਕ ਬੁੱਢਾ ਪੁਰਸ਼ ਬਲਦਾਂ ਨੂੰ ਹੱਕ ਰਿਹਾ ਸੀ ਤੇ ਚਾਰ ਉਸ ਦੇ ਪੁੱਤਰ ਸਨ ਉਹਨਾਂ ਨੂੰ ਤਾੜ ਰਿਹਾ ਸੀ ਕਿ ਫਲਾਣਾ ਕੰਮ ਕਰੋ, ਅਮਕਾ ਕੰਮ ਕਰੋ ਨਹੀਂ ਤਾਂ ਭੁੱਖੇ ਮਰ ਜਾਓਗੇ। ਮੈਂ ਨਾ ਹੋਵਾਂ ਤਾਂ ਤੁਸਾਂ ਨੇ ਕੰਮ ਹੀ ਨਾ ਕਰਨਾ ਹੋਇਆ।

ਇਹ ਗੱਲਾਂ ਸੁਣ ਕੇ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨੇ ਕਿਹਾ - "ਭਾਈ! ਹੁਣ ਤੂੰ ਬੁੱਢਾ ਹੋ ਗਿਆ ਹੈਂ ਇਤਨਾ ਨਾ ਖਪਿਆ ਕਰ, ਇਹ ਮੋਹ ਦੁਖਦਾਈ ਹੈ ਇਸ ਨੂੰ ਛੱਡ ਕੇ ਤੂੰ ਪ੍ਰਮੇਸ਼ਰ ਦਾ ਭਜਨ ਸਿਮਰਨ ਕਰ। ਤੈਨੂੰ ਅਸੀਂ ਮੁਕਤ ਕਰ ਦੇਂਦੇ ਹਾਂ, ਤੇਰੇ ਮੁੰਡਿਆਂ ਨੇ ਸਾਰੇ ਕੰਮ ਸੰਭਾਲ ਲੀਤੇ ਹੋਏ ਹਨ, ਤੂੰ ਕਿਉਂ ਚਿੰਤਾ ਕਰਦਾ ਹੈਂ?"

ਬੁੱਢੇ ਨੇ ਕਿਹਾ, "ਜੇ ਮੈਂ ਕਲਪਦਾ ਹਾਂ ਤਾਂ ਹੀ ਇਹ ਮੁੰਡੇ ਕੰਮ ਕਰਦੇ ਹਨ, ਨਹੀਂ ਤਾਂ ਹੱਥ ਹੀ ਨਾ ਲਾਉਣ। ਜੇ ਮੈਂ ਮੁਕਤੀ ਵਾਲੇ ਪਾਸੇ ਲੱਗ ਗਿਆ ਤਾਂ ਇਹ ਸਾਰੇ ਭੁੱਖੇ ਮਰ ਜਾਣਗੇ, ਇਸ ਵਾਸਤੇ ਇਹ ਮੁਕਤੀ ਤੁਸੀਂ ਆਪਣੇ ਪਾਸ ਹੀ ਰੱਖੋ, ਮੈਂ ਮੁਕਤ ਨਹੀਂ ਹੋਣਾ ਚਾਹੁੰਦਾ।"

ਗੁਰੂ ਜੀ ਨੇ ਕਿਹਾ, "ਚੰਗਾ ਭਾਈ! ਤੇਰੀ ਮਰਜ਼ੀ ਹੈ, ਜੇ ਤੂੰ ਅਜੇ ਮੋਹ ਦੀਆਂ ਚੋਟਾਂ ਖਾਣੀਆਂ ਹਨ ਤਾਂ ਹੋਰ ਖਾ ਲੈ ਪਰ ਸਾਡੀ ਨਿਗਾਹ ਤੇਰੇ ਵਲ ਹੋ ਗਈ ਹੈ, ਅਸੀਂ ਤੈਨੂੰ ਮੁਕਤ ਕਰ ਦੇਣਾ ਹੈ। ਜਿਸ ਵੇਲੇ ਤੂੰ ਦੁਖੀ ਹੋ ਕੇ ਕਹੇਂਗਾ ਫਿਰ ਤੈਨੂੰ ਮੁਕਤ ਕਰਾਂਗੇ।" ਇਹ ਗੱਲ ਕਹਿ ਕੇ ਗੁਰੂ ਜੀ ਚਲੇ ਗਏ। ਪਿੱਛੋਂ ਉਹ ਬੀਮਾਰ ਪੈ ਗਿਆ ਤੇ ਮੌਤ ਦੇ ਦਿਨ ਵੀ ਨੇੜੇ ਆ ਗਏ।

ਯਥਾ— ***"ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ॥***
***ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰੁ॥***
***ਜਾ ਹੋਆ ਹੁਕਮੁ ਕਿਰਸਾਣ ਦਾ ਤਾ ਲੁਣਿ ਮਿਣਿਆ ਖੇਤਾਰੁ॥ ੨॥"***

*[ਸਿਰੀਰਾਗੁ ਮਹਲਾ ੫, ਪੰਨਾ ੪੩]*

ਉਸ ਦੇ ਘਰ ਵਿਚ ਇਕ ਬੁੱਢਾ ਕਮਜ਼ੋਰ ਬਲਦ ਸੀ। ਮਰਨ ਸਮੇਂ ਉਸ ਵੱਲ ਫੁਰਨਾ ਚਲਾ ਗਿਆ ਕਿ ਮੇਰੇ ਮਰਨ ਪਿੱਛੋਂ ਮੇਰੇ ਲੜਕੇ ਔਖੇ ਹੋਣਗੇ, ਕਿਉਂਕਿ ਇਹ ਬਲਦ ਬੁੱਢਾ ਹੋ ਗਿਆ ਹੈ ਤੇ ਇਨ੍ਹਾਂ ਨੂੰ ਹੋਰ ਨਵਾਂ ਖਰੀਦਣਾ ਪਵੇਗਾ। ਇਸ ਤਰ੍ਹਾਂ ਸੰਕਲਪ ਕਰਦਿਆਂ ਕਰਦਿਆਂ ਉਸਦੇ ਪ੍ਰਾਣ ਨਿਕਲ ਗਏ। ਉਸ ਦੇ ਘਰ ਵਿਚ ਇਕ ਗਊ ਵੀ ਸੂਣ ਵਾਲੀ ਸੀ ਉਸੇ ਵਿਚ ਪ੍ਰਵੇਸ਼ ਕਰ ਕੇ ਉਹ ਵੱਛਾ ਹੋ ਕੇ ਉਸੇ ਘਰ ਜੰਮ ਪਿਆ। ਲੜਕਿਆਂ ਨੇ ਪਾਲਿਆ। ਲੋੜ ਮੁਤਾਬਕ ਖੂਹ ਅਤੇ ਹਲ ਨਾਲ ਜੋੜ ਲਿਆ ਕਰਨ।

ਚਾਰ ਪੰਜ ਸਾਲ ਪਿੱਛੋਂ ਫਿਰ ਗੁਰੂ ਜੀ ਆਏ ਉਸ ਬੁੱਢੇ ਬਾਬੇ ਦੇ ਲੜਕੇ ਮਿਲੇ ਉਹਨਾਂ ਨੇ ਸੰਤ ਸਰੂਪ ਜਾਣ ਕੇ ਮੱਥਾ ਟੇਕਿਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੁੱਛਿਆ, "ਤੁਹਾਡਾ ਬੁੱਢਾ ਬਾਬਾ ਕਿਥੇ ਹੈ?" ਲੜਕਿਆਂ ਨੇ ਕਿਹਾ, "ਉਹ ਤਾਂ ਚਾਰ ਕੁ ਸਾਲਾਂ ਦਾ ਮਰ ਗਿਆ ਹੈ।"

ਫਿਰ ਗੁਰੂ ਜੀ ਨੇ ਅੰਤਰ ਧਿਆਨ ਨਾਲ ਵੇਖਿਆ ਕਿ ਉਹ ਤਾਂ ਮਰ ਕੇ ਬਲਦ ਆ ਬਣਿਆਂ

ਹੈ ਗੁਰੂ ਜੀ ਨੇ ਬਲਦ ਪਾਸ ਆ ਕੇ ਉਸ ਨੂੰ ਪਿਛਲੀ ਗਿਆਤ ਦੇ ਕੇ ਕਿਹਾ, "ਭਾਈ! ਤੈਨੂੰ ਕਿਹਾ ਸੀ ਕਿ ਤੂੰ ਭਜਨ ਕਰਕੇ ਮੁਕਤੀ ਲੈ ਲੈ ਪਰ ਤੂੰ ਨਹੀਂ ਲੀਤੀ ਸੀ ਹੁਣ ਤੂੰ ਬਲਦ ਬਣ ਕੇ ਔਖਾ ਹੋ ਰਿਹਾ ਹੈਂ। ਜੇ ਮਰਜ਼ੀ ਹੈ ਤਾਂ ਹੁਣ ਮੁਕਤੀ ਲੈ ਲੈ।"

ਫਿਰ ਵੀ ਮੋਹ ਵਿਚ ਫਸਿਆ ਆਖਦਾ ਹੈ, "ਜੇ ਆਪ ਮੈਨੂੰ ਮੁਕਤ ਕਰੋਗੇ ਤਾਂ ਪੰਜ ਸੌ ਦਾ ਮੈਂ ਮਰਾਂਗਾ ਤੇ ਮੇਰੇ ਬੱਚੇ ਹੋਰ ਨਵਾਂ ਬੈਲ ਖਰੀਦਣਗੇ ਤਾਂ ੫੦੦] ਹੋਰ ਦੇਣਗੇ ਇਨ੍ਹਾਂ ਪੁੱਤਰਾਂ ਨੂੰ ੧੦੦੦] ਰੁਪਏ ਦੀ ਸੱਟ ਪੈ ਜਾਏਗੀ। ਇਹ ਵਿਚਾਰੇ ਕਰਜ਼ਾਈ ਹੋ ਜਾਣਗੇ, ਕਰਜ਼ਾ ਕਿਵੇਂ ਲਾਹਣਗੇ? ਇਹ ਆਖ ਕੇ ਕਹਿੰਦਾ ਹੈ ਮੈਂ ਮੁਕਤ ਨਹੀਂ ਹੋਣਾ ਚਾਹੁੰਦਾ।" ਗੁਰੂ ਜੀ ਫਿਰ ਚਲੇ ਗਏ। ਪਿੱਛੋਂ ਉਹ ਬਲਦ ਆਪਣੀ ਉਮਰ ਭੋਗ ਕੇ ਵਾਸ਼ਨਾਂ ਅਨੁਸਾਰ ਫੇਰ ਕੁੱਤੇ ਦੇ ਜਨਮ ਵਿਚ ਪੈ ਗਿਆ। ਇਹਨਾਂ ਦੇ ਘਰ ਦਾ ਪਿਛਵਾੜਾ ਪਾਸਾ ਸੁੰਨਾ [ਉਜਾੜ] ਸੀ, ਸਾਰੀ ਰਾਤ ਬੰਨੇ ਤੇ ਬੈਠ ਕੇ ਭੌਂਕਦਾ ਰਿਹਾ ਕਰੇ।

ਸਤਿਗੁਰੂ ਨਾਨਕ ਦੇਵ ਜੀ ਫੇਰ ਆ ਪਹੁੰਚੇ। ਸ਼ਕਤੀ ਨਾਲ ਦੇਖਿਆ ਕਿ ਉਹ ਹੁਣ ਕੁੱਤਾ ਆ ਬਣਿਆ ਹੈ। ਗੁਰੂ ਜੀ ਨੇ ਪਾਸ ਜਾ ਕੇ ਸੁਰਤ ਦੇ ਕੇ ਪੁੱਛਿਆ, "ਸੁਣਾ ਬੁੱਢਿਆ! ਹੁਣ ਮੁਕਤ ਕਰ ਦੇਈਏ?" ਤਾਂ ਉਸ ਨੇ ਕਿਹਾ, "ਮਹਾਰਾਜ ਜੀ! ਇਹ ਮੇਰੇ ਮੁੰਡੇ, ਪੋਤਰੇ, ਨੂੰਹਾਂ ਆਦਿ ਸਾਰੇ ਜੀਆ ਜੰਤ ਬੇ-ਪਰਵਾਹ ਹਨ, ਸਾਰੇ ਬੇ-ਫਿਕਰ ਹੋ ਕੇ ਲੰਮੀਆਂ ਚਾਦਰਾਂ ਤਾਣ ਕੇ ਰਾਤ ਨੂੰ ਸੌਂ ਜਾਂਦੇ ਹਨ, ਮੈਂ ਸਾਰੀ ਰਾਤ ਪਹਿਰਾ ਰੱਖਦਾ ਹਾਂ। ਜੇ ਮੈਂ ਨਾ ਹੁੰਦਾ ਤਾਂ ਇਨ੍ਹਾਂ ਦਾ ਤਾਂ ਅੱਜ ਨੂੰ ਝੁੱਗਾ ਚੌੜ ਹੋ ਜਾਣਾ ਸੀ। ਚੋਰਾਂ ਨੇ ਲੁੱਟ ਕੇ ਲੈ ਜਾਣਾ ਸੀ। ਕੁੱਤਾ ਬਣ ਕੇ ਮੈਂ ਭੌਂਕਦਾ ਰਹਿੰਦਾ ਹਾਂ ਇਸ ਕਰਕੇ ਕੋਈ ਚੋਰ ਨੇੜੇ ਨਹੀਂ ਆਉਂਦਾ, ਮੈਂ ਨਹੀਂ ਮੁਕਤ ਹੋਣਾ, ਮੈਨੂੰ ਤਾਂ ਪਰਵਾਰ ਦੀ ਸੁੱਖ ਚਾਹੀਦੀ ਹੈ।"

ਗੁਰੂ ਜੀ ਮੋਹ ਦਾ ਪ੍ਰਤਾਪ ਦੇਖ ਕੇ ਹੱਸ ਕੇ ਚਲੇ ਗਏ।

ਇਹ ਕੁੱਤੇ ਦਾ ਸਰੀਰ ਛੱਡ ਕੇ ਘਰ ਜਿੱਥੇ ਪੈਸੇ ਦੱਬੇ ਹੋਏ ਸਨ ਕਿ ਕੋਈ ਚੋਰੀ ਕਰਕੇ ਨਾ ਲੈ ਜਾਏ, ਮਰਨ ਵੇਲੇ ਇਸ ਵਾਸ਼ਨਾਂ ਕਰਕੇ ਮੋਹ ਦਾ ਮਾਰਿਆ ਹੋਇਆ ਸੱਪ ਬਣ ਕੇ ਉਸ ਉਤੇ ਰਹਿਣ ਲੱਗ ਪਿਆ।

ਕੁਝ ਸਮਾਂ ਲੰਘ ਗਿਆ। ਇਕ ਦਿਨ ਘਰ ਦੇ ਸਾਰੇ ਜੀਅ ਚਲੇ ਗਏ। ਕੋਈ ਹਲ ਵਾਹਣ, ਕੋਈ ਪੱਠੇ ਲੈਣ ਆਦਿ ਕੰਮਾਂ ਪਰ ਤੇ ਮਾਈਆਂ ਬੀਬੀਆਂ ਕਪਾਹ ਚੁਗਣ ਵਾਸਤੇ ਚਲੀਆਂ ਗਈਆਂ। ਇਕ ਗੋਦੀ ਦੇ ਲੜਕੇ ਨੂੰ ਘਰ ਵਿਚ ਪੰਘੂੜੇ ਤੇ ਪਾ ਗਈਆਂ। ਜਿਸ ਵੇਲੇ ਉਹ ਲੜਕਾ ਪਿੱਛੋਂ ਰੋਇਆ ਤਾਂ ਇਹ ਸੱਪ ਜੂਨ ਵਿਚ ਉਸ ਬੱਚੇ ਦੀ ਆਵਾਜ਼ ਸੁਣ ਕੇ ਮੋਹ ਵਿਚ ਫਸਿਆ ਹੋਇਆ ਉਸ ਬੱਚੇ ਨੂੰ ਪ੍ਰਚਾਉਣ ਵਾਸਤੇ ਰੱਸੇ ਰਾਹੀਂ ਉਤਰ ਰਿਹਾ ਸੀ, ਇਸ ਨੇ ਇਹ ਨਾ ਸੋਚਿਆ ਕਿ ਮੇਰਾ ਸੱਪ ਦਾ ਸਰੀਰ ਹੈ ਬੱਚੇ ਨੂੰ ਜ਼ਹਿਰ ਚੜ੍ਹ ਜਾਏਗੀ ਇਹ ਤਾਂ ਅਜੇ ਰੱਸੇ ਰਾਹੀਂ ਉਤਰ ਹੀ ਰਿਹਾ ਸੀ, ਇਤਨੇ ਨੂੰ ਕੋਈ ਬਾਹਰੋਂ ਆ ਗਿਆ ਉਸ ਨੇ ਸੱਪ ਨੂੰ ਵੇਖ ਕੇ ਮਾਰ ਹੀ ਦਿੱਤਾ। ਇਹ ਫਿਰ ਸਾਰੇ ਘਰ ਦਾ ਜੂਠਾ ਤੇ ਗੰਦਾ ਪਾਣੀ ਜਿਸ ਚਲ੍ਹੇ ਵਿਚ ਪੈਂਦਾ ਸੀ ਉਸ ਵਿਚ ਨਿੱਕਾ ਜਿਹਾ ਕੀੜਾ ਬਣ ਕੇ ਰਹਿਣ ਲੱਗ ਪਿਆ ਤੇ ਬੜਾ ਦੁਖੀ ਹੋਇਆ ਇਤਨੇ ਨੂੰ ਗੁਰੂ ਜੀ ਵਿਚਰਦੇ ਵਿਚਰਦੇ ਉਥੇ ਆ ਪਹੁੰਚੇ ਅਤੇ ਮੁੰਡਿਆਂ ਨੇ ਮੱਥਾ ਟੇਕਿਆ ਗੁਰੂ ਜੀ ਨੇ ਆਪਣੀ ਦਿਬ-ਦ੍ਰਿਸ਼ਟੀ ਦੁਆਰਾ ਤੱਕਿਆ ਤਾਂ ਘਰ ਦੇ ਜੂਠੇ ਗੰਦੇ ਪਾਣੀ ਵਿਚ ਕੀੜਾ ਰੂਪ ਬਣਿਆ ਦੇਖਿਆ। ਭਾਈ ਮਰਦਾਨੇ ਨੂੰ ਕਿਹਾ, 'ਇਸ ਟੋਏ ਵਿਚੋਂ ਇਹ ਕੀੜਾ ਕੱਢ ਦੇਹ।'

ਮਰਦਾਨੇ ਆਖਿਆ-'ਮਹਾਰਾਜ! ਇਸ ਕੀੜੇ ਨਾਲ ਤੁਹਾਡਾ ਕੀ ਕੰਮ ਹੈ, ਗੰਦੇ ਪਾਣੀ ਵਿਚ ਹੱਥ ਪੁਆਂਦੇ ਹੋ।'

ਗੁਰੂ ਜੀ ਨੇ ਆਖਿਆ-''ਮਰਦਾਨਿਆਂ! ਡਰ ਨਾ, ਹੱਥ ਧੋ ਲਈਂ। ਸਾਡਾ ਇਸ ਨਾਲ ਬਹੁਤ ਦੇਰ ਦਾ ਕੰਮ ਹੈ।'' ਭਾਈ ਮਰਦਾਨੇ ਨੇ ਡੱਕੇ ਨਾਲ ਕੱਢ ਕੇ ਬਾਹਰ ਰੱਖ ਦਿੱਤਾ। ਚੋਜੀ ਪ੍ਰੀਤਮ ਨੇ ਭਾਈ ਮਰਦਾਨੇ ਦੇ ਹੱਥ ਧੁਆ ਕੇ ਉਸ ਕੀੜੇ ਤੇ ਪਾਣੀ ਪੁਆਇਆ, ਉਸ ਦੀ ਸੁਰਤ ਨੂੰ ਜਗਾ ਕੇ ਪੁੱਛਿਆ, 'ਭਾਈ! ਦੱਸ ਤੇਰਾ ਹਾਲ ਕਿਵੇਂ ਗੁਜਰਦਾ ਹੈ?'

ਉਸ ਵੇਲੇ ਸਰੀਰ ਨੂੰ ਹਿਲਾ ਕੇ ਕਿਰਕਿਰਾਕੇ ਬੋਲਿਆ ਤੇ ਰੋ ਪਿਆ, 'ਮਹਾਰਾਜ! ਮੈਂ ਬਹੁਤ ਦੁਖੀ ਹਾਂ ਹੁਣ ਮੈਨੂੰ ਛੁਡਾਓ।' ਤਾਂ ਚੋਜੀ ਪ੍ਰੀਤਮ ਨੇ ਆਪਦੇ ਹੱਥ ਪਰ ਲੈ ਕੇ ''ਸਤਿਨਾਮੁ ਵਾਹਿਗੁਰੂ'' ਕਹਿ ਕੇ ਪਾਣੀ ਦਾ ਛੱਟਾ ਮਾਰ ਕੇ ਉਸ ਨੂੰ ਮੁਕਤ ਕਰ ਦਿੱਤਾ।

ਕੀੜੇ ਦਾ ਸਰੀਰ ਤਿਆਗ ਕੇ ਇਕ ਦਿਬ ਮੂਰਤੀ ਧਾਰ ਕੇ ਅਕਾਸ਼ ਵਿਚ ਖਲੋ ਕੇ ਬੋਲਿਆ ਤੇ ਸਾਰਾ ਪਰਵਾਰ ਉਸ ਨੂੰ ਦੇਖਦਾ ਹੈ। ਉਹ ਆਪਣੇ ਪਰਵਾਰ ਨੂੰ ਕਹਿੰਦਾ ਹੈ ਕਿ ਮੈਂ ਤੁਹਾਡਾ ਬ੍ਰਿਧ ਬਾਬਾ ਸੀ, ਤੁਹਾਡੇ ਮੋਹ ਵਿਚ ਫਸੇ ਹੋਏ ਨੇ ਮੈਂ ਬੈਲ, ਕੁੱਤਾ, ਸੱਪ, ਕੀੜਾ ਆਦਿ ਜਨਮ ਧਾਰੇ ਹਨ, ਬਹੁਤ ਦੁੱਖ ਭੋਗਿਆ ਹੈ ਪਰ ਤੁਸੀ ਮੋਹ ਵਿਚ ਨਾ ਫਸਣਾ। ਤੁਹਾਡੇ ਘਰ ਪ੍ਰਮੇਸ਼ਰ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਜੀ ਆਇ ਬੈਠੇ ਹਨ ਤੁਸੀਂ ਇਨ੍ਹਾਂ ਦੀ ਚੰਗੀ ਤਰ੍ਹਾਂ ਸੇਵਾ ਕਰੋ ਅਤੇ ਇਨ੍ਹਾਂ ਦੇ ਬਚਨ ਮੰਨ ਕੇ ਸੁਖ ਭੋਗੋ। ਇਉਂ ਕਹਿ ਕੇ ਇਕ ਸੋਹਣੇ ਬਿਬਾਣ ਪਰ ਬੈਠ ਕੇ ਬੈਕੁੰਠ ਧਾਮ ਵਿਚ ਚਲਾ ਗਿਆ। ਆਖੋ ਧੰਨ ਗੁਰੂ ਨਾਨਕ ਦੇਵ ਜੀ।

*''ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ॥*
*ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ॥ ੪॥''*

[ਸੋਰਠਿ ਮਹਲਾ ੫, ਪੰਨਾ ੬੧੨]

ਵਾ-ਕਾਮ, ਕ੍ਰੋਧ ਆਦਿਕ ਵੈਰੀਆਂ ਪਾਸੋਂ ਆਪਣੇ ਸ਼ੁਭ-ਗੁਣਾਂ ਰੂਪ ਧਨ ਨੂੰ ਮੁਹਿ=ਮੁਹਾਕੇ [ਲੁਟਾ] ਕੇ ਸੱਟਾਂ ਨਹੀਂ ਖਾਂਦਾ।

## ਮੰਨੈ ਜਮ ਕੈ ਸਾਥਿ ਨ ਜਾਇ॥

ਨਾਮ ਦੇ ਮੰਨਣ ਨਾਲ ਇਹ ਜੀਵ ਅੰਤ ਸਮੇਂ ਜਮਾਂ ਦੇ ਨਾਲ ਨਰਕਾਂ ਨੂੰ ਨਹੀਂ ਜਾਂਦਾ। ਰਾਮ ਗਣਾਂ ਦੇ ਨਾਲ ਜਾਂਦਾ ਹੈ। ਜਿਵੇਂ ਅਜਾਮਲ ਰਾਮ ਗਣਾਂ ਦੇ ਨਾਲ ਗਿਆ ਸੀ।

## ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੩॥

ਮਾਇਆ ਮਲ ਅਵਿਦਿਆ ਤੋਂ ਰਹਿਤ ਜੋ ਨਿਰੰਜਨ ਹੈ ਉਸ ਦਾ ਨਾਮ ਪਿੱਛੇ ਐਸਾ ਸੀ, ਹੁਣ ਹੈ, ਅੱਗੇ ਹੋਵੇਗਾ। ਪ੍ਰੰਤੂ ਜਿਹੜਾ ਕੋਈ ਮਨ ਵਿਚ ਮੰਨਣ ਕਰਨਾ ਜਾਣਦਾ ਹੈ ਓਹੀ ਤਰਦਾ ਹੈ॥ ੧੩॥

ਯਥਾ— *ਨਾਮੁ ਭਗਤ ਕੈ ਪ੍ਰਾਨ ਅਧਾਰੁ॥ ਨਾਮੋ ਧਨੁ ਨਾਮੋ ਬਿਉਹਾਰੁ॥ ੧॥*
*ਨਾਮ ਵਡਾਈ ਜਨੁ ਸੋਭਾ ਪਾਏ॥ ਕਰਿ ਕਿਰਪਾ ਜਿਸੁ ਆਪਿ ਦਿਵਾਏ॥ ੧॥ ਰਹਾਉ॥*
*ਨਾਮੁ ਭਗਤ ਕੈ ਸੁਖ ਅਸਥਾਨੁ॥ ਨਾਮ ਰਤੁ ਸੋ ਭਗਤੁ ਪਰਵਾਨੁ॥ ੨॥*
*ਹਰਿ ਕਾ ਨਾਮੁ ਜਨ ਕਉ ਧਾਰੈ॥ ਸਾਸਿ ਸਾਸਿ ਜਨੁ ਨਾਮੁ ਸਮਾਰੈ॥ ੩॥*
*ਕਹੁ ਨਾਨਕ ਜਿਸੁ ਪੂਰਾ ਭਾਗੁ॥ ਨਾਮ ਸੰਗਿ ਤਾ ਕਾ ਮਨੁ ਲਾਗੁ॥ ੪॥* [ਪੰਨਾ ੧੮੯]

**ਤੇਰ੍ਹਵੀਂ ਪਉੜੀ ਦੇ ੬੧ ਅੱਖਰ ਹਨ।**

# ਚੌਧਵੀਂ ਪਉੜੀ

ਇਸ ਪਉੜੀ ਵਿਚ ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਨਾਮ ਨੂੰ ਸੁਣ ਕੇ ਮੰਨਣ ਕੀਤਾ ਹੈ ਉਨ੍ਹਾਂ ਨੂੰ ਰਸਤੇ ਵਿਚ ਕਿਸੇ ਕਿਸਮ ਦੀ ਰੁਕਾਵਟ ਨਹੀਂ ਪੈਂਦੀ। ਜਿਥੇ ਕਿਥੇ ਉਨ੍ਹਾਂ ਦੀ ਇੱਜ਼ਤ ਹੁੰਦੀ ਹੈ ਅਤੇ ਮਤ ਮਤਾਂਤਰਾਂ ਤੋਂ ਰਹਿਤ ਹੋਣ ਕਰਕੇ ਉਨ੍ਹਾਂ ਦਾ ਸ੍ਵੈ-ਧਰਮ ਨਾਲ ਪੱਕਾ ਸਬੰਧ ਹੋ ਜਾਂਦਾ ਹੈ।

## ਮੰਨੈ ਮਾਰਗਿ ਠਾਕ ਨ ਪਾਇ ॥

ਨਾਮ ਦੇ ਮੰਨਣ ਕਰਨ ਨਾਲ ਕਿਸੀ ਰਸਤੇ ਵਿਚ ਕੋਈ ਭੀ ਠਾਕ=ਰੋਕਾ ਨਹੀਂ ਪਾਉਂਦਾ ਕਿਉਂਕਿ ਨਾਮ ਰਸੀਏ ਮਹਾਤਮਾਂ ਦਾ ਚਿਹਰਾ ਹਰ ਵੇਲੇ ਦਗ-ਦਗ ਕਰਦਾ ਰਹਿੰਦਾ ਹੈ, ਤੇ ਉਨ੍ਹਾਂ ਦੀ ਦਿਬਜ ਮੂਰਤੀ ਤੇ ਪ੍ਰਭਾਵ ਭਰੇ ਸਰੂਪ ਦੇ ਅੱਗੇ ਕੋਈ ਠਹਿਰ ਨਹੀਂ ਸਕਦਾ।

ਅਥਵਾ - ਜੇ ਉਹ ਸੈਲ ਕਰਦੇ ਹੋਏ ਬੈਕੁੰਠ ਧਾਮ ਵਿਚ ਚਲੇ ਜਾਣ ਤਾਂ ਭੀ ਉਸ ਰਸਤੇ ਵਿਚ ਉਹ ਰੋਕਾ ਨਹੀਂ ਪਾਉਂਦੇ।

*ਯਥਾ—"ਠਾਕ ਨ ਹੋਤੀ ਤਿਨਹੁ ਦਰਿ ਜਿਹ ਹੋਵਹੁ ਸੁਪ੍ਰਸੰਨ ॥*
*ਜੋ ਜਨ ਪ੍ਰਭਿ ਅਪੁਨੇ ਕਰੇ ਨਾਨਕ ਤੇ ਧਨਿ ਧੰਨਿ ॥"* [ਪੰਨਾ ੨੫੫]

*ਤਥਾ—"ਗੁਰਮੁਖਾ ਨੋ ਪੰਥੁ ਪਰਗਟਾ ਦਰਿ ਠਾਕ ਨ ਕੋਈ ਪਾਇ ॥*
*ਹਰਿ ਨਾਮੁ ਸਲਾਹਨਿ ਨਾਮੁ ਮਨਿ ਨਾਮਿ ਰਹਨਿ ਲਿਵ ਲਾਇ ॥"* [ਸਿਰੀਰਾਗੁ ਮ: ੪, ਪੰਨਾ ੪੨]

*ਰਾਜਨੁ ਜਾਣਹਿ ਆਪਣਾ ਦਰਿ ਘਰਿ ਠਾਕ ਨ ਹੋਇ ॥*
*ਨਾਨਕ ਏਕੋ ਰਵਿ ਰਹਿਆ ਦੂਜਾ ਅਵਰੁ ਨ ਕੋਇ ॥ ੮ ॥ ੬ ॥*

[ਸਿਰੀਰਾਗੁ ਮਹਲਾ ੧, ਪੰਨਾ ੫੭]

*"ਸਚੈ ਸਬਦਿ ਨੀਸਾਣਿ ਠਾਕ ਨ ਪਾਈਐ ॥*
*ਸਚੁ ਸੁਣਿ ਬੁਝਿ ਵਖਾਣਿ ਮਹਲਿ ਬੁਲਾਈਐ ॥ ੧੮ ॥"*

[ਵਾਰ ਮਾਝ, ਕੀ ਮ: ੨, ਪੰਨਾ ੧੪੭]

ਸੱਚੇ ਗੁਰਾਂ ਦੇ ਉਪਦੇਸ਼ ਰੂਪ ਨੀਸਾਣਿ=ਪ੍ਰਵਾਨੇ ਕਰਕੇ ਜੀਵ ਨੂੰ ਕਿਸੇ ਕਿਸਮ ਦਾ ਰੋਕਾ ਨਹੀਂ ਪੈਂਦਾ। ਪ੍ਰੰਤੂ ਜੇ ਕੋਈ ਰੋਕਾ ਪਾਵੇ ਤਾਂ ਉਸ ਦਾ ਬੁਰਾ ਹਾਲ ਹੁੰਦਾ ਹੈ।

ਜੈਸਾ ਕਿ - ਜੈ ਬਿਜੈ ਦੋਹਾਂ ਭਾਈਆਂ ਨੇ ਸਨਕਾਦਿਕਾਂ ਨੂੰ ਰੋਕਾ ਪਾਇਆ ਸੀ ਤਾਂ ਵਿਸ਼ਨੂੰ ਭਗਵਾਨ ਜੀ ਨੇ ਉਸੀ ਵੇਲੇ ਉਹਨਾਂ ਨੂੰ ਦੈਂਤਾਂ ਦੇ ਘਰ ਜਨਮ ਲੈਣ ਦਾ ਸਰਾਪ ਦੇ ਦਿੱਤਾ ਸੀ ਜਿਸ ਤੇ ਉਹਨਾਂ ਨੇ ਤਿੰਨ ਜਨਮ ਧਾਰਨਾ ਕੀਤੇ।

੧. [ਸਤਜੁਗ ਵਿਖੇ] ਹਰਨਾਖਸ਼ ਤੇ ਹਿਰਨਕਸ਼ਪ ਦਾ ਜਨਮ ਲੀਤਾ।
੨. [ਤਰੇਤੇ ਜੁਗ ਵਿਖੇ] ਰਾਵਣ ਤੇ ਕੁੰਭਕਰਨ ਦਾ ਜਨਮ ਲੀਤਾ।
੩. [ਦੁਆਪਰ ਜੁਗ ਵਿਖੇ] ਸ਼ਿਸ਼ਪਾਲ ਤੇ ਦੰਤਬਕੱਤ੍ਰ ਦਾ ਜਨਮ ਲੀਤਾ।

ਅਥਵਾ - ਨਾਮ ਦੇ ਮੰਨਣ ਨਾਲ ਗਿਆਨ ਭਗਤੀ ਰੂਪ ਮਾਰਗਿ=ਰਸਤੇ ਵਿਚ ਕੋਈ ਕਾਮ ਆਦਿਕ ਠਾਕ=ਰੋਕਾ ਨਹੀਂ ਪਾਉਂਦਾ।

## ਮੰਨੈ ਪਤਿ ਸਿਉ ਪਰਗਟੁ ਜਾਇ ॥

ਨਾਮ ਦੇ ਮੰਨਣ ਕਰਕੇ, ਪਤ-ਆਬਰੋ [ਇੱਜ਼ਤ] ਨਾਲ ਇਸ ਦੁਨੀਆਂ ਵਿਚ ਪ੍ਰਗਟ ਹੋ ਜਾਂਦਾ ਹੈ।

ਵਾ-ਪਤੀ ਪ੍ਰਮਾਤਮਾ ਨਾਲ ਪ੍ਰਗਟ ਹੋ ਜਾਂਦਾ ਹੈ।

ਅਥਵਾ - ਇਸ ਦੁਨੀਆਂ ਵਿਚੋਂ ਬੜੀ ਇੱਜ਼ਤ ਨਾਲ ਪ੍ਰਗਟ ਹੀ ਸੱਚ ਖੰਡ ਵਿਚ ਜਾਂਦਾ ਹੈ।

***ਯਥਾ— "ਨਾਇ ਮੰਨਿਐ ਭਵਜਲੁ ਲੰਘੀਐ ਫਿਰਿ ਬਿਘਨੁ ਨ ਹੋਈ॥***
***ਨਾਇ ਮੰਨਿਐ ਪੰਥੁ ਪਰਗਟਾ ਨਾਮੇ ਸਭ ਲੋਈ॥***
***ਨਾਨਕ ਸਤਿਗੁਰਿ ਮਿਲਿਐ ਨਾਉ ਮੰਨੀਐ ਜਿਨ ਦੇਵੈ ਸੋਈ॥ ੯॥"***

*[ਸਾਰੰਗ ਕੀ ਵਾਰ, ਮਹਲਾ ੧, ਪੰਨਾ ੧੨੪੧]*

## ਮੰਨੈ ਮਗੁ ਨ ਚਲੈ ਪੰਥੁ॥

ਨਾਮ ਦੇ ਮੰਨਣ ਕਰਕੇ ਪੰਥੁ=ਭੇਖਾਂ ਦੇ ਰਸਤੇ ਪਰ ਨਹੀਂ ਚਲਦਾ।

ਵਾ-ਮਗੁਨ=ਮਸਤ ਹੋ ਕੇ ਪਰਮੇਸ਼ਰ ਦੇ ਗਿਆਨ ਭਗਤੀ ਰੂਪ ਰਸਤੇ ਪਰ ਚਲਦਾ ਹੈ।

ਵਾ- ਅਰਥ ਕਰਨ ਵੇਲੇ 'ਮਗੁ' ਦੀ ਜਗ੍ਹਾ ਦੀ ਮਰਗੁ ਕਰਨ। ਨਾਮ ਦੇ ਮੰਨਣ ਕਰਕੇ ਮਰਗੁ=ਮੌਤ ਦੇ ਰਸਤੇ ਨਹੀਂ ਚਲਦਾ।

## ਮੰਨੈ ਧਰਮ ਸੇਤੀ ਸਨਬੰਧੁ॥

ਨਾਮ ਦੇ ਮੰਨਣ ਕਰਕੇ ਧਰਮਰਾਜ ਦੇ ਨਾਲ ਮੈਤ੍ਰੀ ਸੰਬੰਧ ਹੋ ਜਾਂਦਾ ਹੈ। ਮੈਤ੍ਰੀ ਸੰਬੰਧ ਹੋਣ ਕਰਕੇ ਹੀ ਜਦ ਧਰਮਰਾਜ ਉਹਨਾਂ ਨੂੰ ਆਪਣੀ ਹੱਦ ਅੰਦਰ ਆਉਂਦਿਆਂ ਵੇਖਦਾ ਹੈ ਤਾਂ ਕਹਿੰਦਾ ਹੈ, ਮੇਰੇ ਧੰਨ ਭਾਗ ਹਨ ਜੋ ਸੰਤਾਂ ਨੇ ਦਰਸ਼ਨ ਦੇ ਕੇ ਮੇਰਾ ਘਰ ਪਵਿੱਤਰ ਕੀਤਾ ਹੈ।

***ਯਥਾ— "ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ॥***
***ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ॥ ੧੦॥"*** *[ਪੰਨਾ ੧੪੨੫]*

ਅਥਵਾ - ਸ੍ਵੈ-ਧਰਮ ਦੇ ਨਾਲ ਗੂੜ੍ਹਾ ਸਬੰਧ ਹੋ ਜਾਂਦਾ ਹੈ। ਜੈਸਾ ਕਿ-

## ਸਾਖੀ— ਭਾਈ ਸੁਬੇਗ ਸਿੰਘ ਤੇ ਸ਼ਾਹਬਾਜ਼ ਸਿੰਘ ਦੀ

ਗੁਰੂ ਜੀ ਦਾ ਪਿਆਰਾ ਚਰਨਾਂ ਦਾ ਸਿਦਕਵਾਨ ਭਾਈ ਸੁਬੇਗ ਸਿੰਘ ਆਪਣੇ ਧਰਮ ਵਿਚ ਦ੍ਰਿੜ੍ਹ ਰਿਹਾ ਹੈ।

ਭਾਈ ਸੁਬੇਗ ਸਿੰਘ ਜੀ ਪਿੰਡ ਜੰਬਰ ਜ਼ਿਲ੍ਹਾ ਲਾਹੌਰ ਦੇ ਰਹਿਣ ਵਾਲੇ ਅਤੇ ਲਾਹੌਰ ਸ਼ਹਿਰ ਦੇ ਕੋਤਵਾਲ ਸਨ। ਭਾਈ ਸਾਹਿਬ ਜੀ ਬੜੇ ਭਿਆਨਕ ਸਮੇਂ ਜਦੋਂ ਕਿ ਸਿੱਖਾਂ ਉਤੇ ਬਹੁਤ ਬਿਪਤਾਂ ਪਈਆਂ ਹੋਈਆਂ ਸਨ, ਉਸ ਵੇਲੇ ਬੜੀ ਮੱਦਦ ਕਰਦੇ ਰਹੇ। ਮੁਲਾਣਿਆਂ ਅਤੇ ਹੋਰ ਵਿਰੋਧੀਆਂ ਨੇ ਲਾਹੌਰ ਦੇ *ਨਵਾਬ 'ਆਹੀਆ ਖਾਂ' ਨੂੰ ਬਹੁਤ ਸਾਰਾ ਚੁੱਕਿਆ ਕਿ ਇਹ ਕੁਤਵਾਲ ਹਕੂਮਤ ਦੇ ਵਿਰੁੱਧ ਹੋ ਕੇ ਰਾਜ ਦਰੋਹੀ ਸਿੱਖਾਂ ਦੀ ਮੱਦਦ ਕਰਦਾ ਹੈ।

ਦੂਜੇ ਪਾਸੇ ਇਸ ਦਾ ਨੌਜਵਾਨ ਪੁੱਤਰ 'ਸ਼ਾਹਬਾਜ਼ ਸਿੰਘ' ਮੌਲਵੀ ਪਾਸ ਅਰਬੀ ਫਾਰਸੀ ਪੜ੍ਹਦਾ ਹੁੰਦਾ ਸੀ। ਇਕ ਦਿਨ ਕਿਸੀ ਗੱਲੋਂ ਉਸਦੀ ਮੌਲਵੀ ਨਾਲ ਬਹਿਸ ਹੋ ਪਈ। ਸ਼ਾਹਬਾਜ਼ ਸਿੰਘ ਦੇ ਅੱਗੇ ਮੌਲਵੀ ਨਿਰੁੱਤਰ ਹੋ ਗਿਆ, ਕਿਉਂਕਿ ਸ਼ਾਹਬਾਜ ਸਿੰਘ ਨੇ ਨਿਰਭੈਤਾ ਨਾਲ ਆਪਣੇ ਮੱਤਾਂ ਦਾ ਮੰਡਨ ਤੇ ਇਸਲਾਮ ਦਾ ਖੰਡਨ ਕੀਤਾ ਸੀ। ਇਸ ਕਾਰਨ ਮੌਲਵੀ ਨੇ ਗੁੱਸੇ ਵਿਚ ਆ ਕੇ ਇਹ ਰੌਲਾ ਪਾ ਦਿੱਤਾ ਕਿ

---

*ਗੁਰੂ ਸ਼ਬਦ ਰਤਨਾਕਰ (ਮਹਾਨ ਕੋਸ਼) ਦੇ ੪੬੯ ਪੰਨੇ ਪਰ ਇਸ ਦਾ ਨਾਮ ਖਾਨ ਬਹਾਦੁਰ (ਜ਼ਕਰੀਆ ਖਾਨ) ਲਿਖਿਆ ਹੋਇਆ ਹੈ।

ਸ਼ਾਹਬਾਜ਼ ਸਿੰਘ ਨੇ ਇਸਲਾਮ ਦੀ ਨਿਰਾਦਰੀ ਕੀਤੀ ਹੈ। ਬਸ ਏਸੇ ਗੱਲ ਦੀ ਆੜ ਲੈ ਕੇ ਦੋਹਾਂ ਪਿਉ ਪੁੱਤਰਾਂ ਨੂੰ ਬੰਦੀਖਾਨੇ ਵਿਚ ਪਾ ਦਿੱਤਾ ਅਤੇ ਫਤਵਾ ਲਗਵਾ ਦਿੱਤਾ ਕਿ ਉਹ ਮੁਸਲਮਾਨ ਹੋ ਜਾਣ ਤਾਂ ਚੰਗਾ ਹੈ ਨਹੀਂ ਤਾਂ ਕਤਲ ਕੀਤੇ ਜਾਣ।

ਦੋਹਾਂ ਨੂੰ ਵੱਖੋ ਵੱਖ ਕੈਦ ਖਾਨਿਆਂ ਵਿਚ ਰੱਖ ਕੇ ਬਹੁਤ ਸਾਰੇ ਕਸ਼ਟ ਦਿੱਤੇ। ਅਤਿਅੰਤ ਦੁੱਖਾਂ ਦੇ ਕਾਰਣ ਜਦ ਸ਼ਾਹਬਾਜ਼ ਸਿੰਘ ਨੇ ਮੁਸਲਮਾਨ ਹੋਣ ਦਾ ਇਰਾਦਾ ਕਰ ਲਿਆ ਤਾਂ ਪਿਤਾ ਨੂੰ ਪਤਾ ਲੱਗਾ। ਉਸੀ ਵੇਲੇ ਭਾਈ ਸੁਬੇਗ ਸਿੰਘ ਜੀ ਨੇ ਵਿਚਾਰਿਆ ਇਸ ਦੇ ਪਿਛਲੇ ਜਨਮ ਦੀ ਕੋਈ ਕਮਜ਼ੋਰੀ ਹੈ ਜਾਂ ਮੁਸਲਮਾਨਾਂ ਦਾ ਅੰਨ ਖਾਣ ਕਰਕੇ ਇਸ ਦੀ ਬੁੱਧੀ ਫਿਰ ਗਈ ਹੈ। ਤਦ ਉਸ ਨੇ ਲਾਹੌਰ ਦੇ ਨਵਾਬ ਨੂੰ ਇਕ ਪੱਤ੍ਰਕਾ ਲਿਖ ਭੇਜੀ ਕਿ ਇਕ ਵਾਰੀ ਮੈਨੂੰ ਸ਼ਾਹਬਾਜ਼ ਸਿੰਘ ਨਾਲ ਮਿਲ ਕੇ ਪੁੱਛ ਲੈਣ ਦਿਓ ਕਿ ਕੀ ਉਸ ਨੇ ਠੀਕ ਮੁਸਲਮਾਨ ਹੋਣਾ ਪ੍ਰਵਾਨ ਕਰ ਲਿਆ ਹੈ? ਤਦ ਨਵਾਬ ਨੇ ਮਿਲਣ ਦੀ ਆਗਿਆ ਦੇ ਦਿੱਤੀ।

ਜਦ ਭਾਈ ਸੁਬੇਗ ਸਿੰਘ ਆਪਣੇ ਪੁੱਤਰ ਨੂੰ ਮਿਲਣ ਆਇਆ ਤਦ ਆਉਂਦਿਆਂ ਸਾਰ ਪੰਜ ਵਾਰ 'ਸਤਿਨਾਮੁ ਸ੍ਰੀ ਵਾਹਿਗੁਰੂ' ਕਹਿ ਕੇ ਮੱਥੇ ਉਤੇ ਹੱਥ ਫੇਰਿਆ। ਅਤੇ ਪੁੱਛਿਆ – 'ਹੇ ਪੁੱਤਰ! ਕੀ ਤੂੰ ਠੀਕ ਮੁਸਲਮਾਨ ਹੋਣਾ ਮੰਨ ਲਿਆ ਹੈ?'

ਜਿਸ ਦੀ ਮੰਦ ਰੇਖਾ ਪਿਤਾ ਜੀ ਨੇ 'ਸਤਿਨਾਮੁ' ਕਹਿ ਕੇ ਮੇਟ ਦਿੱਤੀ ਸੀ। ਉਹ ਸ਼ਾਹਬਾਜ਼ ਸਿੰਘ ਬੋਲਿਆ- 'ਨਹੀਂ ਪਿਤਾ ਜੀ! ਮੈਂ ਮੁਸਲਮਾਨ ਹੋਣ ਵਾਸਤੇ ਕਦਾਚਿਤ ਭੀ ਤਿਆਰ ਨਹੀਂ ਹਾਂ'।

ਇਸ ਗੱਲ ਤੋਂ ਉਪ੍ਰੰਤ ਕਾਜ਼ੀ, ਮੌਲਵੀ ਅਤੇ ਨਵਾਬ ਨੇ ਬੜਾ ਤਰਲਾ ਮਾਰਿਆ। ਤਸੀਹੇ ਦਿੱਤੇ ਪਰ ਅੰਤ ਨੂੰ ਦੋਹਾਂ ਪਿਉ ਪੁੱਤਰਾਂ ਨੂੰ ਚਰਖੜੀ ਤੇ ਚਾੜ੍ਹਨ ਦਾ ਹੁਕਮ ਦੇ ਦਿੱਤਾ। ਪਰ ਦੋਹਾਂ ਨੇ ਧਰਮ ਨਾਲੋਂ ਸਬੰਧ ਨਾ ਛੱਡਿਆ। ਅਤੇ ਇੰਝ ਕਿਹਾ –

*'ਧੰਨ ਘੜੀ, ਧੰਨ ਚਰਖੜੀ, ਧੰਨ ਅਦਲ ਤੁਮਾਰਾ।*
*ਨਿਜ ਧਰਮ ਹੇਤ ਜਿੰਦ ਵਾਰਨੀ, ਗੁਰ ਕਹੇ ਹਮਾਰਾ।'*

ਇਹ ਆਖ ਕੇ ਵਾਹਿਗੁਰੂ ਜੀ ਕਾ ਖਾਲਸਾ, 'ਵਾਹਿਗੁਰੂ ਜੀ ਕੀ ਫਤਹ' ਦਾ ਜੈਕਾਰਾ ਬੁਲਾਉਂਦੇ ਹੋਏ ਦੋਵੇਂ ਧਰਮੀ ਜੀਊੜੇ ਚਰਖੜੀ ਤੇ ਚੜ੍ਹਕੇ ੧੮੦੨ ਬਿਕ੍ਰਮੀ ਵਿਖੇ ਤੂੰਬਾ ਤੂੰਬਾ ਹੋ ਗਏ।*

ਅਥਵਾ–ਨਾਮ ਦੇ ਮੰਨਣ ਕਰਕੇ ਧਰਮ ਰੂਪ ਪਰਮੇਸ਼ਰ ਨਾਲ ਸਬੰਧ ਹੋ ਜਾਂਦਾ ਹੈ।

## ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥੧੪॥

ਨਿਰੰਜਨ ਪਰਮਾਤਮਾ ਦਾ ਨਾਮ ਪਿੱਛੇ ਅਜੇਹਾ ਸੀ, ਹੁਣ ਹੈ, ਅੱਗੇ ਹੋਵੇਗਾ, ਪ੍ਰੰਤੂ ਜਿਹੜਾ ਕੋਈ ਮਨ ਵਿਚ ਮੰਨਣ ਕਰਨਾ ਜਾਣਦਾ ਹੈ ਓਹੀ ਤਰਦਾ ਹੈ॥ ੧੪॥

**ਚੌਧਵੀਂ ਪਉੜੀ ਦੇ ੬੨ ਅੱਖਰ ਹਨ।**

*ਸ਼ਾਹਬਾਜ਼ ਸਿੰਘ ਦੀ ਉਮਰ ਉਸ ਵੇਲੇ ੧੮ ਸਾਲ ਦੀ ਸੀ।

# ਪੰਦ੍ਰਵੀਂ ਪਉੜੀ

ਇਸ ਪਉੜੀ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਫੁਰਮਾਉਂਦੇ ਹਨ ਕਿ ਜੋ ਸਿੱਖ ਨਾਮ ਨੂੰ ਸੁਣ ਕੇ ਮੰਨਣ ਕਰਦਾ ਹੈ ਉਹ ਘਰ ਬੈਠਿਆਂ ਹੀ ਮੁਕਤੀ ਪਾ ਕੇ ਆਪਣੇ ਪ੍ਰਵਾਰ ਨੂੰ ਸੁਧਾਰ ਲੈਂਦਾ ਹੈ ਅਤੇ ਜੇ ਕੋਈ ਗੁਣ ਗ੍ਰਾਹੀ ਸਿੱਖ ਆ ਜਾਵੇ ਤਾਂ ਉਸ ਨੂੰ ਵੀ ਨਾਮ ਦੀ ਦਾਤ ਦੇ ਕੇ ਤਾਰ ਦਿੰਦਾ ਹੈ, ਜਿਸ ਤੇ ਉਹ ਜੂਨੀਆਂ ਦੇ ਚੱਕਰ ਵਿਚ ਨਹੀਂ ਭੌਂਦਾ ਫਿਰਦਾ।

## ਮੰਨੈ ਪਾਵਹਿ ਮੋਖੁ ਦੁਆਰੁ ॥

ਜੋ ਨਾਮ ਨੂੰ ਸੁਣ ਕੇ ਮੰਨੈ=ਮੰਨਣ ਕਰਦਾ ਹੈ ਉਹ ਆਪਣੇ ਦੁਆਰੁ=ਦਰਵਾਜ਼ੇ ਭਾਵ ਘਰ ਵਿਚ ਬੈਠਾ ਹੀ ਮੁਕਤੀ ਪਾ ਲੈਂਦਾ ਹੈ।

ਵਾ-ਸਲੋਕ, ਸਮੀਪ, ਸਰੂਪ ਸਾਯੁਜ ਆਦਿ ਦੁਆਰਿਆਂ ਦੀ ਮੁਕਤੀ ਪਾ ਲੈਂਦਾ ਹੈ।

[ਇਨ੍ਹਾਂ ਚਹੁੰ ਮੁਕਤੀਆਂ ਨੂੰ ਦੁਆਰੇ ਦੀ ਮੁਕਤੀ ਆਖਦੇ ਹਨ।]

ਅਥਵਾ-ਮੁਕਤੀ ਦਾ ਦਰਵਾਜ਼ਾ ਜੋ ਬ੍ਰਹਮ ਗਿਆਨ ਹੈ ਉਸ ਨੂੰ ਪਾ ਲੈਂਦਾ ਹੈ।

ਵਾ-ਨਾਮ ਮੰਨਣ ਦੁਆਰਾ ਕੈਵਲਜ ਮੁਕਤੀ ਨੂੰ ਪਾ ਲੈਂਦਾ ਹੈ।

## ਮੰਨੈ ਪਰਵਾਰੈ ਸਾਧਾਰੁ ॥

ਜੋ ਨਾਮ ਸੁਣ ਕੇ ਮੰਨੈ=ਮੰਨਣ ਕਰਦਾ ਹੈ ਉਹ ਪ੍ਰਤੱਖ ਇਸਤ੍ਰੀ, ਧੀਆਂ, ਪੁੱਤਰ ਆਦਿਕ ਸਾਰੇ ਪਰਵਾਰ ਨੂੰ ਸਹਿਤ ਆਧਾਰ ਦੇ ਕਰਦਾ ਹੈ, ਭਾਵ ਉਨ੍ਹਾਂ ਨੂੰ ਵੀ ਨਾਮ ਦਾ ਆਸਰਾ ਦਿੰਦਾ ਹੈ।

ਜੇ ਉਹ ਸਾਧੂ ਪਹਿਰਾਵੇ ਵਿਚ ਹੈ ਤਾਂ ਆਪਣੇ ਸਿੱਖੀ-ਸੇਵਕੀ ਰੂਪ ਪਰਵਾਰ ਨੂੰ ਸਹਿਤ ਆਧਾਰ ਦੇ ਕਰਦਾ ਹੈ ਭਾਵ ਨਾਮ ਦਾ ਆਸਰਾ ਦੇ ਕੇ ਉਧਾਰਦਾ ਹੈ।

ਅਥਵਾ-ਜੇਕਰ ਉਹ ਬਿਲਕੁਲ ਵਿਰੱਕਤ ਹੈ, ਨਾ ਹੀ ਇਸਤ੍ਰੀ ਪੁੱਤਰ ਕੋਈ ਹੈ ਅਤੇ ਨਾ ਹੀ ਸਿੱਖੀ-ਸੇਵਕੀ ਰੂਪ ਪ੍ਰਵਾਰ ਹੈ ਤਾਂ ਉਹ ਫਿਰ ਆਪਣੇ ਇੰਦ੍ਰੀਆਂ ਰੂਪ ਪਰਵਾਰ ਨੂੰ ਸਹਿਤ ਆਧਾਰ ਦੇ ਕਰਦਾ ਹੈ ਵਾ ਸੁਧਾਰ ਦਿੰਦਾ ਹੈ।

ਭਾਵ-ਆਪਣੀਆਂ ਸਭ ਇੰਦ੍ਰੀਆਂ ਨੂੰ ਇੰਦ੍ਰ ਪਰਮੇਸ਼ਰ ਪ੍ਰਾਇਣ ਕਰਦਾ ਹੈ।

*ਯਥਾ— "ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥*
*ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ ॥"*

. . . . . . . . . . . . . . . . . . . .

*ਤਥਾ— "ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥*
*ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ ॥*
*ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ ॥"*

[ਅਨੰਦੁ ਸਾਹਿਬ, ਪੰਨਾ ੯੨੨]

## ਮੰਨੈ ਤਰੈ ਤਾਰੇ ਗੁਰੁ ਸਿਖ ॥

ਜੋ ਨਾਮ ਸੁਣਕੇ ਮੰਨਣ ਕਰਦਾ ਹੈ ਉਹ ਗੁਰੂ ਆਪ ਤਰਦਾ ਹੈ ਤੇ ਸਿੱਖ ਨੂੰ ਤਾਰਦਾ ਹੈ।

**ਯਥਾ—"ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ॥ ੧॥"**

[ਕਾਨੜਾ ਮਹਲਾ ੫, ਪੰਨਾ ੧੩੦੧]

**ਤਥਾ—ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ ਸਭ ਏਕਾ ਬਾਤ ਪੁਕਾਰੀ॥**
**ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ॥ ੨॥**

[ਪੰਨਾ ੪੯੫]

ਵਾ-ਜੋ ਗੁਰਸਿੱਖ ਨਾਮ ਨੂੰ ਮੰਨਣ ਕਰਦਾ ਹੈ ਉਹ ਆਪ ਤਰਦਾ ਹੈ ਅਤੇ ਹੋਰਨਾਂ ਨੂੰ ਤਾਰਦਾ ਹੈ।

**ਯਥਾ—"ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥**
**ਨਾਨਕ ਤਿਸੁ ਜਨ ਕਉ ਸਦਾ ਨਮਸਕਾਰ॥ ੮॥ ੨੩॥"** [ਪੰਨਾ ੨੯੫]

ਵਾ-ਜਿਸ ਸਿੱਖ ਨੇ ਨਾਮ ਨੂੰ ਮੰਨਣ ਕੀਤਾ ਹੈ ਉਹ ਆਪ ਭੀ ਤਰਿਆ ਹੈ ਅਤੇ ਗੁਰੂ ਨੂੰ ਭੀ ਤਾਰ ਦਿੰਦਾ ਹੈ। ਜੈਸਾ ਕਿ ਧੰਨੇ ਭਗਤ ਨੇ ਆਪਣੇ ਗੁਰੂ ਤ੍ਰਿਲੋਚਨ ਨੂੰ ਤਾਰਿਆ ਸੀ।

## ਸਾਖੀ ਪਹਿਲੀ—ਧੰਨੇ ਭਗਤ ਤੇ ਤ੍ਰਿਲੋਚਨ ਦੀ

ਜਿਸ ਵੇਲੇ "ਧੰਨਾ ਜੱਟ" ਗਊਆਂ ਚਰਾਉਣ ਵਾਸਤੇ ਬਾਹਰ ਜਾਂਦਾ ਸੀ ਤਾਂ ਕੀ ਵੇਖਦਾ ਸੀ ਕਿ "ਤ੍ਰਿਲੋਚਨ" ਭਗਤ ਨਿਤ ਟੱਲੀਆਂ ਖੜਕਾਂਦਾ ਤੇ ਠਾਕੁਰ ਪੂਜਾ ਕਰਦਾ ਹੈ। ਇਕ ਦਿਨ ਧੰਨੇ ਨੇ ਕਿਹਾ, 'ਦਾਦਾ! ਇਕ ਠਾਕੁਰ ਮੈਨੂੰ ਵੀ ਦੇਹ ਮੈਂ ਵੀ ਪੂਜਾ ਕੀਤਾ ਕਰਾਂਗਾ।' ਪਰ ਤ੍ਰਿਲੋਚਨ ਟਾਲ-ਮਟੋਲੇ ਕਰ ਦਿਆ ਕਰੇ ਅਤੇ ਦੇਵੇ ਨਾ।

ਜਦ ਇਕ ਦਿਨ ਧੰਨਾ ਜੱਟ ਬਹੁਤ ਮਗਰ ਪੈ ਗਿਆ ਤਾਂ ਤ੍ਰਿਲੋਚਨ ਨੇ ਇਕ ਅਨ-ਘੜਿਆ ਪੱਥਰ ਚੁਕ ਕੇ ਦੇ ਦਿੱਤਾ ਤੇ ਕਿਹਾ, 'ਇਸਨੂੰ ਲੈ ਜਾਹ ਤੇ ਪੂਜਾ ਕੀਤੀ ਕਰ।'

ਧੰਨੇ ਨੇ ਪ੍ਰੇਮ ਭਾਵ ਨਾਲ ਉਸ ਨੂੰ ਘਰ ਲਿਆ ਕੇ ਚੰਗੀ ਤਰ੍ਹਾਂ ਇਸ਼ਨਾਨ ਕਰਾਇਆ ਤੇ ਉੱਚੀ ਜਗ੍ਹਾ ਅਸਥਾਪਨ ਕੀਤਾ। ਹੁਣ ਧੰਨੇ ਨੂੰ ਇਹ ਨਹੀਂ ਪਤਾ ਸੀ ਕਿ ਤ੍ਰਿਲੋਚਨ ਧੂਪ ਧੁਖਾਉਂਦਾ ਹੁੰਦਾ ਸੀ, ਇਤਨਾ ਪਤਾ ਸੀ ਕਿ ਕੁਝ ਧੁਖਾਉਂਦਾ ਹੁੰਦਾ ਸੀ ਤਾਂ ਧੰਨੇ ਜੱਟ ਨੇ ਗੋਹੇ ਦਾ ਧੂਪ ਧੁਖਾ ਦਿੱਤਾ ਅਤੇ ਪ੍ਰਸ਼ਾਦ ਤਿਆਰ ਕਰਕੇ ਅੱਗੇ ਰੱਖ ਕੇ ਬੇਨਤੀ ਕਰਦਾ ਹੈ-

'ਹੇ ਠਾਕੁਰ ਜੀ! ਆਪ ਭੋਗ ਲਗਾਵੋ।'

ਧੰਨੇ ਜੱਟ ਨੂੰ ਇਹ ਪਤਾ ਨਹੀਂ ਸੀ ਕਿ ਦਾਦਾ ਭੋਗ ਲਗਾ ਕੇ ਆਪ ਹੀ ਛਕ ਲੈਂਦਾ ਸੀ। ਹੁਣ ਧੰਨੇ ਨੇ ਨਿਯਮ ਕਰ ਲੀਤਾ ਕਿ ਹੇ ਠਾਕੁਰ ਜੀ! ਜਿੰਨਾਂ ਚਿਰ ਆਪ ਨਾ ਛਕੋਗੇ ਮੈਂ ਭੀ ਨਹੀਂ ਖਾਵਾਂਗਾ। ਹੱਥ ਜੋੜ ਕੇ ਮਿੰਨਤਾਂ ਕਰੇ. ਕਈ ਦਿਨ ਭੁੱਖਾ ਹੀ ਬੈਠਾ ਰਿਹਾ। ਅਖੀਰ ਜਦ ਪਰਮੇਸ਼ਰ ਨੇ ਵੇਖਿਆ ਇਹ ਭੋਲਾ ਭਾਲਾ ਹੈ ਐਵੇਂ ਮਰ ਜਾਏਗਾ ਤਾਂ ਉਸ ਵੇਲੇ ਦਰਸ਼ਨ ਦੇ ਕੇ ਕਿਹਾ ਕਿ ਬ੍ਰਾਹਮਣ ਨੇ ਤੇਰੇ ਨਾਲ ਠੱਗੀ ਕੀਤੀ ਹੈ ਤੈਨੂੰ ਐਵੇਂ ਇਕ ਪੱਥਰ ਚੁੱਕ ਕੇ ਦੇ ਦਿੱਤਾ ਹੈ, ਮੈਂ ਕੋਈ ਪੱਥਰਾਂ ਕਰਕੇ ਪ੍ਰਸੰਨ ਨਹੀਂ ਹੁੰਦਾ, ਮੈਂ ਤਾਂ ਤੇਰੇ ਪ੍ਰੇਮ ਨੂੰ ਵੇਖ ਕੇ ਆਇਆ ਹਾਂ। ਅੱਜ ਤੋਂ ਇਸ ਪੱਥਰ ਨੂੰ ਛੱਡ ਦੇਹ, ਜਿਸ ਵੇਲੇ ਤੂੰ ਪ੍ਰੇਮ ਨਾਲ ਯਾਦ ਕੀਤਾ ਕਰੇਂਗਾ ਉਸੇ ਵੇਲੇ ਆ ਜਾਵਾਂਗਾ।

ਸਚ-ਮੁਚ ਹੀ ਇਸ ਨਿਯਮ ਨੂੰ ਭਗਵਾਨ ਨੇ ਪੂਰਾ ਨਿਭਾਇਆ। ਜਿਸ ਵੇਲੇ ਧੰਨਾ ਭਗਤ ਯਾਦ ਕਰੇ ਉਸੀ ਵੇਲੇ ਚਤੁਰਭੁਜ ਮੂਰਤੀ ਭਗਵਾਨ ਆ ਕੇ ਦਰਸ਼ਨ ਦੇ ਦਿੱਤਾ ਕਰੇ ਤੇ ਭੋਗ ਲਗਾ ਜਾਇਆ ਕਰੇ।

ਇਕ ਦਿਨ ਭਗਵਾਨ ਨੇ ਕਿਹਾ, 'ਤੂੰ ਸਾਨੂੰ ਰੋਜ਼ ਭੋਗ ਲਗਾਉਂਦਾ ਹੈਂ, ਮੱਖਣ ਤੇ ਲੱਸੀ ਵਗੈਰਾ ਪਿਲਾਉਂਦਾ ਹੈਂ, ਇਸ ਕਰਕੇ ਸਾਨੂੰ ਤੇਰਾ ਕੰਮ ਵੀ ਕਰਨਾ ਚਾਹੀਦਾ ਹੈ, ਕਿਉਂਕਿ ਜਿਸ ਦਾ ਖਾਈਏ ਉਸ ਦਾ ਕੰਮ ਕਰਨਾ ਜ਼ਰੂਰੀ ਹੈ। ਤੂੰ ਸਾਨੂੰ ਕੰਮ ਦਸ, ਤੇਰਾ ਕੀ ਕੰਮ ਕਰੀਏ?

ਧੰਨਾ ਬਥੇਰਾ ਨਾਂਹ ਨੁੱਕਰ ਕਰਦਾ ਰਿਹਾ ਪਰ ਭਗਵਾਨ ਨੇ ਬਦੋਬਦੀ ਕਈ ਰੂਪ ਧਾਰ ਕੇ ਧੰਨੇ ਭਗਤ ਦੇ ਕੰਮ ਕਰਨੇ ਸ਼ੁਰੂ ਕਰ ਦਿੱਤੇ। ਕਿਧਰੇ ਹਲ ਵਾਹੁੰਦਾ ਹੈ, ਕਿਧਰੇ ਪੱਠੇ ਕੁਤਰਦਾ ਹੈ, ਕਿਧਰੇ ਗਾਧੀ ਤੇ ਬੈਠਾ ਬਲਦਾਂ ਨੂੰ ਹੱਕ ਰਿਹਾ ਹੈ, ਧੰਨੇ ਨੂੰ ਮੰਜੇ ਤੇ ਬਿਠਾ ਦਿੱਤਾ।

ਇਤਨੇ ਨੂੰ ਤ੍ਰਿਲੋਚਨ ਆ ਗਿਆ ਤੇ ਆ ਕੇ ਪੁੱਛਿਆ, ਧੰਨਿਆ! ਠਾਕੁਰ ਪੂਜਨ ਕਰਦਾ ਹੁੰਦਾ ਹੈਂ ਕਿ ਨਹੀਂ?

ਧੰਨੇ ਆਖਿਆ, 'ਜਿਹੜਾ ਤੂੰ ਠਾਕੁਰ ਦਿੱਤਾ ਸੀ ਉਹ ਤੂੰ ਆਪਣਾ ਲੈ ਜਾਹ, ਮੇਰਾ ਠਾਕੁਰ ਤਾਂ ਹੁਣ ਸਾਰੇ ਕੰਮ ਆਪ ਹੀ ਕਰ ਰਿਹਾ ਹੈ।'

ਇਹ ਗੱਲ ਸੁਣਦਿਆਂ ਸਾਰ ਹੈਰਾਨ ਹੋ ਕੇ ਪੁੱਛਿਆ, 'ਤੇਰਾ ਠਾਕੁਰ ਕਿਥੇ ਹੈ?' ਧੰਨੇ ਆਖਿਆ, ਔਹ! ਦੇਖ, ਸਾਵੇ ਰੰਗ ਵਾਲੀ ਗਊ ਪਾਸ ਖਲੋਤਾ ਹੋਇਆ ਗਊਆਂ ਚਰਾ ਰਿਹਾ ਹੈ।' ਤ੍ਰਿਲੋਚਨ ਨੇ ਬਹੁਤ ਦੇਖਿਆ ਪਰ ਨਿਗਾਹ ਨਾ ਆਇਆ। ਫੇਰ ਧੰਨੇ ਨੂੰ ਕਿਹਾ, 'ਤੂੰ ਕਿਰਪਾ ਕਰਕੇ ਦਰਸ਼ਨ ਕਰਵਾ।'

ਧੰਨੇ ਨੇ ਭਗਵਾਨ ਨੂੰ ਕਿਹਾ, 'ਆਪ ਜੀ ਮੇਰੇ ਗੁਰੂ ਨੂੰ ਭੀ ਦਰਸ਼ਨ ਦਿਓ।'

ਭਗਵਾਨ ਨੇ ਕਿਹਾ-'ਉਹ ਠੱਗ ਹੈ, ਦੇਖ ਲੈ ਉਸ ਨੇ ਤੇਰੇ ਨਾਲ ਭੀ ਠੱਗੀ ਕੀਤੀ ਹੈ। ਜਿਸ ਮੂਰਤੀ ਦਾ ਪੂਜਨ ਉਹ ਆਪ ਕਰਦਾ ਸੀ ਉਹ ਤੈਨੂੰ ਨਹੀਂ ਦਿੱਤੀ ਤੇ ਦਸ ਸੇਰਾ ਪੱਥਰ ਚੁੱਕ ਕੇ ਦੇ ਦਿੱਤਾ ਹੈ। ਫਿਰ ਉਹ ਪੱਥਰ ਭਾਵਨਾ ਵਿਚ ਹੀ ਫਸਿਆ ਹੋਇਆ ਹੈ। ਇਸ ਕਰਕੇ ਮੈਂ ਉਸ ਨੂੰ ਦਰਸ਼ਨ ਨਹੀਂ ਦੇਣਾ।'

ਧੰਨੇ ਨੇ ਉਸੇ ਤਰ੍ਹਾਂ ਤ੍ਰਿਲੋਚਨ ਨੂੰ ਕਿਹਾ। ਪਰ ਤ੍ਰਿਲੋਚਨ ਹੱਥ ਜੋੜਦਾ ਤਰਲੇ ਕੱਢਦਾ ਧੰਨੇ ਦੇ ਚਰਨੀਂ ਪੈ ਗਿਆ ਕਿ ਇਕ ਵਾਰ ਜ਼ਰੂਰ ਦਰਸ਼ਨ ਕਰਵਾ ਦੇਹ।

ਧੰਨੇ ਨੇ ਫਿਰ ਬੇਨਤੀ ਕੀਤੀ ਕਿ ਮਹਾਰਾਜ! ਉਸ ਨੂੰ ਜ਼ਰੂਰ ਦਰਸ਼ਨ ਦਿਓ। ਮਹਾਰਾਜ ਜੀ ਨੇ ਕਿਹਾ ਇਸ ਨੂੰ ਦਰਸ਼ਨ ਤਾਂ ਨਹੀਂ ਦੇਣੇ ਸਨ ਪਰ ਤੇਰੀ ਪ੍ਰੇਮਾ ਭਗਤੀ ਕਰਕੇ ਦਰਸ਼ਨ ਦੇਂਦੇ ਹਾਂ।

ਇਹ ਗੱਲ ਕਹਿ ਕੇ ਤ੍ਰਿਲੋਚਨ ਨੂੰ ਦਰਸ਼ਨ ਦੇ ਦਿੱਤਾ ਤੇ ਉਸ ਨੂੰ ਕਿਹਾ, 'ਇਨ੍ਹਾਂ ਟੱਲੀਆਂ ਦੇ ਖੜਕਾਉਣ ਨਾਲ ਅਤੇ ਪੱਥਰ ਪੂਜਾ ਕਰਕੇ ਮੈਂ ਪ੍ਰਸੰਨ ਨਹੀਂ ਹੁੰਦਾ ਤੂੰ ਕੇਵਲ ਭਗਤੀ ਕੀਤਾ ਕਰ।' ਇਤਨਾ ਉਪਦੇਸ਼ ਦੇ ਕੇ ਉਸ ਨੂੰ ਭੀ ਨਿਹਾਲ ਕਰ ਦਿੱਤਾ।

ਇਸ ਪ੍ਰਕਾਰ ਧੰਨੇ ਭਗਤ ਨੇ ਆਪਣੇ ਗੁਰੂ ਤ੍ਰਿਲੋਚਨ ਨੂੰ ਭਗਵਾਨ ਦਾ ਦਰਸ਼ਨ ਕਰਾਕੇ ਸੰਸਾਰ ਤੋਂ ਤਾਰ ਦਿੱਤਾ।

ਯਥਾ— "ਬਾਮ੍ਹਣ ਪੂਜੈ ਦੇਵਤੇ ਧੰਨਾ ਗਊ ਚਰਾਵਣਿ ਆਵੈ।
ਧੰਨੇ ਡਿੱਠਾ ਚਲਿਤ ਏਹੁ ਪੁਛੈ ਬਾਮ੍ਹਣੁ ਆਖਿ ਸੁਣਾਵੈ।
ਠਾਕੁਰ ਦੀ ਸੇਵਾ ਕਰੈ ਜੋ ਇੱਛੈ ਸੋਈ ਫਲ ਪਾਵੈ।
ਧੰਨਾ ਕਰਦਾ ਜੋਦੜੀ ਮੈ ਭੀ ਦੇਹ ਇਕ ਜੇ ਤੁਧੁ ਭਾਵੈ।
ਪਥਰੁ ਇਕੁ ਲਪੇਟਿ ਕਰਿ ਦੇ ਧੰਨੈ ਨੋ ਗੈਲ ਛੁਡਾਵੈ।

ਠਾਕੁਰ ਨੋ ਨ੍ਹਾਵਾਲਿ ਕੈ ਛਾਹਿ ਰੋਟੀ ਲੈ ਭੋਗ ਚੜ੍ਹਾਵੈ।
ਹਥਿ ਜੋੜਿ ਮਿਨਤਿ ਕਰੈ ਪੈਰੀਂ ਪੈ ਪੈ ਬਹੁਤ ਮਨਾਵੈ।
ਹਉਂ ਭੀ ਮੁਹੁ ਨ ਜੁਠਾਲਸਾਂ ਤੂ ਰੁੱਠਾ ਮੈ ਕਿਹੁ ਨ ਸੁਖਾਵੈ।
ਗੋਸਾਈ ਪਰਤਖਿ ਹੋਇ ਰੋਟੀ ਖਾਹਿ ਛਾਹਿ ਮੁਹਿ ਲਾਵੈ।
ਭੋਲਾ ਭਾਉ ਗੋਬਿੰਦੁ ਮਿਲਾਵੈ॥ ੧੩॥" [ਭਾ: ਗੁਰਦਾਸ ਜੀ, ਵਾਰ ੧੦]

## ਸਾਖੀ ਦੂਜੀ—ਗੋਰਖ ਤੇ ਮਛਿੰਦ੍ਰ ਦੀ

ਕਿਸੀ ਨੇ ਗੋਰਖ ਦੇ ਗੁਰੂ ਮਛਿੰਦ੍ਰ ਨਾਥ ਪਾਸੋਂ ਸ਼ਿੰਗਾਰ-ਰਸ ਪੁੱਛਿਆ, ਤਾਂ ਮਛਿੰਦ੍ਰ ਨੇ "ਸੰਗਲਾਦੀਪ" ਦੇ ਟਾਪੂ ਵਿਚ ਕਿਸੇ ਰਾਜੇ ਦਾ ਦਿਹਾਂਤ ਦੇਖ ਕੇ ਉਸ ਦੀ ਦੇਹ ਵਿਚ ਪਰਵੇਸ਼ ਕਰਕੇ ਸ਼ਿੰਗਾਰ ਰਸ ਦਾ ਸਰੂਪ ਦੱਸਿਆ, ਪਰ ਮਛਿੰਦ੍ਰ ਨਾਥ ਸ਼ਿੰਗਾਰ ਰਸ ਦੱਸਦਾ ਹੋਇਆ ਆਪ ਹੀ ਉਸ ਦੇ ਵਿਚ ਫਸ ਗਿਆ।

ਗੋਰਖ ਨੇ ਵਿਚਾਰਿਆ ਮੇਰੇ ਗੁਰੂ ਨੂੰ ਗਿਆਂ ਕਾਫੀ ਚਿਰ ਹੋ ਗਿਆ ਹੈ ਹੁਣ ਤਕ ਆਇਆ ਨਹੀਂ ਉਸ ਵੇਲੇ ਗੋਰਖ ਉਸ ਨੂੰ ਲੈਣ ਆਇਆ ਤਾਂ ਅੱਗੋਂ ਉਸ ਨੂੰ ਸ਼ਹਿਰ ਵਿਚ ਕਿਸੇ ਨੇ ਪ੍ਰਵੇਸ਼ ਨਾ ਕਰਨ ਦਿੱਤਾ ਕਿਉਂਕਿ ਮਛਿੰਦ੍ਰ ਨਾਥ ਨੇ ਹੁਕਮ ਦੇ ਦਿੱਤਾ ਹੋਇਆ ਸੀ ਕਿ ਮੇਰੀ ਨਗਰੀ ਵਿਚ ਕੋਈ ਫਕੀਰ ਨਾ ਆਵੇ। ਅਤੇ ਆਉਣ ਲੱਗਿਆਂ ਮਛਿੰਦ੍ਰ ਨਾਥ ਆਪਣੇ ਚੇਲੇ ਨੂੰ ਕਹਿ ਆਇਆ ਸੀ ਕਿ ਜੇ ਮੈਂ ਛੇਤੀ ਵਾਪਸ ਨਾ ਮੁੜਿਆ ਤਾਂ ਤੂੰ ਆ ਕੇ ਮੈਨੂੰ ਇਨ੍ਹਾਂ ਵਿਸ਼ਿਆਂ 'ਚੋਂ ਕੱਢ ਕੇ ਲੈ ਜਾਵੀਂ।

ਜਿਸ ਵੇਲੇ ਇਸ ਨੂੰ ਨਗਰੀ ਵਿੱਚ ਵੜਨ ਨਾ ਦਿੱਤਾ ਤਾਂ ਗੋਰਖ ਨੇ ਵਿਚਾਰਿਆ ਆਪਣੇ ਗੁਰੂ ਨੂੰ ਕੱਢਣਾ ਜ਼ਰੂਰ ਹੈ। ਉਸ ਵੇਲੇ ਮਛਿੰਦ੍ਰ ਨਾਥ ਦੇ ਦਰਬਾਰ ਵਿਚ ਵੇਸ਼ਵਾ ਦੇ ਬੜੇ ਨਾਚ ਹੁੰਦੇ ਸਨ, ੩੬੦ ਤਾਇਫਾ ਵੱਜਦਾ ਸੀ, ਗੋਰਖ ਨਾਥ ਜੋੜੀ ਦੇ ਵਜਾਉਣ ਵਾਲੇ ਦਾ ਜਾ ਕੇ ਸ਼ਗਿਰਦ ਬਣਿਆ, ਕਿਤਨਾ ਸਮਾਂ ਜੋੜੀ ਸਿੱਖਦਾ ਰਿਹਾ। ਇਕ ਦਿਨ ਉਹ ਬੀਮਾਰ ਹੋ ਗਿਆ ਤੇ ਉਸਤਾਦ ਨੇ ਕਿਹਾ, "ਗੋਰਖ! ਅੱਜ ਤੂੰ ਜਾ ਕੇ ਮੇਰੀ ਜੋੜੀ ਵਜਾ।" ਉਸ ਨੇ ਕਿਹਾ ਚੰਗਾ ਜੀ। ਇਤਨੀ ਗੱਲ ਸੁਣਦਿਆਂ ਸਾਰ ਗੋਰਖ ਦੇ ਚਿੱਤ ਵਿਚ ਖੁਸ਼ੀ ਦੀ ਹੱਦ ਨਾ ਰਹੀ। ਜਿਸ ਵੇਲੇ ਗੋਰਖ ਨੇ ਜਾ ਕੇ ਜੋੜੀ ਵਜਾਈ ਤਾਂ ਇਹ ਧੁਨ ਕੱਢੀ।

'ਜਾਗ ਮਛਿੰਦ੍ਰ! ਗੋਰਖ ਆਇਓ। ਜਾਗ ਮਛਿੰਦ੍ਰ! ਗੋਰਖ ਆਇਓ।'

ਇਸ ਪ੍ਰਕਾਰ ਗੋਰਖ ਨੇ ਆਪਣੇ ਗੁਰੂ ਮਛਿੰਦ੍ਰ ਨਾਥ ਨੂੰ ਵਿਸ਼ੇ ਭੋਗਾਂ ਵਿਚ ਫਸੇ ਹੋਏ ਨੂੰ ਕੱਢ ਕੇ ਲਿਆਂਦਾ।

ਫੇਰ ਜਿਸ ਵੇਲੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਸਿੱਧਾਂ ਨਾਲ ਸੁਮੇਰ ਪਰਬਤ ਪਰ ਮਿਲਾਪ ਹੋਇਆ ਉਸ ਵੇਲੇ ਗੋਰਖ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕਿਹਾ ਕਿ ਮਹਾਰਾਜ ਆਪ ਕਿਰਪਾ ਕਰਕੇ ਮੇਰੇ ਗੁਰੂ ਨੂੰ ਭੀ ਉਪਦੇਸ਼ ਦੇ ਕੇ ਤਾਰਨਾ ਕਰੋ। ਉਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਮਕਲੀ ਰਾਗ ਵਿਚ ਸ਼ਬਦ ਉਚਾਰ ਕੇ ਮਛਿੰਦ੍ਰ ਨੂੰ ਉਪਦੇਸ਼ ਦੇ ਕੇ ਤਾਰਿਆ–

"ਸੁਣਿ ਮਾਛਿੰਦ੍ਰਾ ਨਾਨਕੁ ਬੋਲੈ॥ ਵਸਗਤਿ ਪੰਚ ਕਰੇ ਨਹ ਡੋਲੈ॥

*ਐਸੀ ਜੁਗਤਿ ਜੋਗ ਕਉ ਪਾਲੇ॥ ਆਪਿ ਤਰੈ ਸਗਲੇ ਕੁਲ ਤਾਰੇ॥ ੧॥*
*ਸੋ ਅਉਧੂਤੁ ਐਸੀ ਮਤਿ ਪਾਵੈ॥ ਅਹਿਨਿਸਿ ਸੁੰਨਿ ਸਮਾਧਿ ਸਮਾਵੈ॥ ੧॥ ਰਹਾਉ॥*
*ਭਿਖਿਆ ਭਾਇ ਭਗਤਿ ਭੈ ਚਲੈ॥ ਹੋਵੈ ਸੁ ਤ੍ਰਿਪਤਿ ਸੰਤਖਿ ਅਮੁਲੈ॥*
*ਧਿਆਨ ਰੂਪਿ ਹੋਇ ਆਸਣੁ ਪਾਵੈ॥ ਸਚਿ ਨਾਮਿ ਤਾੜੀ ਚਿਤੁ ਲਾਵੈ॥ ੨॥*
*ਨਾਨਕੁ ਬੋਲੈ ਅੰਮ੍ਰਿਤ ਬਾਣੀ॥ ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ॥"*

*[ਰਾਮਕਲੀ ਮਹਲਾ ੧, ਪੰਨਾ ੮੭੭]*

ਇਸ ਰੀਤੀ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਿਰਪਾ ਦੁਆਰੇ ਗੋਰਖ ਨਾਥ ਨੇ ਆਪਣੇ ਗੁਰੂ ਮਛਿੰਦ੍ਰ ਨਾਥ ਨੂੰ ਤਾਰਿਆ ਹੈ।

## ਮੰਨੈ ਨਾਨਕ ਭਵਹਿ ਨ ਭਿਖ॥

ਗੁਰੂ ਜੀ ਕਥਨ ਕਰਦੇ ਹਨ, ਜੋ ਨਾਮ ਨੂੰ ਸੁਣ ਕੇ ਮੰਨਣ ਕਰਦਾ ਹੈ, ਉਹ ਭਿਖਿਆ ਨਹੀਂ ਮੰਗਦਾ ਫਿਰਦਾ, ਅਰਥਾਤ ਕੌਡੀ-ਕੌਡੀ ਮੰਗਣ ਵਾਸਤੇ ਕਿਸੇ ਦੇ ਤਰਲੇ ਨਹੀਂ ਕੱਢਦਾ, ਕਿਉਂਕਿ ਸਰੀਰਕ ਲੋੜਾਂ ਵਾਸਤੇ ਉਸ ਦੀ ਬਿਰਤੀ ਕਦੀ ਮੰਗਤ ਭਾਵ ਵਿਚ ਨਹੀਂ ਜਾਂਦੀ।

ਮਧੂਕਰੀ ਮੰਗ ਕੇ ਜਿਹੜੀ ਖਾਣੀ ਹੈ ਇਸ ਵਿਚ ਕੋਈ ਦੋਸ਼ ਨਹੀਂ।

*ਜਥਾ— "ਕਬੀਰ ਭਲੀ ਮਧੁਕਰੀ ਨਾਨਾ ਬਿਧਿ ਕੋ ਨਾਜੁ॥*
*ਦਾਵਾ ਕਾਹੂ ਕੋ ਨਹੀ ਬਡਾ ਦੇਸੁ ਬਡ ਰਾਜੁ॥ ੧੬੮॥"*

*[ਸਲੋਕ ਕਬੀਰ ਜੀ, ਪੰਨਾ ੧੩੭੩]*

ਵਾ-ਚੌਰਾਸੀਹ ਲਖ ਜੂਨੀਆਂ ਰੂਪ ਭਿਖਿਆ ਵਿਚ ਨਹੀਂ ਭੌਂਦਾ।

ਅਥਵਾ-ਉਹ ਭਿਖੂ=ਜਗਿਆਸੂ ਐਵੇਂ ਵਿਅਰਥ ਨਹੀਂ ਭੌਂਦਾ ਫਿਰਦਾ।

ਅਥਵਾ-ਭਿ=ਪ੍ਰਿਥਵੀ ਤੇ ਖ=ਆਕਾਸ਼ ਦੇ ਪਦਾਰਥਾਂ ਦੀ ਇੱਛਾ ਵਿਚ ਨਹੀਂ ਫਿਰਦਾ।

ਵਾ-ਭੂਤ ਕਾਲ, ਵਰਤਮਾਨ ਅਤੇ ਭਿਖ=ਭਵਿੱਖਤ ਕਾਲ ਵਿਚ ਦੇਹ ਅਧਿਆਸ ਦੇ ਸਹਿਤ ਹੋ ਕੇ ਨਹੀਂ ਫਿਰਦਾ।

## ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੫॥

ਹੇ ਸਿੱਧੋ! ਨਿਰੰਜਨ=ਮਾਇਆ ਮਲ ਤੋਂ ਰਹਿਤ ਪਰਮੇਸ਼ਰ ਦਾ ਨਾਮ ਪਿੱਛੇ ਐਸਾ ਸੀ, ਹੁਣ ਹੈ, ਅੱਗੇ ਹੋਵੇਗਾ। ਪ੍ਰੰਤੂ ਜਿਹੜਾ ਕੋਈ ਆਪਣੇ ਮਨ ਵਿਚ ਉਸ ਦੇ ਨਾਮ ਨੂੰ ਮੰਨਣ ਕਰਨਾ ਜਾਣਦਾ ਹੈ, ਓਹੀ ਤਰਦਾ ਹੈ॥ ੧੫॥ ਨਾਮ ਤੋਂ ਬਿਨਾਂ ਨਹੀਂ ਤਰ ਸਕਦਾ ਜਥਾ:-

*ਕਹੁ ਨਾਨਕ ਇਹੁ ਤਤੁ ਬੀਚਾਰਾ॥ ਬਿਨੁ ਹਰਿ ਭਜਨ ਨਾਹੀ ਛੁਟਕਾਰਾ॥ ੩॥ ੪੪॥* *[ਪੰਨਾ ੧੮੮]*

ਸ੍ਰੀ ਗੁਰੂ ਰਾਮਦਾਸ ਜੀ ਨੇ ਭੀ ਨਾਮ ਮੰਨਣ ਦਾ ਮਹਾਤਮ ਚਾਰ ਪਉੜੀਆਂ ਵਿਚ ਲਿਖਿਆ ਹੈ। ਜਥਾ-

ਪਉੜੀ॥ "ਨਾਇ ਮੰਨਿਐ ਸੁਖੁ ਉਪਜੈ ਨਾਮੇ ਗਤਿ ਹੋਈ॥
ਨਾਇ ਮੰਨਿਐ ਪਤਿ ਪਾਈਐ ਹਿਰਦੈ ਹਰਿ ਸੋਈ॥
ਨਾਇ ਮੰਨਿਐ ਭਵਜਲੁ ਲੰਘੀਐ ਫਿਰਿ ਬਿਘਨੁ ਨ ਹੋਈ॥
ਨਾਇ ਮੰਨਿਐ ਪੰਥੁ ਪਰਗਟਾ ਨਾਮੇ ਸਭ ਲੋਈ॥
ਨਾਨਕ ਸਤਿਗੁਰਿ ਮਿਲਿਐ ਨਾਉ ਮੰਨੀਐ ਜਿਨ ਦੇਵੈ ਸੋਈ॥ ੯॥"

. . . . . . . . . . . . . .

ਤਥਾ-ਪਉੜੀ॥ "ਨਾਇ ਮੰਨਿਐ ਕੁਲੁ ਉਧਰੈ ਸਭੁ ਕੁਟੰਬੁ ਸਬਾਇਆ॥
ਨਾਇ ਮੰਨਿਐ ਸੰਗਤਿ ਉਧਰੈ ਜਿਨ ਰਿਦੈ ਵਸਾਇਆ॥
ਨਾਇ ਮੰਨਿਐ ਸੁਣਿ ਉਧਰੇ ਜਿਨ ਰਸਨ ਰਸਾਇਆ॥
ਨਾਇ ਮੰਨਿਐ ਦੁਖ ਭੁਖ ਗਈ ਜਿਨ ਨਾਮਿ ਚਿਤੁ ਲਾਇਆ॥
ਨਾਨਕ ਨਾਮੁ ਤਿਨੀ ਸਾਲਾਹਿਆ ਜਿਨ ਗੁਰੂ ਮਿਲਾਇਆ॥ ੧੦॥"

. . . . . . . . . . . . . .

ਤਥਾ-ਪਉੜੀ॥ "ਨਾਇ ਮੰਨਿਐ ਦੁਰਮਤਿ ਗਈ ਮਤਿ ਪਰਗਟੀ ਆਇਆ॥
ਨਾਉ ਮੰਨਿਐ ਹਉਮੈ ਗਈ ਸਭਿ ਰੋਗ ਗਵਾਇਆ॥
ਨਾਇ ਮੰਨਿਐ ਨਾਮੁ ਉਪਜੈ ਸਹਜੇ ਸੁਖੁ ਪਾਇਆ॥
ਨਾਇ ਮੰਨਿਐ ਸਾਂਤਿ ਉਪਜੈ ਹਰਿ ਮੰਨਿ ਵਸਾਇਆ॥
ਨਾਨਕ ਨਾਮੁ ਰਤੰਨੁ ਹੈ ਗੁਰਮੁਖਿ ਹਰਿ ਧਿਆਇਆ॥ ੧੧॥"

. . . . . . . . . . . . . .

ਤਥਾ- ਪਉੜੀ॥ "ਨਾਇ ਮੰਨਿਐ ਸੁਰਤਿ ਊਪਜੈ ਨਾਮੇ ਮਤਿ ਹੋਈ॥
ਨਾਇ ਮੰਨਿਐ ਗੁਣ ਉਚਰੈ ਨਾਮੇ ਸੁਖਿ ਸੋਈ॥
ਨਾਇ ਮੰਨਿਐ ਭ੍ਰਮੁ ਕਟੀਐ ਫਿਰਿ ਦੁਖੁ ਨ ਹੋਈ॥
ਨਾਇ ਮੰਨਿਐ ਸਾਲਾਹੀਐ ਪਾਪਾਂ ਮਤਿ ਧੋਈ॥
ਨਾਨਕ ਪੂਰੇ ਗੁਰ ਤੇ ਨਾਉ ਮੰਨੀਐ ਜਿਨ ਦੇਵੈ ਸੋਈ॥ ੧੨॥"

[ਸਾਰੰਗ ਕੀ ਵਾਰ, ਪੰਨਾ ੧੨੪੧-੪੨]

ਪੰਦ੍ਰਵੀਂ ਪਉੜੀ ਦੇ ੬੦ ਅੱਖਰ ਹਨ।
ਚਾਰ ਸੁਣਿਐ ਦੀਆਂ, ਚਾਰ ਮੰਨਿਐ ਦੀਆਂ
ਕੁਲ ਅੱਠ ਪੌੜੀਆਂ ਦੇ ੫੦੭ ਅੱਖਰ ਹਨ।

# ਸੋਲ੍ਹਵੀਂ ਪਉੜੀ

ਫਿਰ ਸਿੱਧਾਂ ਨੇ ਕਿਹਾ ਕਿ ਚਾਰ ਪਉੜੀਆਂ ਵਿੱਚ ਆਪ ਜੀ ਨੇ ਨਾਮ ਸ੍ਰਵਣ ਦਾ ਮਹਾਤਮ ਅਤੇ ਚਾਰ ਪਉੜੀਆਂ ਵਿਚ ਨਾਮ ਮੰਨਣ ਮਹਾਤਮ ਕਥਨ ਕੀਤਾ ਹੈ ਹੁਣ ਜਿਨ੍ਹਾਂ ਨੇ ਤੀਜਾ ਸਾਧਨ 'ਨਿਧਿਆਸਣ' ਕੀਤਾ ਹੈ ਉਨ੍ਹਾਂ ਸਰੇਸ਼ਟ ਮਹਾਤਮਾਂ ਦੀ ਰੀਤੀ ਅਤੇ ਨਿਧਿਆਸਣ ਦਾ ਸਰੂਪ ਆਖ ਕੇ ਸੁਣਾਓ। ਇਹ ਗੱਲ ਸੁਣ ਕੇ ਗੁਰੂ ਜੀ ਨੇ ਫੁਰਮਾਇਆ-

## ਪੰਚ ਪਰਵਾਣ ਪੰਚ ਪਰਧਾਨੁ ॥

ਜਿਨ੍ਹਾਂ ਨੇ ਨਿਧਿਆਸਣ ਕੀਤਾ ਹੈ, ਉਹ ਪੰਚ=ਸਰੇਸ਼ਟ ਮਹਾਤਮਾਂ ਇਸ ਲੋਕ ਵਿਚ ਪ੍ਰਮਾਣੀਕ ਹਨ। ਜੇ ਪਤਾਲ ਵਿਚ ਚਲੇ ਜਾਣ ਤਾਂ ਉਹ ਪੰਚ=ਸਰੇਸ਼ਟ ਮਹਾਤਮਾਂ ਓਥੇ ਭੀ ਪਰਧਾਨੁ=ਮੁਖੀ ਹਨ।

## ਪੰਚੇ ਪਾਵਹਿ ਦਰਗਹਿ ਮਾਨੁ ॥

ਉਹ ਪੰਚੇ=ਸਰੇਸ਼ਟ ਮਹਾਤਮਾਂ ਧਰਮਰਾਜ ਦੀ ਦਰਗਹਿ=ਸਭਾ ਵਿਚ ਵੀ ਮਾਨੁ=ਆਦਰ ਪਾਉਂਦੇ ਹਨ। ਰਾਜੇ ਜਨਕ ਦੀ ਨਿਆਂਈ।

*ਯਥਾ— "ਗੁਰਮੁਖਿ ਨਾਮੁ ਦਾਨੁ ਇਸਨਾਨੁ ॥*
*ਗੁਰਮੁਖਿ ਲਾਗੈ ਸਹਜਿ ਧਿਆਨੁ ॥*
*ਗੁਰਮੁਖਿ ਪਾਵੈ ਦਰਗਹ ਮਾਨੁ ॥"*

*[ਸਿਧ ਗੋਸਟਿ, ਪੰਨਾ ੯੪੨]*

## ਪੰਚੇ ਸੋਹਹਿ ਦਰਿ ਰਾਜਾਨੁ ॥

ਰਾਜਾਨੁ=ਰਾਜਿਆਂ ਦੇ ਰਾਜੇ ਜੋ ਵਿਸ਼ਨੂੰ ਜੀ ਹਨ ਉਨ੍ਹਾਂ ਦੇ ਦਰਿ=ਬੈਕੁੰਠ ਧਾਮ ਜਾਂ ਸੱਚਖੰਡ ਵਿਚ ਚਲੇ ਜਾਣ ਤਾਂ ਸਨਕਾਦਿਕਾਂ ਦੀ ਨਿਆਈਂ ਪੰਚੇ=ਸਰੇਸ਼ਟ ਮਹਾਤਮਾਂ ਓਥੇ ਭੀ ਸੋਹਹਿ=ਸੋਭਾ ਪਾਉਂਦੇ ਹਨ।

## ਪੰਚਾ ਕਾ ਗੁਰੁ ਏਕੁ ਧਿਆਨੁ ॥

ਪੰਚਾ=ਸਰੇਸ਼ਟ ਮਹਾਤਮਾਂ ਦਾ ਗੁਰੂ ਜੋ ਇਕ ਅਕਾਲ ਪੁਰਖ ਹੈ ਉਸ ਇਕ ਦਾ ਹੀ ਮਹਾਤਮਾਂ ਧਿਆਨ ਕਰਦੇ ਹਨ। ਫਿਰ ਸਿੱਧਾਂ ਨੇ ਕਿਹਾ, ਆਪ ਹੁਣ ਨਿਧਿਆਸਣ ਦਾ ਸਰੂਪ ਕਥਨ ਕਰੋ।

ਇਹ ਗੱਲ ਸੁਣਕੇ ਗੁਰੂ ਜੀ ਨਿਧਿਆਸਣ ਦਾ ਸਰੂਪ ਕਥਨ ਕਰਦੇ ਹਨ-

### -ਦੂਜਾ ਅਰਥ-

### *ਪੰਚ ਪਰਵਾਣ*

[ਸਤ, ਸੰਤੋਖ, ਧੀਰਜ, ਧਰਮ ਵੀਚਾਰੁ ਇਨ੍ਹਾਂ] ਪੰਜਾਂ ਨੂੰ ਧਾਰ ਕੇ ਮਹਾਤਮਾਂ ਇਸ ਲੋਕ ਵਿਚ

ਪ੍ਰਮਾਣੀਕ ਹੋ ਰਹੇ ਹਨ।

**ਪੰਚ ਪਰਧਾਨੁ ॥**

[ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਇਨ੍ਹਾਂ] ਪੰਜਾਂ ਨੂੰ ਤਿਆਗ ਕੇ [ਪਤਾਲ ਵਿਚ] ਮੁਖੀ ਹੋ ਰਹੇ ਹਨ।

**ਪੰਚੇ ਪਾਵਹਿ ਦਰਗਹਿ ਮਾਨੁ ॥**

[ਸ਼ਬਦ, ਸਪਰਸ਼, ਰੂਪ, ਰਸ, ਗੰਧ, ਇਨ੍ਹਾਂ] ਪੰਜਾਂ ਵਿਸ਼ਿਆਂ ਨੂੰ ਤਿਆਗ ਕੇ ਧਰਮ ਰਾਜ ਦੀ ਦਰਗਹਿ=ਸਭਾ ਵਿਚ ਮਾਨੁ=ਆਦਰ ਪਾਉਂਦੇ ਹਨ।

**ਪੰਚੇ ਸੋਹਹਿ ਦਰਿ ਰਾਜਾਨੁ ॥**

[ਅਪ, ਤੇਜ, ਵਾਇ, ਪ੍ਰਿਥਵੀ, ਅਕਾਸ਼ ਇਨ੍ਹਾਂ] ਪੰਜਾਂ ਤੱਤਾਂ ਦੀ ਰਹਿਣੀ [ਸੀਤਲਤਾ, ਪ੍ਰਕਾਸ਼ਤਾ, ਸਮਤਾ, ਧੀਰਜਤਾ, ਵਾ-ਖਿਮਾ ਤੇ ਅਸੰਗਤਾ] ਨੂੰ ਧਾਰਨ ਕਰਕੇ ਰਾਜਿਆਂ ਦਾ ਰਾਜਾ ਜੋ ਪਰਮਾਤਮਾ ਹੈ ਉਸ ਦੇ ਦਰ ਵਿਖੇ ਸੋਹਹਿ=ਸੋਭਾ ਪਾਉਂਦੇ ਹਨ।

**ਪੰਚਾ ਕਾ ਗੁਰੁ ਏਕੁ ਧਿਆਨੁ ॥**

ਪੰਚਾਂ ਗਿਆਨ ਇੰਦ੍ਰੀਆਂ ਦਾ ਜੋ ਗੁਰੂ ਮਨ ਹੈ ਉਸ ਮਨ ਕਰਕੇ ਉਹ ਮਹਾਤਮਾਂ ਇਕ ਪਰਮੇਸ਼ਰ ਦਾ ਧਿਆਨ ਕਰਦੇ ਹਨ।

ਏਸੇ ਅਰਥ ਵਿਚ ਨਿਧਿਆਸਣ* ਦਾ ਸਰੂਪ ਕਹਿ ਦਿੱਤਾ ਹੈ।

## -ਤੀਜਾ ਅਰਥ-

ਫਿਰ ਸਿੱਧਾਂ ਨੇ ਕਿਹਾ ਕਿ ਜਿਸ ਇਕ ਪਰਮੇਸ਼ਰ ਦਾ ਮਨ ਕਰਕੇ ਮਹਾਤਮਾਂ ਜਨ ਧਿਆਨ ਕਰਦੇ ਹਨ, ਉਹ ਪਰਮੇਸ਼ਰ ਕੈਸਾ ਹੈ? ਤਾਂ ਗੁਰੂ ਜੀ ਨੇ ਕਿਹਾ-

**ਪੰਚ ਪਰਵਾਣ**

ਉਹ ਪੰਚ=ਸਰੇਸ਼ਟ ਪਰਮਾਤਮਾ ਪਰਮ ਅਣੂ ਤੋਂ ਅਣੂ ਭਾਵ ਸੂਖਮ ਤੋਂ ਸੂਖਮ ਹੈ। ਅਤੇ

**ਪੰਚ ਪਰਧਾਨੁ ॥**

ਉਹ ਪੰਚ=ਸਰੇਸ਼ਟ ਪਰਮਾਤਮਾ ਮਹੀਤੋਂ ਮਹੀਆਨ, ਭਾਵ ਵੱਡਿਆਂ ਤੋਂ ਵੱਡਾ ਹੈ।

***ਯਥਾ— 'ਅਣੀਉਰ ਅਣੀਆਰ, ਮਹੀਤਉ ਮਹੀਆਨ ॥"***
***ਤਥਾ— "ਪੁਰਖੁ ਸੁਜਾਨੁ ਤੂੰ ਪਰਧਾਨੁ ਤੁਧੁ ਜੇਵਡੁ ਅਵਰੁ ਨ ਕੋਈ ॥"*** [ਆਸਾ ਮਹਲਾ ੪, ਪੰਨਾ ੪੪੮]

---

*ਨਿਧਿਆਸਣ ਦਾ ਲੱਛਣ ਏਹੋ ਹੈ-

*'ਵਿਜਾਤੀ ਬਿਰਤੀ ਤ੍ਰਿਸਕਾਰੇਨ, ਸਜਾਤੀ ਬਿਰਤੀ ਪ੍ਰਵਾਹੀ ਕਰਨੰ ਨਿਧਿਆਸਣੰ।*

*ਅਨਾਤਮਾਕਾਰ ਬਿਰਤੀ ਦਾ ਤ੍ਰਿਸਕਾਰ ਕਰਕੇ ਬ੍ਰਹਮਾਕਾਰ ਬਿਰਤੀ ਦੀ ਇਸਥਿਤੀ ਹੀ ਨਿਧਿਆਸਣ ਹੈ।*

*ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਸ਼ਬਦ, ਸਪਰਸ਼, ਰੂਪ, ਰਸ ਗੰਧ ਵਾਲੀ ਬਿਰਤੀ ਨੂੰ ਅਨਾਤਮਾਕਾਰ ਬਿਰਤੀ ਆਖਦੇ ਹਨ। ਇਸ ਦਾ ਤਿਆਗ ਕਰਕੇ ਅਤੇ ਸਤ, ਸੰਤੋਖ, ਧੀਰਜ ਧਰਮ, ਵੀਚਾਰ, ਸੀਤਲਤਾ, ਪ੍ਰਕਾਸ਼ਤਾ, ਸਮਤਾ ਧੀਰਜਤਾ, ਅਸੰਗਤਾ ਵਾਲੀ ਬਿਰਤੀ ਨੂੰ ਬ੍ਰਹਮਾਕਾਰ ਬਿਰਤੀ ਆਖਦੇ ਹਨ, ਇਸ ਦਾ ਗ੍ਰਹਿਣ ਕਰਨਾ ਹੀ ਨਿਧਿਆਸਣ ਆਖਦੇ ਹਨ।*

ਭਾਵ-ਸੂਖਮ ਤੇ ਸੂਖਮ ਹੈ ਅਰਥਾਤ ਮਨ ਆਦਿਕ ਚਤੁਸ਼ਟੇ ਅੰਤਹਕਰਨ ਤੇ ਕਿਸੇ ਪ੍ਰਮਾਣ ਦਾ ਵਿਸ਼ੇ ਨਹੀਂ ਹੈ ਅਤੇ ਮਹੀਤਉ ਮਹੀਆਨ=ਵੱਡਿਆਂ ਤੋਂ ਵੱਡਾ ਹੈ, ਅਰਥਾਤ ਦੇਸ਼ ਕਾਲ ਵਸਤੂ ਦੇ ਭੇਦ ਤੋਂ ਰਹਿਤ ਹੈ। ਦਿਸ਼ਾ ਕ੍ਰਿਤ, ਕਾਲ ਕ੍ਰਿਤ, ਵਸਤੂ ਕ੍ਰਿਤ ਭੇਦ ਤੋਂ ਰਹਿਤ ਹੈ।

**ਪੰਚੇ ਪਾਵਹਿ ਦਰਗਹਿ ਮਾਨੁ ॥**

ਉਹ ਪੰਚੇ=ਸਰੇਸ਼ਟ ਪਰਮਾਤਮਾ ਹੀ ਸਰੋਤ ਵਾ: ਨੇਤ੍ਰ ਦਰ=ਇੰਦ੍ਰੀਏ ਦੁਆਰੇ ਨਿਕਲ ਕੇ ਗਹਿ=ਵਸਤੂ ਦਾ ਮਾਨੁ=ਜਾਨਣਾ ਪਾਉਂਦਾ ਹੈ। ਕਿਉਂਕਿ ਵਸਤੂ ਦਾ ਗਿਆਨ ਤਦ ਹੁੰਦਾ ਹੈ ਜਦ ਬਿਰਤੀ ਆਰੂੜ ਚੇਤਨ ਨੇਤ੍ਰ ਦੁਆਰਾ ਨਿਕਲਕੇ "ਘਟ ਅਵਛਿੰਨ" ਚੇਤਨ ਨਾਲ ਮਿਲ ਜਾਵੇ।

**ਪੰਚੇ ਸੋਹਹਿ ਦਰਿ ਰਾਜਾਨੁ ॥**

ਪੰਚੇ=ਸਰੇਸ਼ਟ ਪਰਮਾਤਮਾ ਰਾਜਿਆਂ ਦਾ ਰਾਜਾ ਸਭ ਦੇ ਦਰਿ=ਅੰਦਰ ਸੋਭ ਰਿਹਾ ਹੈ।

**ਪੰਚਾ ਕਾ ਗੁਰੁ ਏਕੁ ਧਿਆਨੁ ॥**

ਸਾਰਿਆਂ ਦਾ ਗੁਰੂ=ਪੂਜਜ ਜੋ ਪੰਚਾ=ਸਰੇਸ਼ਟ ਪਰਮਾਤਮਾ ਹੈ ਉਸ ਇਕ ਦਾ [ਹੇ ਸਿੱਧੋ!] ਤੁਸੀਂ ਧਿਆਨ ਧਾਰਨਾ ਕਰੋ।

ਫੇਰ ਸਿੱਧਾਂ ਨੇ ਕਿਹਾ, ਜਿਸ ਸਰੀਰ ਕਰ ਕੇ ਉਸ ਦਾ ਧਿਆਨ ਧਾਰਨਾ ਹੈ, ਉਹ ਸਰੀਰ ਕਿਸ ਤੋਂ ਉਤਪੰਨ ਹੋਇਆ ਹੈ ਅਤੇ ਉਸ ਦੇ ਮੁੱਖ ਵਸਤੂ ਕਿਹੜੀ ਹੈ?

ਤਾਂ ਗੁਰੂ ਜੀ ਨੇ ਫੁਰਮਾਇਆ-

## -ਚੌਥਾ ਅਰਥ-

ਪੰਚ ਪਰਵਾਣ=ਸ਼ਬਦ, ਸਪਰਸ਼, ਰੂਪ, ਰਸ ਗੰਧ ਇਹ ਪੰਜ ਇਸ ਸਰੀਰ ਦੇ ਵਿਚ ਪਰਮਅਣੂ=ਸੂਖਮ ਤੱਤ ਹਨ।

ਪੰਚ ਪਰਧਾਨੁ= ਅਪ, ਤੇਜ, ਵਾਇ, ਪ੍ਰਿਥਵੀ, ਆਕਾਸ਼, ਇਹ ਪੰਜ ਇਸ ਦੇ ਵਿਚ ਅਸਥੂਲ ਤੱਤ ਹਨ।

ਸੂਖਮ ਤੱਤਾਂ ਦੁਆਰਾ ਸੂਖਮ ਸਰੀਰ ਦੀ ਉਤਪਤੀ ਹੈ।

ਅਸਥੂਲ ਤੱਤਾਂ ਦੁਆਰਾ ਅਸਥੂਲ ਸਰੀਰ ਦੀ ਉਤਪਤੀ ਹੈ।

**ਪੰਚੇ ਪਾਵਹਿ ਦਰਗਹਿ ਮਾਨੁ ॥**

ਓਹੀ ਪੰਜ ਤੱਤ ਆਪੋ ਆਪਣੇ ਦਰ=ਇੰਦ੍ਰੀਏ=ਦੁਆਰਾ ਗਹਿ=ਵਸਤੂ ਦਾ ਮਾਨੁ=ਗਿਆਨ ਅਰਥਾਤ ਜਾਨਣਾ ਪਾਉਂਦੇ ਹਨ।

ਜਿਵੇਂ-ਆਕਾਸ਼ ਤੱਤ-ਆਪਣੇ ਕੰਨ ਇੰਦ੍ਰੀਏ ਦੁਆਰਾ ਆਪਣੇ ਸ਼ਬਦ ਗੁਣ ਨੂੰ ਜਾਣਦਾ ਹੈ। ਵਾਯੂ ਤੱਤ-ਆਪਣੇ ਤੁਚਾ ਇੰਦ੍ਰੀਏ ਦੁਆਰਾ ਸਪਰਸ਼ ਗੁਣ ਨੂੰ ਜਾਣਦਾ ਹੈ।

ਅਗਨੀ ਤੱਤ-ਆਪਣੇ ਨੇਤਰ ਇੰਦ੍ਰੀਏ ਦੁਆਰਾ ਰੂਪ ਗੁਣ ਨੂੰ ਜਾਣਦਾ ਹੈ।

ਜਲ ਤੱਤ-ਆਪਣੇ ਰਸਨਾ ਇੰਦ੍ਰੀਏ ਦੁਆਰਾ ਰਸ ਗੁਣ ਨੂੰ ਜਾਣਦਾ ਹੈ।

ਪ੍ਰਿਥਵੀ ਤੱਤ-ਆਪਣੇ ਘ੍ਰਾਣ ਇੰਦ੍ਰੀਏ [ਨੱਕ] ਦੁਆਰਾ ਗੰਧ ਗੁਣ ਨੂੰ ਜਾਣਦਾ ਹੈ।

**ਪੰਚੇ ਸੋਹਹਿ ਦਰਿ ਰਾਜਾਨੁ ॥**

ਪੰਜ ਜੋ ਪ੍ਰਾਣ ਹਨ, ਉਹ ਰਾਜਿਆਂ ਦਾ ਰਾਜਾ ਰੂਪ ਹੋਏ ਹੋਏ ਸਰੀਰ ਦੇ ਅੰਦਰ ਸ਼ੋਭ ਰਹੇ ਹਨ।

# ਸਾਖੀ—ਪ੍ਰਾਣਾਂ ਦੀ

ਇਕ ਸਮੇਂ ਸਭ ਇੰਦ੍ਰੀਆਂ ਦਾ ਆਪਸ ਵਿਚ ਚੌਧਰਪੁਣੇ ਦਾ ਝਗੜਾ ਪੈ ਗਿਆ, ਇਕ ਕਹੇ ਮੈਂ ਵੱਡੀ ਹਾਂ, ਦੂਜੀ ਕਹੇ ਮੈਂ ਸਭ ਤੋਂ ਵਡੇਰੀ ਹਾਂ। ਜਦ ਆਪਸ ਵਿਚ ਝਗੜਾ ਨਾ ਨਿਪਟਿਆ-ਤਾਂ ਕਿਸੀ ਨੇ ਕਿਹਾ, 'ਤੁਸੀਂ 'ਬ੍ਰਹਮਾ' ਜੀ ਪਾਸ ਜਾਓ, ਉਹ ਤੁਹਾਡਾ ਝਗੜਾ ਨਿਬੇੜਨਗੇ।'

ਜਦ 'ਬ੍ਰਹਮਾ' ਜੀ ਪਾਸ ਜਾ ਕੇ ਆਪਣਾ ਹਾਲ ਦੱਸਿਆ, ਤਾਂ ਬ੍ਰਹਮਾ ਜੀ ਨੇ ਕਿਹਾ, 'ਵਾਰੋ ਵਾਰੀ ਸਭ ਇੰਦ੍ਰੀਏ ਬਾਹਰ ਨਿਕਲ ਜਾਣ, ਜਿਸ ਦੇ ਬਾਹਰ ਨਿਕਲਿਆਂ ਸਰੀਰ ਡਿਗ ਪਵੇ ਉਹ ਸਭ ਤੋਂ ਮੁਖੀ ਗਿਣਿਆ ਜਾਏਗਾ।' ਜਦ ਨੇਤ੍ਰ ਬਾਹਰ ਨਿਕਲੇ ਤਾਂ ਦਿੱਸਣੋਂ ਬੰਦ ਹੋ ਗਿਆ ਪਰ ਸਰੀਰ ਖੜਾ ਰਿਹਾ। ਜਦ ਸ੍ਰੋਤ੍ਰ=ਕੰਨ ਬਾਹਰ ਨਿਕਲੇ ਤਾਂ ਸੁਣਨਾ ਬੰਦ ਹੋ ਗਿਆ ਪਰ ਸਰੀਰ ਕਾਇਮ ਰਿਹਾ।

ਏਸੇ ਤਰ੍ਹਾਂ ਸਭ ਇੰਦ੍ਰੀਆਂ ਦੇ ਬਾਹਰ ਨਿਕਲਣ ਤੇ ਸਰੀਰ ਖੜਾ ਰਿਹਾ ਪਰ ਜਿਸ ਵੇਲੇ ਪ੍ਰਾਣ ਨਿਕਲਣ ਲੱਗੇ ਤਾਂ ਸਰੀਰ ਥਰ-ਥਰ ਕਰਕੇ ਕੰਬਣ ਲੱਗ ਪਿਆ। ਉਸ ਵੇਲੇ ਦਾ ਨਜਾਰਾ ਤੱਕ ਕੇ ਬ੍ਰਹਮਾ ਨੇ ਫੈਸਲਾ ਦੇ ਦਿੱਤਾ ਕਿ ਸਰੀਰ ਵਿਚ ਸਭ ਇੰਦ੍ਰੀਆਂ ਨਾਲੋਂ "ਪ੍ਰਾਣ" ਮੁਖੀ ਹਨ।

**ਪੰਚਾ ਕਾ ਗੁਰੁ ਏਕੁ ਧਿਆਨੁ ॥**

ਪ੍ਰਾਨ, ਅਪਾਨ, ਸਮਾਨ, ਵਿਆਨ, ਉਦਾਨ, ਇਨ੍ਹਾਂ ਪੰਜਾਂ ਪ੍ਰਾਣਾਂ ਦਾ ਗੁਰੂ ਜੋ ਇਕ ਜੀਵ ਹੈ ਉਸ ਜੀਵ ਕਰਕੇ ਇਕ ਪਰਮੇਸ਼ਰ ਵਿਚ ਧਿਆਨ ਧਾਰਨਾ ਕਰੇ।

ਫਿਰ ਸਿੱਧਾਂ ਨੇ ਕਿਹਾ ਕਿ ਸਾਰੇ ਜੀਵ ਜਿਸ ਪਰਮੇਸ੍ਵਰ ਦਾ ਧਿਆਨ ਕਰਦੇ ਹਨ, ਉਸ ਦੇ ਗੁਣ ਕਿੰਨੇ ਕੁ ਹਨ?

ਗੁਰੂ ਜੀ ਨੇ ਕਿਹਾ, 'ਬਿਅੰਤ ਹਨ।'

ਤਾਂ ਇਕ ਸਿੱਧ ਨੇ ਕਿਹਾ, "ਬਿਅੰਤ ਕਿਉਂ ਹਨ, ਮੈਂ ਅੰਤ ਪਾ ਸਕਦਾ ਹਾਂ।'

ਗੁਰੂ ਜੀ ਨੇ ਕਿਹਾ-

## ਜੇ ਕੋ ਕਹੈ ਕਰੈ ਵੀਚਾਰੁ ॥

ਜੇ ਕੋਈ ਕਹੇ ਕਿ ਮੈਂ ਵਿਚਾਰ ਕੇ ਪਰਮੇਸ਼ਰ ਦੇ ਗੁਣ ਕਹਿ ਸਕਦਾ ਹਾਂ ਤਾਂ ਅਸੀਂ ਇਹ ਕਹਿੰਦੇ ਹਾਂ-

## ਕਰਤੇ ਕੈ ਕਰਣੈ ਨਾਹੀ ਸੁਮਾਰੁ ॥

***ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥***
***ਜੇ ਕੋ ਬੁਝੈ ਹੋਵੈ ਸਚਿਆਰੁ ॥ ਧਵਲੈ ਉਪਰਿ ਕੇਤਾ ਭਾਰੁ ॥***
***ਧਰਤੀ ਹੋਰੁ ਪਰੈ ਹੋਰੁ ਹੋਰੁ ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥***

[ਧਿਆਨ ਰੱਖੋ ਤੁਕਾਂ ਅੰਨਵੇਂ ਲੱਗਣੀਆਂ ਹਨ]

ਕਰਤੇ=ਅਕਾਲ ਪੁਰਖ ਨੇ ਜੋ ਕੈ=ਕੀਤਾ ਹੈ ਕਰਣੈ=ਪ੍ਰਪੰਚ ਉਸ ਦਾ ਸੁਮਾਰੁ=ਅੰਤ ਨਹੀਂ ਆਉਂਦਾ। ਵਾ- ਉਸ ਦੀ ਸੁਮਾਰੁ=ਗਿਣਤੀ ਨਹੀਂ ਆਉਂਦੀ ਤਾਂ ਉਸ ਪਰਮੇਸ਼ਰ ਦਾ ਅੰਤ ਕੋਈ ਕਿਵੇਂ ਕਹੇਗਾ।

ਫਿਰ ਇਕ ਸਿੱਧ ਨੇ ਕਿਹਾ, ਸ਼ੁਮਾਰ ਤਾਂ ਆਇਆ ਪਿਆ ਹੈ ੪੯ ਕਰੋੜ ਜੋਜਨ ਪ੍ਰਿਥਵੀ, ਅਥਵਾ:- ਪੰਜਾਹ ਕਰੋੜ ਜੋਜਨ ਪ੍ਰਿਥਵੀ ਹੈ। ਕਈ "ਸ਼ੇਸ਼ਨਾਗ" ਨੂੰ ਮੰਨਦੇ ਹਨ ਪਰ ਅਸੀਂ ਕਹਿੰਦੇ ਹਾਂ ਕਿ "ਧੌਲੇ ਬਲਦ" ਨੇ ਉਠਾਈ ਹੋਈ ਹੈ।

ਇਹ ਗੱਲ ਸੁਣ ਕੇ ਗੁਰੂ ਸਾਹਿਬ ਜੀ ਨੇ ਕਿਹਾ ਹੇ ਸਿੱਧੋ! ਅਸੀਂ ਇਹ ਪੁੱਛਦੇ ਹਾਂ-

**ਧਵਲੈ ਉਪਰਿ ਕੇਤਾ ਭਾਰੁ॥**

ਉਸ ਧਵਲੈ=ਬੌਲਦ ਉੱਪਰ ਕਿਤਨਾ ਕੁ ਭਾਰ ਹੈ। ਦਸ ਮਣ ਹੈ, ਵੀਹ ਮਣ ਹੈ, ਚਾਲੀ ਮਣ ਹੈ ਜਾਂ ਸੱਠ ਮਣ ਹੈ, ਬਹੁਤ ਤੋਂ ਬਹੁਤ ਸੌ ਮਣ ਚੁਕ ਲਏਗਾ।

ਸਿੱਧ ਨੇ ਕਿਹਾ, ਜੇਡੀ ਪ੍ਰਿਥਵੀ, ਓਡਾ ਹੀ ਬੌਲਦ ਹੈ।

ਤਾਂ ਗੁਰੂ ਜੀ ਨੇ ਕਿਹਾ-

**'ਤੁਮ ਦੂਰਜਨ ਨਿਆ ਸੇ'**

ਹੇ ਸਿੱਧੋ! ਇਹ ਗੱਲ ਬਣ ਨਹੀਂ ਸਕਦੀ ਕਿ ਜੇਡੀ ਪ੍ਰਿਥਵੀ ਹੈ ਓਡਾ ਹੀ ਬੌਲਦ ਹੈ। ਪਰ ਤੁਸੀਂ ਪ੍ਰਸੰਨ ਹੋ ਲਵੋ, ਪ੍ਰੰਤੂ ਇਹ ਗੱਲ ਦੱਸੋ-

**ਤਿਸ ਤੇ ਭਾਰੁ ਤਲੈ ਕਵਣੁ ਜੋਰੁ॥**

ਤਿਸਦੇ ਭਾਰ ਥੱਲੇ ਕਿਸਦਾ ਜੋਰੁ=ਬਲ [ਆਸਰਾ] ਹੈ ਅਰਥਾਤ-ਉਹ ਬਲਦ ਕਿਸ ਦੇ ਆਸਰੇ ਖੜਾ ਹੈ? ਜੇ ਕਵੋ ਆਪਣੇ ਆਸਰੇ ਖੜਾ ਹੈ ਤਾਂ "ਆਤਮ ਆਸਰੇ" ਦੋਸ਼ ਆਵੇਗਾ ਕਿਉਂਕਿ ਆਪਣੇ ਆਸਰੇ ਕੋਈ ਚੀਜ਼ ਖੜੀ ਨਹੀਂ ਹੋ ਸਕਦੀ।

ਤਿਸ ਦੋਸ਼ ਦੀ ਨਿਵਿਰਤੀ ਵਾਸਤੇ ਸਿੱਧਾਂ ਨੇ ਕਿਹਾ-

ਧਰਤੀ ਹੋਰੁ:- ਅਸੀਂ ਇਕ ਹੋਰ ਧਰਤੀ ਮੰਨ ਲਵਾਂਗੇ, ਉਸ ਦੇ ਆਸਰੇ ਉਹ ਬਲਦ ਖੜਾ ਹੈ।

ਤਾਂ ਗੁਰੂ ਜੀ ਨੇ ਕਿਹਾ, ਉਹ ਧਰਤੀ ਕਿਸ ਦੇ ਆਸਰੇ ਹੈ? ਇਕ ਸਿੱਧ ਬੋਲਿਆ-

ਪਰੈ:-ਪਰੇ ਹੋਰ ਬੈਲ ਹੈ, ਉਸ ਦੇ ਆਸਰੇ ਦੂਜੀ ਧਰਤੀ ਹੈ।

ਤਾਂ ਗੁਰੂ ਜੀ ਨੇ ਕਿਹਾ ਕਿ ਪਹਿਲਾ ਬਲਦ ਦੂਜੇ ਦੇ ਆਸਰੇ, ਦੂਜਾ ਪਹਿਲੇ ਦੇ ਆਸਰੇ ਮੰਨੋਗੇ ਤਾਂ "ਅੰਨਿਓ ਅੰਨ" ਆਸਰੇ ਦੋਸ਼ ਆਵੇਗਾ।

ਇਸ ਦੋਸ਼ ਦੀ ਨਿਵਿਰਤੀ ਵਾਸਤੇ ਸਿੱਧਾਂ ਨੇ ਕਿਹਾ-

ਹੋਰੁ:- ਤੀਜੀ ਹੋਰ ਧਰਤੀ ਮੰਨਾਂਗੇ ਉਸ ਦੇ ਆਸਰੇ ਉਹ ਬੈਲ ਹੈ।

ਤਾਂ ਗੁਰੂ ਜੀ ਨੇ ਕਿਹਾ, ਪਹਿਲਾ ਬਲਦ ਦੂਜੇ ਦੇ ਆਸਰੇ, ਦੂਜਾ ਤੀਜੇ ਦੇ ਆਸਰੇ, ਤੀਜਾ ਫਿਰ ਪਹਿਲੇ ਦੇ ਆਸਰੇ ਜੇ ਮੰਨੋਗੇ ਤਾਂ ਇਸ ਤਰ੍ਹਾਂ "ਚੱਕ੍ਰਕਾ" ਦੋਸ਼ ਆਇਗਾ।

ਇਸ ਦੋਸ਼ ਦੀ ਨਿਵਿਰਤੀ ਵਾਸਤੇ ਸਿੱਧਾਂ ਨੇ ਕਿਹਾ, ਅਸੀਂ ਫਿਰ-

ਹੋਰੁ॥ ਹੋਰ ਬਲਦ ਮੰਨਾਂਗੇ, ਉਸ ਦੇ ਆਸਰੇ ਉਹ ਧਰਤੀ ਹੈ।

ਜਦ ਇਸ ਤਰ੍ਹਾਂ ਕਰਦਿਆਂ ਕਰਦਿਆਂ ਬਹੁਤ ਗਿਣਤੀ ਹੋ ਗਈ ਤਾਂ ਗੁਰੂ ਜੀ ਨੇ ਕਿਹਾ, 'ਇਹ "ਅਨ ਅਵਸਥਾ" ਦੋਸ਼ ਹੈ।

ਇਸ ਦੋਸ਼ ਦੀ ਨਿਵਿਰਤੀ ਵਾਸਤੇ ਫਿਰ ਸਿੱਧਾਂ ਨੇ ਕਿਹਾ, 'ਅਸੀਂ ਇਸ ਪਿਛਲੇ ਨੂੰ ਹੀ ਸਭ ਦਾ

ਆਸਰਾ ਮੰਨ ਲੈਂਦੇ ਹਾਂ।

ਤਾਂ ਗੁਰੂ ਜੀ ਨੇ ਕਿਹਾ, ਇਸ ਤਰ੍ਹਾਂ "ਪ੍ਰਾਗ ਲੋਪ" ਦੋਸ਼ ਆਵੇਗਾ। ਜੋ ਪਹਿਲਿਆਂ ਦਾ ਅਭਾਵ ਕਰ ਕੇ ਪਿਛਲੇ ਇਕ ਨੂੰ ਆਸਰਾ ਰੂਪ ਮੰਨ ਲੈਣਾ।'

ਫੇਰ ਸਿੱਧਾਂ ਨੇ ਕਿਹਾ, 'ਅਸੀਂ ਸਭਨਾਂ ਵਿਚੋਂ ਇਕ ਨੂੰ ਆਸਰਾ ਰੂਪ ਮੰਨ ਲੈਂਦੇ ਹਾਂ।'

ਤਾਂ ਗੁਰੂ ਜੀ ਨੇ ਕਿਹਾ, 'ਤੁਸੀਂ ਕਿਸੇ ਨੂੰ ਮੰਨਿਆਂ ਅਸੀਂ ਕਿਸੇ ਹੋਰ ਨੂੰ ਮੰਨ ਲਿਆ ਤਾਂ ਇਸ ਵਿਚ ਜੁਗਤੀ ਦਾ ਅਭਾਵ ਹੋ ਜਾਏਗਾ ਨਾਲੇ ਇਸ ਨੂੰ "ਬਿਨ ਗਮਨੇ ਬ੍ਰਿਹ" ਦੋਸ਼ ਆਖਦੇ ਹਨ*।'

ਉਸ ਵੇਲੇ ਸਿੱਧ ਨਿਰੁੱਤਰ ਹੋ ਗਏ ਤਾਂ ਗੁਰੂ ਜੀ ਨੇ ਫੁਰਮਾਇਆ-

**ਧੌਲੁ ਧਰਮੁ ਦਇਆ ਕਾ ਪੂਤੁ॥**

ਹੇ ਸਿੱਧੋ! ਧਰਮ ਰੂਪੀ ਧੌਲਾ ਬਲਦ ਮੰਨੋ ਜਿਸ ਦੇ ਆਸਰੇ ਇਹ ਸਾਰੀ ਧਰਤੀ ਖੜੀ ਹੈ। ਜਿਵੇਂ-ਪ੍ਰਤੱਖ ਬਲਦ ਗਊ ਦਾ ਪੁੱਤਰ ਹੁੰਦਾ ਹੈ, ਤਿਵੇਂ ਇਹ ਧਰਮ ਰੂਪੀ ਬਲਦ ਦਇਆ ਰੂਪ ਗਊ ਦਾ ਪੁੱਤਰ ਹੈ। ਦਇਆ ਕਰਨੀ ਸਭ ਸਾਧਨਾਂ ਵਿੱਚੋਂ ਇਕ ਉੱਚਾ ਸਾਧਨ ਹੈ।

## ਸਾਖੀ—ਰੈਬਾਂ ਨਾਮੇ ਰਾਜ ਲੜਕੀ ਦੀ

ਰੂਮ ਦੇਸ਼ "ਬਸਰੇ" ਸ਼ਹਿਰ ਵਿਖੇ ਰਹਿਣ ਵਾਲੀ ਇਕ 'ਰੈਬਾਂ' ਨਾਮੇ ਰਾਜ-ਲੜਕੀ ਸੀ ਜਿਸ ਦੀ ਕਿਸਮਤ ਵਿਚ ਮਾਪਿਆਂ ਦਾ ਕੋਈ ਸੁਖ ਨਹੀਂ ਸੀ। ਜਿਸ ਵੇਲੇ ਇਹ ਜੰਮੀ ਹੈ ਤਾਂ ਥੋੜ੍ਹੇ ਸਮੇਂ ਪਿੱਛੋਂ ਕਿਸੇ ਦੂਜੇ ਬਾਦਸ਼ਾਹ ਨੇ ਰੂਮ ਦੇਸ਼ ਦੇ ਰਾਜੇ ਪਰ ਚੜ੍ਹਾਈ ਕਰ ਦਿੱਤੀ। ਉਸ ਜੰਗ ਵਿਚ ਇਸ ਲੜਕੀ ਦਾ ਮਾਂ ਪਿਉ ਵਗੈਰਾ ਸਾਰਾ ਪ੍ਰਵਾਰ ਹੀ ਕਤਲ ਹੋ ਗਿਆ।

ਰੈਬਾਂ ਨੂੰ ਪਾਲਣ ਵਾਲੀ ਜੋ ਗੋਲੀ ਸੀ ਉਹ ਕਿਸੇ ਤਰੀਕੇ ਨਾਲ ਦੂਜੇ ਬਾਦਸ਼ਾਹ ਦੀ ਅੱਖ ਤੋਂ ਚੁਰਾ ਕੇ ਇਸ ਨੂੰ ਲੈ ਕੇ ਬਾਹਰ ਨਿਕਲ ਗਈ। ਹੋਰ ਕੋਈ ਟਿਕਾਣਾ ਨਾ ਮਿਲਿਆ ਪਰ ਇਕ ਫਕੀਰਾਂ ਦਾ ਅਸਥਾਨ ਸੀ ਉਥੇ ਲਿਜਾ ਕੇ ਉਨ੍ਹਾਂ ਨੂੰ ਆਪਣੀ ਹਾਲਤ ਦੱਸਕੇ ਰਹਿਣ ਲੱਗ ਪਈ ਉਥੇ ਹੀ ਇਸ ਬੱਚੀ ਦੀ ਪਾਲਣਾ ਕਰਦੀ ਰਹੀ।

ਫਕੀਰਾਂ ਦੀ ਸੰਗਤ ਨਾਲ ਬਾਲ ਅਵਸਥਾ ਵਿਚ ਹੀ ਬੱਚੀ ਦੀ ਲਿਵ ਖੁਦਾ ਨਾਲ ਜੁੜਨ ਲੱਗ ਪਈ। ਬਾਲ ਅਵਸਥਾ ਵਿਚ ਜੋ ਬੱਚਿਆਂ ਨੂੰ ਖੇਡ ਪਿਆਰੀ ਹੁੰਦੀ ਹੈ ਉਹ ਤਾਂ ਇਸ ਦੇ ਨਜ਼ਦੀਕ ਹੀ ਨਹੀਂ ਆਈ। ਜੋਬਨ ਵਿਚ ਜੋ ਕਈ ਤਰ੍ਹਾਂ ਦੇ ਵਿਕਾਰ ਉੱਠਦੇ ਹਨ ਉਹ ਵੀ ਉਸ ਦੇ ਨਵਿਰਤ ਹੋ ਗਏ।

ਇਕ ਦਿਨ ਗੋੱਲੀ ਇਸ ਨੂੰ ਲੈ ਕੇ, ਕਿਧਰੇ ਜਾ ਰਹੀ ਸੀ ਕਿ ਰਾਹ ਵਿਚ ਵੇਸ਼ਵਾ ਨੇ ਦੇਖ ਲਿਆ। ਹੈਸੀ ਇਹ ਬੜੇ ਸੁੰਦਰ ਸਰੂਪ ਵਾਲੀ। ਵੇਸ਼ਵਾ ਨੇ ਉਥੇ ਹੀ ਖਲੋ ਕੇ ਗੋਲੀ ਨੂੰ ਮਾਇਆ ਦਾ ਲਾਲਚ ਦੇ ਕੇ ਚਿੱਤ ਭਰਮਾ ਲਿਆ। ਪੰਜ ਹਜ਼ਾਰ ਰੁਪਿਆ ਲੈ ਕੇ ਗੋੱਲੀ ਨੇ ਉਸ ਨੂੰ ਵੇਸ਼ਵਾ ਦੇ ਪਾਸ ਮੁੱਲ ਵੇਚ ਦਿੱਤਾ। ਵੇਸ਼ਵਾ ਨੇ ਆਪਣੇ ਨਾਲ ਲਿਜਾ ਕੇ ਉਸ ਰਾਜ-ਲੜਕੀ ਨੂੰ ਆਪਣੀ ਦੁਕਾਨ ਦੇ ਉੱਪਰ ਚੁਬਾਰੇ ਵਿਚ ਬਿਠਾ ਦਿੱਤਾ। ਜਿਸ ਵੇਲੇ ਵੇਸ਼ਵਾ ਪਾਸ ਇਕ ਸ਼ਾਹੂਕਾਰ ਆਇਆ ਤਾਂ ਉਸ ਨੇ

*ਇਨ੍ਹਾਂ ਛੇ ਦੋਸ਼ਾਂ ਦਾ ਨਿਰਣਾ, ਵਿਚਾਰ ਸਾਗਰ ਦੇ ਛੇਵੇਂ ਧਿਆ, ਪਿਤਾਂਬਰੀ ਦੇ ੨੩੨ ਪੰਨੇ ਪਰ ਲਿਖਿਆ ਹੋਇਆ ਹੈ।

ਉਸ ਪਾਸੋਂ ਮਾਇਆ ਲੈ ਕੇ ਉਪਰ ਭੇਜ ਦਿੱਤਾ।

ਉਹ ਸ਼ਾਹੂਕਾਰ ਚਿੱਤ ਵਿਖੇ ਬਿਭਚਾਰ ਭਾਵਨਾ ਧਾਰ ਕੇ ਉੱਪਰ ਚੜ੍ਹਿਆ ਪਰ ਅਜੇ ਦਰਵਾਜ਼ੇ ਅੰਦਰ ਪੈਰ ਪਾਇਆ ਹੀ ਸੀ ਜੋ 'ਰੈਬਾਂ' ਨੂੰ ਦੇਖਦਿਆਂ ਸਾਰ ਹੀ ਉਸ ਦੇ ਸਰੀਰ ਵਿਚ ਵਿਆਕੁਲਤਾ ਆ ਗਈ, ਮੂਰਛਾ ਜੇਹਾ ਹੋ ਗਿਆ, ਅੱਖਾਂ ਤੋਂ ਅੰਨ੍ਹਾਂ ਹੋ ਗਿਆ, ਦਿਲ ਫੇਲ ਹੁੰਦਾ ਦੇਖ ਕੇ ਓਥੇ ਹੀ ਡਿਗ ਪਿਆ, ਰੈਬਾਂ ਦੇ ਪਾਸ ਪਹੁੰਚ ਹੀ ਨਾ ਸਕਿਆ, ਜੇਕਰ ਪਿਛੇ ਨੂੰ ਮੁੜਦਾ ਹੈ ਤਾਂ ਠੀਕ ਹੋ ਜਾਂਦਾ ਹੈ।

ਇਸ ਨੇ 'ਰੈਬਾਂ' ਦੇ ਪਾਸ ਪਹੁੰਚਣ ਦੇ ਕਈ ਯਤਨ ਕੀਤੇ ਪਰ ਜਦ ਸਾਰੇ ਯਤਨ ਵਿਅਰਥ ਚਲੇ ਗਏ। ਆਖਰ ਇਸ ਦੇ ਮਨ ਵਿਚ ਇਹ ਵਿਚਾਰ ਆਈ ਇਹ ਲੜਕੀ ਕੋਈ ਸ਼ਕਤੀਵਾਨ ਰੱਬ ਦੀ ਪਿਆਰੀ ਅਤੇ ਭਗਤੀ ਵਾਲੀ ਪ੍ਰਤੀਤ ਹੁੰਦੀ ਹੈ ਤਾਂ ਇਸ ਪਾਸੋਂ ਕੋਈ ਲਾਭ ਪ੍ਰਾਪਤ ਕਰੀਏ। ਉਸੀ ਵੇਲੇ ਮਨ ਵਿਚ ਸ਼ੁੱਧ ਭਾਵਨਾਂ ਧਾਰ ਕੇ ਬੇਨਤੀ ਕੀਤੀ ਕਿ ਅੱਜ ਤੋਂ ਲੈ ਕੇ ਤੂੰ ਮੇਰੀ ਧਰਮ ਦੀ ਮਾਤਾ ਹੈਂ, ਮੈਂ ਤੇਰਾ ਪੁੱਤਰ ਹਾਂ। ਮੇਰੀ ਵਿਸ਼ੇ ਭਾਵਨਾਂ ਵਾਲੀ ਕੀਤੀ ਹੋਈ ਗੁਸਤਾਖੀ ਨੂੰ ਮੁਆਫ ਕਰ ਦੇਹ।

ਇਸ ਦੀ ਸ਼ੁੱਧ ਭਾਵਨਾਂ ਦੇਖ ਕੇ ਰੈਬਾਂ ਨੇ ਕਿਹਾ, "ਖੁਦਾ ਤੈਨੂੰ ਬਖਸ਼ੇਗਾ।

ਫਿਰ ਰੈਬਾਂ ਦੇ ਚਰਨਾਂ ਪਰ ਆ ਕੇ ਮੱਥਾ ਟੇਕਿਆ ਤੇ ਬੇਨਤੀ ਕੀਤੀ, "ਹੇ ਮਾਤਾ! ਜੇ ਤੇਰਾ ਸੰਕਲਪ ਹੋਵੇ ਤਾਂ ਤੈਨੂੰ ਇਸ ਵੇਸ਼ਵਾ ਦੀ ਕੈਦ ਤੋ ਛੁਡਾ ਕੇ ਲੈ ਜਾਵਾਂ।"

ਰੈਬਾਂ ਨੇ ਕਿਹਾ-"ਮੈਂ ਹੋਰ ਕੀ ਚਾਹੁੰਦੀ ਹਾਂ, ਤੂੰ ਕਿਰਪਾ ਕਰਕੇ ਇਸ ਨਰਕ ਵਿਚੋਂ ਕੱਢ ਕੇ ਲੈ ਚੱਲ।"

ਉਸ ਵੇਲੇ ਜਿਤਨਾ ਰੁਪਿਆ ਵੇਸ਼ਵਾ ਨੇ ਮੰਗਿਆ ਉਤਨਾ ਹੀ ਉਸ ਸ਼ਾਹੂਕਾਰ ਨੇ ਦੇ ਦਿੱਤਾ ਤੇ ਰੈਬਾਂ ਨੂੰ ਆਪਣੇ ਘਰ ਲੈ ਗਿਆ ਅਤੇ ਕਿਹਾ, "ਇਹ ਘਰ-ਬਾਰ ਤੇਰਾ ਹੀ ਹੈ, ਤੂੰ ਮਾਂ ਤੇ ਮੈਂ ਤੇਰਾ ਪੁੱਤਰ ਹਾਂ, ਜੋ ਤੂੰ ਆਗਿਆ ਕਰੇਂਗੀ ਮੈਂ ਮੰਨਾਂਗਾ।"

ਖੁਦਾ ਦੇ ਹੁਕਮ ਅੰਦਰ ਉਸ ਰਾਜ ਲੜਕੀ ਨੇ ਉਸ ਜਗ੍ਹਾ ਤੇ ਸੋਹਣੇ ਦਿਨ ਬਤੀਤ ਕੀਤੇ ਜੋ ਜੋ ਆਗਿਆ ਕਰੇ ਉਸੇ ਤਰ੍ਹਾਂ ਲੜਕਾ ਮੰਨੀ ਜਾਵੇ ਅਤੇ ਰੈਬਾਂ ਦੇ ਕਰਤੱਬ ਨੂੰ ਦੇਖ ਕੇ ਸ਼ਾਹੂਕਾਰ ਵੀ ਸਵੇਰੇ ਉੱਠ ਕੇ ਭਜਨ ਕੀਤਾ ਕਰੇ, ਕਰਦਿਆਂ-ਕਰਦਿਆਂ ਇਸ ਦਾ ਮਨ ਵੀ ਜੁੜ ਗਿਆ।

ਇਕ ਦਿਨ ਲੜਕੇ ਨੇ ਪੁੱਛਿਆ, "ਮਾਤਾ! ਕਿਸੇ ਗੱਲੋਂ ਤਕਲੀਫ ਤਾਂ ਨਹੀਂ?"

ਰੈਬਾਂ ਨੇ ਕਿਹਾ-

"ਪੁੱਤਰ! ਤੂੰ ਸਾਰੇ ਸੁਖ ਦਿੱਤੇ ਹਨ ਖੁਦਾ ਤੇਰਾ ਭਲਾ ਕਰੇ, ਪਰ ਇਸ ਵਕਤ ਮੇਰਾ ਦਿਲ ਮੱਕੇ ਜਾਣ ਨੂੰ ਕਰਦਾ ਹੈ, ਜੇ ਤੂੰ ਛੁਟੀ ਦੇਵੇਂ ਤਾਂ ਮੈਂ ਹੋ ਆਵਾਂ।"

ਲੜਕੇ ਨੇ ਕਿਹਾ-"ਹਾਂ ਮਾਂ! ਜੇ ਤੇਰੇ ਦਿਲ ਵਿਚ ਸੰਕਲਪ ਉੱਠਿਆ ਹੈ ਤਾਂ ਜ਼ਰੂਰ ਹੋ ਆ, ਮੇਰੇ ਵੱਲੋਂ ਕੋਈ ਇਨਕਾਰ ਨਹੀਂ ਹੈ, ਤੈਨੂੰ ਜਿਸ ਚੀਜ਼ ਦੀ ਲੋੜ ਹੈ ਉਹ ਮੰਗ ਲੈ।"

ਉਸ ਵੇਲੇ ਰਾਜ ਲੜਕੀ ਨੂੰ ਜੋ ਚਾਹੀਦਾ ਸੀ ਉਹ ਮੰਗ ਲਿਆ ਤੇ ਤਿਆਰ ਹੋ ਕੇ ਜਦ ਸ਼ਹਿਰੋਂ ਬਾਹਰ ਨਿਕਲੀ ਤਾਂ ਅੱਗੋਂ ਇਕ ਹਾਜੀਆਂ ਦਾ ਕਾਫਲਾ ਮਿਲਿਆ ਉਹਨਾਂ ਨੂੰ ਪੁੱਛਿਆ, "ਤੁਸੀਂ ਕਿਥੇ ਜਾ ਰਹੇ ਹੋ?" ਉਹਨਾਂ ਆਖਿਆ, "ਮੱਕੇ ਦੀ ਜ਼ਿਆਰਤ ਕਰਨ ਜਾ ਰਹੇ ਹਾਂ।" ਉਸ ਆਖਿਆ, ਮੈਨੂੰ ਭੀ ਨਾਲ ਲੈ ਜਾਓ।" ਉਹਨਾਂ ਨੇ ਕਿਹਾ, "ਚੰਗਾ।" ਇਹ ਗੱਲ ਕਹਿ ਕੇ ਨਾਲ ਤੁਰ ਪਈ।

ਤੁਰਦਿਆਂ ਤੁਰਦਿਆਂ ਜਿਸ ਵੇਲੇ ੬੦ ਕੋਹ ਮੱਕਾ ਰਹਿ ਗਿਆ ਤਾਂ ਉਸ ਜਗ੍ਹਾ ਇਕ ਖੂਹ ਸੀ, ਰੈਬਾਂ ਨੇ ਆਪਣੇ ਸਾਥ ਨੂੰ ਕਿਹਾ, "ਤੁਸੀਂ ਚਲੋ ਮੈਂ ਇਥੇ ਨਿਮਾਜ਼ ਪੜ੍ਹਕੇ ਤੁਹਾਡੇ ਨਾਲ ਰਲ ਜਾਵਾਂਗੀ।" ਉਹ ਸਾਥ ਤੁਰ ਪਿਆ ਤੇ ਇਸ ਨੇ ਜਦ ਖੂਹ ਪਰ ਖਲੋ ਕੇ ਨਿਮਾਜ਼ ਪੜ੍ਹਨੀ ਸ਼ੁਰੂ ਕੀਤੀ ਤਾਂ ਇਕ ਕੁੱਤੀ ਜਿਸ ਨੇ ਬੱਚੇ ਦਿੱਤੇ ਹੋਏ ਸਨ ਉਹ ਆ ਕੇ ਕਤੂਰਿਆਂ ਸਮੇਤ ਵਿਰਲਾਪ ਕਰਨ ਲੱਗ ਪਈ। ਉਸ ਵੇਲੇ ਉਸ ਦੇ ਵਿਰਲਾਪ ਨੂੰ ਸੁਣ ਕੇ ਰੈਬਾਂ ਸਹਾਰ ਨਾ ਸਕੀ। ਉਸ ਖੂਹ ਤੇ ਲੱਜ ਅਤੇ ਡੋਲ ਦਾ ਕੋਈ ਪ੍ਰਬੰਧ ਨਹੀਂ ਸੀ। ਬਥੇਰਾ ਇੱਧਰ ਉਧਰ ਦੇਖਿਆ, ਆਖਰ ਉਸ ਵੇਲੇ ਇਸ ਨੇ ਆਪਣੇ ਸਿਰ ਦੇ ਵਾਲ ਪੁੱਟ ਕੇ ਵੱਟ ਚਾੜ੍ਹ ਕੇ ਰੱਸੀ ਵੱਟੀ ਤੇ ਆਪਣੇ ਸਿਰ ਦਾ ਕੱਪੜਾ ਬੰਨ੍ਹ ਕੇ ਖੂਹ ਵਿਚ ਲਮਕਾਇਆ। ਜਿਸ ਵੇਲੇ ਉਹ ਭਿੱਜ ਗਿਆ ਤਾਂ ਬਾਹਰ ਖਿੱਚ ਕੇ ਪਾਣੀ ਨਿਚੋੜ ਕੇ ਉਸੀ ਕੁੱਤੀ ਨੂੰ ਪਿਲਾਇਆ ਤੇ ਕਤੂਰਿਆਂ ਦੇ ਮੂੰਹ ਵਿਚ ਭੀ ਪਾਇਆ। ਪੀਂਦਿਆਂ ਸਾਰ ਉਹਨਾਂ ਨੂੰ ਠੰਢ ਪੈ ਗਈ। ਇਸ ਦੇ ਬਦਲੇ ਖ਼ੁਦਾ ਨੇ ਉਸ ਦੇ ਪਾਸ ਮੱਕਾ ਲੈ ਆਂਦਾ ਤੇ ਇਸ ਤਰ੍ਹਾਂ ਕਿਹਾ-"ਹੇ ਰੈਬਾਂ! ਤੂੰ ਮੱਕੇ ਦੀ ਜ਼ਿਆਰਤ ਕਰਨ ਜਾ ਰਹੀ ਸੀ ਪਰ ਇਸ ਦਇਆ ਕਰਮ ਦੇ ਕਰਨ ਨਾਲ ਹੁਣ ਮੱਕਾ ਤੇਰੀ ਜ਼ਿਆਰਤ ਕਰਨ ਆ ਗਿਆ ਹੈ। ਤੂੰ ਇਸ ਦਾ ਦਰਸ਼ਨ ਕਰ ਲੈ। ਤੇਰਾ ਕਰਮ ਥਾਂ ਪਿਆ ਹੈ, ਏਸੇ ਤਰ੍ਹਾਂ ਜੀਵਾਂ ਪਰ ਦਯਾ ਕੀਤਾ ਕਰ।"

***ਯਥਾ— "ਸਿਰ ਕੀ ਸੋਭ ਉਤਾਰ ਕੇ ਚੀਨਜੋ ਆਤਮ ਰਾਮ।***
***ਸਾਠ ਕੋਸ ਮੱਕਾ ਮਿਲਿਆ ਦੇਖ ਦਇਆ ਕੇ ਕਾਮ।"***

ਦਇਆ ਕਰਕੇ ਸਾਰੇ ਸ਼ੁਭ-ਗੁਣਾਂ ਦੀ ਪ੍ਰਾਪਤੀ ਹੁੰਦੀ ਹੈ। ਭਗਤ ਕਬੀਰ ਜੀ ਨੇ ਕਿਹਾ ਹੈ-

***"ਦਇਆ ਫਾਹੁਰੀ ਕਾਇਆ ਕਰਿ ਧੂਈ ਦ੍ਰਿਸਟਿ ਕੀ ਅਗਨਿ ਜਲਾਵੈ॥"***

[ਆਸਾ ਸ੍ਰੀ ਕਬੀਰ ਜੀ, ਪੰਨਾ ੪੭੭]

***ਤਥਾ— ਦਇਆ ਧਰਮ ਕਾ ਮੂਲ ਹੈ, ਪਾਪ ਮੂਲ ਅਭਿਮਾਨੁ।***
***ਤੁਲਸੀ ਦਇਆ ਨ ਛੋਡੀਐ, ਜਬ ਲਗ ਘਟ ਮਹਿ ਪ੍ਰਾਨ।***

ਇਕ ਹੋਰ ਖੂਬੀ ਦੀ ਗੱਲ ਹੈ ਕਿ ਇਸ ਦੇ ਅੰਦਰ ਜਦ ਇਕ ਸਮਾਨਤਾ ਵਾਲਾ, ਬ੍ਰਹਮ ਦ੍ਰਿਸ਼ਟੀ ਵਾਲਾ ਸੁਭਾਵ ਆ ਗਿਆ ਤਾਂ ਜਿਤਨੇ ਕੁ ਵਿਰੋਧੀ ਜਾਨਵਰ ਸਨ ਉਹ ਵੀ ਦੁਬਿਧਾ ਛੱਡ ਕੇ ਇਸ ਦੇ ਇਰਦ ਗਿਰਦ ਆ ਬੈਠੇ।

ਉਧਰ ਮੱਕੇ ਦੀ ਜ਼ਿਆਰਤ ਕਰਨ ਵਾਸਤੇ 'ਇਬਰਾਹੀਮ' ਪੈਕੰਬਰ ਮੁਰੀਦਾਂ ਨੂੰ ਆਪਣੇ ਨਾਲ ਲੈ ਕੇ ਮੱਕੇ ਪਹੁੰਚਿਆ ਤਾਂ ਕਾਬੇ ਨੂੰ ਆਪਣੀ ਅਸਲੀ ਥਾਂ ਪਰ ਨਾ ਵੇਖ ਕੇ ਪੁੱਛਦਾ ਹੈ,

'ਅੱਜ ਕਾਬਾ ਕਿੱਥੇ ਗਿਆ ਹੈ?'

ਦੱਸਣ ਵਾਲਿਆਂ ਨੇ ਦੱਸਿਆ, 'ਇਕ ਖ਼ੁਦਾ ਦੇ ਪਿਆਰ ਵਾਲੀ, ਪੂਰਨ ਭਗਤੀ ਕਰਨ ਵਾਲੀ ਲੜਕੀ ਹੈ, ਉਸ ਨੂੰ ਦਰਸ਼ਨ ਦੇਣ ਵਾਸਤੇ ੬੦ ਕੋਹ ਪਰ ਗਿਆ ਹੈ।'

ਇਹ ਗੱਲ ਸੁਣ ਕੇ 'ਇਬਰਾਹੀਮ' ਉਸੇ ਪਾਸੇ ਚਲਾ ਗਿਆ ਕਿ ਜਾ ਕੇ ਪੁੱਛਾਂਗੇ ਤੂੰ ਕੀ ਸਾਧਨ ਕੀਤਾ ਹੈ ਜਿਸ ਲਈ ਕਾਬਾ ਤੇਰੇ ਪਾਸ ਆਇਆ ਹੈ। ਰਾਹ ਵਿਚ ਇਕ ਤਕੀਆ ਸੀ, ਰਾਤ ਸਾਰੇ ਉਥੇ ਠਹਿਰੇ। ਜਿਹੜੇ ਰਸੋਈ ਤਿਆਰ ਕਰਨ ਵਾਲੇ ਸਨ ਉਹਨਾਂ ਨੇ ਗੋਸ਼ਤ [ਮਾਸ] ਤਿਆਰ ਕਰਕੇ ਸਾਰਿਆਂ ਨੂੰ ਖਾਣਾ ਖਵਾਇਆ।

ਸਵੇਰੇ ਉੱਠ ਕੇ ਜਦ ਰੈਬਾਂ ਪਾਸ ਪਹੁੰਚੇ ਤਾਂ ਕੀ ਦੇਖਿਆ ਜਿਤਨੇ ਕੁ ਵਿਰੋਧੀ ਜਾਨਵਰ ਹਨ ਉਹ ਸਾਰੇ ਰੈਬਾਂ ਦੇ ਚੁਫੇਰੇ ਬੈਠੇ ਹਨ। ਜਿਸ ਵੇਲੇ ਉਹਨਾਂ ਨੇ 'ਇਬਰਾਹੀਮ' ਨੂੰ ਦੇਖਿਆ ਤਾਂ ਸਾਰੇ ਉੱਠ ਕੇ ਚਲੇ ਗਏ।

'ਇਬਰਾਹੀਮ' ਬਹੁਤ ਹੈਰਾਨ ਹੋ ਕੇ ਪੁੱਛਦਾ ਹੈ-"ਹੇ ਬੀਬੀ! ਅੱਗੇ ਮੈਨੂੰ ਇਕ ਸੰਸਾ ਸੀ ਹੁਣ ਦੋ ਸੰਸੇ ਹੋ ਗਏ ਹਨ। ਇਕ ਸੰਸਾ ਇਹ ਹੈ ਕਿ ਤੂੰ ਕਿਹੜਾ ਸਾਧਨ ਕੀਤਾ ਹੈ ਜਿਸ ਕਰਕੇ ਮੱਕਾ ਤੇਰੇ ਪਾਸ ਆਇਆ ਹੈ?"

ਦੂਜਾ ਸੰਸਾ ਇਹ ਹੈ ਕਿ ਜਾਨਵਰ ਜੋ ਤੇਰੇ ਚੁਫੇਰੇ ਬੈਠੇ ਸਨ, ਮੇਰੇ ਆਇਆਂ ਕਿਉਂ ਉਠਕੇ ਚਲੇ ਗਏ ਹਨ?

ਰੈਬਾਂ ਨੇ ਕਿਹਾ-"ਤੂੰ ਰਾਤੀਂ ਤਕੀਏ ਵਿਚ ਕੀ ਖਾਧਾ ਸੀ?"

'ਇਬਰਾਹੀਮ' ਨੇ ਕਿਹਾ- "ਗੋਸ਼ਤ ਦਾ ਖਾਣਾ ਖਾਧਾ ਸੀ।"

ਰੈਬਾਂ ਨੇ ਕਿਹਾ- "ਏਸੇ ਕਰ ਕੇ ਇਹ ਜਾਨਵਰ ਤੈਨੂੰ ਦੇਖ ਕੇ ਦੌੜ ਗਏ ਹਨ। ਕਿਉਂਕਿ ਮਾਸ ਭੱਖੀ ਹੋਣ ਕਰਕੇ ਤੂੰ ਇਨ੍ਹਾਂ ਦਾ ਵਿਰੋਧੀ ਹੈਂ।"

ਹੁਣ ਦੂਜੇ ਸਵਾਲ ਦਾ ਉੱਤਰ ਸੁਣ-ਮੇਰੇ ਪਾਸ ਮੱਕਾ ਇਸ ਵਾਸਤੇ ਆਇਆ ਹੈ ਜੋ ਤਿਹਾਈ ਕੁੱਤੀ ਨੂੰ ਕਤੂਰਿਆਂ ਸਮੇਤ ਪਾਣੀ ਪਿਲਾ ਕੇ ਉਹਨਾਂ ਦੇ ਦੁੱਖ ਨੂੰ ਦੂਰ ਕੀਤਾ ਹੈ ਜੇ ਤੈਨੂੰ ਭੀ ਇੱਛਾ ਹੈ ਤਾਂ ਤੂੰ ਭੀ ਦਇਆ ਕੀਤਾ ਕਰ।"

## ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥

ਉਹ ਧਰਮ ਰੂਪੀ ਬੌਲਦ 'ਯਥਾ ਲਾਭ ਤਥਾ ਸੰਤੁਸ਼ਟ' ਐਸੇ ਆਪਣੇ ਨਿਯਮਾਂ ਵਿਚ ਟਿਕ ਕੇ ਸੰਤੋਖ ਰੂਪੀ ਘਾਹ ਨੂੰ ਖਾਂਦਾ ਹੈ। ਭਾਵ ਧਰਮੀ ਪੁਰਸ਼ ਹਮੇਸ਼ਾਂ ਸੰਤੋਖ ਵਿਚ ਸੁਖ ਸ਼ਾਂਤੀ ਪੂਰਵਕ ਤੁਰੇ ਰਹਿੰਦੇ ਹਨ, ਨਿਯਮਾਂ ਦੀ ਉਲੰਘਣਾ ਨਹੀਂ ਕਰਦੇ।

ਜਿਨਿ=ਜਿਸ ਪ੍ਰਮੇਸ਼ਰ ਨੇ ਸਾਰੇ ਜਗਤ ਦੀ ਸੂਤਿ=ਮਰਯਾਦਾ ਭਾਵ ਪ੍ਰਬੰਧ ਨੂੰ ਉਸ ਧਰਮ ਰੂਪੀ ਬੌਲਦ ਦੇ ਉੱਪਰ ਸਥਾਪਨ ਕਰ ਰੱਖਿਆ ਹੈ।

ਵਾ-ਸੰਤੋਖ ਰੂਪੀ ਸੂਤਿ=ਰੱਸੇ ਨਾਲ ਬੱਝਾ ਹੋਇਆ ਹੈ ਅਤੇ ਜਿਸ ਧਰਮ ਦੇ ਉਤੇ ਸਾਰੇ ਜਗਤ ਨੂੰ ਥਾਪ ਰੱਖਿਆ ਹੈ, ਕਿਉਂਕਿ ਇਹ ਸਾਰਾ ਜਗਤ ਧਰਮ ਦੇ ਆਸਰੇ ਖਲੋਤਾ ਹੈ।

## ਜੇ ਕੋ ਬੁਝੈ ਹੋਵੈ ਸਚਿਆਰੁ॥

ਜਿਹੜਾ ਕੋਈ ਪੁਰਸ਼ ਇਸ ਭੇਦ ਨੂੰ ਬੁੱਝ ਲੈਂਦਾ ਹੈ, ਉਹ ਸਚਿਆਰੁ=ਸੱਚੇ ਪ੍ਰਮੇਸ਼ਰ ਦਾ ਸਰੂਪ ਹੋ ਜਾਂਦਾ ਹੈ।

ਫੇਰ ਸਿੱਧਾਂ ਨੇ ਕਿਹਾ ਕਿ ਇਸ ਜਗਤ ਵਿਚ ਪ੍ਰਮਾਤਮਾ ਨੇ ਕੀ ਕੀ ਰਚਿਆ ਹੈ?

ਤਾਂ ਗੁਰੂ ਜੀ ਨੇ ਕਿਹਾ -

## ਜੀਅ ਜਾਤਿ ਰੰਗਾ ਕੇ ਨਾਵ॥

ਕਈ ਜੀਵ, ਕਈ ਜਾਤੀਆਂ, ਕਈ ਰੰਗ ਅਤੇ ਕਈ ਨਾਮ ਬਣਾਏ ਹਨ।

ਵਾ-ਜੀਅ ਅਤੇ ਜਾਤੀਆਂ ਬਣਾ ਕੇ ਫਿਰ ਰੰਗਾਂ ਰੰਗਾਂ ਦੇ ਭਾਵ ਵੱਖੋ ਵੱਖ ਸਭ ਦੇ ਨਾਂ ਬਣਾਏ ਹਨ।

ਪ੍ਰਸ਼ਨ - ਜਿਸ ਵੇਲੇ ਜੀਵਾਂ ਦੇ ਮੱਥੇ ਪਰ ਲੇਖ ਲਿਖਦਾ ਹੈ ਤਾਂ ਵੱਖੋ-ਵੱਖ ਲਿਖਦਾ ਹੋਵੇਗਾ? ਗੁਰ ਉੱਤਰ-

## ਸਭਨਾ ਲਿਖਿਆ ਵੁੜੀ ਕਲਾਮ ॥

ਜਿਸ ਵੇਲੇ ਹੁਕਮ ਰੂਪੀ ਕਲਮ ਵੁੜੀ=[ਵਗਦੀ] ਚਲਦੀ ਹੈ ਤਾਂ ਉਸੀ ਵੇਲੇ ਪ੍ਰਤੱਖ ਕਲਮ ਦਵਾਤ ਤੋਂ ਬਿਨਾਂ ਹੀ ਇਕੋ ਵਾਰੀ ਸਭ ਜੀਵਾਂ ਦੇ ਮੱਥੇ ਪਰ ਵੱਖੋ-ਵੱਖ ਲੇਖ ਲਿਖੇ ਜਾਂਦੇ ਹਨ।

**ਯਥਾ —** ***"ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ ॥"***

[ਮਲਾਰ ਵਾਰ, ਪੰਨਾ ੧੨੮੦]

ਵਾ-ਜਿਸ ਵੇਲੇ ਕਲਾਮ=ਬਾਣੀ ਵੁੜੀ=ਉਚਾਰੀ 'ਏਕੋ ਹੰ ਬਹੁ ਸਜਾਮ ਪਰਜਾਯੇਯ।' ਤਾਂ ਸਭ ਜੀਵਾਂ ਦੇ ਮੱਥੇ ਪਰ ਲੇਖ ਲਿਖਿਆ ਗਿਆ।

## ਏਹੁ ਲੇਖਾ ਲਿਖਿ ਜਾਣੈ ਕੋਇ ॥

ਜੇ ਕੋਈ ਸਿੱਧ ਕਹੇ ਕਿ ਇਸ ਲੇਖੇ ਨੂੰ ਮੈਂ ਲਿਖ ਜਾਣਦਾ ਹਾਂ। ਤਾਂ ਗੁਰੂ ਜੀ ਆਖਦੇ ਹਨ, ਅਸੀਂ ਉਸ ਪਾਸੋਂ ਪੁੱਛਦੇ ਹਾਂ-

## ਲੇਖਾ ਲਿਖਿਆ ਕੇਤਾ ਹੋਇ ॥

ਉਸ ਦਾ ਲੇਖਾ ਲਿਖਿਆ ਹੋਇਆ ਕਿਤਨਾ ਕੁ ਹੋਵੇਗਾ?

## ਕੇਤਾ ਤਾਣੁ ਸੁਆਲਿਹੁ ਰੂਪੁ ॥

ਉਸ ਪ੍ਰਮਾਤਮਾ ਦਾ ਤਾਣੁ=ਬਲ ਕਿਤਨਾ ਹੈ? ਅਤੇ ਉਸ ਦੇ ਸੁੰਦਰ ਰੂਪ ਦੀ ਸੁਆਲਿਹੁ=ਸ਼ਲਾਘਾ ਭਾਵ ਸਿਫਤ ਕਿੰਨੀ ਕੁ ਹੈ?

ਵਾ-ਕਿਤਨਾ ਕੁ ਕਿਸੇ ਪੁਰਸ਼ ਵਿਚ ਤਾਣੁ=ਬਲ ਹੈ, ਜੋ ਉਸ ਦੇ ਸੁੰਦਰ ਰੂਪ ਦੀ ਸ਼ਲਾਘਾ ਕਰ ਸਕੇ?

## ਕੇਤੀ ਦਾਤਿ ਜਾਣੈ ਕੌਣੁ ਕੂਤੁ ॥

[੧] ਐਸਾ ਕੌਣੁ=ਕਿਹੜਾ ਕੂਤੁ=ਕੁੱਵਤ ਵਾਲਾ ਭਾਵ ਬਲ ਵਾਲਾ ਹੈ।
[੨] ਐਸਾ ਕੌਣੁ=ਕਿਹੜਾ ਕੂਤੁ=ਕਥੀਰਾ ਭਾਵ ਕਥਨ ਕਰਨ ਵਾਲਾ ਹੈ।
[੩] ਐਸਾ ਕੌਣ ਕੂਤੁ=ਕੱਛਣ ਵਾਲਾ 'ਕਾਨੂੰਗੋ' ਮੁਨਸ਼ੀ ਹੈ, ਜੋ ਉਸ ਦੀਆਂ ਦਿੱਤੀਆਂ ਹੋਈਆਂ ਦਾਤਾਂ ਨੂੰ ਜਾਣੇ।
[੪] ਉਸ ਦੀ ਆਪਣੀ ਜੋ ਕੂਤੁ=ਖੁਰਾਕ ਹੈ, ਉਸ ਨੂੰ ਕੌਣ ਜਾਣ ਸਕਦਾ ਹੈ?
[੫] ਜੀਵਾਂ ਨੂੰ ਜੋ ਕੂਤੁ=ਖੁਰਾਕ ਦੇ ਰਿਹਾ ਹੈ ਉਸ ਨੂੰ ਕੌਣ ਜਾਣ ਸਕਦਾ ਹੈ? ਭਾਵ ਹੋਰ ਕੋਈ ਨਹੀਂ ਜਾਣ ਸਕਦਾ। ਉਹ ਸਰਬ ਸ਼ਕਤੀਮਾਨ ਆਪ ਹੀ ਜਾਣਦਾ ਹੈ।*

---

*ਕਈਆਂ ਪਾਸੋਂ ਇਸ ਤਰ੍ਹਾਂ ਭੀ ਅਰਥ ਸੁਣਿਆ ਹੈ:-
ਕਿਤਨੀ ਕੁ ਉਸ ਦੀ ਦਾਤ ਦਿੱਤੀ ਹੋਈ ਹੈ, ਇਸ ਗੱਲ ਨੂੰ ਕੌਣ=ਕਿਹੜਾ ਕੂਤੁ=ਕੱਤਾ ਜਾਣ ਸਕਦਾ ਹੈ।

## ਕੀਤਾ ਪਸਾਉ ਏਕੋ ਕਵਾਉ ॥

ਜਿਸ ਨੇ ਇਕ ਕਵਾਉ=ਬਾਣੀ ਨਾਲ ਸਾਰਾ ਜਗਤ ਪਸਾਰਾ ਪਸਾਰ ਦਿੱਤਾ ਹੈ।

ਯਥਾ—"ਖੰਡ ਦੀਪ ਸਭਿ ਲੋਆ॥ ਏਕ ਕਵਾਵੈ ਤੇ ਸਭਿ ਹੋਆ॥੧॥"

[ਮਾਰੂ ਮਹਲਾ ੫, ਪੰਨਾ ੧੦੦੩]

ਵਾ-ਮਾਇਆ ਰੂਪ ਇਕ ਕਵਾਉ=ਪ੍ਰਸ਼ਾਕ ਦੁਆਰਾ ਇਹ ਸਾਰਾ ਜਗਤ ਪਸਾਰਾ ਪਸਾਰ ਦੇਣਾ ਕੀਤਾ ਹੈ।

ਅਥਵਾ-

ਕ-ਕਰਤਾ-ਬ੍ਰਹਮਾ

ਵਾ-ਵਵਾ-ਵਿਸ਼ਨੂੰ

ੳ-ਉਮਾਪਤੀ-ਸ਼ਿਵ

ਇਹਨਾਂ ਤਿੰਨ ਦੇਵਤਿਆਂ ਦੁਆਰੇ ਇਕ ਨੇ ਸਾਰਾ ਪਸਾਰਾ ਕੀਤਾ ਹੈ।

## ਤਿਸਤੇ ਹੋਏ ਲਖ ਦਰੀਆਉ ॥

ਜਗਤ ਦੇ ਪ੍ਰਬੰਧ ਵਾਸਤੇ ਤਿਸ ਪ੍ਰਮਾਤਮਾ ਤੇ=ਤੋਂ ਪ੍ਰਤੱਖ ਲੱਖਾਂ ਦਰਿਆ ਹੋਏ।

ਵਾ-ਤਿਸ ਦਰੀਆਉ=ਦ੍ਰਵੀਭੂਤ ਕਿਰਪਾਲੂ ਪ੍ਰਮਾਤਮਾ ਤੋਂ ਹੀ ਲੱਖਾਂ ਜੀਵ ਪੈਦਾ ਹੋਏ ਹਨ।

## ਕੁਦਰਤਿ ਕਵਣ ਕਹਾ ਵੀਚਾਰੁ ॥

ਕਵਣ-ਕਿਸ ਦੇ ਵਿਚ ਸ਼ਕਤੀ ਹੈ, ਜੋ ਉਸ ਦੇ ਵੀਚਾਰ ਨੂੰ ਕਥਨ ਕਰੇ।

ਵਾ-ਕੁਦਰਤਿ=ਸ਼ਕਤੀ ਆਪ ਭੀ ਕੀ ਚੀਜ਼ ਹੈ, ਜੋ ਉਸ ਪ੍ਰਮਾਤਮਾ ਦੇ ਵੀਚਾਰ ਨੂੰ ਕਥਨ ਕਰ ਸਕੇ।

ਵਾ-ਮੇਰੇ ਵਿਚ ਇਤਨੀ ਸ਼ਕਤੀ [ਬਲ] ਕਿਥੇ ਹੈ, ਜੋ ਮੈਂ ਭੀ ਉਸ ਦੇ ਵਿਚਾਰ ਨੂੰ ਕਹਾਂ।

## ਵਾਰਿਆ ਨ ਜਾਵਾ ਏਕ ਵਾਰ ॥

ਪਹਿਲਾ ਅਰਥ-ਹੇ ਸਿੱਧੋ! ਉਸ ਪ੍ਰਮਾਤਮਾ ਦਾ ਇਕ ਵਾਰ=ਵਾਲ [ਰੋਮ] ਵੀ 'ਵਾਰਿਆ ਨ ਜਾਵਾ'=ਕਥਨ ਨਹੀਂ ਕੀਤਾ ਜਾਂਦਾ।

ਦੂਜਾ ਅਰਥ-ਇਕ ਵਾਰ ਬਲਿਹਾਰ ਕੁਰਬਾਨ ਨਹੀਂ ਜਾਂਦਾ ਭਾਵ ਅਨੇਕ ਵੇਰੀ ਬਲਿਹਾਰ ਕੁਰਬਾਨ ਜਾਂਦਾ ਹਾਂ।

ਤੀਜਾ ਅਰਥ-ਇਕ 'ਵਾਰ'=ਦਿਨ ਵਿਚ ਨਹੀਂ ਭਾਵ ਸੱਤਾਂ ਹੀ ਵਾਰਾਂ [ਦਿਨਾਂ] ਵਿਚ ਬਲਿਹਾਰ ਕੁਰਬਾਨ ਜਾਂਦਾ ਹਾਂ।

ਚੌਥਾ ਅਰਥ-ਜੋ ਇਕ ਵਾਰ ਭੀ ਸਤ ਸੰਗਤਿ ਰੂਪੀ ਵਾਰਿ+ਆ=ਬਾਰ ਵਿਚ ਆ ਗਿਆ ਹੈ, ਮੁੜ ਉਹ ਜਨਮ ਮਰਨ ਵਿਚ ਨ ਜਾਵਾ=ਨਹੀਂ ਜਾਂਦਾ, ਕਿਉਂਕਿ ਸਤ ਸੰਗਤ ਰੂਪ ਦਰਵਾਜ਼ਾ ਸਭ ਸਾਧਨਾਂ ਵਿਚੋਂ ਉੱਚਾ ਹੈ ਅਤੇ ਪ੍ਰਮੇਸ਼ਰ ਦੀ ਪ੍ਰਾਪਤੀ ਕਰਨ ਵਾਲਾ ਹੈ।

ਯਥਾ—'ਮਿਲਿਆ ਚਾਹੇ ਸਿੰਧ ਕੋ ਕਰ ਸਰਤਾ ਕੋ ਸੰਗ।
'ਪਰਸਰਾਮ" ਹਰਿ ਮਿਲਣ ਕਉ, ਮਾਰਗ ਹੈ ਸਤਿਸੰਗ।'

ਤਥਾ—"ਮੇਰੇ ਮਾਧਉ ਜੀ ਸਤਿਸੰਗਤਿ ਮਿਲੇ ਸੁ ਤਰਿਆ ॥"

[ਪੰਨਾ ੧੦]

ਪੰਜਵਾਂ ਅਰਥ - ਹੇ ਸਿੱਧੋ ! ਤੁਹਾਡੇ ਵਾਰਿਆ=ਵਰਜੇ ਭਾਵ ਰੋਕੇ ਹੋਏ ਇਥੇ ਨਹੀਂ ਰਹਾਂਗੇ ਏਸੇ ਗਮਤਿਓਂ ਸੱਚਖੰਡ ਨੂੰ ਇਕ ਵਾਰ ਜ਼ਰੂਰ ਜਾਵਾਂਗੇ।

ਤਦ ਭਲੇ ਸਿੱਧ ਕਹਿਣ ਲੱਗੇ-

## ਜੋ ਤੁਧੁ ਭਾਵੈ ਸਾਈ ਭਲੀ ਕਾਰ ॥

ਹੇ ਗੁਰੋ ! ਜੋ ਤੁਹਾਨੂੰ ਚੰਗੀ ਲੱਗੇ, ਓਹੀ ਕਾਰ ਭਲੀ ਹੈ।

## ਤੂ ਸਦਾ ਸਲਾਮਤਿ ਨਿਰੰਕਾਰ ॥ ੧੬ ॥

ਜੋ ਨਿਰੰਕਾਰ ਸਦਾ ਸਲਾਮਤਿ=ਇਸਥਿਤ ਰੂਪ ਹੈ ਉਹ ਤੁਸੀਂ ਆਪ ਹੀ ਹੋ।

ਇਨ੍ਹਾਂ ਹੀ ਦੋ ਪੰਗਤੀਆਂ ਵਿਚ ਗੁਰੂ ਸਾਹਿਬ ਜੀ ਸਿੱਧਾਂ ਨੂੰ ਆਖਦੇ ਹਨ ਕਿ ਤੁਸੀਂ ਨਿਰੰਕਾਰ ਅੱਗੇ ਇਸ ਤਰ੍ਹਾਂ ਬੇਨਤੀ ਕਰੋ ਕਿ-

***ਜੋ ਤੁਧੁ ਭਾਵੈ ਸਾਈ ਭਲੀ ਕਾਰ ॥***

ਹੇ ਵਾਹਿਗੁਰੂ ! ਜੋ ਤੈਨੂੰ ਭਾਉਂਦੀ ਹੈ, ਓਹੀ ਕਾਰ ਚੰਗੀ ਹੈ।

***ਤੂ ਸਦਾ ਸਲਾਮਤਿ ਨਿਰੰਕਾਰ ॥ ੧੬ ॥***

ਹੇ ਨਿਰੰਕਾਰ ! ਤੂੰ ਹਮੇਸ਼ਾ ਸਲਾਮਤਿ=ਇਸਥਿਤ ਰੂਪ ਹੈਂ।

ਜਿਸ ਵੇਲੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਨੂੰ ਗੁਰਿਆਈ ਗੱਦੀ ਪਰ ਸਥਾਪਨ ਕੀਤਾ ਉਸ ਵੇਲੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਨੇ ਬੇਨਤੀ ਕੀਤੀ-ਹੇ ਪ੍ਰਭੋ! ਹੁਣ ਮੈਂ ਕੀ ਕਾਰ ਕਰਾਂ ਅਤੇ ਆਪਣੇ ਆਪ ਨੂੰ ਕੀ ਰੂਪ ਨਿਸਚੇ ਕਰਾਂ? ਤਾਂ ਗੁਰੂ ਸਾਹਿਬ ਜੀ ਨੇ ਫੁਰਮਾਇਆ-

***ਜੋ ਤੁਧੁ ਭਾਵੈ ਸਾਈ ਭਲੀ ਕਾਰ ॥***

ਹੇ ਪੁਰਖਾ ! ਜੋ ਕਾਰ ਕਰਨੀ ਤੈਨੂੰ ਚੰਗੀ ਲੱਗੇ, ਉਹੀ ਕਾਰ ਹੱਛੀ ਹੈ। ਭਾਵ ਜੇਹੋ ਜਿਹਾ ਅਧਿਕਾਰੀ ਵੇਖੋ ਉਸ ਨੂੰ ਵੈਸਾ ਹੀ ਉਪਦੇਸ਼ ਦੇਣਾ ਕਰੋ।

***ਤੂ ਸਦਾ ਸਲਾਮਤਿ ਨਿਰੰਕਾਰ ॥ ੧੬ ॥***

ਸਦਾ ਸਲਾਮਤਿ=ਇਸਥਿਤ ਰੂਪ ਜੋ ਨਿਰੰਕਾਰ ਹੈ ਉਹ ਤੂੰ ਹੈਂ ਭਾਵ ਆਪਣੇ ਸਰੂਪ ਨੂੰ ਬ੍ਰਹਮ ਰੂਪ ਨਿਸਚੇ ਕੀਤੀ ਰੱਖਣਾ।

ਇਹ ਮਹਾਂਵਾਕਜ ਗੁਰੂ ਸਾਹਿਬ ਜੀ ਨੇ ਸ਼ਾਮ ਵੇਦ ਦੇ ਮਹਾਂਵਾਕਜ ਅਨੁਸਾਰ ਕੀਤਾ ਹੈ।

ਸ਼ਾਮ ਵੇਦ ਦਾ ਮਹਾਂਵਾਕਜ ਇਹ ਹੈ ਯਥਾ - "ਤਤ੍ਵਮਸਿ" ਪਦਛੇਦ='ਤਤ ਤ੍ਵੰ ਅਸਿ' ਤਤ ਕਰਕੇ ਸਤ ਏਕ ਅਦੁਤੀ ਜੋ ਬ੍ਰਹਮ ਹੈ ਸੋ ਤੂੰ ਹੈਂ ॥ ੧੬ ॥

**ਸੋਲ੍ਹਵੀਂ ਪਉੜੀ ਦੇ ੨੫੪ ਅੱਖਰ ਹਨ।**

# ਸਤਾਰ੍ਹਵੀਂ ਪਉੜੀ

ਫੇਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਸ੍ਰਿਸ਼ਟੀ ਕਿਤਨੇ ਪ੍ਰਕਾਰ ਦੀ ਹੈ?

ਤਾਂ ਗੁਰੂ ਜੀ ਨੇ ਫੁਰਮਾਇਆ-

ਸ੍ਰਿਸ਼ਟੀ ਸਾਂਤਕੀ, ਰਾਜਸੀ, ਤਾਮਸੀ ਰੂਪ ਹੋਣ ਕਰ ਕੇ ਤਿੰਨ ਪ੍ਰਕਾਰ ਦੀ ਹੈ।

ਦੈਵੀ ਸੰਪਦਾ ਅਤੇ ਆਸੁਰੀ ਸੰਪਦਾ ਰੂਪ ਹੋਣ ਕਰਕੇ ਦੋ ਪ੍ਰਕਾਰ ਦੀ ਹੈ।

ਪਹਿਲੇ ਇਸ ਪਉੜੀ ਵਿਚ ਸਾਂਤਕੀ ਅਤੇ ਦੈਵੀ ਸੰਪਦਾ ਰੂਪ ਸ੍ਰਿਸ਼ਟੀ ਦਾ ਵਰਨਣ ਕਰਦੇ ਹਨ।

## ਅਸੰਖ ਜਪ ਅਸੰਖ ਭਾਉ ॥

[ਜਪ] ਪਰਮੇਸ਼ਰ ਦੀ ਸ੍ਰਿਸ਼ਟੀ ਵਿਚ ਅਸੰਖ ਹੀ ਪ੍ਰਕਾਰ ਦੇ ਜਪ ਹਨ। ਅਸੰਖ ਹੀ ਜਪਣੇ ਵਾਲੇ ਹਨ। ਅਸੰਖ ਹੀ ਜਪਣ ਦੀਆਂ ਵਿਧੀਆਂ ਹਨ। ਅਸੰਖ ਹੀ ਜਪਣ ਦੇ ਫਲ ਹਨ।

[ਭਾਉ] ਅਸੰਖ ਹੀ ਪ੍ਰਕਾਰ ਦੇ ਭਾਉ=ਪ੍ਰੇਮ ਹਨ। ਅਸੰਖ ਹੀ ਪ੍ਰੇਮ ਦੇ ਕਰਨ ਵਾਲੇ ਹਨ। ਅਸੰਖ ਹੀ ਪ੍ਰੇਮ ਦੀ ਵਿਧੀ ਹੈ। ਅਸੰਖ ਹੀ ਪ੍ਰੇਮ ਦਾ ਫਲ ਹੈ।

## ਅਸੰਖ ਪੂਜਾ ਅਸੰਖ ਤਪ ਤਾਉ ॥

[ਪੂਜਾ] ਅਸੰਖ ਹੀ ਪ੍ਰਕਾਰ ਦੀ ਪੂਜਾ ਹੈ।

ਅਸੰਖ ਹੀ ਪੂਜਾ ਦੇ ਕਰਨ ਵਾਲੇ ਹਨ।

ਅਸੰਖ ਹੀ ਪੂਜਾ ਦੀ ਵਿਧੀ ਹੈ।

ਅਸੰਖ ਹੀ ਪੂਜਾ ਦਾ ਫਲ ਹੈ।

[ਤਪ] ਅਸੰਖ ਹੀ ਪ੍ਰਕਾਰ ਦਾ ਤਪ ਹੈ।

[ਤਾਉ] ਅਸੰਖ ਹੀ ਤਪ ਦੇ ਤਪਣ ਵਾਲੇ ਹਨ।

ਅਸੰਖ ਹੀ ਤਪ ਦੀ ਵਿਧੀ ਹੈ।

ਅਸੰਖ ਹੀ ਤਪ ਦਾ ਫਲ ਹੈ।

## ਅਸੰਖ ਗਰੰਥ ਮੁਖਿ ਵੇਦ ਪਾਠ॥

[ਗਰੰਥ] ਅਸੰਖ ਹੀ ਐਸੇ ਗ੍ਰੰਥ ਹਨ, ਜਿਨ੍ਹਾਂ ਵਿਚ ਵੇਦ ਦਾ ਪਾਠ ਮੁੱਖ ਹੈ।

ਵਾ-ਅਸੰਖ ਹੀ ਗ੍ਰੰਥ ਹਨ।

ਅਸੰਖ ਹੀ ਗ੍ਰੰਥਾਂ ਦੇ ਪੜ੍ਹਣ ਵਾਲੇ ਹਨ। ਅਸੰਖ ਹੀ ਗ੍ਰੰਥਾਂ ਦੇ ਪੜ੍ਹਨ ਦੀ ਵਿਧੀ ਹੈ। ਅਸੰਖ ਹੀ ਗ੍ਰੰਥਾਂ ਦੇ ਪੜ੍ਹਣ ਦਾ ਫਲ ਹੈ। ਇਕ ਵਿਚ ਅਨੇਕ ਭਾਵਨਾਂ ਸਮਝਣੀ।

[ਵੇਦ] ਅਸੰਖ ਹੀ ਵੇਦ ਹਨ। ਅਸੰਖ ਹੀ ਵੇਦਾਂ ਦਾ ਪਾਠ ਮੁਖ ਦੁਆਰਾ ਪੜ੍ਹਣ ਵਾਲੇ ਹਨ। ਅਸੰਖ ਹੀ ਵੇਦ ਪਾਠ ਪੜ੍ਹਣ ਦੀ ਵਿਧੀ ਹੈ। ਅਸੰਖ ਹੀ ਉਸ ਦਾ ਫਲ ਹੈ।

ਵਾ-ਅਸੰਖ ਹੀ ਪੁਰਸ਼ ਮੁਖ ਦੁਆਰਾ ਗ੍ਰੰਥਾਂ ਦਾ ਪਾਠ ਕਰਦੇ ਹੋਏ ਵੇਦ=ਜਾਣੀਂਦੇ ਹਨ।

## ਅਸੰਖ ਜੋਗ ਮਨਿ ਰਹਹਿ ਉਦਾਸ॥

[ਜੋਗ] ਅਸੰਖ ਹੀ ਪ੍ਰਕਾਰ ਦਾ ਯੋਗ ਹੈ।

ਅਸੰਖ ਹੀ ਯੋਗ ਦੇ ਕਰਨ ਵਾਲੇ ਹਨ।

ਅਸੰਖ ਹੀ ਯੋਗ ਦੀ ਵਿਧੀ ਹੈ।

ਅਸੰਖ ਹੀ ਯੋਗ ਦਾ ਫਲ ਹੈ।

ਵਾ-ਅਸੰਖ ਹੀ ਯੋਗੀ ਮਨ ਕਰਕੇ ਸੰਸਾਰ ਵਲੋਂ ਉਦਾਸੀਨ ਭਾਵ ਉਪ੍ਰਾਮ ਰਹਿੰਦੇ ਹਨ।

ਵਾ-ਅਸੰਖ ਹੀ ਪ੍ਰਕਾਰ ਦਾ ਉਦਾਸ ਹੈ। ਅਸੰਖ ਹੀ ਮਨ ਕਰਕੇ ਉਦਾਸਤਾਈ ਵਿੱਚ ਰਹਿਣ ਵਾਲੇ ਹਨ। ਅਸੰਖ ਹੀ ਉਦਾਸ ਦੀ ਵਿਧੀ ਹੈ। ਅਸੰਖ ਹੀ ਉਦਾਸ ਦਾ ਫਲ ਹੈ।

## ਅਸੰਖ ਭਗਤ ਗੁਣ ਗਿਆਨ ਵੀਚਾਰ॥

੧. [ਭਗਤ] ਅਸੰਖ ਹੀ ਐਸੇ ਭਗਤ ਹਨ ਜੋ ਸ਼ੁਭ ਗੁਣਾਂ ਨੂੰ ਵਿਚਾਰਕੇ ਗਿਆਨ ਨੂੰ ਪ੍ਰਾਪਤ ਹੁੰਦੇ ਹਨ।

੨. ਅਸੰਖ ਹੀ ਪ੍ਰਕਾਰ ਦੀ ਭਗਤੀ ਹੈ।*

---

*ਨੌਂ ਪ੍ਰਕਾਰ ਦੀ ਭਗਤੀ ਹੈ, ਅਤੇ ਨੌਂ ਹੀ ਪ੍ਰਕਾਰ ਦੀ ਭਗਤੀ ਦੇ ਕਰਨ ਵਾਲੇ ਮਨੁੱਖ ਹਨ-

੧. ਸ੍ਰਵਨ ਭਗਤੀ-ਪ੍ਰੀਛਤ ਨੇ ਕੀਤੀ।
੨. ਕੀਰਤਨ ਭਗਤੀ-ਸੁਖਦੇਵ ਨੇ ਕੀਤੀ।
੩. ਸਿਮਰਨ ਭਗਤੀ-ਪ੍ਰਹਿਲਾਦ ਨੇ ਕੀਤੀ।
੪. ਪਾਦਸੇਵਨ ਭਗਤੀ-ਲਛਮੀ ਨੇ ਕੀਤੀ।
੫. ਅਰਚਨ ਭਗਤੀ-ਪ੍ਰਿਥੂ ਨੇ ਕੀਤੀ।
੬. ਬੰਦਨ ਭਗਤੀ-ਅਕਰੂਰ ਨੇ ਕੀਤੀ।
੭.ਸਖਾ ਭਗਤੀ-ਅਰਜਨ ਨੇ ਕੀਤੀ।
੮. ਦਾਸਾ ਭਗਤੀ-ਹਨੂੰਮਾਨ ਨੇ ਕੀਤੀ।
੯. ਆਤਮ ਨਿਵੇਦਨ ਭਗਤੀ-ਬਲਰਾਜਾ ਨੇ ਕੀਤੀ।

ਅਸੰਖ ਹੀ ਭਗਤੀ ਦੇ ਕਰਨ ਵਾਲੇ ਹਨ।

ਅਸੰਖ ਹੀ ਭਗਤੀ ਦੀ ਵਿਧੀ ਹੈ।

ਅਸੰਖ ਹੀ ਭਗਤੀ ਦਾ ਫਲ ਹੈ।

[ਗੁਣ] ਅਸੰਖ ਹੀ ਗੁਣ ਹਨ।

ਅਸੰਖ ਹੀ ਗੁਣਾਂ ਦੇ ਧਾਰਨ ਵਾਲੇ ਹਨ।

ਅਸੰਖ ਹੀ ਗੁਣਾਂ ਦੀ ਵਿਧੀ ਹੈ।

ਅਸੰਖ ਹੀ ਗੁਣਾਂ ਦਾ ਫਲ ਹੈ।

[ਗਿਆਨ] ਅਸੰਖ ਹੀ ਪ੍ਰਕਾਰ ਦਾ ਗਿਆਨ ਹੈ। ਅਸੰਖ ਹੀ ਗਿਆਨ ਦੇ ਵੇਤਾ ਗਿਆਨੀ ਹਨ। ਅਸੰਖ ਹੀ ਗਿਆਨ ਦਾ ਫਲ ਹੈ।

ਗਿਆਨ ਵਿਚ ਵਿਧੀ ਨਹੀਂ ਹੈ, ਯਥਾ-ਭਾਦਰੋਂ ਸੁਦੀ ਚੌਥ ਦਾ ਚੰਦਰਮਾ ਵੇਖਣਾ ਮਨ੍ਹਾਂ ਹੈ, ਪਰ ਬਦੋ ਬਦੀ ਨੇਤ੍ਰ ਉਸ ਵੱਲ ਚਲੇ ਜਾਂਦੇ ਹਨ ਤੇ ਦਿੱਸ ਪੈਂਦਾ ਹੈ। ਹੁਣ ਇਹ ਵਿਧੀ ਤੋਂ ਬਗੈਰ ਹੀ ਦਿਸ ਪੈਂਦਾ ਹੈ।

ਜੋਤਸ਼ ਵਿਚ ਇਹ ਗੱਲ ਵੀ ਲਿਖੀ ਹੈ ਕਿ ਭਾਦਰੋਂ ਸੁਦੀ ਚੌਥ ਦੇ ਚੰਦਰਮਾਂ ਨੂੰ ਜੋ ਵੇਖਦਾ ਹੈ ਉਸ ਮੱਥੇ ਚੋਰੀ ਦਾ ਕਲੰਕ ਲੱਗ ਜਾਂਦਾ ਹੈ। ਕ੍ਰਿਸ਼ਨ ਜੀ ਨੇ ਇਸ ਚੰਦਰਮਾਂ ਨੂੰ ਵੇਖਿਆ ਸੀ ਤਾਂ ਉਨ੍ਹਾਂ ਦੇ ਮੱਥੇ ਮਣੀ ਚੁਰਾਉਣ ਦਾ ਕਲੰਕ ਲੱਗ ਗਿਆ ਸੀ।

## ਸਾਖੀ—ਕ੍ਰਿਸ਼ਨ ਜੀ ਦੀ

ਇਕ ਸਮੇਂ ਸਤ੍ਰਾਜਿਤ ਜਾਦਵ ਨੇ ਸੂਰਜ ਦੀ ਭਾਰੀ ਤਪਸਿਆ ਕਰਕੇ ਇਕ ਮਣੀ ਪ੍ਰਾਪਤ ਕੀਤੀ, ਜਿਸ ਮਣੀ ਦਾ ਪ੍ਰਕਾਸ਼ ਸੂਰਜ ਸਮਾਨ ਸੀ।

*ਯਥਾ—ਇਤਿ ਸੂਰਜ ਸੇਵਾ ਕਰੀ ਸਤ੍ਰਾਜਿਤ ਬਲਵਾਨ॥*
*ਰਵਿ ਤਿਹ ਕੋ ਤਬ ਮਨ ਦਈ ਉਜਲ ਆਪ ਸਮਾਨ॥*

ਉਸ ਮਣੀ ਨੂੰ ਸਦਾ ਹੀ ਪ੍ਰਾਣਾਂ ਤੋਂ ਪਿਆਰੀ ਜਾਣਕੇ ਆਪਣੇ ਪਾਸ ਰਖਦਾ ਸੀ। ਇਕ ਦਿਨ ਉਸ ਮਣੀ ਨੂੰ ਆਪਣੇ ਗਲ ਵਿਚ ਪਾਕੇ ਕ੍ਰਿਸ਼ਨ ਭਗਵਾਨ ਜੀ ਪਾਸ ਗਿਆ ਤਾਂ ਜਾਦਵਾਂ ਨੇ ਦੂਰੋਂ ਵੇਖ ਕੇ ਕਿਹਾ, ਮਹਾਰਾਜ ਜੀ ! ਆਪ ਜੀ ਦੇ ਦਰਸ਼ਨਾਂ ਨੂੰ ਸੂਰਜ ਆ ਰਿਹਾ ਹੈ।

ਜਿਸ ਵੇਲੇ ਸਤ੍ਰਾਜਿਤ ਪਾਸ ਆ ਕੇ ਪਹੁੰਚਿਆ ਤਾਂ ਕ੍ਰਿਸ਼ਨ ਜੀ ਨੇ ਦੇਖਕੇ ਕਿਹਾ ਇਹ ਸੂਰਜ

ਨਹੀਂ, ਪਰ ਸੂਰਜ ਦੇ ਸਮਾਨ ਪ੍ਰਕਾਸ਼ ਵਾਲੀ ਮਣੀ ਹੈ। ਉਸਦੀ ਸੋਭਾ ਦੇਖ ਕੇ ਸਾਰੇ ਜਾਦਵ ਕ੍ਰਿਸ਼ਨ ਜੀ ਸਮੇਤ ਮੋਹਤ ਹੋ ਗਏ, ਜਾਦਵਾਂ ਦੀ ਪ੍ਰੇਰਨਾ ਅਨੁਸਾਰ ਕ੍ਰਿਸ਼ਨ ਭਗਵਾਨ ਜੀ ਨੇ ਮਣੀ ਦੀ ਮੰਗ ਕਰ ਦਿਤੀ, ਪਰ ਸਤ੍ਰਾਜਿਤ ਨੇ ਅੱਗੋਂ ਕੋਈ ਉੱਤਰ ਨਾ ਦਿੱਤਾ, ਚੁਪ ਚੁਪਾਤੇ ਉਠ ਕੇ ਘਰ ਆ ਗਿਆ, ਤੇ ਆਪਣੇ ਭਾਈ 'ਪ੍ਰਸੇਨ' ਨੂੰ ਸਾਰੀ ਗੱਲ ਆਕੇ ਦਸੀ ਕਿ ਕ੍ਰਿਸ਼ਨ ਜੀ ਨੇ ਅੱਜ ਮੇਰੇ ਪਾਸੋਂ ਮਣੀ ਦੀ ਮੰਗ ਕੀਤੀ ਹੈ, ਪਰ ਮੈਂ ਜਵਾਬ ਕੋਈ ਨਹੀਂ ਦਿੱਤਾ, ਚੁਪ ਕਰਕੇ ਆ ਗਿਆ ਹਾਂ, ਇਹ ਗੱਲ ਸੁਣਕੇ 'ਪ੍ਰਸੇਨ' ਨੇ ਸਤ੍ਰਾਜਿਤ ਪਾਸੋਂ ਮਣੀ ਲੈ ਕੇ ਆਪਣੇ ਪਾਸ ਰਖ ਲਈ ਕਿ ਮਤਾਂ ਇਸ ਪਾਸੋਂ ਕ੍ਰਿਸ਼ਨ ਜੀ ਖੋਹ ਨਾ ਲੈਣ।

ਪ੍ਰਸੇਨ ਭੀ ਮਣੀ ਨੂੰ ਹਰਦਮ ਆਪਣੇ ਪਾਸ ਹੀ ਰਖਦਾ ਸੀ। ਇਕ ਦਿਨ ਪ੍ਰਸੇਨ ਘੋੜੇ ਪਰ ਅਸਵਾਰ ਹੋਕੇ ਸ਼ਿਕਾਰ ਖੇਡਣ ਗਿਆ ਤਾਂ ਉਸ ਮਣੀ ਨੂੰ ਪੱਗ ਪੱਲੇ ਬੰਨ੍ਹਕੇ ਨਾਲ ਲੈ ਗਿਆ। ਅਗੇ ਜੰਗਲ ਵਿਚ ਜਾਂਦਿਆਂ ਉਸਦਾ ਸ਼ੇਰ ਨਾਲ ਮੁਕਾਬਲਾ ਹੋ ਗਿਆ। ਸ਼ੇਰ ਪ੍ਰਸੇਨ ਨੂੰ ਤੇ ਘੋੜੇ ਨੂੰ ਮਾਰਕੇ ਪ੍ਰਸੇਨ ਵਾਲੀ ਪੱਗ ਨੂੰ ਮਣੀ ਸਮੇਤ ਕੋਈ ਖਾਣ ਵਾਲੀ ਚੀਜ਼ ਸਮਝ ਕੇ ਮੂੰਹ ਵਿਚ ਲੈਕੇ ਤੁਰ ਪਿਆ ਅੱਗੋਂ ਸ਼ੇਰ ਨੂੰ ਜਾਮਵੰਤ [ਭਾਲੂ] ਮਿਲ ਪਿਆ। ਓਥੇ ਦੋਹਾਂ ਦਾ ਆਪਸ ਵਿਚ ਬੜਾ ਭਾਰੀ ਮੁਕਾਬਲਾ ਹੋਇਆ। ਆਖਰ ਜਾਮਵੰਤ ਨੇ ਸ਼ੇਰ ਨੂੰ ਮਾਰ ਲਿਆ ਤੇ ਮਣੀ ਸਮੇਤ ਪਗ ਨੂੰ ਲੈਕੇ ਆਪਣੀ ਗੁਫਾ ਵਿਚ ਪ੍ਰਵੇਸ਼ ਕਰ ਗਿਆ।

ਇਸ ਤਰਫ ਜਦ ਪ੍ਰਸੇਨ ਘਰ ਨਾ ਆਇਆ ਤਾਂ ਸਤ੍ਰਾਜਿਤ ਨੂੰ ਬੜਾ ਭਾਰੀ ਫਿਕਰ ਹੋ ਗਿਆ। ਬਹੁਤ ਸਾਰੀ ਤਲਾਸ਼ ਕਰਨ ਤੋਂ ਬਾਅਦ ਜਦ ਪਤਾ ਨਾ ਲਗਾ ਤਾਂ ਉਸਨੇ ਮਨ ਵਿਚ ਨਿਸਚਾ ਹੋ ਗਿਆ ਕਿ ਮੇਰੇ ਭਾਈ ਪ੍ਰਸੇਨ ਨੂੰ ਕ੍ਰਿਸ਼ਨ ਭਗਵਾਨ ਨੇ ਮਣੀ ਲੈਣ ਦੇ ਲਾਲਚ ਕਰਕੇ ਮਾਰ ਦਿੱਤਾ ਹੋਣਾ ਹੈ। ਭਰਾ ਦੇ ਵਿਯੋਗ ਕਰਕੇ ਜਦ ਬਹੁਤ ਉਦਾਸ ਹੋ ਗਿਆ ਤਾਂ ਘਰ ਵਾਲੀ ਨੇ ਪੁੱਛਿਆ-ਪਤੀ ਦੇਵ ਜੀ! ਕੀ ਕਾਰਨ ਹੈ? ਕਈ ਦਿਨਾਂ ਤੋਂ ਆਪ ਜੀ ਦਾ ਚਿੱਤ ਕਿਉਂ ਉਦਾਸ ਹੈ? ਤੁਹਾਡੇ ਮਨ ਵਿਚ ਕੀ ਚਿੰਤਾ ਹੈ? ਸਤ੍ਰਾਜਿਤ ਨੇ ਕਿਹਾ ਮੈਨੂੰ ਇਉਂ ਪ੍ਰਤੀਤ ਹੁੰਦਾ ਹੈ ਕਿ ਮੇਰੇ ਭਰਾ ਨੂੰ ਮਣੀ ਦੇ ਲਾਲਚ ਵਿਚ ਆਕੇ ਕ੍ਰਿਸ਼ਨ ਜੀ ਨੇ ਮਾਰ ਦਿੱਤਾ ਹੈ, ਕਿਉਂਕਿ ਮੈਂ ਬਥੇਰਾ ਲਭ ਚੁੱਕਾ ਹਾਂ, ਪਰ ਉਹ ਲੱਭਣ ਵਿਚ ਨਹੀਂ ਆਉਂਦਾ। ਇਹ ਗੱਲ ਸੁਣਕੇ ਉਸਨੇ ਅਗੋਂ ਆਪਣੀਆਂ ਸਹੇਲੀਆਂ ਪਾਸ ਦਸ ਦਿੱਤੀ, ਸਹੇਲੀਆਂ ਨੇ ਅਗੋਂ ਆਪੋ ਆਪਣੀ ਘਰੀਂ ਕਹਿ ਦਿਤੀ। ਇਸ ਤਰ੍ਹਾਂ ਚਲਦੀ ਚਲਦੀ ਇਹ ਗੱਲ ਕ੍ਰਿਸ਼ਨ ਜੀ ਦੇ ਪਾਸ ਜਾ ਪਹੁੰਚੀ ਕਿ ਸਤ੍ਰਾਜਿਤ ਨੇ ਸਾਡੇ ਪਰ ਆਪਣੇ ਭਰਾ ਦੀ ਮੌਤ ਦਾ ਕਲੰਕ ਲਗਾ ਦਿੱਤਾ ਹੈ। ਉਸ ਵੇਲੇ ਕ੍ਰਿਸ਼ਨ ਜੀ ਇਸ ਕਲੰਕ ਨੂੰ ਦੂਰ ਕਰਨ ਵਾਸਤੇ ਜਿਸ ਪਾਸੇ ਪ੍ਰਸੇਨ ਸ਼ਿਕਾਰ ਖੇਡਣ ਗਿਆ ਸੀ ਉਸ ਪਾਸੇ ਉਸਦੀ ਤਲਾਸ਼ ਵਾਸਤੇ ਚਲ ਪਏ।

ਅਗੇ ਜੰਗਲ ਵਿਚ ਜਾਂਦਿਆਂ ਹੋਇਆ ਪ੍ਰਸੇਨ ਦੀ ਲਾਸ਼ ਪਈ ਦੇਖੀ ਅਰ ਸ਼ੇਰ ਦੇ ਪੈਰਾਂ ਦੇ ਖੁਰ ਦੇਖੇ, ਇਸ ਤੋਂ ਨਿਸਚੇ ਹੋ ਗਿਆ ਕਿ ਇਸਨੂੰ ਸ਼ੇਰ ਨੇ ਮਾਰ ਦਿੱਤਾ ਹੈ। ਉਸ ਤੋਂ ਅਗੇ ਤਾਂ ਸ਼ੇਰ ਭੀ ਮਰਿਆ ਪਿਆ ਦੇਖਿਆ ਤੇ ਭਾਲੂ ਦੇ ਪੈਰਾਂ ਦੇ ਨਿਸ਼ਾਨ ਦੇਖੇ, ਜਿਸ ਤੋਂ ਨਿਸਚੇ ਹੋ ਗਿਆ ਕਿ ਇਸ

ਜਗ੍ਹਾ ਸ਼ੇਰ ਦਾ ਤੇ ਭਾਲੂ ਦਾ ਆਪਸ ਵਿਚ ਟਾਕਰਾ ਹੋਇਆ ਹੈ ਭਾਲੂ ਨੇ ਸ਼ੇਰ ਨੂੰ ਮਾਰ ਦਿੱਤਾ ਹੈ। ਤਦ ਉਸਦੇ ਖੁਰੇ ਨੂੰ ਲੈ ਕੇ ਕ੍ਰਿਸ਼ਨ ਜੀ ਚਲਦੇ ਗਏ। ਚਲਦਿਆਂ ਚਲਦਿਆਂ ਇਕ ਪਹਾੜ ਦੀ ਗੁਫਾ ਵਿਚ ਜਾ ਵੜੇ, ਉਸ ਗੁਫਾ ਵਿਚ ਸੂਰਜ ਸਮਾਨ ਪ੍ਰਕਾਸ਼ ਹੋ ਰਿਹਾ ਹੈ। ਜਾਂ ਅਗੇ ਗਏ ਤਾਂ ਉਹ ਮਣੀ ਵੇਖ ਲਈ ਤੇ ਜਾਮਵੰਤ ਭਾਲੂ ਨੇ ਕ੍ਰਿਸ਼ਨ ਜੀ ਨੂੰ ਗੁਫਾ ਵਿਚ ਆਉਂਦਾ ਵੇਖ ਲਿਆ ਤਾਂ ਉਹ ਬੜਾ ਕਰੋਧਵਾਨ ਹੋ ਗਿਆ। ਫਿਰ ਦੋਹਾਂ ਦਾ ਆਪਸ ਵਿਚ ਬੜਾ ਭਾਰੀ ਜੰਗ ਸ਼ੁਰੂ ਹੋ ਗਿਆ, ਲਗਾਤਾਰ ੨੮ ਦਿਨ ਜੰਗ ਹੁੰਦਾ ਰਿਹਾ ਦੋਹਾਂ ਵਿਚੋਂ ਕੋਈ ਨਾ ਹਾਰਿਆ. ਆਖਰ ਕ੍ਰਿਸ਼ਨ ਜੀ ਨੇ ਵਿਚਾਰਿਆ ਕਿ ਇਹ ਸ੍ਰੀ ਰਾਮਚੰਦ੍ਰ ਜੀ ਦਾ ਉਪਾਸ਼ਕ ਹੈ, ਓਹੀ ਰੂਪ ਧਾਰੀਏ ਤਾਂ ਇਹ ਨਿਵੇਂਗਾ ਤੇ ਜੰਗ ਦੀ ਸਮਾਪਤੀ ਹੋਵੇਗੀ।

ਇਉਂ ਵਿਚਾਰਕੇ ਜਦ ਕ੍ਰਿਸ਼ਨ ਜੀ ਨੇ ਸ੍ਰੀ ਰਾਮਚੰਦ੍ਰ ਜੀ ਦਾ ਰੂਪ ਧਾਰਿਆ ਤਾਂ ਜਾਮਵੰਤ [ਭਾਲੂ] ਸਭ ਹਥਿਆਰ ਛਡ ਕੇ ਚਰਨਾਂ ਪਰ ਡਿਗ ਪਿਆ। ਆਪਣੇ ਕੀਤੇ ਵਧੀਕ ਕਰਮ ਦੀ ਮੁਆਫੀ ਮੰਗੀ ਅਰ ਆਪਣੀ ਲੜਕੀ ਜਾਮਵੰਤੀ ਦਾ ਵਿਆਹ ਕ੍ਰਿਸ਼ਨ ਜੀ ਦੇ ਨਾਲ ਕਰ ਦਿੱਤਾ। ਵਿਆਹ ਸਮੇਂ ਉਸ ਮਣੀ ਨੂੰ ਦਾਜ ਵਿਚ ਰੱਖਕੇ ਕ੍ਰਿਸ਼ਨ ਜੀ ਅਰਪਣ ਕਰ ਦਿੱਤਾ। ਜਾਮਵੰਤੀ ਤੇ ਮਣੀ ਨੂੰ ਲੈ ਕੇ ਕ੍ਰਿਸ਼ਨ ਜੀ ਆਪਣੇ ਮੰਦਰਾਂ ਵਿਚ ਆ ਗਏ ਤੇ ਸਤ੍ਰਾਜਿਤ ਨੂੰ ਆਪਣੇ ਪਾਸ ਬੁਲਾਕੇ ਪ੍ਰਸੇਨ ਦੇ ਮਰਨ ਦਾ ਤੇ ਮਣੀ ਗੁਆਚਣ ਦਾ ਸਾਰਾ ਹਾਲ ਸੁਣਾਕੇ ਉਹ ਮਣੀ ਸਤ੍ਰਾਜਿਤ ਨੂੰ ਵਾਪਸ ਦੇ ਕੇ ਕਿਹਾ ਕਿ ਤੈਨੇ ਐਵੇਂ ਹੀ ਬਿਨਾਂ ਕਾਰਨ ਤੋਂ ਸਾਨੂੰ ਦੋਸ਼ ਲਗਾਉਣਾ ਕੀਤਾ ਹੈ, ਤੇਰੇ ਲਈ ਇਹ ਚੰਗਾ ਨਹੀਂ ਉਸ ਵੇਲੇ ਸਤ੍ਰਾਜਿਤ ਨੇ ਸ਼ਰਮਸਾਰ ਹੋਕੇ ਮਣੀ ਲੈ ਲਈ ਅਰ ਆਪਣੀ ਗਲਤੀ ਮਹਿਸੂਸ ਕਰਦਿਆਂ ਹੋਇਆਂ ਬੜਾ ਭਾਰੀ ਪਸ਼ਚਾਤਾਪ ਕੀਤਾ। ਬਾਅਦ ਵਿਚ ਕ੍ਰਿਸ਼ਨ ਜੀ ਦੀ ਪ੍ਰਸੰਨਤਾ ਲੈਣ ਵਾਸਤੇ ਸਤ੍ਰਾਜਿਤ ਨੇ ਆਪਣੀ ਕੰਨਿਆਂ 'ਸਤਭਾਮਾ' ਦਾ ਵਿਆਹ ਕ੍ਰਿਸ਼ਨ ਜੀ ਨਾਲ ਕਰ ਦਿੱਤਾ, ਮਣੀ ਭੀ ਦਾਜ ਵਿਚ ਰਖਕੇ ਕ੍ਰਿਸ਼ਨ ਜੀ ਜੋਗ ਅਰਪਣ ਕਰ ਦਿਤੀ, ਪਰੰਤੂ ਉਹ ਮਣੀ ਕ੍ਰਿਸ਼ਨ ਜੀ ਨੇ ਆਪਣੇ ਪਾਸ ਨਹੀਂ ਰਖੀ, ਇਹ ਗੱਲ ਕਹਿਕੇ ਉਸਨੂੰ ਵਾਪਸ ਦੇ ਦਿੱਤੀ ਕਿ ਤੈਨੇ ਸੂਰਜ ਦੀ ਉਪਾਸ਼ਨਾਂ ਕਰਕੇ ਲੀਤੀ ਹੈ, ਦੇਵਤੇ ਦੀ ਦਿੱਤੀ ਹੋਈ ਵਸਤੂ ਨੂੰ ਅਸੀਂ ਅੰਗੀਕਾਰ ਨਹੀਂ ਕਰਦੇ, ਇਸ ਤਰ੍ਹਾਂ ਨਾਲ ਮਣੀ ਵਾਪਸ ਦੇ ਕੇ ਤੇ ਸਤਭਾਮਾ ਨੂੰ ਨਾਲ ਲੈ ਕੇ ਆਪਣੇ ਮੰਦਰਾਂ ਵਿਚ ਆ ਪਹੁੰਚੇ। ਇਸ ਸਾਰੇ ਪ੍ਰਸੰਗ ਦੇ ਕਹਿਣ ਦਾ ਭਾਵ ਇਹ ਹੈ ਕਿ ਚਾਹੇ ਕੋਈ ਭੀ ਪੁਰਸ਼ ਭਾਦਰੋਂ ਸੁਦੀ ਚੌਥ ਦੇ ਚੰਦਰਮਾਂ ਨੂੰ ਦੇਖ ਲਏ ਤਾਂ ਉਸ ਨੂੰ ਕੋਈ ਨਾ ਕੋਈ ਕਲੰਕ ਜ਼ਰੂਰ ਲੱਗ ਜਾਂਦਾ ਹੈ ਜਿਵੇਂ ਕ੍ਰਿਸ਼ਨ ਜੀ ਨੂੰ ਲੱਗਾ ਹੈ,

*ਯਥਾ—ਚਾਂਦ ਚੌਥ ਕੋ ਦੇਖਿਓ ਮੋਹਨ ਭਾਦਰੋਂ ਮਾਸ।*
*ਤਾਂਤੇ ਲਗਿਓ ਕਲੰਕ ਜਿਹ ਮਨ ਅਤਿ ਭਜੋ ਉਦਾਸ।*

*[ਭਾਗਵਤ ਪੁਰਾਣ ਸਕੰਧ ੧੦ ਧਿਆ ੫੭]*

[ਵੀਚਾਰ] ਅਸੰਖ ਹੀ ਪ੍ਰਕਾਰ ਦਾ ਵੀਚਾਰ ਹੈ। ਅਸੰਖ ਹੀ ਵਿਚਾਰ ਦੇ ਕਰਨ ਵਾਲੇ ਹਨ।

ਅਸੰਖ ਹੀ ਵਿਚਾਰ ਦੀ ਵਿਧੀ ਹੈ। ਅਸੰਖ ਹੀ ਵੀਚਾਰ ਦਾ ਫਲ ਹੈ।

ਵਾ:- ਅਸੰਖ ਹੀ ਐਸੇ ਭਗਤ ਹਨ ਜੋ ਸ਼ੁਭ ਗੁਣਾਂ ਨੂੰ ਵਿਚਾਰਕੇ ਗਿਆਨ ਪ੍ਰਾਪਤ ਹੁੰਦੇ ਹਨ।

ਵਾ:-ਗਿਆਨ ਆਦੀ ਗੁਣਾਂ ਨੂੰ ਵੀਚਾਰਦੇ ਹਨ।

## ਅਸੰਖ ਸਤੀ ਅਸੰਖ ਦਾਤਾਰ ॥

[ਸਤੀ] ਅਸੰਖ ਹੀ ਪ੍ਰਕਾਰ ਦਾ ਸਤ ਹੈ। ਅਸੰਖ ਹੀ ਸਤਿ ਦੇ ਧਾਰਨ ਵਾਲੇ ਸਤਵਾਦੀ ਹਨ। ਅਸੰਖ ਹੀ ਸਤ ਦੀ ਵਿਧੀ ਹੈ। ਅਸੰਖ ਹੀ ਸਤ ਦਾ ਫਲ ਹੈ।

[ਦਾਤਾਰ] ਅਸੰਖ ਦਾਤਾਂ ਹਨ। ਅਸੰਖ ਹੀ ਦਾਤਾਂ ਦੇ ਦੇਣ ਵਾਲੇ ਹਨ।

ਅਸੰਖ ਹੀ ਦਾਤਾਂ ਦੇ ਦੇਣ ਦੀ ਵਿਧੀ ਹੈ।ਅਸੰਖ ਹੀ ਦਾਤਾਂ ਦੇ ਦੇਣ ਦਾ ਫਲ ਹੈ।

## ਅਸੰਖ ਸੂਰ ਮੁਹ ਭਖ ਸਾਰ ॥

[ਸੂਰ] ਅਨਗਿਣਤ ਹੀ ਮਹਾਤਮਾਂ ਰੂਪੀ ਸੂਰਬੀਰ ਹਨ ਜੋ ਮੂੰਹ ਦਵਾਰਾ ਸਾਰ=ਆਤਮ ਵਸਤੂ ਨੂੰ ਭਖ=ਉਚਾਰਦੇ ਹਨ।

ਅਥਵਾ:-[ਸਾਰ] ਲੋਹੇ ਵਾਂਗ ਕਠਨ ਜੋ ਮੋਹ ਆਦਿਕ ਹਨ ਉਸਨੂੰ ਭੱਖਣ ਕਰਦੇ ਹਨ।

ਵਾ-ਜੋ ਮੋਹ ਸਾਰਿਆਂ ਨੂੰ ਸਾਰ=ਸਾੜਦਾ ਹੈ, ਉਸ ਨੂੰ ਅਨਗਿਣਤ ਮਹਾਤਮਾ ਰੂਪ ਸੂਰਮੇ ਭੱਖਣ ਕਰਦੇ ਹਨ।

## ਸਾਖੀ-ਰਾਜੇ ਨਿਰਮੋਹ ਦੇ ਪੁੱਤਰ ਦੀ

ਰਾਜੇ 'ਨਿਰਮੋਹ' ਦਾ ਪੁੱਤਰ ਇਕ ਦਿਨ ਜੰਗਲ ਵਿਚ ਜਾਂਦਾ ਹੋਇਆ ਇਕ ਮਹਾਤਮਾ ਦੀ ਝੌਂਪੜੀ ਵੇਖ ਕੇ ਪਾਸ ਚਲਾ ਗਿਆ ਤੇ ਸੰਤਾਂ ਨੂੰ ਨਮਸ਼ਕਾਰ ਕਰਕੇ ਪਾਸ ਬੈਠ ਗਿਆ। ਮਹਾਤਮਾ ਨੇ ਪੁੱਛਿਆ, "ਤੂੰ ਕਿਸ ਦਾ ਪੁੱਤ੍ਰ ਹੈਂ?" ਰਾਜ ਪੁੱਤ੍ਰ ਨੇ ਕਿਹਾ-"ਮੈ ਰਾਜੇ 'ਨਿਰਮੋਹ ਦਾ ਪੁੱਤਰ ਹਾਂ।"

ਇਹ ਗੱਲ ਸੁਣ ਕੇ ਮਹਾਤਮਾ ਨੇ ਕਿਹਾ, ਐਵੇਂ ਆਪਣਾ ਨਾਮ 'ਨਿਰਮੋਹ' ਰੱਖਿਆ ਹੋਣਾ ਹੈ। ਰਾਜਾ ਕੀ, ਤੇ ਨਿਰਮੋਹ ਹੋਣਾ ਕੀ।

ਰਾਜ ਪੁੱਤਰ ਨੇ ਕਿਹਾ-ਸੰਤ ਜੀ ! ਜੇ ਯਕੀਨ ਨਹੀਂ ਹੈ ਤਾਂ ਜਿਵੇਂ ਮਰਜ਼ੀ ਆਵੇ ਪਤੀਆਵਾ ਕਰ ਲਓ। ਸੰਤਾਂ ਨੇ ਕਿਹਾ, "ਤੂੰ ਆਪਣੇ ਕਪੜੇ ਲਾਹ ਕੇ ਸਾਨੂੰ ਦੇਹ ਅਤੇ ਜਿਤਨਾ ਚਿਰ ਅਸੀਂ ਵਾਪਸ ਨਾ ਆਈਏ ਉਤਨਾ ਚਿਰ ਤੂੰ ਇਥੇ ਹੀ ਬੈਠਾ ਰਹੁ।" ਰਾਜ ਪੁੱਤਰ ਚੰਗਾ ਕਹਿ ਕੇ ਝੌਂਪੜੀ ਵਿਚ ਬੈਠ ਗਿਆ।

ਸੰਤ ਨੇ ਉਸ ਦੇ ਕਪੜੇ ਲੈ ਕੇ ਬਣ ਵਿਚ ਇਕ ਸ਼ਿਕਾਰੀ ਨਾਲ ਮਿਲ ਕੇ ਲਹੂ ਨਾਲ ਭਿਉਂਕੇ ਉਸ ਦੇ ਪਿਤਾ ਰਾਜੇ 'ਨਿਰਮੋਹ' ਨੂੰ ਜਾ ਕੇ ਕਿਹਾ, "ਤੇਰੇ ਪੁੱਤਰ ਨੂੰ ਸ਼ੇਰ ਨੇ ਮਾਰ ਦਿੱਤਾ ਹੈ ਮੇਰੀ ਕੁਟੀਆ ਦੇ ਅੱਗੇ ਪਿਆ ਹੈ, ਇਹ ਉਸ ਦੇ ਕਪੜੇ ਹਨ, ਚੰਗੀ ਤਰ੍ਹਾਂ ਵੇਖ ਲੈ।" ਰਾਜੇ ਸਿਞਾਣ ਕੇ ਕਿਹਾ,

"ਠੀਕ ਹੈ, ਪਰ ਜੀਵਾਂ ਦੇ ਸੰਜੋਗ ਪ੍ਰਾਰਬਧ ਦੇ ਅਧੀਨ ਹਨ। ਪ੍ਰਾਰਬਧ ਦੇ ਮੁੱਕਣ ਪਰ ਵਿਛੋੜਾ ਹੋ ਜਾਂਦਾ ਹੈ। ਕੋਈ ਡਰ ਨਹੀਂ, ਉਸ ਦੀ ਭਵਿੱਖਤ ਹੀ ਐਸੇ ਹੋਣੀ ਹੈ, ਚਿੰਤਾ ਵਾਲੀ ਗੱਲ ਨਹੀਂ।

ਸੰਤ ਜੀ ਹੈਰਾਨ ਹੋ ਕੇ ਆਖਦੇ ਹਨ ਕਿ ਨੌਜਵਾਨ ਪੁੱਤਰ ਮਰ ਗਿਆ ਹੈ ਪਰ ਇਸ ਦੇ ਚਿਤ ਵਿਚ ਨਾ ਕੋਈ ਚਿੰਤਾ, ਨਾ ਹੈਰਾਨੀ, ਨਾ ਹੀ ਕੋਈ ਅੱਖਾਂ ਵਿੱਚੋਂ ਹੰਝੂ ਕਿਰਿਆ ਹੈ। ਠੀਕ ਇਹ ਰਾਜਾ ਨਿਰਮੋਹ ਹੈ। ਫਿਰ ਉਸ ਦੇ ਚਿਤ ਵਿਚ ਖਿਆਲ ਆਇਆ ਕਿ ਬਾਕੀ ਦੇ ਪ੍ਰਵਾਰ ਨੂੰ ਭੀ ਦੇਖ ਲਈਏ।

ਰਾਜ ਪੁੱਤਰ ਦੀ ਮਾਂ ਪਾਸ ਆ ਕੇ ਲਹੂ ਨਾਲ ਭਿੱਜੇ ਹੋਏ ਕਪੜੇ ਵਿਖਾ ਕੇ ਆਖਦਾ ਹੈ, "ਤੇਰੇ ਪੁੱਤਰ ਨੂੰ ਸ਼ੇਰ ਮਾਰ ਗਿਆ ਹੈ।" ਅੱਗੋਂ ਮਾਂ ਨੇ ਕਿਹਾ, "ਜਿਵੇਂ ਰਾਤ ਨੂੰ ਬ੍ਰਿਛ ਪਰ ਪੰਛੀ ਬੈਠਦੇ ਹਨ ਦਿਨ ਚੜ੍ਹਨ ਨਾਲ ਕੋਈ ਕਿਧਰੇ ਕੋਈ ਕਿਧਰੇ ਉੱਡ ਜਾਂਦਾ ਹੈ, ਤਿਵੇਂ ਇਹ ਸੰਸਾਰ ਹੈ ਇਸ ਗ੍ਰਹਿਸਤ ਰੂਪ ਬ੍ਰਿਛ ਪਰ ਅਵਸਥਾ ਰੂਪ ਰਾਤ ਦੇ ਸੰਜੋਗ ਨਾਲ ਜੀਵਾਂ ਰੂਪ ਪੰਛੀਆਂ ਦਾ ਇਕੱਠ ਹੈ। ਕਾਲ ਰੂਪ ਦਿਨ ਦੇ ਚੜ੍ਹਨ ਨਾਲ ਆਪੋ ਆਪਣੇ ਰਸਤੇ ਸਭ ਤੁਰ ਜਾਂਦੇ ਹਨ। ਇਸ ਕਰਕੇ ਚਿੰਤਾ ਕਰਨ ਦੀ ਕੋਈ ਲੋੜ ਨਹੀਂ।"

ਫਿਰ ਉਹ ਸੰਤ ਉਸ ਦੀ ਇਸਤ੍ਰੀ ਪਾਸ ਗਿਆ ਉਸ ਨੂੰ ਭੀ ਕਪੜੇ ਵਿਖਾ ਕੇ ਆਖਦਾ ਹੈ ਤੇਰੇ ਪਤੀ ਨੂੰ ਸ਼ੇਰ ਨੇ ਮਾਰ ਦਿੱਤਾ ਹੈ।

ਅੱਗੋਂ ਉਸ ਨੇ ਕਿਹਾ-"ਪਰਮੇਸ਼ਰ ਦੇ ਹੁਕਮ ਵਿਚ ਜੋ ਹੋ ਗਿਆ ਹੈ ਠੀਕ ਹੈ, ਚਿੰਤਾ ਕਰਨ ਦੀ ਕੋਈ ਲੋੜ ਨਹੀਂ। ਇਹ ਸਬੰਧੀਆਂ ਦਾ ਸੰਜੋਗ ਤਾਂ ਇਸ ਤਰ੍ਹਾਂ ਹੈ, ਜਿਵੇਂ ਦਰਿਆ ਪਰ ਬੇੜੀ ਵਿਚ ਪੂਰ ਇਕੱਠਾ ਹੋਇਆ ਹੁੰਦਾ ਹੈ। ਜਿਸ ਵੇਲੇ ਬੇੜੀ ਕੰਢੇ ਲੱਗਦੀ ਹੈ ਕੋਈ ਕਿਸੇ ਤਰਫ ਕੋਈ ਕਿਸੇ ਤਰਫ ਚਲਾ ਜਾਂਦਾ ਹੈ। ਜਿਹੜਾ ਕੋਈ ਉਤਨੇ ਸਮੇਂ ਲਈ ਆਪਸ ਵਿਚ ਮੋਹ ਕਰਦਾ ਹੈ ਉਹ ਮੂਰਖ ਹੈ।"

ਇਹ ਗੱਲਾਂ ਸੁਣ ਕੇ ਸੰਤ ਬੜਾ ਹੈਰਾਨ ਹੋਇਆ। ਆਪਣੀ ਝੌਂਪੜੀ ਵਿਚ ਜਾ ਕੇ ਰਾਜ ਪੁੱਤ੍ਰ ਨੂੰ ਆਖਦਾ ਹੈ ਤੂੰ ਧੰਨ ਹੈਂ! ਤੁਹਾਡਾ ਸਾਰਾ ਪ੍ਰਵਾਰ ਭੀ ਧੰਨ ਹੈ ਜੋ ਰਾਜ-ਭਾਗ ਦੇ ਵਿਚ ਰਹਿ ਕੇ ਸਾਰਾ ਪ੍ਰਵਾਰ ਹੀ ਨਿਰਮੋਹ ਹੈ।

ਏਥੋਂ ਤਕ ਸਾਂਤਕੀ ਸ੍ਰਿਸ਼ਟੀ ਦਾ ਵਰਣਨ ਕੀਤਾ ਹੈ।

ਏਸੇ ਤੁਕ ਦੇ ਦੂਸਰੇ ਅਰਥ ਵਿਚ ਰਾਜਸੀ ਸ੍ਰਿਸ਼ਟੀ ਕਥਨ ਕਰਦੇ ਹਨ।

ਅਸੰਖ=ਅਨਗਣਿਤ ਐਸੇ ਸੂਰਬੀਰ ਯੋਧੇ ਹਨ ਜੋ ਜੰਗ ਦੇ ਵਿਚ ਮੂੰਹ ਉਤੇ ਸਾਰ=ਲੋਹੇ ਭਾਵ ਸ਼ਾਸਤ੍ਰਾਂ ਨੂੰ ਭਖ=ਸਹਾਰਦੇ ਹਨ, ਕਿਉਂਕਿ ਸੂਰਮੇ ਪ੍ਰਸੰਨ ਹੀ ਤਾਂ ਹੁੰਦੇ ਹਨ ਜੇ ਉਹ ਜੰਗ ਭੂਮੀ ਵਿਚ ਸ਼ਸਤ੍ਰਾਂ ਨੂੰ ਮਾਰ ਕੇ ਆਪ ਭੀ ਸ਼ਸਤ੍ਰ ਖਾ ਕੇ ਮਰ ਜਾਣ।

ਜਿਵੇਂ ਕਲਗੀਧਰ ਜੀ ਫੁਰਮਾਉਂਦੇ ਹਨ-

ਸ੍ਵੈਯਾ॥ ਦੇਹਿ ਸ਼ਿਵਾ ਬਰ ਮੋਹਿ ਇਹੈ, ਸ਼ੁਭ ਕਰਮਨ ਤੇ ਕਬਹੂੰ ਨ ਟਰੋਂ॥
ਨ ਡਰੋਂ ਅਰਿ ਸੌਂ ਜਬ ਜਾਇ ਲਰੋਂ ਨਿਸਚੈ ਕਰ ਆਪਨੀ ਜੀਤ ਕਰੋਂ॥
ਅਰੁ ਸਿੱਖ ਹੌਂ ਅਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ॥
ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ॥ ੨੩੧॥

[ਪਾ: ੧੦ ਚੰਡੀ ਚਰਿੱਤਰ, ਪੰਨਾ ੯੯]

## ਅਸੰਖ ਮੋਨਿ ਲਿਵ ਲਾਇ ਤਾਰ॥

[ਮੋਨਿ] ਅਸੰਖ ਹੀ ਪ੍ਰਕਾਰ ਦੀ ਮੋਨ ਹੈ।

ਅਸੰਖ ਹੀ ਮੋਨ ਦੇ ਧਾਰਨ ਵਾਲੇ ਮੋਨੀ ਹਨ।

ਅਸੰਖ ਹੀ ਮੋਨ ਦੇ ਧਾਰਨ ਦੀ ਵਿਧੀ ਹੈ।

ਅਸੰਖ ਹੀ ਮੋਨ ਦੇ ਧਾਰਨ ਦਾ ਫਲ ਹੈ।

[ਲਿਵ ਲਾਇ ਤਾਰ॥] ਜੋ ਲਿਵ ਨੂੰ ਲਗਾ ਕੇ ਆਪ ਤਰਦੇ ਅਤੇ ਹੋਰਨਾਂ ਨੂੰ ਤਾਰ=ਤਾਰਦੇ ਹਨ। ਵਾ-ਅਸੰਖ=ਅਨਗਣਿਤ ਐਸੇ ਮੋਨੀ ਹਨ ਜੋ ਤਾਰ=ਤੇਲ ਧਾਰਾ ਵਾਂਙੂ ਇਕ ਰਸ ਲਿਵ ਨੂੰ ਲਗਾਉਂਦੇ ਹਨ।

## -ਦੂਜਾ ਅਰਥ-

ਪ੍ਰਸ਼ਨ-ਉਸ ਦੇ ਜਪ ਦਾ ਮਹਾਤਮ ਦੱਸੋ। ਗੁਰ ਉੱਤਰ

[ਅਸੰਖ ਜਪ] ਅਨਗਣਿਤ ਰੂਪ ਪ੍ਰਮਾਤਮਾ ਦੇ ਨਾਮ ਨੂੰ ਜਿਸ ਪੁਰਸ਼ ਨੇ ਜਪਿਆ ਹੈ।

[ਅਸੰਖ ਭਾਉ॥] ਉਸ ਨੂੰ ਅਸੰਖ ਰੂਪ ਪ੍ਰਮਾਤਮਾ ਭਾਉ=ਪ੍ਰੇਮ ਬਖਸ਼ਦਾ ਹੈ।

ਵਾ-ਅਸੰਖ ਜੀਵ ਉਸ ਵਿਖੇ ਭਾਉ= ਪ੍ਰੇਮ ਕਰਦੇ ਹਨ।*

[ਅਸੰਖ ਪੂਜਾ] ਅਸੰਖ ਰੂਪ ਪਰਮਾਤਮਾ ਦੇ ਨਾਮ ਨੂੰ ਜਿਸ ਨੇ ਜਪਿਆ ਹੈ ਉਸ ਨੇ ਸਭ ਪੂਜਾ ਕਰ ਲਈਆਂ ਹਨ। ਅਤੇ

[ਅਸੰਖ ਤਪ ਤਾਉ॥] ਅਸੰਖ ਹੀ ਜਪ ਤਪ ਵਗੈਰਾ ਸਾਧਨ ਤਾਉ=ਕਰ ਲਏ ਹਨ।

ਵਾ-ਬਿਅੰਤ ਪੁਰਸ਼ ਉਸ ਨਾਮ ਜਪਣ ਵਾਲੇ ਦੀ ਪੂਜਾ ਕਰਦੇ ਹਨ।

[ਅਸੰਖ ਗ੍ਰੰਥ ਮੁਖਿ ਵੇਦ ਪਾਠ॥] ਅਸੰਖ ਰੂਪ ਪਰਮਾਤਮਾ ਦੇ ਨਾਮ ਨੂੰ ਜਿਸ ਨੇ ਜਪਿਆ ਹੈ,

*'ਜਪ' ਪਦ ਨੂੰ ਹਰ ਇਕ ਅਸੰਖ ਦੇ ਨਾਲ ਲਗਾਈ ਜਾਣਾ। ਤਾਂ ਹੀ ਅਰਥ ਠੀਕ ਬਣੇਗਾ।

ਉਸ ਨੇ ਸਾਰੇ ਗ੍ਰੰਥ ਪੜ੍ਹ ਲਏ ਹਨ, ਅਤੇ ਮੁਖੀ ਜੋ ਵੇਦ ਪਾਠ ਹੈ ਉਹ ਭੀ ਕਰ ਲਿਆ ਹੈ।

ਵਾ-ਵੇਦ ਪਾਠ ਅੰਤਰ, ਜੋ ਮੁੱਖ ਉਪਨਿਸ਼ਦਾਂ ਹਨ ਉਹ ਸਭ ਪੜ੍ਹ ਲਈਆਂ ਹਨ।

ਵਾ-ਅਸੰਖ ਰੂਪ ਦੇ ਨਾਮ ਨੂੰ ਜਪ ਕੇ ਜਿਸ ਨੇ ਮੁਖੀ ਬ੍ਰਹਮ ਨੂੰ ਵੇਦ=ਜਾਣਿਆਂ ਹੈ, ਉਸ ਨੇ ਚਿਦ ਜੜ੍ਹ ਦੀ ਗਰੰਥ=ਗੰਢ ਨੂੰ ਪਾਠ=ਪਾੜ ਦਿੱਤਾ ਹੈ।

[**ਅਸੰਖ ਜੋਗ ਮਨਿ ਰਹਹਿ ਉਦਾਸ ॥**] ਅਸੰਖ ਰੂਪ ਪਰਮਾਤਮਾ ਦੇ ਨਾਮ ਨੂੰ ਜਿਸ ਨੇ ਜਪਿਆ ਹੈ ਉਸ ਨੇ ਹਠ ਜੋਗ ਕਰ ਲਿਆ ਹੈ ਅਤੇ ਉਸ ਦਾ ਮਨ ਵਿਸ਼ਿਆਂ ਵੱਲੋਂ ਉਦਾਸ ਰਹਿੰਦਾ ਹੈ।

ਅਥਵਾ-ਅਸੰਖ ਰੂਪ ਪਰਮਾਤਮਾ ਦੇ ਜਾਪ ਵਿਚ ਜਿਸ ਨੇ ਜੋਗ=ਜੁੜਨਾ ਕੀਤਾ ਹੈ ਉਸ ਦਾ ਮਨ ਪਦਾਰਥਾਂ ਤੋਂ ਉਦਾਸ ਰਹਿੰਦਾ ਹੈ।

[**ਅਸੰਖ ਭਗਤ ਗੁਣ ਗਿਆਨ ਵੀਚਾਰ ॥**] ਅਸੰਖ ਰੂਪ ਪਰਮਾਤਮਾ ਦੇ ਨਾਮ ਨੂੰ ਜਿਸ ਨੇ ਜਪਿਆ ਹੈ ਉਸ ਅਸਲੀ ਭਗਤ ਅਤੇ 'ਗੁਣ ਗਿਆਨ'=ਸ਼ੁਭ ਗੁਣਾਂ ਦਾ ਗਿਆਤਾ ਵਿਚਾਰਿਆ ਜਾਂਦਾ ਹੈ।

ਵਾ-ਅਸੰਖ ਰੂਪ ਪਰਮਾਤਮਾ ਦੇ ਨਾਮ ਨੂੰ ਜਿਸ ਨੇ ਵਿਚਾਰਿਆ ਹੈ ਉਸ ਨੂੰ ਭਗਤੀ ਅਤੇ ਗਿਆਨ ਆਦਿਕ ਸ਼ੁਭ ਗੁਣ ਪ੍ਰਾਪਤ ਹੁੰਦੇ ਹਨ।

[**ਅਸੰਖ ਸਤੀ ਅਸੰਖ ਦਾਤਾਰ ॥**] ਅਸੰਖ ਰੂਪ ਪਰਮਾਤਮਾ ਦੇ ਅਸੰਖ=ਅਨਗਿਣਤ ਨਾਮਾਂ ਨੂੰ ਜਿਨ੍ਹਾਂ ਨੇ ਜਪਿਆ ਹੈ ਉਹ ਅਸਲ ਸਤੀ=ਸਤਵਾਦੀ ਅਤੇ ਦਾਤੇ ਹਨ।

[**ਅਸੰਖ ਸੂਰ ਮੁਹ ਭਖ ਸਾਰ ॥**] ਅਸੰਖ ਰੂਪ ਪਰਮਾਤਮਾ ਦੇ ਨਾਮ ਨੂੰ ਜਿਨ੍ਹਾਂ ਨੇ ਜਪਿਆ ਹੈ ਅਤੇ ਮੋਹ ਆਦਿਕਾਂ ਨੂੰ ਭਖ=ਅਭਾਵ ਕਰਕੇ ਸਾਰ=ਸਿਧਾਂਤ ਰੂਪ ਵਸਤੂ ਨੂੰ ਗ੍ਰਹਿਣ ਕੀਤਾ ਹੈ, ਉਹ ਸੂਰ=ਸੂਰਜ ਦੀ ਨਿਆਈ ਤੇਜ ਪ੍ਰਤਾਪ ਵਾਲੇ ਹਨ।

***ਹਰਿ ਨਾਮੁ ਹਮਾਰਾ ਪ੍ਰਭੁ ਅਬਿਗਤੁ ਅਗੋਚਰੁ ਅਬਿਨਾਸੀ ਪੁਰਖੁ ਬਿਧਾਤਾ ॥***
***ਹਰਿ ਨਾਮੁ ਹਮ ਸ੍ਰੇਵਹ ਹਰਿ ਨਾਮੁ ਹਮ ਪੂਜਹ ਹਰਿ ਨਾਮੇ ਹੀ ਮਨੁ ਰਾਤਾ ॥***
***ਹਰਿ ਨਾਮੈ ਜੇਵਡੁ ਕੋਈ ਅਵਰੁ ਨ ਸੂਝੈ ਹਰਿ ਨਾਮੋ ਅੰਤਿ ਛਡਾਤਾ ॥***
***ਹਰਿ ਨਾਮੁ ਦੀਆ ਗੁਰਿ ਪਰਉਪਕਾਰੀ ਧਨੁ ਧੰਨੁ ਗੁਰੂ ਕਾ ਪਿਤਾ ਮਾਤਾ ॥***
***ਹੰਉ ਸਤਿਗੁਰ ਅਪੁਣੇ ਕੰਉ ਸਦਾ ਨਮਸਕਾਰੀ ਜਿਤੁ ਮਿਲਿਐ ਹਰਿ ਨਾਮੁ ਮੈ ਜਾਤਾ ॥ ੧੬ ॥***

[ਪੰਨਾ ੫੯੨]

[ਅਸੰਖ ਮੋਨਿ ਲਿਵ ਲਾਇ ਤਾਰ ॥] ਅਸੰਖ ਰੂਪ ਪਰਮਾਤਮਾ ਦੇ ਨਾਮ ਜਪਣੇ ਵਿਖੇ ਜਿਸ ਨੇ ਤਾਰ=ਤੇਲ ਧਾਰਾ ਵਾਂਗ ਇਕ ਰਸ ਲਿਵ ਨੂੰ ਲਗਾਉਣਾ ਕੀਤਾ ਹੈ ਉਸ ਨੇ ਹੰਗਤਾ ਮਮਤਾ ਦੀ ਤਰਫੋਂ ਮੋਨ ਧਾਰਨਾ ਕੀਤੀ ਹੈ।

**ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥**
**ਜੋ ਤੁਧੁ ਭਾਵੈ ਸਾਈ ਭਲੀ ਕਾਰ॥ਤੂ ਸਦਾ ਸਲਾਮਤਿ ਨਿਰੰਕਾਰ॥੧੭॥**

ਕੁਦਰਤ ਕੀ ਚੀਜ਼ ਹੈ ਜੋ ਉਸ ਦੇ ਵਿਚਾਰ ਨੂੰ ਕਹਿ ਸਕੇ। ਉਸ ਪ੍ਰਭੂ ਦਾ ਇਕ ਵਾਰ=ਰੋਮ ਵੀ ਕਥਨ ਨਹੀਂ ਕੀਤਾ ਜਾਂਦਾ। ਉਸ ਪ੍ਰਭੂ ਨੂੰ ਜੋ ਗੱਲ ਭਾਉਂਦੀ ਹੈ ਓਹੀ ਕਾਰ ਚੰਗੀ ਹੈ। ਤੂੰ ਐਸੇ ਨਿਸਚੇ ਕਰ ਕਿ ਉਹ ਨਿਰੰਕਾਰ ਸਦਾ ਸਲਾਮਤਿ=ਇਸਥਿਤ ਰੂਪ ਹੈ॥ ੧੭॥

| ਸਤਾਰ੍ਹਵੀਂ ਪਉੜੀ ਦੇ ੧੩੮ ਅੱਖਰ ਹਨ। |
|---|



# ਅਠਾਰ੍ਹਵੀਂ ਪਉੜੀ

ਇਸ ਪਉੜੀ ਵਿਚ ਗੁਰੂ ਸਾਹਿਬ ਜੀ ਤਾਮਸੀ ਅਤੇ ਆਸੁਰੀ ਸੰਪਦਾ ਰੂਪ ਸ੍ਰਿਸ਼ਟੀ ਦੇ ਜੀਵਾਂ ਦਾ ਵਰਨਣ ਕਰਦੇ ਹਨ ਜੋ ਪਰਮਾਤਮਾ ਨੂੰ ਮਨ 'ਚੋਂ ਭੁਲਾ ਕੇ ਨਿਤ ਹੀ ਬੁਰੇ ਕਰਮ ਕਰਦੇ ਹਨ।

## ਅਸੰਖ ਮੂਰਖ ਅੰਧ ਘੋਰ॥

ਅਨਗਿਣਤ ਹੀ ਪੁਰਸ਼ ਮਨ ਕਰਕੇ ਮੂਰਖ ਹਨ। ਅਨਗਿਣਤ ਹੀ ਪੁਰਸ਼ ਤਨ ਕਰਕੇ ਅੰਨ੍ਹੇ ਹਨ। ਅਨਗਿਣਤ ਹੀ ਪੁਰਸ਼ ਬਾਣੀ ਕਰਕੇ ਘੋਰ ਮੂਰਖ=ਮਹਾਂ ਮੂਰਖ ਹਨ।

ਵਾ-ਅਨਗਿਣਤ ਮੂਰਖ ਹਨ, ਜੋ ਪਹਿਲੇ ਬੇ-ਸਮਝ ਹੋਣ, ਫੇਰ ਸਮਝਾਦਿਆਂ ਕੁਝ ਸਮਝ ਜਾਣ।

ਅਨਗਿਣਤ ਅੰਧ ਮੂਰਖ ਹਨ ਜੋ ਸਮਝਾਇਆਂ ਵੀ ਬਿਲਕੁਲ ਨਾ ਸਮਝਣ।

ਅਨਗਿਣਤ ਘੋਰ ਮੂਰਖ ਹਨ ਜੋ ਸਮਝਾਉਣ ਵਾਲੇ ਉਪਦੇਸ਼ਟਾ ਗੁਰਮੁਖ-ਜਨਾਂ ਨੂੰ ਐਸੇ ਆਖਦੇ ਹਨ ਕਿ ਹੋਰ ਤਾਂ ਸਾਡੇ ਪਾਸੋਂ ਕੁਝ ਨਹੀਂ ਹੁੰਦਾ ਤੁਹਾਡੀ ਪੂਛ ਫੜ ਕੇ ਪਾਰ ਹੋ ਜਾਵਾਂਗੇ, ਇਸ ਤਰ੍ਹਾਂ ਸਮਝਾਉਣ ਵਾਲੇ ਨੂੰ ਸਗੋਂ ਪਸ਼ੂ ਬਣਾ ਦੇਂਦੇ ਹਨ।

ਵਾ:- ਤੀਸਰਾ ਅਰਥ ਸਾਖੀ ਦੇ ਅਨੁਸਾਰ ਲੱਗੇਗਾ।

## ਸਾਖੀ—ਮਹਾਂ ਮੂਰਖਾਂ ਦੀ

ਇਕ ਆਦਮੀ ਦੇ ਦੋ ਲੜਕੇ ਸਨ। ਉਹਨਾਂ ਦਾ ਕੋਈ ਸ਼ਬੰਧੀ ਮਰ ਗਿਆ ਤਾਂ ਪਿਤਾ ਨੇ ਆਪਣੀ ਜਗ੍ਹਾ ਆਪਣੇ ਵੱਡੇ ਲੜਕੇ ਨੂੰ ਅਫਸੋਸ ਕਰਨ ਵਾਸਤੇ ਭੇਜਿਆ। ਉਸ ਲੜਕੇ ਨੂੰ ਪ੍ਰਚਾਉਣ ਦਾ ਵੱਲ ਨਾ ਆਉਣ ਕਰ ਕੇ ਬਿਨਾਂ ਅਫਸੋਸ ਕੀਤੇ ਦੇ ਹੀ ਸਬੰਧੀਆਂ ਦੇ ਘਰ ਬੈਠ ਕੇ ਚੁਪ ਕੀਤਾ ਹੀ ਵਾਪਸ ਮੁੜ ਆਇਆ।

ਪਿਤਾ ਨੇ ਪੁੱਛਿਆ-"ਬੁਲਾ ਆਇਆ ਹੈਂ?"

ਲੜਕੇ ਨੇ ਕਿਹਾ-"ਪਿਤਾ ਜੀ! ਮੈਂ ਉਹਨਾਂ ਨੂੰ ਆਖਿਆ ਕੁਝ ਭੀ ਨਹੀਂ ਚੁਪ ਕਰਕੇ ਹੀ ਬੈਠਾ ਰਿਹਾ ਸਾਂ ਤੇ ਚੁਪ ਚੁਪਾਤਾ ਹੀ ਉੱਠ ਕੇ ਆ ਗਿਆ ਹਾਂ।

ਇਹ ਗੱਲ ਸੁਣ ਕੇ ਫੇਰ ਉਸ ਨੇ ਛੋਟੇ ਪੁੱਤਰ ਨੂੰ ਭੇਜਿਆ ਕਿ ਤੂੰ ਜਾ ਕੇ ਅਫਸੋਸ ਕਰ ਆ।

ਜਾਣ ਲੱਗਿਆਂ ਉਸ ਨੇ ਪੁੱਛਿਆ-ਕਿ ਪਿਤਾ ਜੀ ! ਉਥੇ ਜਾ ਕੇ ਮੈਂ ਕੀ ਕਹਾਂ?

ਪਿਤਾ ਨੇ ਕਿਹਾ, "ਜਿਸ ਤਰ੍ਹਾਂ ਹੋਰ ਲੋਕ ਉਥੇ ਅਫਸੋਸ ਦੀਆਂ ਗੱਲਾਂ ਕਰਦੇ ਹੋਣਗੇ ਉਸੇ ਤਰ੍ਹਾਂ ਤੂੰ ਵੀ ਕਰ ਆਵੀਂ।"

ਜਦ ਉਹ ਲੜਕਾ ਗਿਆ ਤਾਂ ਮਰਨ ਵਾਲੇ ਦੇ ਦੁਸ਼ਮਣ ਉਨ੍ਹਾਂ ਦੇ ਘਰ ਤੋਂ ਬਾਹਰ ਖੜੇ ਹੋ ਕੇ ਇਕ ਦੂਜੇ ਨਾਲ ਗੱਲਾਂ ਕਰ ਰਹੇ ਸਨ ਕਿ ਚੰਗਾ ਹੋਇਆ ਭੜੂਆ ਮਰ ਗਿਆ, ਮਗਰੋਂ ਲੱਥਾ,

ਪਰਮਾਤਮਾ ਨੇ ਬਲਾ ਟਾਲੀ ਹੈ।

ਜਦ ਇਹ ਛੋਟਾ ਲੜਕਾ ਸੰਬੰਧੀਆਂ ਦੇ ਘਰ ਪਹੁੰਚਿਆ ਤਾਂ ਏਸ ਨੇ ਏਹੋ ਹੀ ਗੱਲਾਂ ਉਹਨਾਂ ਨੂੰ ਜਾ ਆਖੀਆਂ ਕਿ ਚੰਗਾ ਹੋਇਆ ਭੜੂਆ ਮੋਇਆ ਮਗਰੋਂ ਲੱਥਾ, ਪਰਮਾਤਮਾ ਨੇ ਬਲਾ ਟਾਲੀ ਹੈ।

ਇਹ ਗੱਲ ਸੁਣ ਕੇ ਉਹਨਾਂ ਨੂੰ ਬਹੁਤ ਗੁੱਸਾ ਆ ਗਿਆ ਤੇ ਧੱਕੇ ਮਾਰ ਕੇ ਇਸ ਲੜਕੇ ਨੂੰ ਘਰੋਂ ਬਾਹਰ ਕੱਢ ਦਿੱਤਾ।

ਇਸ ਨੇ ਫਿਰ ਆਪਣੇ ਪਿਤਾ ਨੂੰ ਆ ਕੇ ਦੱਸਿਆ ਕਿ ਚੰਗਾ ਮੈਨੂੰ ਭੇਜਿਆ ਜੇ, ਉਹਨਾਂ ਨੇ ਮੇਰੀ ਬਹੁਤ ਬੇ-ਇਜ਼ਤੀ ਕੀਤੀ ਹੈ। ਧੱਕੇ ਦੇ ਕੇ ਘਰੋਂ ਬਾਹਰ ਕੱਢ ਦਿੱਤਾ ਨੇ।

ਤਾਂ ਪਿਤਾ ਨੇ ਪੁੱਛਿਆ, "ਤੂੰ ਉਹਨਾਂ ਨੂੰ ਕੀ ਜਾ ਕੇ ਕਿਹਾ ਸੀ?"

ਤਦ ਉਸ ਨੇ ਸਾਰੀ ਗੱਲ ਦੱਸੀ। ਪਿਤਾ ਨੇ ਸੁਣ ਕੇ ਕਿਹਾ, "ਪੁੱਤਰ ! ਤੂੰ ਬਹੁਤ ਮਾੜਾ ਕੰਮ ਕੀਤਾ ਹੈ ਜੋ ਸਨਬੰਧੀਆਂ ਨੂੰ ਇਸ ਤਰ੍ਹਾਂ ਕਹਿ ਆਇਆ ਹੈਂ ਕਿ ਚੰਗਾ ਹੋਇਆ ਭੜੂਆ ਮੋਇਆ ਮਗਰੋਂ ਲੱਥਾ।" ਹੱਛਾ ਹੁਣ ਮੈਂ ਆਪ ਜਾ ਕੇ ਉਨ੍ਹਾਂ ਨੂੰ ਬੁਲਾ ਆਉਂਦਾ ਹੈ ਨਾਲੇ ਤੁਹਾਡੇ ਵਲੋਂ ਖਿਮਾਂ ਮੰਗ ਆਉਂਦਾ ਹਾਂ।"

ਜਦ ਆਪ ਅਫਸੋਸ ਕਰਨ ਵਾਸਤੇ ਉਨ੍ਹਾਂ ਦੇ ਘਰ ਜਾ ਕੇ ਪਹੁੰਚਾ ਤਾਂ ਸਨਬੰਧੀਆਂ ਨੂੰ ਜਾ ਕੇ ਆਖਦਾ ਹੈ ਕਿ ਮੇਰੇ ਲੜਕੇ ਦੋਨੋਂ ਮੂਰਖ ਨਿਕਲੇ ਹਨ ਕਿਉਂਕਿ ਪਹਿਲਾ ਲੜਕਾ ਤਾਂ ਚੁਪ ਚਾਪ ਹੀ ਬੈਠ ਕੇ ਤੁਰ ਗਿਆ, ਤੇ ਦੂਜੇ ਨੇ ਆ ਕੇ ਉਲਟ ਪੁਲਟ ਬਚਨ ਕਹੇ ਹਨ। ਉਹਨਾਂ ਦੀ ਤਾਂ ਮੈਨੂੰ ਮਾਫੀ ਦਿਓ ਅੱਗੇ ਤੋਂ ਜੇ ਕੋਈ ਹੋਰ ਤੁਹਾਡਾ ਸਬੰਧੀ ਮਰੇਗਾ ਤਾਂ ਮੈਂ ਆਪ ਆ ਕੇ ਪਰਚਾਵਾਂਗਾ।

ਵੇਖੋ! ਇਹ ਉਹਨਾਂ ਨਾਲੋਂ ਵੀ ਮੂਰਖ ਨਿਕਲਿਆ ਜੋ ਹੋਰ ਮਾਰਨਾ ਚਾਹੁੰਦਾ ਹੈ।

ਇਸ ਸਾਖੀ ਦੇ ਆਧਾਰ ਤੇ ਹੁਣ ਅਰਥ ਸੁਣੋ-

ਅਸੰਖ ਮੂਰਖ ਹਨ, ਅਸੰਖ ਅੰਧ ਮੂਰਖ ਹਨ, ਅਸੰਖ ਘੋਰ ਮੂਰਖ ਹਨ।

ਪਹਿਲਾਂ ਲੜਕਾ ਤਾਂ ਮੂਰਖ ਹੈ ਜੋ ਚੁਪ ਚਾਪ ਬੈਠ ਕੇ ਉੱਠ ਆਇਆ।

ਦੂਜਾ ਲੜਕਾ ਅੰਧ ਮੂਰਖ ਹੈ ਜਿਸ ਨੇ ਇਹ ਕਿਹਾ 'ਚੰਗਾ ਹੋਇਆ ਭੜੂਆ ਮੋਇਆ ਮਗਰੋਂ ਲੱਥਾ।'

ਤੀਜਾ ਆਪ ਘੋਰ ਮੂਰਖ ਹੈ ਜੋ ਕਹਿੰਦਾ ਹੈ ਜੇ ਤੁਹਾਡਾ ਹੋਰ ਕੋਈ ਮਰੇਗਾ ਤਾਂ ਮੈਂ ਪਰਚਾਉਣ ਆਵਾਂਗਾ।

## ਅਸੰਖ ਚੋਰ ਹਰਾਮ ਖੋਰ॥

ਅਨਗਿਣਤ ਐਸੇ ਚੋਰ ਹਨ ਜੋ ਹਰਾਮ ਦਾ ਖਾਣਾ ਖੋਰ=ਖਾਂਦੇ ਹਨ ਕਿਉਂਕਿ ਉਨ੍ਹਾਂ ਦਾ ਸਦਾ ਕੰਮ ਹੀ ਇਹੋ ਹੈ ਕਿ ਮਾਰ ਧਾੜ ਕਰਕੇ ਖਾਣਾ। ਪਰ ਉਨ੍ਹਾਂ ਨੂੰ ਚੰਗਾ ਕੋਈ ਭੀ ਨਹੀਂ ਆਖਦਾ।

**ਯਥਾ— "ਚੋਰੁ ਸਲਾਹੇ ਚੀਤੁ ਨ ਭੀਜੈ॥ ਜੇ ਬਦੀ ਕਰੇ ਤਾ ਤਸੂ ਨ ਛੀਜੈ॥**
**ਚੋਰ ਕੀ ਹਾਮਾ ਭਰੇ ਨ ਕੋਇ॥ ਚੋਰੁ ਕੀਆ ਚੰਗਾ ਕਿਉ ਹੋਇ॥ ੧॥"**

[ਧਨਾਸਰੀ ਮਹਲਾ ੧, ਪੰਨਾ ੬੬੨]

ਪੰ੍ਰਤੂ ਐਸਾ ਚੋਰ ਕੋਈ ਕੋਈ ਹੈ ਜੋ ਹਲਾਲ ਦਾ ਖਾਣਾ ਕਰਦਾ ਹੈ।

## ਸਾਖੀ—ਇਕ ਚੋਰ ਦੀ

ਕਿਸੇ ਇਕ ਚੋਰ ਨੇ ਸ਼ਾਹੂਕਾਰ ਦੇ ਘਰ ਜਾ ਕੇ ਚੋਰੀ ਕੀਤੀ, ਤਾਂ ਬਹੁਤ ਕੁਝ ਉਸ ਨੂੰ ਲਭਿਆ ਚੰਗੇ ਚੰਗੇ ਕਪੜੇ, ਨਕਦੀ ਰੁਪਏ, ਸੋਨੇ ਦੇ ਚੰਗੇ ਚੰਗੇ ਬਹੁ-ਮੁੱਲੇ ਗਹਿਣੇ, ਹੀਰੇ ਰਤਨ ਵਗੈਰਾ।

ਇਹ ਸਾਰੀਆਂ ਚੀਜ਼ਾਂ ਸਾਂਭ ਕੇ ਇਕ ਗੱਠੜੀ ਵਿਚ ਬੰਨ੍ਹ ਕੇ ਚੱਲਣ ਲੱਗਾ ਤਾਂ ਉਸ ਨੂੰ ਭੁਖ ਬਹੁਤ ਲੱਗੀ ਹੋਈ ਸੀ। ਦਿਲ ਦੇ ਘਬਰਾਉਣ ਕਰਕੇ ਉਸ ਨੇ ਵਿਚਾਰਿਆ ਕੁਝ ਖਾ ਪੀ ਲਈਏ। ਇਹ ਵਿਚਾਰ ਕੇ ਇਕ ਭਾਂਡੇ ਵਿਚ ਹੱਥ ਮਾਰਿਆ ਤਾਂ ਉਹ ਭਾਂਡਾ ਲੂਣ ਦਾ ਭਰਿਆ ਹੋਇਆ ਸੀ। ਉਸ ਨੇ ਸਮਝਿਆ ਖੰਡ ਹੈ, ਫੱਕਾ ਮਾਰਿਆ ਤਾਂ ਮੂੰਹ ਕੌੜਾ ਹੋ ਗਿਆ। ਥੂਹ ਥੂਹ ਕਰਨ ਲੱਗ ਪਿਆ। ਮੂੰਹ ਵਿਚ ਪਾਉਣ ਕਰਕੇ ਜਰਾ ਮਾਸਾ ਲੂਣ ਅੰਦਰ ਭੀ ਚਲਾ ਗਿਆ। ਤਿਸ ਵੇਲੇ ਚੋਰ ਨੇ ਕਿਹਾ ਕਿ ਹੁਣ ਤਾਂ ਇਸ ਦਾ ਲੂਣ ਖਾ ਲਿਆ ਹੈ ਹੁਣ ਇਸ ਦਾ ਬੁਰਾ ਨਹੀਂ ਕਰਨਾ ਚਾਹੀਦਾ। ਉਸ ਵੇਲੇ ਸਭ ਕੁਝ ਉਥੇ ਹੀ ਛੱਡ ਕੇ ਆਪ ਚਲਾ ਗਿਆ। ਵੇਖੋ, ਐਸੇ ਭੀ ਚੋਰ ਹਨ ਜੋ ਹਰਾਮ ਦਾ ਖਾਣਾ ਨਹੀਂ ਖਾਂਦੇ।

ਭਾਈ ਬਿਧੀ ਚੰਦ ਵੀ ਐਸਾ ਸੀ ਜੋ ਆਪਣੇ ਵਾਸਤੇ ਕੋਈ ਚੋਰੀ ਨਹੀਂ ਕਰਦਾ ਸੀ। ਜੇ ਚੋਰੀ ਕਰਨ ਦਾ ਸੰਕਲਪ ਹੁੰਦਾ ਸੀ ਤਾਂ ਸਾਧ ਸੰਗਤ ਵਾਸਤੇ ਕਰਦਾ ਸੀ।

ਅਥਵਾ-ਐਸੇ ਭੀ ਅਸੰਖ ਚੋਰ ਹਨ ਜੋ ਹਰਾਮ ਦਾ ਖਾਣਾ ਖਾਂਦੇ ਹਨ। ਅਰਥਾਤ ਸਾਰਿਆਂ ਦਾ ਦਾਤਾ ਜੋ ਅਕਾਲ ਪੁਰਖ ਹੈ ਜੋ ਸਾਰਿਆਂ ਨੂੰ ਖਾਣ ਪਾਨ ਤੇ ਪਹਿਰਾਣ ਦੇਂਦਾ ਹੈ ਉਸ ਨੂੰ ਛੱਡ ਕੇ ਹੋਰਨਾਂ ਦੇਵੀ ਦੇਵਤਿਆਂ ਤੇ ਫਕੀਰਾਂ ਦੀਆਂ ਮੰਨਤਾਂ ਮੰਨਦੇ ਅਤੇ ਪੂਜਾ ਕਰਦੇ ਹਨ।

***ਯਥਾ— "ਮੂੜੇ ਤੈ ਮਨ ਤੇ ਰਾਮੁ ਬਿਸਾਰਿਓ॥***
***ਲੂਣੁ ਖਾਇ ਕਰਹਿ ਹਰਾਮਖੋਰੀ ਪੇਖਤ ਨੈਨ ਬਿਦਾਰਿਓ॥ ੧॥ ਰਹਾਉ॥"***

*[ਮਾਰੂ ਮਹਲਾ ੫, ਪੰਨਾ ੧੦੦੧]*

***ਤਥਾ —"ਨਾਮੁ ਦੁਰਾਇ ਚਲੈ ਸੋ ਚੋਰੁ॥ ੩॥ "*** *[ਬਸੰਤੁ ਮਹਲਾ ੧, ਪੰਨਾ ੧੧੮੭]*
***ਤਥਾ —"ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ॥ ੨॥"***

*[ਪ੍ਰਭਾਤੀ ਮਹਲਾ ੧, ਪੰਨਾ ੧੩੨੮]*

## ਅਸੰਖ ਅਮਰ ਕਰਿ ਜਾਹਿ ਜੋਰ॥

ਅਨਗਿਣਤ ਐਸੇ ਪੁਰਸ਼ ਹਨ ਜੋ ਆਪਣੇ ਜੋਰ=ਬਲ ਨਾਲ ਅਮਰ ਕਰਿ ਜਾਹਿ=ਹੁਕਮ ਕਰ ਜਾਂਦੇ ਹਨ।

ਵਾ-ਅਮਰ=ਦੇਵਤਿਆਂ ਉਤੇ ਵੀ ਆਪਣਾ ਜੋਰੁ=ਬਲ ਜਮਾ ਜਾਂਦੇ ਹਨ। ਅੱਜ ਕਲ੍ਹ ਦੇ ਰਾਜਿਆਂ ਵਾਂਗ ਜੋ ਆਪਣੇ ਸੁਆਰਥ ਨੂੰ ਮੁਖ ਰੱਖਦੇ ਹੋਏ ਪਰਜਾ ਨੂੰ ਬਿਅੰਤ ਦੁੱਖ ਦੇਂਦੇ ਹਨ। ਚਾਹੇ ਕੋਈ ਕਿੰਨਾਂ ਭੀ ਦੁਖੀ ਹੋਵੇ ਪਰ ਆਪਣੀ ਈਨ ਮਨਾਈ ਜਾਂਦੇ ਹਨ।

ਜਿਸ ਤਰ੍ਹਾਂ 'ਰਾਵਣ' ਨੇ ਪਰਜਾ ਨੂੰ ਬਿਅੰਤ ਦੁੱਖ ਦਿੱਤੇ ਸਨ। ਪਰਜਾ ਤਾਂ ਕਿਧਰੇ ਰਹੀ ਉਸ ਨੇ ਦੇਵਤਿਆਂ ਤੋਂ ਵੀ ਕਰ ਲੈ ਲਿਆ ਸੀ।

ਹੋਰ ਦੇਖੋ=ਕਾਰੂ ਬਾਦਸ਼ਾਹ ਨੇ ਕਿਤਨਾ ਦੁੱਖ ਦਿੱਤਾ ਸੀ। ਕਿਸੀ ਦੇ ਪਾਸ ਇਕ ਰੁਪਿਆ ਵੀ ਨਹੀਂ ਰਹਿਣ ਦਿੱਤਾ। ਮੁਰਦਿਆਂ ਦੇ ਮੂੰਹ ਵਿਚੋਂ ਵੀ ਰੁਪਏ ਸੋਨੇ ਵਗੈਰਾ ਸਭ ਕੁਝ ਕਢਵਾ ਲੀਤਾ ਸੀ। ਐਸੇ ਐਸੇ ਜ਼ੁਲਮੀ ਬਾਦਸ਼ਾਹ ਹੋਏ ਹਨ।

## ਅਸੰਖ ਗਲ ਵਢ ਹਤਿਆ ਕਮਾਹਿ ॥

ਅਨਗਿਣਤ ਐਸੇ ਪੁਰਸ਼ ਹਨ ਜੋ ਗਲ ਵੱਢਣੇ ਰੂਪੀ ਹਤਿਆ ਨੂੰ ਕਮਾਉਂਦੇ ਹਨ।

ਜਿਸ ਤਰ੍ਹਾਂ ਕਿਸੇ ਦੀ ਕੁੜਮਾਈ ਹੋਈ ਤਾਂ ਦੁਸ਼ਮਣ ਨੇ ਲੜਕੀ ਵਾਲਿਆਂ ਨੂੰ ਸੁਣਾ ਦਿੱਤਾ ਕਿ ਜਿਸ ਤਰ੍ਹਾਂ ਗੁਰੂ ਮਹਾਰਾਜ ਜੀ ਨੇ ਇਸ ਮੁੰਡੇ ਦੀ ਕੁੜਮਾਈ ਕੀਤੀ ਹੈ ਤਿਵੇਂ ਇਸ ਦੀ ਮਿਰਗੀ ਵੀ ਹਟਾ ਦੇਂਦਾ ਤਾਂ ਚੰਗਾ ਸੀ। ਇਸ ਤਰ੍ਹਾਂ ਆਖ ਕੇ ਅਗਲੇ ਕੁੜਮਾਂ ਨੂੰ ਜਣਾ ਦਿੱਤਾ ਕਿ ਮੁੰਡੇ ਨੂੰ ਮਿਰਗੀ ਪੈਂਦੀ ਹੈ। ਉਹਨਾਂ ਨੇ ਝੱਟ ਕੁੜਮਾਈ ਛੱਡ ਦਿੱਤੀ। ਏਸ ਤਰ੍ਹਾਂ ਕਿਸੇ ਦੀ ਗੱਲ ਬਣਦੀ ਹੋਣੀ ਤੇ ਉਸ ਵਿਚ ਦੂਸ਼ਣ ਅਰੋਪ ਕੇ ਉਸ ਗੱਲ ਨੂੰ ਵੱਢ ਦੇਣਾ ਏਹ ਬੜੀ ਭਾਰੀ ਹੱਤਿਆ ਦਾ ਕਮਾਉਣਾ ਹੈ।

ਵਾ-ਅਨਗਿਣਤ ਐਸੇ ਪੁਰਸ਼ ਹਨ ਜੋ ਪ੍ਰਤੱਖ ਜੀਆਂ ਦੇ ਗਲ ਵੱਢਣੇ ਰੂਪ ਹੱਤਿਆ ਨੂੰ ਕਮਾਉਂਦੇ ਹਨ।

**ਯਥਾ—ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ॥**
**ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ ॥ ੧੯੯ ॥**
**ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ ॥**
**ਦਫਤਰਿ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ ॥ ੨੦੦ ॥**

ਵਾ-ਦੂਜੇ ਦੇ ਮਾਨ ਭੰਗਣ ਕਰਨੇ ਰੂਪ ਹੱਤਿਆ ਨੂੰ ਕਮਾਉਂਦੇ ਹਨ।

## ਅਸੰਖ ਪਾਪੀ ਪਾਪੁ ਕਰਿ ਜਾਹਿ ॥

ਅਨਗਿਣਤ ਐਸੇ ਪਾਪੀ ਹਨ, ਜਿਥੇ ਵੀ ਜਾਂਦੇ ਹਨ ਉਥੇ ਪਾਪ ਕਰਮਾਂ ਨੂੰ ਹੀ ਕਰਦੇ ਹਨ।

ਵਾ-ਪਾਪਾਂ ਦੀ ਆਕਰਿ=ਖਾਨ ਹੋ ਜਾਂਦੇ ਹਨ।

ਵਾ-ਪਾਪ ਕਰਮਾਂ ਨੂੰ ਕਰਕੇ ਨਰਕਾਂ ਵਿਚ ਜਾਹਿ=ਜਾਂਦੇ ਹਨ।

## ਅਸੰਖ ਕੂੜਿਆਰ ਕੂੜੇ ਫਿਰਾਹਿ ॥

ਅਨਗਿਣਤ ਐਸੇ ਕੂੜਿਆਰ=ਝੂਠੇ ਪੁਰਸ਼ ਹਨ, ਜੋ ਸਦਾ ਹੀ ਝੂਠ ਬੋਲਣ ਵਿਚ ਅਥਵਾ ਝੂਠੇ ਪਦਾਰਥਾਂ ਵਿਚ ਫਿਰਦੇ ਰਹਿੰਦੇ ਹਨ।

## ਅਸੰਖ ਮਲੇਛ ਮਲੁ ਭਖਿ ਖਾਹਿ ॥

ਅਨਗਿਣਤ ਐਸੇ ਮਲੇਛ=ਮਲੀਨ ਬੁੱਧੀ ਵਾਲੇ ਦੁਸ਼ਟ ਪੁਰਸ਼ ਹਨ ਜੋ ਮਲੁ ਭਖਿ=ਵਿਸ਼ਟਾ ਦਾ ਭੋਜਨ ਖਾਂਦੇ ਹਨ, ਘੋਰੀ ਆਦਿ।

ਵਾ-ਮਲੁ ਭਖਿ=ਮਲੀਨ ਭੋਜਨ ਮਾਸ ਸ਼ਰਾਬ ਆਦਿਕਾਂ ਨੂੰ ਖਾਂਦੇ ਹਨ।

ਵਾ-ਮਲ ਭਖੀ ਜੋ ਕੁੱਕੜ ਸੂਰ ਆਦਿਕ ਹਨ, ਉਹਨਾਂ ਜੀਆਂ ਨੂੰ ਖਾਂਦੇ ਹਨ।

## ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥

ਅਨਗਿਣਤ ਐਸੇ ਨਿੰਦਕ ਪੁਰਸ਼ ਹਨ ਜੋ ਸਿਰ ਪਰਨੇ ਹੋ ਕੇ ਦੂਜੇ ਦੀ ਨਿੰਦਿਆ ਨੂੰ ਕਰਦੇ ਹਨ।

ਵਾ-ਲੋਕਾਂ ਦੀ ਨਿੰਦਿਆ ਕਰਕੇ ਪਾਪਾਂ ਦਾ ਭਾਰ ਆਪਣੇ ਸਿਰ ਤੇ ਚੁੱਕ ਲੈਣਾ ਕਰਦੇ ਹਨ।

**ਯਥਾ— "ਅੰਤਰਿ ਲੋਭੁ ਫਿਰਹਿ ਹਲਕਾਏ ॥ ਨਿੰਦਾ ਕਰਹਿ ਸਿਰਿ ਭਾਰੁ ਉਠਾਏ ॥"** [ਆਸਾ ਮਹਲਾ ੫, ਪੰਨਾ ੩੭੨]

**ਤਥਾ— "ਮੁਖਿ ਨਿੰਦਾ ਆਖਾ ਦਿਨੁ ਰਾਤਿ ॥ ਪਰ ਘਰੁ ਜੋਹੀ ਨੀਚ ਸਨਾਤਿ ॥"** [ਸਿਰੀਰਾਗੁ ਮਹਲਾ ੧, ਪੰਨਾ ੨੪]

ਤਥਾ— "ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥
ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥੬॥"

[ਸੂਹੀ ਮਹਲਾ ੩, ਪੰਨਾ ੭੫੫]

ਵਾ-ਅਨਗਿਣਤ ਐਸੇ ਨਿੰਦਕ ਪੁਰਸ਼ ਹਨ ਜੋ ਨਿੰਦਿਆ ਕਰਕੇ ਸਿਰਿ ਭਾਰੁ=ਸਿਰ ਪਰਨੇ ਮਾਤਾ ਦੇ ਉਦਰ ਵਿਚ ਪੁੱਠੇ ਟੰਗੇ ਜਾਂਦੇ ਹਨ।

ਪਰਮੇਸ਼ਰ ਨਿੰਦਕਾਂ ਨੂੰ ਰਹਿਣ ਨਹੀਂ ਦੇਂਦਾ।

ਯਥਾ— "ਨਿੰਦਕ ਮਾਰੇ ਤਤਕਾਲਿ ਖਿਨੁ ਟਿਕਣ ਨ ਦਿਤੇ॥
ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ ਫੜਿ ਜੋਨੀ ਜੁਤੇ॥
ਮਥੇ ਵਾਲਿ ਪਛਾੜਿਅਨੁ ਜਮ ਮਾਰਗਿ ਮੁਤੇ॥
ਦੁਖਿ ਲਗੈ ਬਿਲਲਾਣਿਆ ਨਰਕਿ ਘੋਰਿ ਸੁਤੇ॥"

[ਗੂਜਰੀ ਵਾਰ ਦੂਜੀ, ਪੰਨਾ ੫੨੪]

ਤਥਾ— "ਨਿੰਦਕੁ ਨਿੰਦਾ ਕਰਿ ਮਲੁ ਧੋਵੈ ਓਹੁ ਮਲਭਖੁ ਮਾਇਆਧਾਰੀ॥
ਸੰਤ ਜਨਾ ਕੀ ਨਿੰਦਾ ਵਿਆਪੇ ਨਾ ਉਰਵਾਰਿ ਨ ਪਾਰੀ॥੬॥"

[ਗੂਜਰੀ ਮ: ੪, ਪੰਨਾ ੫੦੭]

## ਨਾਨਕੁ ਨੀਚੁ ਕਹੈ ਵੀਚਾਰੁ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਹੇ ਸਿੱਧੋ! ਅਸਾਂ ਨੇ ਇਸ ਪਉੜੀ ਵਿਚ ਨੀਚ ਪੁਰਸ਼ਾਂ ਦਾ ਵਿਚਾਰ ਕਿਹਾ ਹੈ। ਅਰਥਾਤ ਤਾਮਸੀ ਸ੍ਰਿਸ਼ਟੀ ਅਤੇ ਆਸੁਰੀ ਸੰਪਦਾ ਰੂਪ ਸ੍ਰਿਸ਼ਟੀ ਦਾ ਵਿਚਾਰ ਕਥਨ ਕੀਤਾ ਹੈ।

ਯਥਾ— "ਮੈ ਕੀਤਾ ਨ ਜਾਤਾ ਹਰਾਮਖੋਰੁ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ॥
ਨਾਨਕੁ ਨੀਚੁ ਕਹੈ ਬੀਚਾਰੁ॥ ਧਾਣਕ ਰੂਪਿ ਰਹਾ ਕਰਤਾਰ॥੪॥"

[ਸਿਰੀਰਾਗੁ ਮਹਲਾ ੧, ਪੰਨਾ ੨੪]

## -ਦੂਜਾ ਅਰਥ-

ਫਿਰ ਸਿੱਧਾਂ ਨੇ ਕਿਹਾ ਕਿ ਅੰਧਤਾਈ ਕਿਨ੍ਹਾਂ ਦੀ ਦੂਰ ਹੁੰਦੀ ਹੈ?

ਸੋ ਗੁਰੂ ਜੀ ਇਸੇ ਪਉੜੀ ਦੁਆਰਾ ਨਾਮ ਦੀ ਮਹੱਤਤਾ ਕਥਨ ਕਰਦੇ ਹੋਏ ਸਿੱਧਾਂ ਦੇ ਪ੍ਰਸ਼ਨ ਦਾ ਉੱਤਰ ਦੇਣਾ ਕਰਦੇ ਹਨ।

**ਅਸੰਖ ਮੂਰਖ ਅੰਧ ਘੋਰ॥**

ਜਿਨ੍ਹਾਂ ਨੇ ਮੂੰਹ ਆਦਿਕ ਇੰਦ੍ਰੀਏ ਰਖ=ਰੋਕ ਕੇ ਅਸੰਖ=ਬਿਅੰਤ ਰੂਪ ਪਰਮੇਸ਼ਰ ਦੇ ਨਾਮ ਨੂੰ ਜਪਿਆ ਹੈ ਉਹਨਾਂ ਦੀ ਅੰਧ=ਅਗਿਆਨਤਾ ਘੋਰ=ਘੁਲ ਜਾਂਦੀ ਭਾਵ ਦੂਰ ਹੁੰਦੀ ਹੈ।

**ਅਸੰਖ ਚੋਰ ਹਰਾਮਖੋਰ॥**

ਜਿਨ੍ਹਾਂ ਨੇ ਅਸੰਖ=ਬਿਅੰਤ ਰੂਪ ਪਰਮੇਸ਼ਰ ਦੇ ਨਾਮ ਨੂੰ ਚੋਰ=ਚੋਲਿਆਂ ਭਾਵ ਧਾਰਿਆ ਹੈ, ਉਨ੍ਹਾਂ

ਦੀ ਹਰਾਮਤਾਈ ਖੋਰ=ਖੁਰਦੀ ਅਰਥਾਤ ਦੂਰ ਹੁੰਦੀ ਹੈ।

**ਅਸੰਖ ਅਮਰ ਕਰਿ ਜਾਹਿ ਜੋਰ॥**

ਜਿਨ੍ਹਾਂ ਨੂੰ ਅਸੰਖ=ਬਿਅੰਤ ਰੂਪ ਪਰਮੇਸ਼ਰ ਦਾ ਜੋਰ=ਗਿਆਨ ਹੋਇਆ ਹੈ ਉਹ ਅਮਰ=ਜਨਮ ਮਰਨ ਤੋਂ ਰਹਿਤ ਹੋ ਕੇ ਅਕਾਲ ਪੁਰਖ ਵਿਚ ਲੀਣ ਹੋ ਜਾਂਦੇ ਹਨ।

**ਅਸੰਖ ਗਲ ਵਢ ਹਤਿਆ ਕਮਾਹਿ॥**

ਜਿਨ੍ਹਾਂ ਨੇ ਅਸੰਖ=ਬਿਅੰਤ ਰੂਪ ਪਰਮੇਸ਼ਰ ਦੇ ਨਾਮ ਨੂੰ ਕਮਾਇਆ ਹੈ, ਉਨ੍ਹਾਂ ਨੇ ਹਤਿਆ ਦਾ ਗਲ ਹੀ ਵੱਢ ਦਿੱਤਾ ਹੈ, ਅਰਥਾਤ ਜੀਵ ਹਿੰਸਾ ਕਰਨੀ ਛੱਡ ਦਿੱਤੀ ਹੈ।

**ਅਸੰਖ ਪਾਪੀ ਪਾਪੁ ਕਰਿ ਜਾਹਿ॥**

ਜੋ ਪਹਿਲੇ ਪਾਪਾਂ ਦੀ ਆਕਰਿ=ਖਾਣ ਸਨ ਤੇ ਜਿਸ ਵੇਲੇ ਉਨ੍ਹਾਂ ਨੇ ਅਸੰਖ=ਬੇਅੰਤ ਰੂਪ ਪਾ+ਪੀ=ਪੀਆ, ਪਤੀ ਪਰਮੇਸ਼ਰ ਨੂੰ ਪਾਇਆ ਤਾਂ ਉਨ੍ਹਾਂ ਦੇ ਸਭ ਪਾਪ ਜਾਹਿ=ਨਵਿਰਤ ਹੋ ਗਏ।

**ਅਸੰਖ ਕੂੜਿਆਰ ਕੂੜੇ ਫਿਰਾਹਿ॥**

ਜੋ ਪਹਿਲੇ ਕੂੜਿ=ਝੂਠਤਾਈ ਦੇ ਆਲੇ=ਘਰ ਸਨ। ਜਿਸ ਵੇਲੇ ਉਨ੍ਹਾਂ ਨੇ ਅਸੰਖ=ਬਿਅੰਤ ਰੂਪ ਪਰਮੇਸ਼ਰ ਦੇ ਨਾਮ ਨੂੰ ਉਚਾਰਿਆ ਤਿਸ ਵੇਲੇ ਕੂੜੇ ਫਿਰਾਹਿ=ਝੂਠ ਵੱਲੋਂ ਫਿਰ ਗਏ ਅਰਥਾਤ ਹਟ ਗਏ।

**ਅਸੰਖ ਮਲੇਛ ਮਲੁ ਭਖਿ ਖਾਹਿ॥**

ਜੋ ਪਹਿਲੇ ਮਲੇਛ=ਮਲੀਨ ਬੁੱਧੀ ਵਾਲੇ ਸਨ। ਫਿਰ ਜਿਸ ਵੇਲੇ ਉਨ੍ਹਾਂ ਨੇ ਅਸੰਖ=ਬਿਅੰਤ ਰੂਪ ਪਰਮੇਸ਼ਰ ਦੇ ਨਾਮ ਨੂੰ ਉਚਾਰਿਆ ਤਦ ਮਲੁ ਭਖੀ ਜੋ ਕਾਮ ਆਦਿਕ ਸਨ ਵਿਸ਼ਿਆਂ ਰੂਪ ਮੈਲ ਦੇ ਖਾਣ ਵਾਲੇ, ਉਨ੍ਹਾਂ ਨੂੰ ਉਹਨਾਂ ਪੁਰਸ਼ਾਂ ਨੇ ਖਾਹਿ=ਅਭਾਵ ਕਰ ਦਿੱਤਾ।

**ਅਸੰਖ ਨਿੰਦਕ ਸਿਰਿ ਕਰਹਿ ਭਾਰੁ॥**

ਜਿਨ੍ਹਾਂ ਨੇ ਅਸੰਖ=ਬਿਅੰਤ ਰੂਪ ਪਰਮੇਸ਼ਰ ਦੇ ਨਾਮ ਨੂੰ ਉਚਾਰਿਆ ਹੈ, ਉਹਨਾਂ ਨੇ ਨਿੰਦਿਆ ਦਾ ਭਾਰ ਸਿਰਿ=ਸਿਰੇ ਅਰਥਾਤ ਲਾਂਭੇ ਕਰ ਦਿੱਤਾ ਹੈ।

**ਨਾਨਕੁ ਨੀਚੁ ਕਹੈ ਵੀਚਾਰੁ॥**

ਸਤਿਗੁਰੂ ਜੀ ਕਥਨ ਕਰਦੇ ਹਨ, ਹੇ ਸਿੱਧੋ ! ਇਹ ਤੁਸੀਂ ਨਿਸਚੇ ਜਾਣੋ ਜੋ ਇਸ ਪਉੜੀ ਦੁਆਰੇ ਅਸਾਂ ਨੇ ਨੀਚੁ=ਨਿੰਮ੍ਰਤਾ ਵਾਲਿਆਂ ਦਾ ਵਿਚਾਰ ਕਿਹਾ ਹੈ।

## ਵਾਰਿਆ ਨ ਜਾਵਾ ਏਕ ਵਾਰ॥

## ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੮॥

ਉਸ ਪ੍ਰਭੂ ਦਾ ਇਕ ਵਾਰ=ਰੋਮ ਵੀ ਵਾਰਿਆ ਨ ਜਾਵਾ=ਕਥਨ ਨਹੀਂ ਕੀਤਾ ਜਾਂਦਾ। ਜੋ ਉਸ ਨੂੰ ਭਾਉਂਦੀ ਹੈ, ਓਹੀ ਕਾਰ ਚੰਗੀ ਹੈ।

ਤੂੰ ਐਸੇ ਨਿਸਚੇ ਕਰ ਕਿ ਉਹ ਨਿਰੰਕਾਰ ਪ੍ਰਭੂ ਸਦਾ ਹੀ ਸਲਾਮਤਿ=ਇਸਥਿਤ ਰੂਪ ਹੈ॥੧੮॥

**ਅਠਾਰ੍ਵੀਂ ਪਉੜੀ ਦੇ ੧੩੫ ਅੱਖਰ ਹਨ।**

# ਉਨੀਵੀਂ ਪਉੜੀ

ਫਿਰ ਸਿੱਧਾਂ ਨੇ ਕਿਹਾ, ਉਸ ਪਰਮਾਤਮਾ ਦੇ ਨਾਮ ਅਤੇ ਥਾਂ ਕਿੰਨੇ ਕੁ ਹਨ ?

ਤਾਂ ਗੁਰੂ ਜੀ ਨੇ ਕਿਹਾ-

## ਅਸੰਖ ਨਾਵ ਅਸੰਖ ਥਾਵ ॥

ਉਸ ਪਰਮਾਤਮਾ ਦੇ ਅਨਗਿਣਤ ਨਾਮ ਹਨ ਅਤੇ ਮੰਦਰ, ਮਸੀਤਾਂ ਗੁਰਦੁਆਰੇ ਆਦਿਕ ਅਨਗਿਣਤ ਹੀ ਥਾਉਂ ਹਨ।

ਅਥਵਾ-ਜਿਤਨੇ ਕੁ ਅਸਥਾਨ ਹਨ ੪੯ ਕਰੋੜ ਪ੍ਰਿਥਵੀ ਪਰ ਉਸ ਦੇ ਹੀ ਅਸਥਾਨ ਹਨ।

ਜੀਵ ਤਾਂ ਐਵੇਂ ਮਮਤਾ ਪਾਈ ਬੈਠੇ ਹਨ ਕਿ ਇਹ ਮੇਰੇ ਮਕਾਨ ਹਨ। ਇਹ ਮੇਰੀਆਂ ਜਗ੍ਹਾਂ ਹਨ। ਪਰਮੇਸ਼ਰ ਚਾਹਵੇ ਤਾਂ ਮਿੰਟਾਂ ਵਿਚ ਖੋਹ ਲੈਂਦਾ ਹੈ, ਉਸੀ ਵੇਲੇ ਦੁਆਲੇ ਨਿਕਲ ਜਾਂਦੇ ਹਨ। ਮਕਾਨ ਹੋਰ ਕੋਈ ਸੰਭਾਲ ਲੈਂਦਾ ਹੈ।

ਪਰਮੇਸ਼ਰ ਦੀ ਕਿਰਪਾ ਨਾਲ ਹੀ ਜੀਵ ਮੰਦਰਾਂ ਵਿਚ ਨਿਵਾਸ ਕਰਦਾ ਹੈ।

**ਯਥਾ— "ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ॥"** *[ਸੁਖਮਨੀ, ਪੰਨਾ ੨੬੯]*

ਸ਼ੇਸ਼ਨਾਗ ਦੋ ਹਜ਼ਾਰ ਜੀਭਾਂ ਦੁਆਰਾ ਨਿੱਤ ਨਵੇਂ ਤੋਂ ਨਵੇਂ ਨਾਮ ਜਪਦਾ ਹੈ ਪਰ ਫਿਰ ਵੀ ਉਸ ਦਾ ਅੰਤ ਨਹੀਂ ਪਾ ਸਕਦਾ।

**ਯਥਾ— "ਸ਼ੇਸ਼ਨਾਗ ਸਿਰ ਸਹਸ ਬਨਾਈ॥ ਦ੍ਵੈ ਸਹੰਸ ਰਸਨਾਹ ਸੁਹਾਈ॥**
**ਰਟਤ ਅਬ ਲਗੇ ਨਾਮ ਅਪਾਰਾ॥ ਤੁਮਰੋ ਤਊ ਨ ਪਾਵਤ ਪਾਰਾ॥੬॥"**

*[ਦਸਮ ਗ੍ਰੰਥ, ਪੰਨਾ ੪੭]*

**ਤਥਾ— "ਏਕ ਜੀਹ ਗੁਣ ਕਵਨ ਬਖਾਨੈ॥ ਸਹਸ ਫਨੀ ਸੇਖ ਅੰਤੁ ਨ ਜਾਨੈ॥**
**ਨਵਤਨ ਨਾਮ ਜਪੈ ਦਿਨੁ ਰਾਤੀ ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ॥੧੬॥"**

*[ਪੰਨਾ ੧੦੮੩]*

**ਤਥਾ— "ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ॥੧॥"**

*[ਦਸਮ ਗ੍ਰੰਥ, ਪੰਨਾ ੧]*

## ਅਗੰਮ ਅਗੰਮ ਅਸੰਖ ਲੋਅ ॥

੧. ਉਹ ਲੋਅ=ਪ੍ਰਕਾਸ਼ ਰੂਪ ਪਰਮਾਤਮਾ ਮਨ ਕਰਕੇ ਅਗੰਮ ਹੈ, ਤਨ ਕਰ ਕੇ ਅਗੰਮ ਹੈ, ਬਾਣੀ ਕਰਕੇ ਅਸੰਖ ਹੈ। ਕਿਉਂਕਿ ਉਹ ਮਨ, ਬਾਣੀ, ਸਰੀਰ ਦੀ ਗੰਮਤਾ ਤੋਂ ਪਰੇ ਹੈ।

੨. ਉਹ ਲੋਅ=ਪ੍ਰਕਾਸ਼ ਰੂਪ ਪਰਮਾਤਮਾ ਪਿੱਛੇ ਵੀ ਅਗੰਮ ਸੀ, ਹੁਣ ਵੀ ਅਗੰਮ ਹੈ, ਅੱਗੇ ਭਵਿੱਖਤ ਵਿਚ ਵੀ ਅਸੰਖ ਹੋਵੇਗਾ।

੩. ਗੁਰਮੁਖਾਂ ਦੇ ਅਸੰਖ ਲੋਕ ਮਨਮੁਖਾਂ ਤੋਂ ਅਗੰਮ ਹਨ। ਮਨਮੁਖਾਂ ਦੇ ਅਸੰਖ ਲੋਕ ਗੁਰਮੁਖਾਂ ਤੋਂ ਅਗੰਮ ਹਨ।

੪. ਦੇਵਤਿਆਂ ਦੇ ਅਸੰਖ ਲੋਕ ਦੈਂਤਾਂ ਤੋਂ ਅਗੰਮ ਹਨ। ਦੈਂਤਾਂ ਦੇ ਅਸੰਖ ਲੋਕ ਦੇਵਤਿਆਂ ਤੋਂ ਅਗੰਮ ਹਨ। ਕਿਉਂਕਿ ਇਕ ਦੂਜੇ ਦੇ ਲੋਕ ਨੂੰ ਪਹੁੰਚ ਨਹੀਂ ਸਕਦਾ। ਦੈਂਤਾਂ ਦੇ ਲੋਕ ਪਤਾਲ ਵਿਚ ਹਨ, ਦੇਵਤਿਆਂ ਦੇ ਸੁਰਗ ਵਿਚ ਹਨ।

੫. ਜੋ ਤਮਾਮ ਜੀਵਾਂ ਤੋਂ ਅਗੰਮ ਹੈ ਅਤੇ ਜੋ ਬ੍ਰਹਮਾ ਆਦਿਕਾਂ ਤੋਂ ਵੀ ਅਗੰਮ=ਪਰੇ ਹੈ। ਉਹ ਪਰਮਾਤਮਾ ਅਸੰਖਾਂ ਦੇ ਲੋਅ=ਪ੍ਰਕਾਸ਼ਨੇ ਵਾਲਾ ਹੈ।

੬. ਜੋ ਅ +ਗੰਮ=ਖੋਫ ਤੋਂ ਰਹਿਤ ਹੈ, ਉਸ ਨੂੰ ਅਗੰਮ=ਸ਼ਾਸਤ੍ਰ ਆਦਿਕ ਅਸੰਖ ਲੋਅ=ਬਿਅੰਤ ਰੂਪ ਕਰਕੇ ਕਥਨ ਕਰਦੇ ਹਨ।

## ਅਸੰਖ ਕਹਹਿ ਸਿਰਿ ਭਾਰੁ ਹੋਇ॥

ਜਿਹੜਾ ਉਸ ਨੂੰ ਅਨਗਿਣਤ ਕਹਿਣਾ ਹੈ ਇਹ ਵੀ ਇਕ ਕਿਸਮ ਦਾ ਸਿਰ ਤੇ ਪਾਪਾਂ ਦਾ ਬੋਝ ਹੁੰਦਾ ਹੈ, ਕਿਉਂਕਿ ਉਹ ਪਰਮਾਤਮਾ ਗਿਣਤੀ ਤੋਂ ਰਹਿਤ ਹੈ।

[ਗਿਣਤੀ ਕਰਦਿਆਂ ਕਰਦਿਆਂ ਜਦ ਆਦਮੀ ਰੁਕ ਜਾਂਦਾ ਹੈ ਤਦ ਅਣਗਿਣਤ ਕਹਿਣਾ ਬਣਦਾ ਹੈ।]

ਭਾਵ ਗਿਣਤੀ ਦੀ ਨਿਗਾਹ ਕਰਕੇ ਅੰਨਗਿਣਤ ਸ਼ਬਦ ਦਾ ਉਚਾਰਨ ਹੁੰਦਾ ਹੈ ਤੇ ਪਰਮੇਸ਼ਰ ਗਿਣਤੀ ਅਗਿਣਤੀ ਦੇ ਦੁੰਦ ਭਾਵ ਤੋਂ ਰਹਿਤ ਹੈ, 'ਇਕ ਹੋਣ ਕਰਕੇ' ਦੁੰਦ ਭਾਵ ਮਾਇਆ ਵਿਚ ਵਰਤਦਾ ਹੈ, ਬ੍ਰਹਮ ਵਿਖੇ ਨਹੀਂ।

ਇਕ ਸਮੇਂ 'ਨਚਕੇਤਾ' ਨੇ ਬ੍ਰਹਮਾ ਪਾਸ ਬੇਨਤੀ ਕੀਤੀ ਉਹ ਬ੍ਰਹਮ ਕੈਸਾ ਹੈ? ਸੁਖ ਸਰੂਪ ਹੈ, ਕਲਿਆਣ ਸਰੂਪ ਹੈ ਕਿ ਗਵਰਧਨ ਧਾਰੀ ਹੈ ਕਿ ਰਾਵਣ ਆਰੀ ਹੈ? ਤਾਂ ਬ੍ਰਹਮਾ ਨੇ ਕਿਹਾ ਹੇ ਪੁੱਤਰ! ਉਸ ਵਿਖੇ ਕੁਝ ਕਹਿਣਾ ਬਣਦਾ ਨਹੀਂ ਕਿਉਂਕਿ ਉਹ ਗਿਣਤੀ ਮਿਣਤੀ ਤੋਂ ਰਹਿਤ ਹੈ।

**ਯਥਾ— "ਗਜੀ ਨ ਮਿਨੀਐ ਤੋਲਿ ਨ ਤੁਲੀਐ ਪਾਚਨੁ ਸੇਰ ਅਢਾਈ॥"** [ਪੰਨਾ ੩੩੫]

**ਤਥਾ— "ਚਲੀ ਪੂਤਰੀ ਲੋਨ ਕੀ, ਥਾਹ ਸਿੰਧ ਕੀ ਲੈਨ॥**
**ਅਨਾਥ ਆਪ ਆਪੇ ਭਈ, ਪਲਟ ਕਹੈ ਕੋ ਬੈਨ॥ ੩੫॥"**

[ਵਿਚਾਰ ਮਾਲਾ, ਧਿਆ ੪]

ਇਸੇ ਤਰ੍ਹਾਂ ਦਸਮੇਸ਼ ਪਿਤਾ ਜੀ ਨੇ ਵੀ ਜਾਪ ਸਾਹਿਬ ਵਿਖੇ ਇਸ ਤਰ੍ਹਾਂ ਲਿਖਿਆ ਹੈ-

**"ਪਰਮਾਤਮ ਹੈਂ॥ ਸਰਬਾਤਮ ਹੈਂ॥ ਆਤਮ ਬਸ ਹੈਂ॥ ਜਸ ਕੇ ਜਸ ਹੈਂ॥ ੧੮੪॥"**

[ਦਸਮ, ਪੰਨਾ ੧੦]

ਜੈਸਾ ਉਹ ਪ੍ਰਭੂ ਹੈ ਤੈਸਾ ਹੀ ਹੈ ਉਸ ਵਿਖੇ ਕੁਝ ਕਹਿਣਾ ਨਹੀਂ ਬਣਦਾ।

## ਸਾਖੀ—ਪਰਮੇਸ਼ਰ ਬਿਅੰਤ ਹੈ।

'ਯੋਗ ਵਸ਼ਿਸ਼ਟ' ਵਿਚ ਇਹ ਗੱਲ ਆਈ ਹੈ ਇਕ ਵੇਰੀ ਰਾਮਚੰਦ੍ਰ ਜੀ ਨੇ ਵਸ਼ਿਸ਼ਟ ਮਹਾਰਾਜ ਜੀ ਪਾਸੋਂ ਪੁੱਛਿਆ, 'ਹੇ ਭਗਵਾਨ ! ਉਹ ਪਰਮਾਤਮਾ ਕੈਸਾ ਹੈ?' ਤਾਂ ਵਸ਼ਿਸ਼ਟ ਜੀ ਚੁਪ ਚਾਪ ਹੀ ਰਹੇ। ਫਿਰ ਰਾਮਚੰਦ੍ਰ ਜੀ ਨੇ ਪੁੱਛਿਆ, 'ਉਹ ਪਰਮੇਸ਼ਰ ਕੈਸਾ ਹੈ?' 'ਫਿਰ ਵੀ ਵਸ਼ਿਸ਼ਟ ਮਹਾਰਾਜ ਚੁਪ ਹੀ ਰਹੇ।'

ਜਦ ਸ੍ਰੀ ਰਾਮਚੰਦ੍ਰ ਜੀ ਨੇ ਤੀਜੀ ਵਾਰ ਕਿਹਾ ਤਾਂ ਵਸ਼ਿਸ਼ਟ ਜੀ ਨੇ ਕਿਹਾ, 'ਹੇ ਪ੍ਰਿਅ ਦਰਸ਼ੀ ਪੁਤ੍ਰ!

ਅਸੀਂ ਤਾਂ ਤੈਨੂੰ ਪਹਿਲੇ ਹੀ ਉੱਤਰ ਦੇ ਚੁੱਕੇ ਹਾਂ ਪ੍ਰੰਤੂ ਆਪ ਜੀ ਨੇ ਸਮਝਿਆ ਨਹੀਂ।'

ਰਾਮਚੰਦ੍ਰ ਜੀ ਨੇ ਕਿਹਾ, 'ਸਚਮੁੱਚ ਹੀ ਮੈਂ ਨਹੀਂ ਸਮਝਿਆ ਹੁਣ ਮੈਨੂੰ ਆਪ ਸਮਝਾਓ।' ਤਾਂ ਵਸ਼ਿਸ਼ਟ ਜੀ ਨੇ ਕਿਹਾ-ਹੇ ਰਾਮ ਜੀ! ਚੁਪ ਹੀ ਉਸ ਦਾ ਉੱਤਰ ਹੈ ਇਸ ਗੱਲ ਨੂੰ ਉੱਤਰ ਅਧਿਕਾਰੀ ਸਮਝ ਸਕਦਾ ਹੈ। ਉਸ ਵਿਚ ਬਾਣੀ ਦੀ ਗੰਮਤਾ ਬਿਲਕੁਲ ਨਹੀਂ ਹੈ।

ਉਸ ਨੂੰ ਗਿਣਤੀ ਵਿਚ ਲਿਆਉਣਾ ਜਾਂ ਉਸ ਨੂੰ ਅਸੰਖ ਅਨਗਿਣਤ ਕਹਿਣਾ ਇਤਿਆਦਿ ਕੋਈ ਅੱਖਰ ਕਹਿਣੇ ਬਣ ਨਹੀਂ ਸਕਦੇ। ਜੇ ਕੋਈ ਕਹੇ ਤਾਂ ਸਿਰ ਤੇ ਪਾਪਾਂ ਦਾ ਭਾਰ ਹੁੰਦਾ ਹੈ।

ਵਾ-ਇਕ ਮਹਾਤਮਾ ਐਸੇ ਹਨ ਜੋ ਸਿਰ ਭਾਰੁ ਹੋਇ=ਸਿਰ ਪਰਨੇ ਹੋ ਕੇ ਅਸੰਖ=ਪਰਮਾਤਮਾ ਦੇ ਨਾਮਾਂ ਨੂੰ ਕਹਿੰਦੇ ਹਨ।

ਵਾ-ਜੋ ਸ਼ਰਧਾ ਭਾਵ ਨਾਲ ਅਸੰਖ ਰੂਪ ਦੇ ਨਾਮਾਂ ਨੂੰ ਕਹਿੰਦੇ ਹਨ, ਉਨ੍ਹਾਂ ਦੇ ਸਿਰ ਉਤੇ ਜੋ ਪਾਪਾਂ ਦਾ ਭਾਰ ਸੀ ਉਹ ਸਿਰੇ ਕਹੀਏ ਲਾਂਭੇ ਹੋ ਜਾਂਦਾ ਹੈ।

ਵਾ-ਕਈ ਮਹਾਤਮਾਂ ਸਿਰਿ ਭਾਰੁ ਹੋਇ=ਕਪਾਲੀ ਆਸਣ ਦੇ ਸਹਿਤ ਹੋ ਕੇ ਅਨਗਿਣਤ ਰੂਪ ਪਰਮਾਤਮਾ ਦੇ ਨਾਮਾਂ ਨੂੰ ਕਹਿੰਦੇ ਹਨ।

ਫਿਰ ਸਿੱਧਾਂ ਨੇ ਕਿਹਾ, ਇਹ ਜੀਵ ਸੁਤੰਤ੍ਰ ਹੈ ਜਾਂ ਪਤੰਤ੍ਰ ? ਜੇ ਸੁਤੰਤ੍ਰ ਹੈ ਤਾਂ ਦੁਖੀ ਕਿਉਂ ਹੁੰਦਾ ਹੈ, ਜੇ ਪਤੰਤ੍ਰ ਹੈ ਤਾਂ ਕਿਸ ਦੇ ਅਧੀਨ ਹੈ? ਇਹ ਗੱਲ ਸੁਣਕੇ ਗੁਰੂ ਜੀ ਨੇ ਕਿਹਾ-

## ਅਖਰੀ ਨਾਮੁ ਅਖਰੀ ਸਾਲਾਹ ॥ ਅਖਰੀ ਗਿਆਨੁ ਗੀਤ ਗੁਣ ਗਾਹ ॥

ਅੱਖਰਾਂ ਕਰ ਕੇ ਹੀ ਨਾਮ ਜਪਿਆ ਜਾਂਦਾ ਹੈ ਅਤੇ ਅੱਖਰਾਂ ਕਰਕੇ ਹੀ ਪਰਮਾਤਮਾ ਦੀ ਸ਼ਲਾਘਾ, ਸਿਫਤ ਕੀਤੀ ਜਾਂਦੀ ਹੈ।

ਅੱਖਰਾਂ ਰਾਹੀਂ ਹੀ ਗਿਆਨ ਹੁੰਦਾ ਹੈ, ਅੱਖਰਾਂ ਕਰਕੇ ਹੀ ਗੀਤਾ ਦਾ ਗਾਇਣ ਹੁੰਦਾ ਹੈ ਅਤੇ ਅੱਖਰਾਂ ਦੁਆਰਾ ਹੀ ਗੁਣਾਂ ਦਾ ਗਾਹ=ਵਿਚਾਰ ਹੁੰਦਾ ਹੈ।

ਅਰਥਾਤ ਕੋਈ ਵੀ ਐਸਾ ਪਦ ਪਦਾਰਥ ਨਹੀਂ, ਜਿਸਦਾ ਲਿਖਣਾ ਬੋਲਣਾ ਤਥਾ ਪੜ੍ਹਨਾ ਅੱਖਰਾਂ ਤੋਂ ਬਿਨਾਂ ਹੋ ਸਕੇ।

ਵੇਦ ਸ਼ਾਸਤ੍ਰਾਂ ਤੋਂ ਲੈ ਕੇ ਜਿੰਨੇ ਵੀ ਧਾਰਮਿਕ ਗ੍ਰੰਥ ਹਨ, ਜਿਨ੍ਹਾਂ ਦੁਆਰੇ ਪਰਮਾਤਮਾ ਦਾ ਗਿਆਨ ਅਤੇ ਗੁਣਾਂ ਦਾ ਵਿਚਾਰ ਪ੍ਰਾਪਤ ਹੁੰਦਾ ਹੈ, ਉਹ ਵੀ ਸਾਰੇ ਅੱਖਰਾਂ ਵਿਚ ਹੀ ਹਨ।

## ਅਖਰੀ ਲਿਖਣੁ ਬੋਲਣੁ ਬਾਣਿ ॥

ਅੱਖਰਾਂ ਕਰਕੇ ਹੀ ਬਾਣੀ ਦਾ ਲਿਖਣਾ ਤੇ ਬੋਲਣਾ ਹੁੰਦਾ ਹੈ। ਕੋਈ ਗੱਲ ਵੀ ਲਿਖਣੀ ਹੋਵੇ ਜਾਂ ਜ਼ਬਾਨੀ ਕਰਨੀ ਹੋਵੇ ਤਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਲਿਖਣੀ ਜਾਂ ਪੜ੍ਹਣੀ ਹੋਵੇ ਤਾਂ ਅੱਖਰਾਂ ਤੋਂ ਬਿਨਾਂ ਨਹੀਂ ਹੋ ਸਕਦੀ।

ਪੁਨਾ ਸਿੱਧਾਂ ਨੇ ਕਿਹਾ-ਆਪ ਅੱਖਰ ਅੱਖਰ ਹੀ ਕਹੀ ਗਏ ਹੋ ਪਰ ਸਪੱਸ਼ਟ ਵਿਸਥਾਰ ਨਾਲ ਨਹੀਂ ਦਸਿਆ ਕਿ ਕਿਹੜੇ ਅੱਖਰਾਂ ਕਰਕੇ ਨਾਮ ਜਪਿਆ ਜਾਂਦਾ ਹੈ, ਅਤੇ ਈਸ਼ਵਰ ਦੀ ਸ਼ਲਾਘਾ ਕੀਤੀ ਜਾਂਦੀ ਹੈ।

ਤਾਂ ਗੁਰੂ ਜੀ ਨੇ ਕਿਹਾ-

# ਅਖਰਾ ਸਿਰਿ ਸੰਜੋਗੁ ਵਖਾਣਿ ॥

ਜਿਨ੍ਹਾਂ ਅੱਖਰਾਂ ਦਾ ਸਿਰ ਦੇ ਨਾਲ ਸੰਜੋਗ ਕਥਨ ਕੀਤਾ ਹੈ ਉਹ ਪ੍ਰਾਰਬਧ ਰੂਪ ਅੱਖਰ ਹਨ। ਉਨ੍ਹਾਂ ਪ੍ਰਾਰਬਧ ਰੂਪ ਅੱਖਰਾਂ ਦੁਆਰੇ ਹੀ ਨਾਮ ਜਪਿਆ ਜਾਂਦਾ ਹੈ ਅਤੇ ਈਸ਼ਵਰ ਦੀ ਸ਼ਲਾਘਾ ਹੁੰਦੀ ਹੈ।

ਇਸ ਦੁਆਰਾ ਇਹ ਸਿੱਧ ਹੋਇਆ ਕਿ ਜੀਵ ਪਤੰਤ੍ਰ ਹੈ। ਇਹ ਪ੍ਰਾਰਬਧ ਰੂਪੀ ਅੱਖਰ ਐਸੇ ਹਨ ਜੋ ਭੋਗੇ ਬਿਨਾਂ ਮਿਟ ਨਹੀਂ ਸਕਦੇ।

## ਸਾਖੀ—ਰਾਜੇ ਜਨਮੇਜੇ ਦੀ

ਇਕ ਦਿਨ ਰਾਜੇ ਜਨਮੇਜੇ ਨੇ ਬਿਆਸ ਭਗਵਾਨ ਜੀ ਪਾਸੋਂ ਪੁੱਛਿਆ ਕਿ ਸਾਡੇ ਵੱਡੇ ਪਾਂਡਵਾਂ ਨੇ ਆਪਣਾ ਰਾਜ-ਭਾਗ ਛੱਡ ਕੇ ੧੩ ਸਾਲ ਬਨਬਾਸ ਕਿਉਂ ਭੋਗਿਆ, ਉਸ ਦਾ ਕੀ ਕਾਰਨ ਸੀ?

ਬਿਆਸ ਜੀ ਨੇ ਕਿਹਾ-"ਹੇ ਰਾਜਨ ! ਉਹਨਾਂ ਨੇ ਜੂਆ ਖੇਡਿਆ ਸੀ ਉਸਦੇ ਬਦਲੇ ਉਨ੍ਹਾਂ ਨੇ ਬਹੁਤ ਦੁੱਖ ਸਹਾਰੇ ਸਨ। ਪਹਿਲੇ ਤਾਂ ਸਾਰਾ ਰਾਜ-ਭਾਗ ਆਪਣਾ ਗੁਆ ਬੈਠੇ ਫਿਰ ੧੨ ਸਾਲ ਬਨਬਾਸ ਭੋਗਿਆ। ਫੇਰ-ਤੇਰ੍ਹਵਾਂ ਸਾਲ ਵੈਰਾਟ ਰਾਜੇ ਦੇ ਪਾਸ ਆਪਣਾ ਨਾਮ ਬਦਲਾ ਕੇ ਛੁਪ ਕੇ ਨੌਕਰੀ ਕਰਦੇ ਰਹੇ।

ਰਾਜਾ ਯੁਧਿਸ਼ਟਰ-'ਕੰਕ' ਨਾਮ ਰਖਾ ਕੇ ਰਾਜੇ ਵੈਰਾਗ ਨੂੰ ਚੌਪੜ ਖਿਡਾਉਂਦਾ ਰਿਹਾ।

ਭੀਮ ਸੈਨ-'ਬੱਲਭ' ਨਾਮ ਰਖਾ ਕੇ ਰਸੋਈਆ ਬਣਕੇ ਰਸੋਈ ਦਾ ਕੰਮ ਕਰਦਾ ਰਿਹਾ।

ਅਰਜਨ-'ਬਿਹੰਡੜਾ' ਨਾਮ ਰਖਾ ਕੇ ਰਾਜ ਪੁਤਰੀ ਨੂੰ ਨ੍ਰਿਤਕਾਰੀ ਸਿਖਾਉਂਦਾ ਰਿਹਾ।

ਨਕੁਲ-'ਗ੍ਰੰਥੀ ਪਾਲ' ਨਾਮ ਰਖਾ ਕੇ ਘੋੜਿਆਂ ਦੀ ਸੇਵਾ ਕਰਦਾ ਰਿਹਾ।

ਸਹਦੇਵ-'ਤੰਤੀਪਾਲ' ਨਾਮ ਰਖਾ ਕੇ ਗਊਆਂ ਦੀ ਸੇਵਾ ਕਰਦਾ ਰਿਹਾ।

ਦਰੋਪਤੀ-'ਸਿਰੰਦਰੀ' ਨਾਮ ਰਖਾ ਕੇ ਰਾਣੀ ਦੀ ਸੇਵਾ ਕਰਦੀ ਰਹੀ।

**ਯਥਾ—"ਦ੍ਵਾਦਸ ਸੰਮਤ ਫਿਰਤਿ ਬਿਤਾਏ। ਤ੍ਰੌਦਸਵੇਂ ਦੁਰਨੌ ਠਹਿਰਾਏ।**
**ਹੁਤੋ ਬਰਾਠ ਮੱਦ੍ਰ ਅਵਨੀਪਾ। ਪਹੁੰਚੇ ਤਿਹ ਕੇ ਜਾਇ ਸਮੀਪਾ॥ ੯॥**
**ਧਰਮਜ ਚੌਪਰ ਕੇਰ ਖਿਡਾਵਾ। ਕੰਕ ਨਾਮ ਅਪਨੋ ਧਰਿਵਾਵਾ।**
**ਭੀਮ ਰਸੋਈਆ ਬੱਲਬ ਨਾਮੂ। ਭੋਜਨ ਕਰਨ ਕੀਨ ਸਭਿ ਕਾਮੂ॥ ੧੦॥**
**ਸ਼ਸਤ੍ਰ ਅਸਤ੍ਰ ਧਰਿ ਬਾਹਰ ਸਭਿ ਹੀ। ਭਾ ਬਿਹੰਡੜਾ ਅਰਜਨ ਤਬਹੀ।**
**ਉੱਤ੍ਰਾਂ ਹੁਤੀ ਬਰਾਠ ਕੁਮਾਰੀ। ਲਗਜੋ ਸਿਖਾਵਨ ਤਿਹ ਨ੍ਰਿਤਕਾਰੀ॥ ੧੧॥**
**ਬਾਜਪਾਲ ਕੋ ਬੇਖ ਬਨਾਈ। ਰਹਜੋ ਨਕੁਲ ਨ੍ਰਿਪ ਕੇ ਢਿਗ ਜਾਈ।**
**ਭਾ ਗੋਪਾਲ ਤਬਹਿ ਸਹਿਦੇਵਾ। ਦੁਰਿਕੈ ਰਹੇ ਨ ਕੋ ਲਖਿ ਭੇਵਾ॥ ੧੨॥**
**ਦ੍ਰੂਪਦਸੁਤਾ ਹੁਇ ਸਜੰਦਰੀ, ਨ੍ਰਿਪਤ ਨਾਰਿ ਢਿਗ ਜਾਇ।**
**ਸੇਵ ਕਰਨ ਪਰ ਸੋ ਰਹੀ, ਜਿਹ ਤਨ ਰੁਚਿਰ ਸੁਹਾਇ॥ ੧੩॥**

[ਨਾਨਕ ਪ੍ਰਕਾਸ਼ ਉਤਰਾਰਧ ਧਿਆ ੨੪]

ਜਨਮੇਜੇ ਨੇ ਕਿਹਾ-"ਉਹਨਾਂ ਨੂੰ ਜੂਆ ਖੇਡਣ ਵੱਲੋਂ ਕਿਸੀ ਨੇ ਹਟਾਇਆ ਨਾ? ਮਰਯਾਦਾ

ਪੁਰਸ਼ੋਤਮ ਸ਼ੁਭ ਕਰਮ ਧਰਮ ਦੇ ਕਰਨ ਵਾਲਿਆਂ ਨੇ ਇਹ ਮੰਦ ਕਰਮ ਕਿਉਂ ਕੀਤਾ। ਉਹਨਾਂ ਦੀ ਮਲੀਣ ਬੁੱਧੀ ਕਿਸ ਕਾਰਨ ਹੋਈ?''

ਇਹ ਗੱਲ ਸੁਣ ਕੇ ਬਿਆਸ ਜੀ ਨੇ ਕਿਹਾ, ''ਹੇ ਰਾਜਨ ! ਜੋ ਹੋਣਹਾਰ ਭਵਿੱਖਤ ਹੈ ਉਹ ਜ਼ਰੂਰ ਹੋ ਕੇ ਰਹਿੰਦੀ ਹੈ ਚਾਹੇ ਕੋਈ ਕਿਤਨਾ ਬਲੀ ਅਤੇ ਸਿਆਣਾ ਵੀ ਹੋਵੇ।''

ਜਨਮੇਜੇ ਨੇ ਕਿਹਾ, 'ਹੇ ਬਿਆਸ ਜੀ! ਜੇ ਕੋਈ ਪਹਿਲੇ ਹੋਣਹਾਰ ਨੂੰ ਦਸ ਦੇਵੇ ਤਾਂ ਇਹ ਬਚ ਸਕਦਾ ਹੈ।'

ਬਿਆਸ ਜੀ ਨੇ ਕਿਹਾ-'ਹੇ ਰਾਜਨ !' ਇਹ ਕਿਸੇ ਦੇ ਵੱਸ ਨਹੀਂ ਹੈ, ਜੋ ਲੇਖ ਲਿਖੇ ਗਏ ਹਨ ਉਹ ਜ਼ਰੂਰ ਭੋਗਣੇ ਪੈਂਦੇ ਹਨ।''

ਰਾਜੇ ਨੇ ਫਿਰ ਵੀ ਆਪਣੀ ਗੱਲ ਤੇ ਹਠ ਕਰ ਲਿਆ। ਤਾਂ ਬਿਆਸ ਜੀ ਨੇ ਕਿਹਾ-ਸੁਣ, ਹੇ ਰਾਜਨ ! ਤੇਰੇ ਉੱਪਰ ਵੀ ਭਾਵੀ ਆਉਣ ਵਾਲੀ ਹੈ ਹੁਣ ਤੈਨੂੰ ਦੱਸ ਦਿੱਤਾ ਹੈ ਤੂੰ ਤਕੜਾ ਹੋ ਕੇ ਰਹੀਂ।

ਤੂੰ ਇਕ ਘੋੜੀ ਖਰੀਦੇਂਗਾ ਉਸ ਉੱਤੇ ਚੜ੍ਹ ਕੇ ਸ਼ਿਕਾਰ ਖੇਡਣ ਜਾਏਂਗਾ। ਸ਼ਿਕਾਰ ਖੇਡਦਿਆਂ ਖੇਡਦਿਆਂ ਤੂੰ ਥੱਕ ਜਾਏਂਗਾ ਫਿਰ ਬ੍ਰਿਛ ਨਾਲ ਘੋੜੀ ਬੰਨ੍ਹ ਕੇ ਇਕ ਤਲਾਬ ਦੇ ਕਿਨਾਰੇ ਤੇ ਆਰਾਮ ਕਰੇਂਗਾ। ਤਲਾਬ ਵਿੱਚੋਂ ਇਕ ਦਰਿਆਈ ਘੋੜਾ ਨਿਕਲ ਕੇ ਤੇਰੀ ਘੋੜੀ ਨਾਲ ਸਬੰਧ ਕਰੇਗਾ ਉਸ ਨੂੰ ਹਮਲ [ਗਰਬ] ਹੋ ਜਾਏਗਾ। ਫਿਰ ਉਸ ਤੋਂ ਇਕ ਬੜਾ ਸੁੰਦਰ ਵਛੇਰਾ ਪੈਦਾ ਹੋਵੇਗਾ। ਸਮੇਂ ਅਨੁਸਾਰ ਉਸ ਘੋੜੇ ਨੂੰ ਛੱਡਕੇ ਸਾਰਿਆਂ ਰਾਜਿਆਂ ਨੂੰ ਜੈ ਕਰਕੇ ਤੂੰ ਰਾਜਸੂ ਯੱਗ ਅਰੰਭੇਗਾ। ਉਸ ਸਮੇਂ ਤੂੰ ੧੮ ਜ਼ਾਤੀਆਂ* ਦੇ ਕੁਲ ਬ੍ਰਾਹਮਣ ਸੱਦੇਂਗਾ। ਅਹੂਤੀਆਂ ਤੋਂ ਪਿੱਛੋਂ ਜਦ ਤੂੰ ਭੰਡਾਰਾ ਵਰਤਾਏਂਗਾ ਤੇ ਸਾਰੇ ਛਕ ਲੈਣਗੇ ਫਿਰ ਤੂੰ ਰਾਣੀ ਨੂੰ ਨਾਲ ਲੈ ਕੇ ਦੱਛਣਾ ਦੇਣ ਜਾਵੇਂਗਾ। ਦੱਛਣਾ ਦੇਂਦੇ-ਦੇਂਦੇ ਤੇਰੀ ਰਾਣੀ ਦੇ ਸਿਰੋਂ ਕਪੜਾ ਲਹਿ ਜਾਏਗਾ ਬ੍ਰਾਹਮਣ ਵੇਖ ਕੇ ਹੱਸਣਗੇ। ਉਸ ਵੇਲੇ ਤੇਰੇ ਅੰਦਰ ਕ੍ਰੋਧ ਆਏਗਾ। ਕਿਸੇ ਨੂੰ ਖੀਰ ਵਿਚ, ਕਿਸੇ ਨੂੰ ਅੱਗ ਵਿਚ ਪਾ ਕੇ ਤੂੰ ਸਾਰਿਆਂ ਨੂੰ ਖਤਮ ਕਰ ਦੇਵੇਂਗਾ।

ਇਸ ਤਰ੍ਹਾਂ ਬ੍ਰਹਮ ਹੱਤਿਆ ਦੇ ਪਾਪ ਕਰਕੇ ਤੈਨੂੰ ਅਠਾਰਾਂ ਹੀ ਪ੍ਰਕਾਰ ਦਾ ਕੋੜ੍ਹ ਨਿਕਲੇਗਾ ਜਿਸ ਕਰਕੇ ਤੂੰ ਬਹੁਤ ਦੁਖੀ ਹੋਵੇਂਗਾ ਅਤੇ ਸਾਰੇ ਭਾਰਤ ਵਰਸ਼ ਵਿਖੇ ਤੇਰੀ ਨਿੰਦਿਆ ਹੋਵੇਗੀ। ਹੁਣ ਤੈਨੂੰ ਸਮਝਾਉਂਦੇ ਹਾਂ ਤੂੰ ਘੋੜੀ ਨਾ ਖਰੀਦੀਂ। ਜੇ ਖਰੀਦ ਵੀ ਲਵੇਂ ਤਾਂ ਬਾਹਰ ਸ਼ਿਕਾਰ ਖੇਡਣ ਨਾ ਜਾਵੀਂ। ਜੇ ਸ਼ਿਕਾਰ ਖੇਡਣ ਚਲਾ ਵੀ ਜਾਵੇਂ ਤਾਂ ਰਾਹ ਵਿਚ ਕਿਧਰੇ ਠਹਿਰੀਂ ਨਾ। ਜੇ ਠਹਿਰੇਂ ਵੀ ਸਹੀ ਤਾਂ ਯੱਗ ਨੂੰ ਨਾ ਅਰੰਭੀਂ ਜੇ ਯੱਗ ਨੂੰ ਅਰੰਭੇ ਤਾਂ ਔਰਤ ਨੂੰ ਨਾਲ ਲੈ ਕੇ ਦੱਛਣਾ ਦੇਣ ਨਾ ਜਾਵੀਂ। ਪਰ ਦੇਖ ਲਈਂ ਤੂੰ ਸਾਰੇ ਹੀ ਕੰਮ ਕਰਨੇ ਹਨ। ਇਸ ਪ੍ਰਕਾਰ ਤੇਰੇ ਪਰ ਬਿਪਤਾ ਆਉਣੀ ਹੈ ਤੂੰ ਹੋਸ਼ ਦੇ ਨਾਲ ਰਹੀਂ ਵੱਡਿਆਂ ਪਰ ਤੂੰ ਸ਼ੰਕਾ ਕੀਤੀ ਹੈ ਪਰ ਹੁਣ ਤੈਨੂੰ ਦੱਸ ਵੀ ਦਿੱਤਾ ਹੈ ਤੂੰ ਬਚ ਕੇ ਵਿਖਾਵੀਂ।

ਬਿਆਸ ਭਗਵਾਨ ਜੀ ਤੋਂ ਇਹ ਭਵਿੱਖਤ ਵਾਕ ਸੁਣ ਕੇ ਰਾਜੇ ਨੇ ਆਪਣੇ ਮਨ ਵਿਚ ਪੱਕੀ

* ੧. ਗੌੜ। ੨. ਸਾਸਵਤ। ੩. ਸ਼ੁਕਲਾ। ੪. ਤਿਵਾੜੀ। ੫. ਦੂਬੇ। ੬. ਤ੍ਰਿਵੇਦੀ। ੭. ਮੈਥਿਲ। ੮. ਕਾਨਜਕੁਬਜ। ੯. ਪ੍ਰਾਸ਼ਰ। ੧੦. ਵਿਆਸ। ੧੧. ਭਾਰਦਵਾਜ। ੧੨. ਸਾਰਸਤ। ੧੩. ਮੈਨਣ। ੧੪. ਪਿਤਾਂਜਲੀ। ੧੫. ਪਿਤੇਲਜੀ। ੧੬. ਪੁਸ਼ਕਰਨਾ ਆਦਿ।

ਸਲਾਹ ਕਰ ਲਈ ਕਿ ਅੱਗੋਂ ਲਈ ਘੋੜਾ ਘੋੜੀ ਕੋਈ ਨਹੀਂ ਖਰੀਦਣੀ।

ਜਦ ਕਿਤਨਾ ਸਮਾਂ ਗੁਜ਼ਰ ਗਿਆ ਤੇ ਇਸ ਨੇ ਘੋੜੀ ਘੋੜਾ ਨਾ ਖਰੀਦਿਆਂ ਤਦ ਅਗਲੇ ਘੋੜੇ ਸੈਨਾ ਪਾਸੋਂ ਕਈ ਮਰ ਗਏ ਤਾਂ ਵਜ਼ੀਰਾਂ ਨੇ ਕਿਹਾ, "ਐ ਬਾਦਸ਼ਾਹ ! ਜੇ ਘੋੜਾ ਘੋੜੀ ਕੋਈ ਵੀ ਨਾ ਖਰੀਦਿਆ ਤਾਂ ਸੈਨਾਂ ਦਾ ਕੰਮ ਕਿਵੇਂ ਨਿਭੇਗਾ, ਤੇਰੀ ਬਾਦਸ਼ਾਹੀ ਕਿਵੇਂ ਚਲੇਗੀ। ਤੂੰ ਘੋੜੀ ਭਾਵੇਂ ਨ ਖਰੀਦ ਪਰ ਘੋੜੇ ਤਾਂ ਖਰੀਦਣ ਦੇਹ।" ਉਸ ਵੇਲੇ ਬਾਦਸ਼ਾਹ ਨੇ ਘੋੜੇ ਖਰੀਦਣ ਦਾ ਹੁਕਮ ਦੇ ਦਿੱਤਾ। ਵਜ਼ੀਰਾਂ ਨੇ ਬਹੁਤ ਹੀ ਘੋੜੇ ਖਰੀਦੇ ਪਰ ਉਸ ਵੇਲੇ ਇਕ ਅਵੱਲ ਜਾਤੀ ਦੀ "ਖੁਰਾਸਾਨੀ" ਘੋੜੀ ਬਹੁਤ ਅਨਮੁੱਲੀ ਆ ਗਈ। ਵਜ਼ੀਰ ਵੇਖ ਕੇ ਬੜਾ ਚਿੰਤਾਤੁਰ ਹੋਇਆ ਕਿ ਜੇ ਇਹ ਘੋੜੀ ਕਿਸੇ ਹੋਰ ਬਾਦਸ਼ਾਹ ਨੇ ਖਰੀਦ ਲਈ ਤਾਂ ਚੰਗਾ ਨਹੀਂ। ਇਹ ਘੋੜੀ ਅਸਾਡੇ ਕੋਲ ਹੀ ਰਹਿਣੀ ਚਾਹੀਦੀ ਹੈ। ਵਜ਼ੀਰ ਨੇ ਬਾਦਸ਼ਾਹ ਨੂੰ ਲਿਆ ਕੇ ਘੋੜੀ ਵਿਖਾਈ ਤੇ ਕਿਹਾ ਕਿ ਇਹ ਘੋੜੀ ਆਪ ਜੀ ਦੇ ਯੋਗ ਦੀ ਹੈ ਜੇ ਕਿਸੇ ਹੋਰ ਬਾਦਸ਼ਾਹ ਨੇ ਖਰੀਦ ਲਈ ਤਾਂ ਸਾਡੀ ਹੱਤਕ ਹੈ ਆਪ ਜੀ ਨੇ ਚੜ੍ਹਣਾ ਨਹੀਂ, ਖਰੀਦਣ ਨੂੰ ਤਾਂ ਕੋਈ ਡਰ ਨਹੀਂ। ਆਪ ਜੀ ਦੇ ਤਬੇਲੇ ਵਿਚ ਖੜੀ ਰਹੇਗੀ। ਬਾਦਸ਼ਾਹ ਨੇ ਹੁਕਮ ਦੇ ਦਿੱਤਾ ਕਿ ਚੰਗਾ,'ਖਰੀਦ ਲਓ।'

ਉਸੀ ਵੇਲੇ ਖਜ਼ਾਨੇ 'ਚੋਂ ਰੁਪਿਆ ਦਿਵਾ ਕੇ ਘੋੜੀ ਖਰੀਦ ਲਈ। ਤਬੇਲੇ ਬੱਧੀ ਨੂੰ ਕਈ ਸਾਲ ਗੁਜ਼ਰ ਗਏ ਤਾਂ ਵਜ਼ੀਰ ਨੇ ਕਿਹਾ, "ਬਾਦਸ਼ਾਹ ਸਲਾਮਤ ! ਇਕ ਵੇਰ ਇਸ ਉੱਤੇ ਚੜ੍ਹ ਕੇ ਤਾਂ ਵੇਖੋ ਕੈਸੀ ਹੈ।" ਜਿਸ ਵੇਲੇ ਰਾਜਾ ਜਨਮੇਜਾ ਉਸ ਉੱਤੇ ਚੜ੍ਹਿਆ ਤਾਂ ਉਹ ਇਸ ਨੂੰ ਲੈ ਕੇ ਅਜਿਹੀ ਉਡੀ ਕਿ ਧਰਤੀ ਪਰ ਪੈਰ ਲੱਗਣ ਹੀ ਨਾ ਦਿੱਤਾ। ਸੰਘਣੇ ਜੰਗਲ ਵਿਚ ਲੈ ਗਈ। ਉਥੇ ਤਲਾਬ ਦੇ ਕਿਨਾਰੇ ਇਸ ਨੂੰ ਬੰਨ੍ਹ ਕੇ ਆਪ ਸੌਂ ਗਿਆ। ਉਸੀ ਵੇਲੇ ਤਲਾਬ ਵਿੱਚੋਂ ਦਰਿਆਈ ਘੋੜਾ ਨਿਕਲਿਆ ਤੇ ਉਸ ਨੇ ਘੋੜੀ ਨਾਲ ਸਬੰਧ ਕੀਤਾ ਅਤੇ ਉਸ ਤੋਂ ਕਾਲੇ ਕੰਨਾਂ ਵਾਲਾ ਬੜਾ ਸੁੰਦਰ ਵਛੇਰਾ ਹੋਇਆ ਤਾਂ ਰਾਜੇ ਨੇ ਸਾਰੇ ਦਿਗ ਬਿਜੇ ਕਰਕੇ ਅਸਮੇਧ ਯੱਗ ਆਰੰਭ ਦਿੱਤਾ। ਅਹੁਤੀਆਂ ਪਾਉਣ ਲਈ ਬੜੇ ਬੜੇ ਵਿਦਵਾਨ ਪੰਡਤ ਬਲਾਏ। ਫਿਰ ੧੮ ਜ਼ਾਤੀਆਂ ਦੇ ਬ੍ਰਾਹਮਣ ਬੁਲਾਕੇ ਸਭ ਨੂੰ ਨਿਉਤਾ ਛਕਾਇਆ। ਪਹਿਲੀਆਂ ਗੱਲਾਂ ਇਸ ਨੂੰ ਸਭ ਭੁੱਲ ਗਈਆਂ। ਪ੍ਰਸ਼ਾਦ ਛਕਾ ਕੇ ਜਦ ਰਾਣੀ ਨੂੰ ਨਾਲ ਲੈ ਕੇ ਦੱਛਣਾ ਦੇਣ ਗਿਆ, ਤਾਂ ਉਸ ਦੇ ਸਿਰ ਤੋਂ ਪੱਲਾ ਲਹਿ ਗਿਆ।

ਸਿਰ ਨੰਗੇ ਹੋਣ ਦੇ ਸਬੱਬ ਕਰਕੇ ਸਾਰੇ ਬ੍ਰਾਹਮਣ ਹੱਸ ਪਏ। ਇਸ ਨੇ ਕ੍ਰੋਧ ਵਿਚ ਆ ਕੇ ਕਿਸੇ ਨੂੰ ਖੀਰ ਦੇ ਕੜਾਹੇ ਵਿਚ ਸੁੱਟਿਆ। ਕਿਸੇ ਨੂੰ ਅੱਗ ਵਿਚ। ਕਿਸੇ ਨੂੰ ਭਾਜੀ ਦੇ ਕੜਾਹੇ ਵਿਚ। ਕਿਸੇ ਦੇ ਸਿਰ ਤੇ ਬਿੰਨ੍ਹੂ ਟਿਕਾ ਕੇ ਸਿਰ ਵਿਚ ਖੀਰ ਪਾ ਦਿੱਤੀ। ਜਦ ਇਸ ਤਰ੍ਹਾਂ ਬ੍ਰਾਹਮਣਾਂ ਦੀ ਹਾਲਤ ਕੀਤੀ ਤਾਂ ਇਸ ਨੂੰ ਅਠਾਰਾਂ ਹੀ ਪ੍ਰਕਾਰ ਦਾ ਕੋੜ੍ਹ ਨਿਕਲ ਆਇਆ। ਫਿਰ ਇਸ ਨੇ ਬਿਆਸ ਭਗਵਾਨ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ! ਜੋ ਜੋ ਗੱਲਾਂ ਆਪ ਜੀ ਨੇ ਕਹੀਆਂ ਸਨ, ਮੇਰੇ ਪਾਸੋਂ ਉਹੀ ਹੋ ਗਈਆਂ ਹਨ। ਤਾਂ ਬਿਆਸ ਜੀ ਨੇ ਕਿਹਾ, 'ਹੇ ਰਾਜਨ ! ਜੋ ਮੱਥੇ ਦੇ ਲੇਖ ਲਿਖੇ ਹੁੰਦੇ ਹਨ ਅਵੱਸ਼ ਭੋਗਣੇ ਪੈਂਦੇ ਹਨ, ਭੋਗੇ ਬਗੈਰ ਮਿਟ ਨਹੀਂ ਸਕਦੇ।

ਗੁਰੂ ਜੀ ਨੇ ਵੀ ਆਪ ਕਥਨ ਕੀਤਾ ਹੈ-

"ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜ੍ਹਾਇਆ॥
ਤਿਨ੍ਹਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ॥ ੪॥"

[ਪ੍ਰਭਾਤੀ ਮਹਲਾ ੧, ਪੰਨਾ ੧੩੪੪]

ਫਿਰ ਸਿੱਧਾਂ ਨੇ ਕਿਹਾ, ਨਾਮ ਕਿਸ ਕਰਕੇ ਜਪਿਆ ਜਾਂਦਾ ਹੈ, ਅਤੇ ਸ਼ਲਾਘਾ ਕਿਸ ਕਰਕੇ ਹੁੰਦੀ ਹੈ?
ਤਾਂ ਗੁਰੂ ਜੀ ਨੇ ਫੁਰਮਾਇਆ-

ਅਖਰੀ ਨਾਮੁ=ਅੱਖਰਾਂ ਕਰਕੇ ਹੀ ਨਾਮ ਜਪਿਆ ਜਾਂਦਾ ਹੈ, ਅੱਖਰਾਂ ਕਰਕੇ ਹੀ ਪਰਮੇਸ਼੍ਵਰ ਦੀ ਸ਼ਲਾਘਾ ਹੁੰਦੀ ਹੈ।

ਅਖਰੀ ਗਿਆਨੁ=ਗਿਆਨ ਦੀ ਪ੍ਰਾਪਤੀ ਗੀਤਾ ਦਾ ਪੜ੍ਹਨਾ ਅਤੇ ਸ਼ੁਭ-ਗੁਣਾਂ ਦਾ ਵਿਚਾਰਨਾ ਇਹ ਸਭ ਅੱਖਰਾਂ ਕਰਕੇ ਹੁੰਦਾ ਹੈ।

ਅਖਰੀ ਲਿਖਣੁ=ਲਿਖਣਾ ਅਤੇ ਬਾਣੀ ਦਾ ਬੋਲਣਾ ਵੀ ਸਭ ਅੱਖਰਾਂ ਕਰਕੇ ਹੁੰਦਾ ਹੈ।

ਸਿੱਧਾਂ ਨੇ ਆਖਿਆ, ਆਪ ਜੀ ਨੇ ਨਿਰਨੇ ਕਰਕੇ ਨਹੀਂ ਕਿਹਾ ਕਿਹੜੇ ਅੱਖਰਾਂ ਕਰਕੇ ਨਾਮ ਦਾ ਜਪਣਾ ਹੁੰਦਾ ਹੈ?

ਤਾਂ ਗੁਰੂ ਜੀ ਨੇ ਕਿਹਾ-

ਅਖਰਾ ਸਿਰਿ=ਜਿਨ੍ਹਾਂ ਵੇਦ ਰੂਪੀ ਅੱਖਰਾਂ ਦਾ ਸਿਰਿ=ਸ਼ਰੋਮਣੀ ਬ੍ਰਹਮ ਨਾਲ ਪ੍ਰਤਿਪਾਦਕ ਪ੍ਰਤਿਪਾਦਜ* ਭਾਵ ਸੰਜੋਗੁ=ਸਬੰਧ ਕਥਨ ਕੀਤਾ ਹੈ।

ਉਹਨਾਂ ਵੇਦ ਰੂਪੀ ਅੱਖਰਾਂ ਕਰਕੇ ਹੀ ਨਾਮ ਜਪਿਆ ਜਾਂਦਾ ਅਤੇ ਉਸ ਦੀ ਸ਼ਲਾਘਾ ਹੁੰਦੀ ਹੈ।

## ਦੂਜਾ ਅਰਥ-

ਫਿਰ ਸਿੱਧਾਂ ਨੇ ਕਿਹਾ, ਸਰੂਪ ਥਾਂ ਅਤੇ ਗਿਆਨ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ਅਤੇ ਨਾਮ ਕਿਸ ਦਾ ਜਪੇ ਤੇ ਸ਼ਲਾਘਾ ਕਿਸ ਦੀ ਕਰੇ?

ਤਾਂ ਗੁਰੂ ਜੀ ਨੇ ਕਿਹਾ-

**ਅਸੰਖ ਨਾਵ ਅਸੰਖ ਥਾਵ॥ ਅਗੰਮ ਅਗੰਮ ਅਸੰਖ ਲੋਅ॥**

ਅਸੰਖ=ਅਨਗਿਣਤ ਰੂਪ ਪਰਮੇਸ਼ਰ ਦੇ ਅਸੰਖ=ਬਿਅੰਤ ਨਾਮ ਜਪਣ ਕਰ ਕੇ ਥਾਵ=ਸਰੂਪ ਥਾਂ ਦੀ ਪ੍ਰਾਪਤੀ ਹੁੰਦੀ ਹੈ।

ਜੋ ਮਨ ਕਰ ਕੇ ਅਗੰਮ ਹੈ ਤੇ ਪ੍ਰਕਿਰਤੀ ਕਰਕੇ ਵੀ ਅਗੰਮ ਹੈ ਤਿਸ ਅਸੰਖ ਰੂਪ ਪ੍ਰਮਾਤਮਾਂ ਦੇ ਨਾਮ ਜਪਣ ਕਰਕੇ ਹੀ ਗਿਆਨ ਦਾ ਲੋਅ=ਪ੍ਰਕਾਸ਼ ਹੁੰਦਾ ਹੈ।

**ਅਸੰਖ ਕਹਹਿ ਸਿਰਿ ਭਾਰੁ ਹੋਇ॥**

ਜੋ ਅਸੰਖ ਰੂਪ ਪਰਮੇਸ਼ਰ ਦੇ ਨਾਮ ਨੂੰ ਕਹਿੰਦੇ ਹਨ, ਉਹ ਭਾਰੁ=ਦੇਸ਼, ਕਾਲ ਵਸਤੂ ਦੇ ਭੇਦ ਤੋਂ ਰਹਿਤ ਜੋ ਅਧਿਸ਼ਠਾਨ ਰੂਪ ਪਰਮੇਸ਼ਰ ਹੈ ਉਸ ਦਾ ਸਰੂਪ ਹੋ ਕੇ 'ਸਿਰਿ ਹੋਇ'=ਸ਼ਰੋਮਣੀ ਹੋ ਜਾਂਦੇ ਹਨ।

---

*ਨੋਟ-ਬ੍ਰਹਮ ਪ੍ਰਤਿਪਾਦਜ ਹੈ, ਅਰਥਾਤ ਕਥਨ ਕਰਨ ਦੇ ਯੋਗ ਹੈ, ਵੇਦ ਪ੍ਰਤਿਪਾਦਕ ਹਨ, ਅਰਥਾਤ ਉਸ ਬ੍ਰਹਮ ਦੇ ਜਸ ਨੂੰ ਕਥਨ ਕਰਨ ਵਾਲੇ ਹਨ।

**ਅਖਰੀ ਨਾਮੁ ਅਖਰੀ ਸਾਲਾਹ॥ ਅਖਰੀ ਗਿਆਨੁ ਗੀਤ ਗੁਣ ਗਾਹ॥**

ਜੋ ਬ੍ਰਹਮ ਖਿਰਨੇ [ਨਾਸ] ਤੋਂ ਰਹਿਤ ਹੈ ਉਸ ਦਾ ਨਾਮ ਜਪੋ। ਜੋ ਬ੍ਰਹਮ ਖਿਰਨੇ ਤੋਂ ਰਹਿਤ ਹੈ ਉਸੇ ਦੀ ਸ਼ਲਾਘਾ ਕਰੇ।

ਜੋ ਬ੍ਰਹਮ ਖਿਰਨੇ ਤੋਂ ਰਹਿਤ ਹੈ ਉਸੇ ਦਾ ਗਿਆਨ ਪ੍ਰਾਪਤ ਕਰੇ, ਉਸੇ ਦੇ ਗੀਤ ਗਾਵੇ, ਉਸ ਦੀ ਪ੍ਰਾਪਤੀ ਦੇ ਸ਼ੁਭ-ਗੁਣਾਂ ਨੂੰ ਵਾਹ=ਵਿਚਾਰਨਾ ਕਰੇ।

**ਅਖਰੀ ਲਿਖਣੁ ਬੋਲਣੁ ਬਾਣਿ॥ ਅਖਰਾ ਸਿਰਿ ਸੰਜੋਗੁ ਵਖਾਣਿ॥**

ਜੋ ਬ੍ਰਹਮ ਖਿਰਨੇ ਤੋਂ ਰਹਿਤ ਹੈ ਉਸੇ ਦੇ ਜਸ ਨੂੰ ਲਿਖਣਾ ਕਰੇ, ਉਸੇ ਦੀ ਬਾਣੀ ਬੋਲਣਾ ਕਰੇ।

ਜਿਸ ਸਿਰਿ=ਸ਼ਰੋਮਣੀ ਅ+ਖਰਾ ਖਿਰਨੇ ਤੋਂ ਰਹਿਤ ਬ੍ਰਹਮ ਦਾ ਸਾਰਿਆਂ ਦੇ ਨਾਲ ਸੰਜੋਗਿ=ਸੰਬੰਧ ਕਥਨ ਕੀਤਾ ਹੈ।

ਫਿਰ ਸਿੱਧਾਂ ਨੇ ਕਿਹਾ, ਜਿਸ ਬ੍ਰਹਮਾ ਨੇ ਜੀਵਾਂ ਦੇ ਮੱਥੇ ਪਰ ਲੇਖ ਲਿਖੇ ਹਨ, ਉਸ ਬ੍ਰਹਮਾ ਦੇ ਸਿਰ ਉਤੇ ਕੋਈ ਪਤੀ ਹੈ ਜਾਂ ਨਹੀਂ ?

ਤਾਂ ਗੁਰੂ ਜੀ ਨੇ ਫੁਰਮਾਇਆ-

## ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥

ਜਿਸ ਬ੍ਰਹਮਾ ਨੇ ਜੀਵਾਂ ਦੇ ਮੱਥੇ ਪਰ ਇਹ ਲੇਖ ਲਿਖੇ ਹਨ, ਉਸ ਬ੍ਰਹਮਾ ਦੇ ਸਿਰ ਉਤੇ ਨਾਹਿ=ਪਤੀ ਇਸਥਿਤ ਹੈ।

ਫਿਰ ਸਿੱਧਾਂ ਕਿਹਾ ਕਿ ਜਿਸ ਪਰਮਾਤਮਾ ਨੇ ਇਹ ਲੇਖ ਲਿਖੇ ਹਨ ਉਸ ਦੇ ਸਿਰ ਤੇ ਪਤੀ ਹੈ, ਜਾਂ ਨਹੀਂ?

ਵਾ-ਉਸ ਦੇ ਸਿਰ ਤੇ ਅੱਖਰ ਹਨ ਕਿ ਨਹੀਂ? ਗੁਰ ਉੱਤਰ-

ਜਿਸ ਵਾਹਿਗੁਰੂ ਨੇ ਜੀਵਾਂ ਦੇ ਸਿਰ ਤੇ ਇਹ ਲੇਖ ਲਿਖੇ ਹਨ, ਉਸ ਦੇ ਆਪਣੇ ਸਿਰ ਤੇ ਕੋਈ ਪਤੀ ਨਾਹਿ=ਨਹੀਂ ਹੈ।

ਵਾ-ਉਸ ਦੇ ਆਪਣੇ ਸਿਰ ਉਤੇ ਕੋਈ ਅੱਖਰ ਨਹੀਂ ਲਿਖੇ ਹੋਏ, ਕਿਉਂਕਿ ਉਹ ਕਿਸੀ ਕਲਮ ਅਤੇ ਕਿਸੀ ਅੱਖਰ ਹੇਠ ਨਹੀਂ ਆਉਂਦਾ। ਯਥਾ

**"ਨਿਰਭਉ ਸੋ ਸਿਰਿ ਨਾਹੀ ਲੇਖਾ॥ ਆਪਿ ਅਲੇਖੁ ਕੁਦਰਤਿ ਹੈ ਦੇਖਾ॥"**

[ਮਾਰੂ ਮਹਲਾ ੧, ਪੰਨਾ ੧੦੪੨]

ਪ੍ਰਸ਼ਨ-ਜੀਵਾਂ ਦੇ ਮੱਥੇ ਪਰ ਜੋ ਬ੍ਰਹਮਾ ਲੇਖ ਲਿਖਦਾ ਹੈ ਉਹ ਆਪਣੀ ਮਰਜ਼ੀ ਨਾਲ ਲਿਖਦਾ ਹੈ ਜਾਂ ਉਸ ਪਰਮਾਤਮਾ ਦੇ ਹੁਕਮ ਨਾਲ ਲਿਖਦਾ ਹੈ? ਗੁਰ ਉੱਤਰ-

## ਜਿਵ ਫੁਰਮਾਏ ਤਿਵ ਤਿਵ ਪਾਹਿ॥

ਜਿਵੇਂ-ਉਹ ਪਰਮਾਤਮਾ ਫੁਰਮਾਉਂਦਾ ਹੈ, ਤਿਵੇਂ ਤਿਵੇਂ ਬ੍ਰਹਮਾ ਜੀਵਾਂ ਦੇ ਮੱਥੇ ਪਰ ਲੇਖ ਪਾਉਂਦਾ ਹੈ।

ਵਾ-ਜਿਸ ਪ੍ਰਕਾਰ ਪਰਮੇਸ਼ਰ ਦੀ ਆਪਣੀ ਫੁਰਮਾਏ=ਇੱਛਿਆ ਹੁੰਦੀ ਹੈ, ਤਿਵੇਂ ਤਿਵੇਂ ਆਪ ਹੀ ਲੇਖ ਪਾਹਿ=ਪੈ ਜਾਂਦਾ ਹੈ।

## ਜੇਤਾ ਕੀਤਾ ਤੇਤਾ ਨਾਉ॥ ਵਿਣੁ ਨਾਵੈ ਨਾਹੀ ਕੋ ਥਾਉ॥

ਜਿਤਨਾਂ ਕੁ ਪ੍ਰਪੰਚ ਉਸ ਪਰਮਾਤਮਾ ਨੇ ਰਚਨਾ ਕੀਤਾ ਹੈ ਉਤਨਾ ਸਭ ਨਾਮ ਰੂਪ ਹੈ।

ਨਾਵੈ=ਨਾਮ ਰੂਪ ਤੋਂ ਬਿਨਾਂ ਹੋਰ ਕੋਈ ਥਾਉ=ਜਗ੍ਹਾ ਨਹੀਂ ਹੈ।

ਨਾਮ ਤੇ ਰੂਪ ਇਹ ਦੋ ਅੰਸਾਂ ਮਾਇਆ ਦੀਆਂ ਹਨ ਜੋ ਨਾਸ਼ਵੰਤ ਤੇ ਮਿਥਿਆ ਹਨ। ਜੇਹੋ ਜਿਹਾ ਕਾਰਨ ਹੋਵੇ ਵੈਸਾ ਹੀ ਕਾਰਜ ਹੁੰਦਾ ਹੈ। ਜਦ ਮਾਇਆ ਮਿਥਿਆ ਹੈ ਤਦ ਉਸ ਦਾ ਕਾਰਜ ਰੂਪ ਜਗਤ ਕਿਵੇਂ ਸੱਚਾ ਹੋ ਸਕਦਾ ਹੈ। ਏਸੇ ਕਰਕੇ ਹੀ ਅੱਗੇ ਜਾ ਕੇ ਕਥਨ ਕੀਤਾ ਹੈ-

*"ਇਹੁ ਜਗੁ ਧੂਏ ਕਾ ਪਹਾਰ॥ ਤੈ ਸਾਚਾ ਮਾਨਿਆ ਕਿਹ ਬਿਚਾਰਿ॥ ੧॥"*

[ਬਸੰਤੁ ਮਹਲਾ ੯, ਪੰਨਾ ੧੧੮੬]

ਅਥਵਾ-ਜਿਤਨਾ ਇਹ ਜਗਤ ਉਤਪੰਨ ਕੀਤਾ ਹੈ ਉਤਨਾ ਸਭ ਨਾਮ ਜਪਣ ਵਾਸਤੇ ਕੀਤਾ ਹੈ ਏਸੇ ਵਾਸਤੇ ਗੁਰਮੁਖ ਜਨ ਰਾਤ ਦਿਨੇ ਉਸੀ ਦਾ ਸਿਮਰਨ ਕਰਦੇ ਹਨ।

ਜਥਾ— *"ਉਗਵੈ ਸੂਰੁ ਗੁਰਮੁਖਿ ਹਰਿ ਬੋਲਹਿ ਸਭ ਰੈਨਿ ਸਮ੍ਾਲਹਿ ਹਰਿ ਗਾਲ॥*
*ਹਮਰੈ ਪ੍ਰਭਿ ਹਮ ਲੋਚ ਲਗਾਈ ਹਮ ਕਰਹ ਪ੍ਰਭੂ ਹਰਿ ਭਾਲ॥ ੧॥"*

[ਪ੍ਰਭਾਤੀ ਮਹਲਾ ੪, ਪੰਨਾ ੧੩੩੫]

ਤਥਾ— *"ਨਾਮੁ ਤੇਰਾ ਸਭੁ ਕੋਈ ਲੇਤੁ ਹੈ ਜੇਤੀ ਆਵਣ ਜਾਣੀ॥"*

[ਆਸਾ ਮਹਲਾ ੩, ਪੰਨਾ ੪੨੩]

ਤਥਾ- *"ਪੂਰਬੀ ਨ ਪਾਰ ਪਾਵੈ ਹਿੰਗੁਲਾ ਹਿਮਾਲੈ ਧਿਆਵੈ ਗੋਰ ਗਰਦੇਜੀ ਗੁਨ ਗਾਵੈ ਤੇਰੇ ਨਾਮ ਹੈਂ॥*
*ਜੋਗੀ ਜੋਗ ਸਾਧੈ ਪਉਨ ਸਾਧਨਾ ਕਿਤੇਕ ਬਾਧੈ ਆਰਬ ਕੇ ਆਰਬੀ ਅਰਾਧੈ ਤੇਰੇ ਨਾਮ ਹੈਂ॥*
*ਫਰਾ ਕੇ ਫਿਰੰਗੀ ਮਾਨੈ ਕੰਧਾਰੀ ਕੁਰੇਸੀ ਜਾਨੈ ਪੱਛਮ ਕੇ ਪੱਛਮੀ ਪਛਾਨੈ ਨਿਜ ਕਾਮ ਹੈਂ॥*
*ਮਰਹਟਾ ਮਘੇਲੇ ਤੇਰੀ ਮਨ ਸੋਂ ਤਪਸਿਆ ਕਰੈ ਦ੍ਰਿੜਵੈ ਤਿਲੰਗੀ ਪਹਚਾਨੈ ਧਰਮ ਧਾਮ ਹੈਂ॥ ੨॥ ੨੫੪॥*
*ਬੰਗ ਕੇ ਬੰਗਾਲੀ ਫਿਰਹੰਗ ਕੇ ਫਿਰੰਗਾਵਾਲੀ ਦਿੱਲੀ ਕੇ ਦਿਲਵਾਲੀ ਤੇਰੀ ਆਗਿਜਾ ਮੈ ਚਲਤ ਹੈਂ॥*
*ਰੋਹ ਕੇ ਰੁਹੇਲੇ ਮਾਘ ਦੇਸ ਕੇ ਮਘੇਲੇ ਬੀਰ ਬੰਗਸੀ ਬੁੰਦੇਲੇ ਪਾਪ ਪੁੰਜ ਕੋ ਮਲਤ ਹੈਂ॥*
*ਗੋਖਾ ਗੁਨ ਗਾਵੈ ਚੀਨ ਮਚੀਨ ਕੇ ਸੀਸ ਨਜਾਵੈ ਤਿਬਤੀ ਧਿਆਇ ਦੋਖ ਦੇਹ ਕੇ ਦਲਤ ਹੈਂ॥*
*ਜਿਨੈ ਤੋਹਿ ਧਿਆਇਓ ਤਿਨੈ ਪੂਰਨ ਪ੍ਰਤਾਪ ਪਾਇਓ ਸਰਬ ਧਨ ਧਾਮ ਫਲ ਫੂਲ ਸੋਂ ਫਲਤ ਹੈ॥ ੩॥ ੨੫੫॥"*

[ਦਸਮ ਗ੍ਰੰਥ, ਪੰਨਾ ੩੬]

ਨਾਮ ਸਿਮਰਨ ਤੋਂ ਬਿਨਾਂ ਕਿਸੇ ਨੂੰ ਭੀ ਥਾਉ=ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ ਹੈ।

## ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥ ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੯॥

ਕੁਦਰਤਿ ਕਵਣ=ਕਿਹੜੀ [ਕਿਆ] ਚੀਜ਼ ਹੈ ਜੋ ਉਸਦੇ ਵਿਚਾਰ ਨੂੰ ਕਹਿ ਸਕੇ। ਉਸ ਪ੍ਰਭੂ ਦਾ ਇਕ ਵਾਰ=ਰੋਮ ਵੀ ਵਾਰਿਆ ਕਥਨ=ਨਹੀਂ ਕੀਤਾ ਜਾਂਦਾ। ਜੋ ਉਸ ਪ੍ਰਭੂ ਨੂੰ ਭਾਉਂਦੀ ਹੈ, ਉਹ ਕਾਰ ਚੰਗੀ ਹੈ। ਤੂੰ ਐਸੇ ਨਿਸਚੇ ਕਰ ਉਹ ਨਿਰੰਕਾਰ ਪ੍ਰਭੂ ਸਦਾ ਹੀ ਸਲਾਮਤਿ=ਇਸਥਿਤ ਰੂਪ ਹੈ॥ ੧੯॥

ਉਨੀਵੀਂ ਪਉੜੀ ਦੇ ੧੬੩ ਅੱਖਰ ਹਨ।

# ਵੀਹਵੀਂ ਪਉੜੀ

ਫਿਰ ਸਿੱਧਾਂ ਨੇ ਕਿਹਾ,ਆਪ ਜੀ ਨੇ ਫੁਰਮਾਇਆ ਹੈ ਕਿ ਨਾਮ ਸਿਮਰਨ ਤੋਂ ਬਿਨਾਂ ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ ਤੇ ਨਾਮ ਸਿਮਰਨ ਸ਼ੁੱਧ ਬੁੱਧੀ ਤੋਂ ਬਗੈਰ ਨਹੀਂ ਹੋ ਸਕਦਾ ਇਸ ਲਈ ਆਪ ਇਹ ਦੱਸੋ ਪਾਪਾਂ ਨਾਲ ਭਰੀ ਹੋਈ ਬੁੱਧੀ ਸ਼ੁੱਧ ਕਿਵੇਂ ਹੋਵੇ? ਗੁਰ ਉੱਤਰ -

[ਪਹਿਲੇ ਦ੍ਰਿਸ਼ਟਾਂਤ ਦੇ ਕੇ ਦੱਸਦੇ ਹਨ]

## ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥

੧. ਹੇ ਸਿੱਧੋ ! ਜਿਵੇਂ ਹੱਥਾਂ ਪੈਰਾਂ ਦੇ ਤਨੁ=ਨਾਲ ਦੇਹ=ਸਰੀਰ ਮਿੱਟੀ ਨਾਲ ਭਰ ਜਾਵੇ।

ਅਥਵਾ:-ਏਹ ਦੇਹ=ਸਰੀਰ ਹੱਥਾਂ ਪੈਰਾਂ ਸਮੇਤ ਤਨੁ=ਵਿਸਥਾਰ ਪੂਰਬਕ ਮਿੱਟੀ ਨਾਲ ਭਰ ਜਾਵੇ। ਤਾਂ ਪਾਣੀ ਨਾਲ ਧੋਤਿਆਂ ਉਹ ਖੇਹ=ਮਿੱਟੀ ਉਤਰ ਜਾਂਦੀ ਹੈ। ਅਤੇ-

## ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥

ਜਿਵੇਂ ਕੋਈ ਕਪੜਾ ਮੂਤਰ [ਪਿਸ਼ਾਬ] ਨਾਲ ਪਲੀਤੀ=ਅਪਵਿੱਤਰ [ਗੰਦਾ] ਹੋ ਜਾਵੇ ਤਾਂ-
ਸਾਬਣ ਦੀ ਚੱਟ ਦੇ ਕੇ ਉਹ ਕਪੜਾ ਧੋ ਲਈਦਾ ਹੈ।

ਹੱਥ, ਪੈਰ, ਦੇਹ, ਮਿੱਟੀ ਅਤੇ ਕਪੜਾ, ਪਿਸ਼ਾਬ ਇਹ ਸਭ ਅਸਥੂਲ ਹਨ, ਇਨ੍ਹਾਂ ਦੀ ਨਵਿਰਤੀ ਵੀ ਪਾਣੀ ਅਤੇ ਸਾਬੁਣ ਆਦੀ ਅਸਥੂਲ ਚੀਜ਼ਾਂ ਨਾਲ ਕੀਤੀ ਜਾਂਦੀ ਹੈ। ਇਸੇ ਤਰ੍ਹਾਂ-

## ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥

ਜੇ ਕਿਸੇ ਆਦਮੀ ਦੀ ਬੁੱਧੀ ਪਾਪਾਂ ਨਾਲ ਭਰ ਜਾਵੇ। ਤਾਂ-
ਉਹ ਮਲੀਣ ਬੁੱਧੀ, ਵਾਹਿਗੁਰੂ ਦੇ ਨਾਮ ਨਾਲ ਰੰਗਿ=ਪ੍ਰੇਮ ਕਰਨ ਕਰਕੇ ਧੋਤੀ ਜਾਂਦੀ ਹੈ।

ਬੁੱਧੀ ਸੂਖਮ ਹੈ, ਨਾਮ ਵੀ ਸੂਖਮ ਹੈ, ਇਸ ਕਰਕੇ ਇਹ ਸੂਖਮ ਵਸਤੂ ਜੋ ਨਾਮ ਹੈ ਉਸ ਨਾਲ ਬੁੱਧੀ ਸਾਫ ਹੋ ਜਾਂਦੀ ਹੈ।

**ਜਥਾ**— *'ਜਿਉ ਸਾਬੁਨਿ ਕਾਪਰ ਊਜਲ ਹੋਤ॥ ਨਾਮ ਜਪਤ ਸਭੁ ਭ੍ਰਮੁ ਭਉ ਖੋਤ॥ ੫॥'*

[ਰਾਮਕਲੀ ਮਹਲਾ ੫, ਪੰਨਾ ੯੧੪]

**ਤਥਾ**— *"ਲਾਗੀ ਮੈਲੁ ਮਿਟੈ ਸਚ ਨਾਇ॥ ਗੁਰ ਪਰਸਾਦਿ ਰਹੈ ਲਿਵ ਲਾਇ॥ ੧॥"*

[ਆਸਾ ਮਹਲਾ ੧, ਪੰਨਾ ੩੫੨]

ਫਿਰ ਸਿੱਧਾਂ ਨੇ ਕਿਹਾ ਜੋ ਪਾਪੀ ਪਰਮਾਤਮਾ ਦੇ ਨਾਮ ਨੂੰ ਆਖਕੇ ਪੁੰਨੀ ਹੋਏ ਹਨ ਉਹ ਕਿਤਨੇ ਕੁ ਹਨ? ਤਾਂ ਗੁਰੂ ਜੀ ਨੇ ਫੁਰਮਾਇਆ-

## ਪੁੰਨੀ ਪਾਪੀ ਆਖਣੁ ਨਾਹਿ॥

੧. ਹੇ ਸ੍ਰਿੱਧੋ! ਜੋ ਪਾਪੀ ਨਾਹਿ=ਪਤੀ ਪਰਮਾਤਮਾ ਦੇ ਨਾਮ ਨੂੰ ਆਖਕੇ ਪੁੰਨੀ ਹੋਏ ਹਨ, ਉਹ ਇਤਨੇ ਬਿਅੰਤ ਹੋਏ ਹਨ ਜੋ ਕਿਸੇ ਪਾਸੋਂ ਵੀ ਆਖਣੁ ਨਾਹਿ=ਆਖੇ ਨਹੀਂ ਜਾ ਸਕਦੇ।

**ਜਥਾ – "ਪਤਿਤ ਪੁਨੀਤ ਅਸੰਖ ਹੋਹਿ ਹਰਿ ਚਰਣੀ ਮਨੁ ਲਾਗ॥**
**ਅਠਸਠਿ ਤੀਰਥ ਨਾਮੁ ਪ੍ਰਭ ਜਿਸੁ ਨਾਨਕ ਮਸਤਕਿ ਭਾਗ॥ ੨॥"**

*[ਗੂਜਰੀ ਵਾਰ ਮ: ੫, ਪੰਨਾ ੫੧੮]*

ਫਿਰ ਸਿੱਧਾਂ ਨੇ ਕਿਹਾ ਸੰਸਾਰ ਵਿਚ ਪਾਪੀ ਪੁੰਨੀ ਕਿੰਨੇ ਕੁ ਹਨ?

ਤਾਂ ਗੁਰੂ ਜੀ ਨੇ ਫੁਰਮਾਇਆ-

ਹੇ ਸਿੱਧੋ! ਸੰਸਾਰ ਵਿਚ ਪੁੰਨੀ ਕਿਤਨੇ ਹਨ, ਅਤੇ ਪਾਪੀ ਕਿੰਨੇ ਕੁ ਹਨ, ਇਹ ਗਿਣਤੀ ਕਿਸੇ ਪਾਸੋਂ ਨਿਰਨੇ ਨਾਲ ਆਖੀ ਨਹੀਂ ਜਾ ਸਕਦੀ।

ਪ੍ਰਸ਼ਨ-ਪਾਪੀ ਤਾਂ ਨਾਮ ਨੂੰ ਨਹੀਂ ਕਹਿੰਦੇ ਹੋਣਗੇ?

ਉੱਤਰ-ਪੁੰਨੀਆਂ ਵਿਚ ਤਾਂ ਕੋਈ ਸ਼ੱਕ ਹੀ ਨਹੀਂ। ਪਰ ਪਾਪੀ ਜਿਹੜੇ ਹਨ ਉਹ ਵੀ ਸਾਰੇ ਪਤੀ ਪਰਮੇਸ਼ਰ ਦੇ ਨਾਮਾਂ ਨੂੰ ਆਖਦੇ ਹਨ। ਜਿਸ ਵੇਲੇ ਬੱਕਰੇ ਆਦਿਕਾਂ ਨੂੰ ਕੋਂਹਦੇ ਹਨ ਉਸ ਵੇਲੇ ਪਹਿਲੇ ਪਰਮੇਸ਼ਰ ਦਾ ਨਾਮ ਲੈ ਲੈਂਦੇ ਹਨ। ਜੁਆਰੀਆਂ ਅਤੇ ਚੋਰਾਂ ਦਾ ਵੀ ਸ੍ਰੀ ਬਾਬਾ ਅਟੱਲ ਸਾਹਿਬ ਉਤੇ ਅਜੇਹਾ ਦ੍ਰਿੜ੍ਹ ਵਿਸ਼ਵਾਸ਼ ਹੈ ਜੋ ਆਪਣੇ ਹਰ ਕਾਰਜਾਂ ਵਿਖੇ ਇਨ੍ਹਾਂ ਅੱਗੇ ਅਰਦਾਸ ਕਰਦੇ ਹਨ ਅਤੇ ਇਨ੍ਹਾਂ ਦਾ ਹੀ ਨਾਮ ਲੈਂਦੇ ਹਨ। ਕੁਝ ਵੀ ਹੋ ਜਾਏ ਪਰ ਬਾਬੇ ਅਟੱਲ ਸਾਹਿਬ ਜੀ ਦੀ ਸੌਂਹ ਨਹੀਂ ਚੁੱਕਦੇ।

੨. ਜੋ ਪੁੰਨੀ ਪੁਰਸ਼ ਨਾਹਿ=ਪਤੀ ਪਰਮੇਸ਼ਰ ਦੇ ਨਾਮ ਨੂੰ ਨਹੀ ਆਖਦੇ ਉਹ ਕਿਤਨੇ ਹੀ ਪਾਪੀ ਹੋਏ ਹਨ, ਉਹ ਵੀ ਕਿਸੇ ਪਾਸੋਂ ਆਖੇ ਨਹੀਂ ਜਾਂਦੇ।

ਅਜਾਮਲ ਵੱਲ ਧਿਆਨ ਦਿਓ। ਅਜਾਮਲ ਦਾ ਜਨਮ ਪਹਿਲੇ ਬ੍ਰਾਹਮਣ ਦੇ ਘਰ ਦਾ ਸੀ ਅਤੇ ਬੜਾ ਵਿਦਵਾਨ ਸੀ ਪਰ ਨਾਮ ਤੋਂ ਬੇ-ਮੁਖ ਹੋਣ ਕਰਕੇ ਵੇਸਵਾ ਗਾਮੀ ਹੋ ਕੇ ਬੜਾ ਭਾਰੀ ਪਾਪੀ ਬਣ ਗਿਆ।

ਫਿਰ ਸਿੱਧਾਂ ਨੇ ਕਿਹਾ ਕਿ ਪ੍ਰਲੋਕ ਵਿਚ ਪਾਪੀਆਂ ਪੁੰਨੀਆਂ ਦਾ ਰੌਲਾ ਪੈ ਜਾਂਦਾ ਹੋਵੇਗਾ?

ਤਾਂ ਗੁਰੂ ਜੀ ਨੇ ਫੁਰਮਾਇਆ-

## ਕਰਿ ਕਰਿ ਕਰਣਾ ਲਿਖਿ ਲੈ ਜਾਹੁ॥

ਇਹ ਜੀਵ ਆਪਣੇ ਕਰਿ=ਹੱਥਾਂ ਨਾਲ ਜੋ ਕਰਣਾ=ਕਰਤੱਬ ਕਰਿ=ਕਰਦਾ ਹੈ, ਉਹ ਸਭ ਇਸਦੇ ਕੀਤੇ ਹੋਏ ਕਰਮਾਂ ਨੂੰ ਧਰਮ ਰਾਜਾ ਦੇ ਭੇਜੇ ਹੋਏ ਦੋ ਚਿਤ੍ਰ ਗੁਪਤ ਲਿਖਕੇ ਲੈ ਜਾਂਦੇ ਹਨ।

'ਚਿਤ੍ਰ' ਸੱਜੇ ਮੋਢੇ ਪਰ ਬੈਠਾ ਹੋਇਆ ਦਿਨ ਦੀ ਸਾਰੀ ਗੱਲ ਲਿਖਦਾ ਹੈ।

'ਗੁਪਤ' ਖੱਬੇ ਮੋਢੇ ਪਰ ਬੈਠਾ ਹੋਇਆ ਰਾਤ ਦੀ ਸਾਰੀ ਗੱਲ ਲਿਖਦਾ ਹੈ। ਇਹ ਮਨੁੱਖ ਦੇ ਰਾਤ ਦਿਨ ਦਾ ਸਾਰਾ ਹਿਸਾਬ ਚਿਤ੍ਰ ਗੁਪਤ ਧਰਮ ਰਾਜਾ ਦੇ ਸਾਹਮਣੇ ਅਦਾਲਤ ਵਿੱਚ ਪੇਸ਼ ਕਰ ਦਿੰਦੇ ਹਨ ਇਸ ਕਰਕੇ ਉਥੇ ਕੋਈ ਰੌਲਾ ਨਹੀਂ ਪੈਂਦਾ।

ਯਥਾ— "ਜਿਵ ਆਇਆ ਤਿਵ ਜਾਇਸੀ ਕੀਆ ਲਿਖਿ ਲੈ ਜਾਇ॥" [ਪ੍ਰਭਾਤੀ ਮਹਲਾ ੧, ਪੰਨਾ ੧੩੩੧]

ਫਿਰ ਸਿੱਧਾਂ ਨੇ ਕਿਹਾ, ਜਿਵੇਂ ਇਸ ਲੋਕ ਵਿਚ ਕੋਈ ਭੈੜਾ ਕਰਮ ਕਰੇ ਤਾਂ ਉਸਦੀ ਜਗ੍ਹਾ ਦੂਜਾ ਆਦਮੀ ਉਸਦੇ ਫਲ ਨੂੰ ਭੋਗ ਲੈਂਦਾ ਹੈ ਤਿਵੇਂ ਪ੍ਰਲੋਕ ਵਿਚ ਭੀ ਭੋਗਿਆ ਜਾਂਦਾ ਹੋਵੇਗਾ?

ਤਾਂ ਗੁਰੂ ਜੀ ਨੇ ਕਿਹਾ, ਇਸ ਤਰ੍ਹਾਂ ਨਹੀਂ ਹੋ ਸਕਦਾ-

## ਆਪੇ ਬੀਜਿ ਆਪੇ ਹੀ ਖਾਹੁ॥

ਇਹ ਜੀਵ ਆਪ ਹੀ ਜਿਵੇਂ ਕਰਮਾਂ ਦੇ ਬੀਜ ਨੂੰ ਬੀਜਦਾ ਹੈ ਤਿਵੇਂ ਆਪ ਹੀ ਉਸ ਦੇ ਫਲ ਨੂੰ ਖਾਹੁ=ਖਾਂਦਾ ਅਰਥਾਤ ਭੋਗਦਾ ਹੈ।

ਯਥਾ— "ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥"

[ਬਾਰਹ ਮਾਹਾ ਮਾਂਝ ਮਹਲਾ ੫, ਪੰਨਾ ੧੩੪]

ਤਥਾ— "ਇਕਨ੍ਾ ਅੰਦਰਿ ਖੋਟੁ ਨਿਤ ਖੋਟੁ ਕਮਾਵਹਿ ਓਹੁ ਜੇਹਾ ਬੀਜੇ ਤੇਹਾ ਫਲੁ ਖਾਏ॥<br>ਜਾ ਸਤਿਗੁਰੁ ਸਰਾਫੁ ਨਦਰਿ ਕਰਿ ਦੇਖੈ ਸੁਆਵਗੀਰ ਸਭਿ ਉਘੜਿ ਆਏ॥<br>ਓਇ ਜੇਹਾ ਚਿਤਵਹਿ ਨਿਤ ਤੇਹਾ ਪਾਇਨਿ ਓਇ ਤੇਹੋ ਜੇਹੇ ਦਯਿ ਵਜਾਏ॥"

[ਗਉੜੀ ਵਾਰ, ਪੰਨਾ ੩੦੩]

ਤਥਾ— "ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ॥ ੩॥"

[ਆਸਾ ਵਾਰ ੫, ਪੰਨਾ ੪੦੬]

ਤਥਾ— "ਬਹੁ ਜੋਨੀ ਭਵਹਿ ਧੁਰਿ ਕਿਰਤਿ ਲਿਖਿਆਸਾ॥<br>ਜੈਸਾ ਬੀਜਹਿ ਤੈਸਾ ਖਾਸਾ॥ ੩॥" [ਗਉੜੀ ਗੁਆਰੇਰੀ ਮਹਲਾ ੫, ਪੰਨਾ ੧੭੬]

ਤਥਾ— "ਨਿੰਦਕ ਕੀ ਗਤਿ ਕਤਹੂ ਨਾਹਿ॥ ਆਪਿ ਬੀਜਿ ਆਪੇ ਹੀ ਖਾਹਿ॥"

[ਭੈਰਉ ਮਹਲਾ ੫, ਪੰਨਾ ੧੧੪੫]

ਤਥਾ— "ਕਿਰਤੁ ਓਨ੍ਾ ਕਾ ਮਿਟਸਿ ਨਾਹਿ॥ ਓਇ ਅਪਣਾ ਬੀਜਿਆ ਆਪਿ ਖਾਹਿ॥"

[ਬਸੰਤੁ ਮਹਲਾ ੫, ਪੰਨਾ ੧੧੯੩]

ਤਥਾ— "ਈਠ ਮੀਤ ਕੋਊ ਸਖਾ ਨਾਹਿ॥ ਆਪਿ ਬੀਜਿ ਆਪੇ ਹੀ ਖਾਂਹਿ॥"

[ਬਸੰਤੁ ਮਹਲਾ ੫, ਪੰਨਾ ੧੧੯੨]

ਤਥਾ— "ਨਾਨਕ ਜੋ ਬੀਜੈ ਸੋ ਖਾਵਣਾ ਕਰਤੈ ਲਿਖਿ ਪਾਇਆ॥ ੧੫॥"

[ਸਾਰੰਗ ਵਾਰ, ਪੰਨਾ ੧੨੪੩]

ਤਥਾ — "ਬੇਦੁ ਪੁਕਾਰੇ ਪੁੰਨੁ ਪਾਪੁ ਸੁਰਗ ਨਰਕ ਕਾ ਬੀਉ॥<br>ਜੋ ਬੀਜੈ ਸੋ ਉਗਵੈ ਖਾਂਦਾ ਜਾਣੈ ਜੀਉ॥"

[ਸਾਰੰਗ ਵਾਰ ਮ: ੧, ਪੰਨਾ ੧੨੪੩]

## ਸਾਖੀ—ਗੁਟਾਰ ਤੇ ਬਾਜ ਦੀ

ਸ੍ਰੀ ਦਸਮੇਸ਼ ਪਿਤਾ ਕਲਗੀਧਰ ਜੀ ਦੀ ਉਸਤਤੀ ਸੁਣ ਕੇ ਇਕ ਬੈਰਾਗੀ ਵੈਸ਼ਨਵ ਮੱਤ ਵਾਲਾ ਦਰਸ਼ਨਾਂ ਨੂੰ ਆਇਆ। ਆ ਕੇ ਕੀ ਦੇਖਦਾ ਹੈ ਕਿ ਗੁਰੂ ਜੀ ਦੇ ਇਕ ਹੱਥ ਵਿਚ ਗੁਟਾਰ ਪੰਛੀ ਹੈ। ਦੂਜੇ ਹੱਥ ਵਿਚ ਬਾਜ ਫੜਿਆ ਹੋਇਆ ਹੈ ਤੇ ਉਸ ਬਾਜ ਨੇ ਗੁਟਾਰ ਦੇ ਮਾਸ ਨੂੰ ਤੋੜਿਆ। ਦੁਬਾਰਾ ਵੀ ਤੋੜਿਆ, ਬਲਕਿ ਜਦ ਤੀਜੀ ਵਾਰ ਗੁਟਾਰ ਦੇ ਮਾਸ ਨੂੰ ਤੋੜਿਆ ਤਾਂ ਬੈਰਾਗੀ ਦੇ ਮਨ ਵਿਚ ਬੜੀ ਸ਼ੰਕਾ ਆਈ ਕਿ

ਮੈਂ ਤਾਂ ਬੜੇ ਦਿਆਲੂ, ਸ਼ਾਂਤ ਮਈ ਸੁਣੇ ਸਨ ਪਰ ਇਨ੍ਹਾਂ ਦੇ ਚਿੱਤ ਵਿਖੇ ਤਾਂ ਬੜੀ ਕਠੋਰਤਾ ਹੈ। ਦਇਆ ਰੰਚਕ ਮਾਤ੍ਰ ਵੀ ਨਹੀਂ ਹੈ, ਜੋ ਜਿਊਂਦੀ ਗੁਟਾਰ ਦਾ ਮਾਸ ਬਾਜ ਪਾਸੋਂ ਤੁੜਵਾ ਰਹੇ ਹਨ।

ਅੰਤਰਜਾਮੀ ਸਤਿਗੁਰਾਂ ਨੇ ਸੰਤ ਦੇ ਹਿਰਦੇ ਦੀ ਸ਼ੰਕਾ ਜਾਣ ਕੇ ਕਿਹਾ-"ਹੇ ਸੰਤ ਜੀ! ਆਪ ਦੇ ਮਨ ਵਿਚ ਜੋ ਸੰਸਾ ਉਠਿਆ ਹੈ ਉਸ ਦਾ ਉੱਤਰ ਸੁਣੋ।"

ਇਹ ਜੋ ਗੁਟਾਰ ਹੈ ਪਿਛਲੇ ਜਨਮ ਵਿਚ ਇਹ ਰਾਜੇ ਦਾ ਵਜ਼ੀਰ ਸੀ, ਤੇ ਬਾਜ ਜਿਹੜਾ ਹੈ ਇਹ ਪਿਛਲੇ ਜਨਮ ਵਿਚ ਇਕ ਬੜਾ ਜ਼ਿਮੀਂਦਾਰ ਸੀ। ਇਹ ਵਜ਼ੀਰ ਨੇ ਝੂਠੀ ਤੁਹਮਤ ਲਗਾ ਕੇ ਇਸ ਨੂੰ ਪਿੰਡ ਤੋਂ ਬਾਹਰ ਕੱਢ ਦਿੱਤਾ ਸੀ। ਪਿੰਡ ਉਜਾੜ ਦਿੱਤਾ ਸੀ ਪਰ ਇਸ ਨੇ ਆਪਣੇ ਸਬੰਧੀਆਂ ਦੀ ਮਦਦ ਲੈ ਕੇ ਹੋਰ ਪਿੰਡ ਵਸਾ ਲਿਆ ਸੀ. ਪਰ ਵਜ਼ੀਰ ਨੇ ਦੁਬਾਰਾ ਫਿਰ ਇਸ ਨੂੰ ਉਜਾੜ ਦਿੱਤਾ ਸੀ। ਫਿਰ ਇਸ ਨੇ ਮਿੱਤ੍ਰਾਂ ਤੋਂ ਮਦਦ ਲੈ ਕੇ ਪਿੰਡ ਵਸਾਇਆ ਸੀ। ਪਰ ਰਾਜੇ ਦੇ ਵਜ਼ੀਰ ਨੇ ਵੈਰ ਭਾਵ ਰਖ ਕੇ ਤੀਜੀ ਵਾਰੀ ਵੀ ਇਸ ਨੂੰ ਉਜਾੜ ਦਿੱਤਾ ਸੀ। ਸਮਾਂ ਪਾ ਕੇ ਦੋਵੇਂ ਮਰ ਗਏ। ਰਾਜੇ ਦਾ ਜੋ ਵਜ਼ੀਰ ਸੀ ਉਹ ਤਾਂ ਗੁਟਾਰ ਆ ਕੇ ਬਣਿਆ ਹੈ। ਜੋ ਚੌਧਰੀ ਜ਼ਿਮੀਂਦਾਰ ਸੀ ਉਹ ਬਾਜ ਆ ਕੇ ਬਣਿਆ ਹੈ। ਇਹ ਆਪਸ ਵਿਚ ਬਦਲਾ ਲੈ ਰਹੇ ਹਨ। ਇਸ ਬਾਜ ਨੇ ਇਸ ਨੂੰ ਤਿੰਨ ਜਨਮ ਖਾਣਾ ਸੀ, ਸਾਡੇ ਪਾਸ ਆਉਣ ਦਾ ਇਸਨੂੰ ਇਹ ਫਲ ਹੋਇਆ ਹੈ ਕਿ-ਅਸਾਂ ਨੇ ਦਇਆ ਕਰਕੇ ਇੱਕੋ ਜਨਮ ਵਿਚ ਇਸ ਦਾ ਲੇਖਾ ਮੁਕਾ ਦਿੱਤਾ ਹੈ।

ਗੁਰੂ ਜੀ ਨੇ ਕਿਹਾ, ਨਿਯਮ ਨਾਲ ਇਹ ਜੀਵ ਆਪਣੇ ਬੀਜੇ ਹੋਏ ਕਰਮਾਂ ਦੇ ਫਲ ਨੂੰ ਆਪ ਹੀ ਖਾਂਦਾ ਹੈ। ਉਸ ਵੇਲੇ ਉਹ ਬੈਰਾਗੀ ਗੁਰੂ ਜੀ ਦੀ ਉਸਤਤੀ ਕਰਦਾ ਹੋਇਆ ਚਲਾ ਗਿਆ।

## ਸਾਖੀ ਦੂਜੀ-'ਅਜ' ਰਾਜੇ ਦੀ

ਸ੍ਰੀ ਰਾਮਚੰਦ੍ਰ ਜੀ ਦਾ ਬਾਬਾ, ਰਾਜੇ ਦਸਰਥ ਜੀ ਦਾ ਪਿਤਾ 'ਅਜ' ਰਾਜਾ ਇਕ ਦਿਨ ਤਬੇਲੇ ਵਿਚ ਆਪਣੇ ਨੌਕਰਾਂ ਪਾਸੋਂ ਘੋੜਿਆਂ ਦੀ ਦੇਖ ਭਾਲ ਕਰਵਾ ਰਿਹਾ ਸੀ। ਇਤਨੇ ਨੂੰ ਇਕ ਫਕੀਰ ਨੇ ਆ ਕੇ ਭਿੱਖਿਆ ਮੰਗੀ। ਰਾਜੇ ਨੇ ਗੁੱਸੇ ਵਿਚ ਆ ਕੇ ਕਿਹਾ-"ਸੰਤ ਜੀ! ਇਹ ਸਮਾਂ ਭਿੱਖਿਆ ਮੰਗਣ ਦਾ ਨਹੀਂ ਤੂੰ ਵਿਚਾਰ ਕੇ ਦੇਖ, ਮੈਂ ਇਸ ਵੇਲੇ ਕਿਹੜੀ ਜਗ੍ਹਾ ਪਰ ਖੜਾ ਹਾਂ। ਇਸ ਵੇਲੇ ਮੇਰੇ ਪਾਸ ਘੋੜਿਆਂ ਦੀ ਲਿੱਦ ਪਈ ਹੈ।

ਫਕੀਰ ਨੇ ਕਿਹਾ-"ਹੇ ਰਾਜਨ ! ਗੁੱਸੇ ਨਾ ਹੋ, ਜੋ ਤੇਰੀ ਮਰਜ਼ੀ ਆਵੇ ਦਾਨ ਕਰ ਦੇਹ।"

ਰਾਜਾ ਗੁੱਸੇ ਵਿਚ ਖੜਾ ਸੀ ਇਸ ਨੇ ਬੁੱਕ ਭਰ ਕੇ ਲਿੱਦ ਸੰਤਾਂ ਦੀ ਝੋਲੀ ਵਿਚ ਪਾ ਦਿੱਤੀ। ਉਸ ਨੇ ਲਿੱਦ ਹੀ ਲੈ ਕੇ ਅਸ਼ੀਰਵਾਦ ਦੇ ਦਿੱਤੀ, 'ਹੇ ਰਾਜਨ ! ਤੇਰਾ ਦਾਨ ਦਿੱਤਾ ਹੋਇਆ ਫਲੀਭੂਤ ਹੋਵੇ।' ਇਹ ਸ਼ਬਦ ਕਹਿ ਕੇ ਉਹ ਲਿੱਦ ਲਿਆ ਕੇ ਆਪਣੀ ਕੁਟੀਆ ਦੇ ਬਾਹਰ ਰੱਖ ਦਿੱਤੀ ਸਮੇਂ ਅਨੁਸਾਰ ਲਿੱਦ ਵਧਦੀ ਵਧਦੀ ਢੇਰਾਂ ਦੇ ਢੇਰ ਹੋ ਗਈ।

ਇਕ ਦਿਨ 'ਅਜ' ਰਾਜਾ ਸ਼ਿਕਾਰ ਖੇਡਣ ਗਿਆ ਤੇ ਸੰਤ ਦੀ ਕੁਟੀਆ ਦੇ ਅੱਗੇ ਲਿੱਦ ਦੇ ਢੇਰ ਵੇਖ ਕੇ ਅਸਚਰਜ ਹੋ ਗਿਆ। ਪੁੱਛਦਾ ਹੈ, "ਸੰਤ ਜੀ! ਆਪ ਜੀ ਪਾਸ ਘੋੜਾ ਤਾਂ ਕੋਈ ਨਹੀਂ ਪਰ ਲਿੱਦ ਦਾ ਢੇਰ ਕਿਵੇਂ ਲੱਗ ਗਿਆ?"

ਸੰਤ ਨੇ ਕਿਹਾ-"ਹੇ ਰਾਜਨ ! ਇਹ ਆਪ ਦਾ ਦਿੱਤਾ ਹੋਇਆ ਦਾਨ ਫਲੀਭੂਤ ਹੋ ਰਿਹਾ ਹੈ।"

ਰਾਜੇ ਨੇ ਹੈਰਾਨ ਹੋ ਕੇ ਪੁਛਿਆ, "ਇਹ ਕਿਸ ਕੰਮ ਆਵੇਗੀ?"

ਸੰਤ ਨੇ ਕਿਹਾ-"ਇਹ ਤੁਹਾਡਾ ਦਿੱਤਾ ਦਾਨ, ਤੁਹਾਡੇ ਹੀ ਕੰਮ ਆਵੇਗਾ।"

ਰਾਜਾ ਘਬਰਾਇਆ ਤੇ ਪਸਚਾਤਾਪ ਕਰਦਾ ਹੋਇਆ ਆਖਦਾ ਹੈ, "ਮਹਾਰਾਜ ! ਪਿਛਲਾ ਔਗੁਣ ਮੁਆਫ ਕਰਕੇ ਅੱਗੋਂ ਇਸ ਦੀ ਨਵਿਰਤੀ ਦਾ ਉਪਾ ਦੱਸੋ।"

ਸੰਤ ਨੇ ਕਿਹਾ-"ਹੁਣ ਤੁਸੀਂ ਆਪਣੀ ਨਿੰਦਿਆ ਕਰਾਓ ਤਾਂ ਇਹ ਤੁਹਾਡਾ ਫਲੀਭੂਤ ਹੋਇਆ ਹੋਇਆ ਦਾਨ ਨਿੰਦਕ ਲੋਕ ਭੋਗ ਲੈਣਗੇ ਤੇ ਜਿਤਨਾ ਕੁ ਤੁਸੀਂ ਬੁੱਕ ਭਰ ਕੇ ਮੇਰੀ ਝੋਲੀ ਵਿਚ ਪਾਇਆ ਸੀ ਉਹ ਤੁਸੀਂ ਥੋੜ੍ਹਾ ਥੋੜ੍ਹਾ ਕਰਕੇ ਚੂਰਨ ਦੀ ਤਰ੍ਹਾਂ ਛਕ ਲੈਣਾ।" ਤਾਂ ਰਾਜੇ ਨੇ ਉਸੇ ਤਰ੍ਹਾਂ ਹੀ ਕੀਤਾ।

ਇਹ ਨਿਯਮ ਸਮਝ ਲਓ ਜੋ ਕਰਮ ਆਪ ਬੀਜਦਾ ਹੈ ਉਸ ਦਾ ਫਲ ਆਪ ਹੀ ਖਾਂਦਾ ਹੈ।

ਫਿਰ ਸਿੱਧਾਂ ਨੇ ਪੁੱਛਿਆ, 'ਇਹ ਜੀਵ ਆਪਣੀ ਇੱਛਾ ਅਨੁਸਾਰ ਪਾਪਾਂ ਪੁੰਨਾਂ ਦਾ ਫਲ ਭੋਗਣ ਵਾਸਤੇ ਨਰਕ ਸੁਰਗ ਵਿਚ ਆਉਂਦੇ ਜਾਂਦੇ ਹਨ ਜਾਂ ਈਸ਼ਵਰ ਇੱਛਾ ਅਨੁਸਾਰ?'

## ਨਾਨਕ ਹੁਕਮੀ ਆਵਹੁ ਜਾਹੁ ॥ ੨੦ ॥

ਗੁਰੂ ਜੀ ਕਥਨ ਕਰਦੇ ਹਨ, ਪੁੰਨਾਂ ਅਤੇ ਪਾਪਾਂ ਦਾ ਫਲ ਭੋਗਣ ਵਾਸਤੇ ਇਹ ਜੀਵ ਪਰਮਾਤਮਾ ਦੇ ਹੁਕਮ ਨਾਲ ਹੀ ਨਰਕ ਸੁਰਗ ਵਿਚ ਆਉਂਦੇ ਜਾਂਦੇ ਹਨ।

ਤਾਤਪਰਯ ਇਹ ਹੈ ਕਿ ਜੀਵ ਕਰਮ ਕਰਨ ਨੂੰ ਸੁਤੰਤ੍ਰ ਅਤੇ ਫਲ ਭੋਗਣ ਨੂੰ ਪਤੰਤ੍ਰ ਹਨ ਕਿਉਂਕਿ ਕਰਮਾਂ ਦਾ ਫਲ ਪਰਮੇਸ਼ਰ ਆਪਣੀ ਇੱਛਾ ਅਨੁਸਾਰ ਭੁਗਤਾਉਂਦਾ ਹੈ। ਕਿਸੇ ਕਰਮ ਦਾ ਫਲ ਉਸੀ ਵੇਲੇ ਭੁਗਤਾ ਦੇਂਦਾ ਹੈ, ਕਿਸੇ ਕਰਮ ਦਾ ਫਲ ਦੂਜੇ ਜਨਮ ਵਿਚ। ਕਿਸੇ ਕਰਮ ਦਾ ਫਲ ਚੌਥੇ, ਪੰਜਵੇਂ, ਛੇਵੇਂ ਸਤਵੇਂ, ਅੱਠਵੇਂ, ਨੌਵੇਂ, ਦਸਵੇਂ ਜਨਮ ਵਿਚ ਭੁਗਤਾਉਂਦਾ ਹੈ। ਕਿਸੇ ਜਨਮ ਦਾ ਫਲ ੧੦੧ ਜਨਮ ਪਿੱਛੋਂ ਭੁਗਤਾਉਂਦਾ ਹੈ। ਜਿਵੇਂ-

## ਸਾਖੀ—ਮਾਂਡਵ ਰਿਖੀ ਜੀ ਦੀ

ਇਹ ਜੰਗਲ ਵਿਚ ਬੈਠਾ ਤਪ ਕਰ ਰਿਹਾ ਸੀ ਇਸ ਦੇ ਪਾਸ ਇਕ ਚੋਰ ਸੁੱਚੇ ਮੋਤੀਆਂ ਦੀ ਮਾਲਾ ਰੱਖ ਕੇ ਚਲਾ ਗਿਆ। ਮਗਰੋਂ ਰਾਜੇ ਦੇ ਸਿਪਾਹੀਆਂ ਨੇ ਇਸ ਨੂੰ ਫੜ ਲਿਆ ਤੇ ਮਾਲਾ ਭੀ ਚੁੱਕ ਲਈ। ਰਾਜੇ ਦੇ ਸਾਹਮਣੇ ਪੇਸ਼ ਕਰਕੇ ਕਿਹਾ-'ਹੇ ਰਾਜਨ ! ਆਪ ਜੀ ਦਾ ਚੋਰ ਇਹ ਹੈ ਇਸ ਦੇ ਪਾਸੋਂ ਮਾਲਾ ਮਿਲੀ ਹੈ।'ਰਾਜੇ ਨੇ ਹੁਕਮ ਦੇ ਦਿੱਤਾ ਕਿ ਇਸ ਨੂੰ ਸੂਲੀ ਪਰ ਚਾੜ੍ਹ ਦਿਓ।

ਉਸ ਵੇਲੇ ਮਾਂਡਵ ਰਿਖੀ ਜੀ ਅੰਤਰਯਾਮਤਾ ਦੁਆਰਾ ਆਪਣੇ ਕਈ ਜਨਮ ਵੇਖੇ ਕਿ ਮੈਨੂੰ ਕਿਸ ਕਰਮ ਦਾ ਫਲ ਮਿਲਣ ਲੱਗਾ ਹੈ। ੧੦੦ ਜਨਮ ਦੇਖੇ ਪਰ ਸੌ ਜਨਮਾਂ ਤਕ ਕੋਈ ਪਾਪ ਕਰਮ ਕੀਤਾ ਨਾ ਦਿੱਸਿਆ। ਫਿਰ ਇਹ ਪ੍ਰਲੋਕ ਵਿਚ ਧਰਮ ਰਾਜਾ ਦੀ ਕਚਹਿਰੀ ਵਿਚ ਜਾ ਪਹੁੰਚਾ।

ਧਰਮ ਰਾਜੇ ਤੋਂ ਪੁੱਛਿਆ-'ਹੇ ਰਾਜਨ'! ਇਹ ਮੈਨੂੰ ਕਿਸ ਕਰਮ ਦਾ ਫਲ ਤੂੰ ਦੇ ਰਿਹਾ ਹੈਂ?

ਧਰਮ ਰਾਜਾ ਨੇ ਕਿਹਾ, '੧੦੦ ਜਨਮ ਤੂੰ ਅੱਗੇ ਦੇਖਿਆ ਹੈ, ਬਾਕੀ ਇਕ ਜਨਮ ਹੋਰ ਦੇਖ।'

ਜਦ ਰਿਖੀ ਨੇ ਇਕ ਜਨਮ ਆਪਣਾ ਹੋਰ ਦੇਖਿਆ ਤਾਂ ਬਚਪਨ ਵਿਚ ਟਿੱਡੇ ਦੀਆਂ ਲੱਤਾਂ

ਤੋੜੀਆਂ ਨਿਗਾਹ ਆਈਆਂ। ਧਰਮ ਰਾਜਾ ਨੇ ਕਿਹਾ, 'ਬੱਸ ਉਸੇ ਕਰਮ ਦਾ ਫਲ ਹੁਣ ਮੈਂ ਤੈਨੂੰ ਦੇ ਰਿਹਾ ਹਾਂ, ਹੁਣ ਮਿੱਠਾ ਕਰਕੇ ਭੋਗ ਲੈ।'

ਸਾਧ ਸੰਗਤ ਜੀ! ਇਸ ਪਰਕਾਰ ਕਰਮਾਂ ਦਾ ਫਲ ਭੋਗਣਾ ਜ਼ਰੂਰ ਪੈਂਦਾ ਹੈ ਪਰ ਈਸ਼ਵਰ ਦੀ ਇੱਛਾ ਅਨੁਸਾਰ ਭੋਗਣਾ ਪੈਂਦਾ ਹੈ ਚਾਹੇ ਉਹ ਕਿਸੇ ਜਨਮ ਵਿਚ ਭੁਗਤਾਵੇ।

## ਦੂਜਾ ਅਰਥ–

**ਭਰੀਐ ਹਥੁ ਪੈਰੁ ਤਨੁ ਦੇਹ॥**

ਜੇਕਰ ਹੱਥ ਚੋਰੀ ਆਦਿਕ ਖੋਟੀ ਕਿਰਤ ਨਾਲ ਭਰ ਜਾਵਣ।

ਅਤੇ ਪੈਰ ਖੋਟੇ ਰਸਤੇ ਪਰ ਚੱਲਣ ਕਰਕੇ ਪਾਪਾਂ ਨਾਲ ਭਰ ਜਾਵਣ।

ਤਨੁ=ਸੂਖਮ ਸਰੀਰ ਭਾਵ ਮਨ ਜੇਕਰ ਬੁਰਿਆਂ ਸੰਕਲਪਾਂ ਰੂਪ ਖੇਹ ਨਾਲ ਭਰ ਜਾਵੇ।

ਅਤੇ ਅਸਥੂਲ ਦੇਹ ਵੀ ਵਿਸ਼ਿਆਂ ਰੂਪ ਗੰਦਗੀ ਨਾਲ ਭਰ ਜਾਵੇ।

**ਪਾਣੀ ਧੋਤੈ ਉਤਰਸੁ ਖੇਹ॥**

ਤਾਂ ਉਹ ਖੇਹ ਪ੍ਰੇਮ ਰੂਪ ਪਾਣੀ ਨਾਲ ਧੋਣ ਕਰਕੇ ਉਤਰ ਜਾਂਦੀ ਹੈ।

**ਮੂਤ ਪਲੀਤੀ ਕਪੜੁ ਹੋਇ॥**

ਜੇਕਰ ਅੰਤਹਕਰਨ ਰੂਪੀ ਬਸਤਰ, ਵਾ ਸਰੀਰ ਰੂਪੀ ਬਸਤ੍ਰ ਮੂਤ=ਸੁਪਨ ਦੋਸ਼ ਵਾ ਕਾਮ ਆਦਿਕਾਂ ਦੇ ਬਲ ਦੁਆਰਾ ਪਲੀਤੀ=ਅਪਵਿੱਤਰ ਹੋ ਜਾਵੇ।

**ਦੇ ਸਾਬੂਣੁ ਲਈਐ ਓਹੁ ਧੋਇ॥**

ਤਾਂ ਸਤਸੰਗਤ ਰੂਪੀ ਘਾਟ ਪਰ ਆ ਕੇ ਨਿਸਚੇ ਰੂਪ ਪਟੜੇ ਪਰ ਆਪਣੇ ਅੰਤਹਕਰਨ ਰੂਪ ਕਪੜੇ ਨੂੰ ਧੋ ਲੈਣਾ ਕਰੇ। ਨਾਮ ਰੂਪ ਸਾਬਣ ਦੀ ਚੱਟ ਦੇ ਕੇ; ਪ੍ਰੇਮ ਰੂਪੀ ਪਾਣੀ ਪਾ ਕੇ ਉਕਤੀਆਂ ਜੁਗਤੀਆਂ ਰੂਪ ਮੁੱਕੀਆਂ ਨੂੰ ਮਾਰ ਕੇ।

**ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥**

ਜਾਂ ਬੁੱਧੀ ਪਾਪਾਂ ਰੂਪੀ ਚਿੱਕੜ ਨਾਲ ਭਰੀ ਜਾਂਦੀ ਹੈ, ਤਾਂ ਉਹ ਨਾਮ ਰੂਪ ਸਾਬਣ ਅਤੇ ਰੰਗਿ=ਪ੍ਰੇਮ ਰੂਪੀ ਜਲ ਕਰਕੇ ਧੋਤੀ ਜਾਂਦੀ ਹੈ। ਇਸ ਕਰਕੇ ਨਾਮ ਜਪਣ ਵਿਚ ਅਜੇਹਾ ਪ੍ਰੇਮ ਕਰੇ, ਜਿਵੇਂ ਸ੍ਰੀ ਗੁਰੂ ਰਾਮਦਾਸ ਪਾਤਸ਼ਾਹ ਜੀ ਨੇ ਕਥਨ ਕੀਤਾ ਹੈ–

**ਪਉੜੀ॥ "ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ॥**
**ਹਰਿ ਨਾਮੁ ਹਮਾਰਾ ਪੈਨਣੁ ਜਿਤੁ ਫਿਰਿ ਨੰਗੇ ਨ ਹੋਵਹ ਹੋਰ ਪੈਨਣ ਕੀ ਹਮਾਰੀ ਸਰਧ ਗਈ॥**
**ਹਰਿ ਨਾਮੁ ਹਮਾਰਾ ਵਣਜੁ ਹਰਿ ਨਾਮੁ ਵਾਪਾਰੁ ਹਰਿ ਨਾਮੈ ਕੀ ਹਮ ਕੰਉ ਸਤਿਗੁਰਿ ਕਾਰਕੁਨੀ ਦੀਈ॥**

ਹਰਿ ਨਾਮੈ ਕਾ ਹਮ ਲੇਖਾ ਲਿਖਿਆ ਸਭ ਜਮ ਕੀ ਅਗਲੀ ਕਾਣਿ ਗਈ॥
ਹਰਿ ਕਾ ਨਾਮੁ ਗੁਰਮੁਖਿ ਕਿਨੈ ਵਿਰਲੈ ਧਿਆਇਆ ਜਿਨ ਕੰਉ ਧੁਰਿ ਕਰਮਿ ਪਰਾਪਤਿ ਲਿਖਤੁ ਪਈ॥ ੧੭॥"

[ਵਾਰ ਵਡਹੰਸੁ, ਪੰਨਾ ੫੯੩]

**ਪੁੰਨੀ ਪਾਪੀ ਆਖਣੁ ਨਾਹਿ॥**

ਇਸ ਪ੍ਰਕਾਰ ਦੇ ਸਾਧਨ ਕਰਨ ਵਾਲੇ ਗੁਰਮੁਖ ਨੂੰ ਨਾ ਕੋਈ ਪੁੰਨੀ ਆਖਦਾ ਹੈ, ਨਾ ਕੋਈ ਪਾਪੀ ਆਖਦਾ ਹੈ, ਭਾਵ-ਉਹ ਗੁਰਮੁਖ ਪਾਪੀ ਪੁੰਨੀਆਂ ਦੀ ਗਿਣਤੀ ਵਿਚ ਨਹੀਂ ਆਉਂਦਾ।

ਕਿਉਂਕਿ ਪਾਪ ਕਰਮਾਂ ਦੇ ਨਾ ਕਰਨ ਕਰਕੇ ਉਹ ਪਾਪੀਆਂ ਦੀ ਗਿਣਤੀਆਂ ਵਿਚ ਨਹੀਂ ਆਉਂਦਾ ਅਤੇ ਸ਼ਕਾਮ ਕਰਮਾਂ ਦੇ ਨਾ ਕਰਨ ਕਰਕੇ ਉਹ ਪੁੰਨੀਆਂ ਦੀ ਗਿਣਤੀ ਵਿਚ ਨਹੀਂ ਆਉਂਦਾ।

**ਕਰਿ ਕਰਿ ਕਰਣਾ ਲਿਖਿ ਲੈ ਜਾਹੁ॥**

ਕਰਿ=ਹੱਥਾਂ ਕਰਕੇ ਜੋ ਕੀਤੇ ਹੋਏ ਕ੍ਰਿਰੇਮਾਨ ਕਰਮ ਹਨ ਅਤੇ ਅੰਤਹਕਰਨ ਵਿਖੇ ਜੋ ਸੰਸਕਾਰ ਲਿਖੇ ਹੋਏ ਹਨ ਉਹ ਸਭ ਉਨ੍ਹਾਂ ਦੇ 'ਲੈ ਜਾਹੁ'=ਲੀਣ ਹੋ ਜਾਂਦੇ ਹਨ।

**ਆਪੇ ਬੀਜਿ ਆਪੇ ਹੀ ਖਾਹੁ॥ ਨਾਨਕ ਹੁਕਮੀ ਆਵਹੁ ਜਾਹੁ॥ ੨੦॥**

ਉਹ ਆਪ ਹੀ ਆਪਣੇ ਨੂੰ ਬੀਜਿ=ਕਾਰਨ ਰੂਪ ਭਾਵ ਈਸ਼ਵਰ ਰੂਪ ਅਤੇ ਖਾਹੁ=ਭੁਗਤਾ ਰੂਪ ਅਰਥਾਤ ਜੀਵ ਰੂਪ ਨਿਸਚੇ ਕਰਦਾ ਹੈ।

ਗੁਰੂ ਜੀ ਕਥਨ ਕਰਦੇ ਹਨ, ਉਹ ਹੁਕਮੀ ਦਾ ਸਰੂਪ ਹੋ ਗਏ ਹਨ। ਉਹਨਾਂ ਦਾ ਆਉਣਾ ਜਾਣਾ ਜੰਮਣਾ ਮਰਣਾ ਜਾਹੁ=ਅਭਾਵ ਹੋ ਗਿਆ ਹੈ॥ ੨੦॥

**ਵੀਹਵੀਂ ਪਉੜੀ ਦੇ ੧੦੨ ਅੱਖਰ ਹਨ।**
**ਸੋਲ੍ਹਵੀਂ ਪਉੜੀ ਤੋਂ ਲੈ ਕੇ ਵੀਹਵੀਂ ਪਉੜੀ ਤਕ ਪੰਜਾਂ ਪਉੜੀਆਂ ਦੇ ੭੯੨ ਅੱਖਰ ਹਨ।**

ਨੋਟ-੧੯ ਤੋਂ ਲੈ ਕੇ ਵੀਹਵੀਂ ਪਉੜੀ ਦੇ ਅਖੀਰ ਤਕ ਕੁਲ ੨੨੦੬ ਅੱਖਰ ਆਏ ਹਨ।

# ਇਕੀਵੀਂ ਪਉੜੀ

ਫਿਰ ਸਿੱਧਾਂ ਨੇ ਕਿਹਾ, ਇਹ ਅਸਾਂ ਠੀਕ ਨਿਸਚੇ ਕਰ ਲਿਆ ਹੈ ਕਿ ਜੀਵ ਨੂੰ ਆਪਣੇ ਕੀਤੇ ਕਰਮਾਂ ਦਾ ਫਲ ਅਵੱਸ਼ ਭੋਗਣਾ ਪੈਂਦਾ ਹੈ ਅਤੇ ਨਾਮ ਚਿੰਤਨ ਕੀਤੇ ਬਗੈਰ ਮੁਕਤੀ ਪ੍ਰਾਪਤੀ ਨਹੀਂ ਹੁੰਦੀ। ਪਰ ਇਹ ਗੱਲ ਦੱਸੋ ਜਿਵੇਂ ਅਨ ਮਤਾਂ ਅਤੇ ਸ਼ਾਸਤ੍ਰਾਂ ਵਿਚ ਤੀਰਥਾਂ ਪਰ ਇਸ਼ਨਾਨ, ਦਾਨ, ਤਪ ਵਗੈਰਾ ਕਰਨ ਦਾ ਮਹਾਤਮ ਅਧਿਕ ਲਿਖਿਆ ਹੈ ਤੈਸੇ ਆਪ ਜੀ ਦੇ ਖਿਆਲ ਅੰਦਰ ਵੀ ਤੀਰਥਾਂ ਪਰ ਇਸ਼ਨਾਨ ਦਾਨ ਆਦਿਕਾਂ ਦੇ ਕਰਨ ਦੀ ਕੁਛ ਅਧਿਕ ਵਿਸ਼ੇਸ਼ਤਾ ਹੈ, ਜਾਂ ਨਹੀਂ?

ਤਾਂ ਗੁਰੂ ਜੀ ਨੇ ਫੁਰਮਾਇਆ-

## ਤੀਰਥੁ ਤਪੁ ਦਇਆ ਦਤੁ ਦਾਨੁ॥ ਜੇ ਕੋ ਪਾਵੈ ਤਿਲ ਕਾ ਮਾਨੁ॥

ਹੇ ਸਿੱਧੋ ! ਜੇ ਕੋ=ਜਿਹੜਾ ਕੋਈ ਸ਼ਕਾਮੀ ਪੁਰਸ਼ ਤੀਰਥ ਇਸ਼ਨਾਨ ਕਰ ਕੇ ਤਪ ਕਰਦਾ ਹੈ ਅਤੇ ਦਇਆ ਪੂਰਬਕ ਦਾਨ ਦਤੁ=ਦੇਂਦਾ ਹੈ।

ਉਹ ਪੁਰਸ਼ ਤਿਲ ਕਾ=ਤਿਲ ਤਿਲ ਮਾਤਰ ਦਿੱਤੇ ਹੋਏ ਦਾਨ ਦਾ ਮਾਨੁ=ਮਣ ਮਣ ਭਰ ਫਲ ਪਾਉਂਦਾ ਹੈ।

## ਸਾਖੀ—ਅਕਬਰ ਬਾਦਸ਼ਾਹ ਦੀ

ਇਕ ਸਮੇਂ ਅਕਬਰ ਬਾਦਸ਼ਾਹ ਪਾਸ ਇਕ ਜੋਤਸ਼ੀ ਆਇਆ, ਉਸ ਪਾਸੋਂ ਉਸ ਨੇ ਪੁੱਛਿਆ, 'ਕਿਸ ਪੁੰਨ ਦੇ ਫਲ ਕਰਕੇ ਮੈਨੂੰ ਇਹ ਰਾਜ-ਭਾਗ ਪ੍ਰਾਪਤ ਹੋਇਆ ਹੈ?'

ਜੋਤਸ਼ੀ ਨੇ ਜੋਤਸ਼ ਲਗਾ ਕੇ ਕਿਹਾ, "ਹਜ਼ੂਰ" ਪਿਛਲੇ ਜਨਮ ਵਿਖੇ ਆਪ ਘਾਹੀ ਸੀ, ਰੰਬੇ ਨਾਲ ਘਾਹ ਖੋਤ੍ਰ ਕੇ ਆਪਣੀ ਉਪਜੀਵਕਾ ਕਰਦੇ ਸੀ, ਆਪ ਜੀ ਨੇ ਪਿਛਲੇ ਜਨਮ ਵਿਖੇ ਉਹ ਰੰਬਾ ਤੇ ਤੰਗੜੀ ਕਿਸੇ ਬ੍ਰਾਹਮਣ ਨੂੰ ਦਾਨ ਦਿੱਤਾ ਸੀ, ਉਸ ਪੁੰਨ ਦਾ ਫਲ ਆਪ ਜੀ ਨੂੰ ਇਹ ਰਾਜ-ਭਾਗ ਪ੍ਰਾਪਤ ਹੋਇਆ ਹੈ।

ਇਹ ਗੱਲ ਸੁਣ ਕੇ ਬਾਦਸ਼ਾਹ ਬੜਾ ਹੈਰਾਨ ਹੋ ਗਿਆ। ਕਿਹਾ - "ਪੰਡਤ ਜੀ! ਇਤਨੇ ਤੁੱਛ ਦਾਨ ਕਰਨ ਨਾਲ ਰਾਜ-ਭਾਗ ਕਿਸ ਤਰ੍ਹਾਂ ਪ੍ਰਾਪਤ ਹੋ ਸਕਦਾ ਹੈ?"

ਜੋਤਸ਼ੀ ਨੇ ਕਿਹਾ - "ਹੇ ਰਾਜਨ! ਇਹ ਤੀਰਥ ਪਰ ਦਾਨ ਦੇਣ ਦਾ ਮਹਾਤਮ ਹੈ। ਜਿਸ ਵੇਲੇ ਆਪ ਘਾਹ ਵੇਚ ਕੇ ਆਏ ਸੀ ਉਸ ਵੇਲੇ ਕੁਰਛੇਤ੍ਰ ਵਿਚ ਸੂਰਜ ਗ੍ਰਹਿਣ ਦਾ ਬੜਾ ਭਾਰੀ ਮੇਲਾ ਲੱਗਾ ਹੋਇਆ ਸੀ ਉਸ ਸਮੇਂ ਬਹੁਤ ਲੋਕ ਸਰਬੰਸ ਦਾਨ ਕਰ ਰਹੇ ਸੀ ਤਦ ਆਪ ਜੀ ਨੇ ਭੀ ਇਕ ਬ੍ਰਾਹਮਣ ਤੋਂ ਪੁੱਛਿਆ ਕਿ ਇਹ ਲੋਕ ਸਰਬੰਸ ਦਾਨ ਦੇ ਰਹੇ ਹਨ ਇਸ ਦਾ ਕੀ ਫਲ ਹੈ?

ਬ੍ਰਾਹਮਣ ਨੇ ਕਿਹਾ-"ਜੋ ਇਸ ਸਮੇਂ ਸਰਬੰਸ ਦਾਨ ਦੇਂਦਾ ਹੈ ਉਹ ਰਾਜਾ ਹੁੰਦਾ ਹੈ। ਉਸ ਸਮੇਂ ਤੁਸਾਂ ਵਿਚਾਰਿਆ ਕਿ ਮੇਰੇ ਪਾਸ ਰੰਬਾ ਅਰ ਤੰਗੜੀ ਹੈ ਮੇਰਾ ਤਾਂ ਇਸ ਸਮੇਂ ਏਹੀ ਸਰਬੰਸ ਹੈ,

ਜੇਕਰ ਇਸ ਵੇਲੇ ਮੈਂ ਏਹੋ ਦਾਨ ਕਰ ਦਿਆਂ ਤਾ ਚੰਗਾ ਹੈ।"

ਉਸ ਵੇਲੇ ਇਕ ਅਤਿਅੰਤ ਗਰੀਬ ਬ੍ਰਾਹਮਣ ਗਊ ਨੂੰ ਲਈ ਫਿਰਦਾ ਸੀ, ਉਸ ਪਾਸੋਂ ਆਪ ਜੀ ਨੇ ਪੁੱਛਿਆ ਕਿ ਪੰਡਿਤ ਜੀ! ਮੇਰੇ ਪਾਸ ਰੰਬਾ ਤੇ ਤੰਗੜੀ ਹੈ ਇਸ ਦਾ ਦਾਨ ਲੈਣਾ ਚਾਹੋ ਤਾਂ ਲੈ ਸਕਦੇ ਹੋ।

ਉਸ ਬ੍ਰਾਹਮਣ ਨੇ ਕਿਹਾ - "ਹਾਂ ਜੀ! ਲੈ ਲਵਾਂਗਾ, ਘਾਹ ਖੋਤਰਕੇ ਲਿਆਵਾਂਗਾ ਤੇ ਇਸ ਗਊ ਨੂੰ ਪਾਇਆ ਕਰਾਂਗਾ।

ਉਸ ਵੇਲੇ ਤੁਸਾਂ ਆਪਣੀ ਖੁਸ਼ੀ ਨਾਲ ਉਹ ਦਾਨ ਕਰ ਦਿੱਤਾ। ਇਕ ਸੂਰਜ ਗ੍ਰਹਿਣ ਦਾ ਸਮਾਂ ਸੀ ਦੂਜਾ ਕੁਰਛੇਤ੍ਰ ਤੀਰਥ ਸੀ, ਜੋ ਆਪ ਨੇ ਦਾਨ ਦਿੱਤਾ ਹੈ ਉਸ ਦੇ ਮਹਾਤਮ ਨਾਲ ਇਹ ਰਾਜ-ਭਾਗ ਆਪ ਜੀ ਨੂੰ ਮਿਲਿਆ ਹੈ।

ਫਿਰ ਬਾਦਸ਼ਾਹ ਨੇ ਪੁੱਛਿਆ - "ਮੇਰਾ ਜਨਮ ਮੁਸਲਮਾਨ ਦੇ ਘਰ ਕਿਉਂ ਹੋਇਆ ਹੈ?"

ਤਦ ਜੋਤਸ਼ੀ ਨੇ ਕਿਹਾ-"ਜਿਸ ਜਗ੍ਹਾ ਖਲੋ ਕੇ ਆਪ ਨੇ ਦਾਨ ਦਿੱਤਾ ਸੀ ਉਹ ਜ਼ਮੀਨ ਚੰਗੀ [ਪਵਿੱਤ੍ਰ] ਨਹੀਂ ਸੀ, ਥੱਲੇ ਮੱਝ ਦਾ ਕੁਰੰਗ ਦੱਬਿਆ ਹੋਇਆ ਸੀ ਇਸ ਕਰਕੇ ਤੁਹਾਡਾ ਜਨਮ ਮੁਸਲਮਾਨ ਦੇ ਘਰ ਵਿਖੇ ਹੋਇਆ ਹੈ।"

ਇਹ ਗੱਲ ਸੁਣਕੇ ਬਾਦਸ਼ਾਹ ਨੇ ਯਕੀਨ ਨਾ ਕੀਤਾ, ਉਸ ਵੇਲੇ ਜੋਤਸ਼ੀ ਨੇ ਨਾਲ ਜਾ ਕੇ ਬਾਦਸ਼ਾਹ ਨੂੰ ਉਹ ਜਗ੍ਹਾ ਵਿਖਾਈ ਜਿੱਥੇ ਖਲੋ ਕੇ ਦਾਨ ਦਿੱਤਾ ਸੀ। ਅਕਬਰ ਬਾਦਸ਼ਾਹ ਨੇ ਮਜ਼ਦੂਰ ਲੱਗਾ ਕੇ ਉਹ ਜਗ੍ਹਾ ਪੁਟਾਈ ਤਾਂ ਹੇਠੋਂ ਮੱਝ ਦਾ ਕੁਰੰਗ ਦੱਬਿਆ ਦੇਖਿਆ। ਉਸ ਵੇਲੇ ਅਕਬਰ ਬਾਦਸ਼ਾਹ ਮੰਨ ਗਿਆ ਕਿ ਠੀਕ ਹੈ।

ਇਸ ਕਰਕੇ ਨਿਸਚੇ ਕਰ ਲਓ ਕਿ ਤੀਰਥਾਂ ਪਰ ਤਪ ਦਾਨ ਕਰਨ ਨਾਲ ਅਧਿਕ ਫਲ ਦੀ ਪ੍ਰਾਪਤੀ ਹੁੰਦੀ ਹੈ।

ਪ੍ਰਸ਼ਨ - ਇਹ ਫਲ ਇਸਥਿਤ ਰਹੇਗਾ ਜਾਂ ਨਹੀਂ?

ਉੱਤਰ - ਇਹ ਫਲ ਇਸਥਿਤ ਨਹੀਂ ਹੈ, [ਪਾਵੈ ਤਿਲ ਕਾ ਮਾਨੁ] ਤਿਲਕਣ ਵਾਲਾ ਅਰਥਾਤ ਖਿਨ ਭੰਗਰ ਮਾਣ ਪਾਉਂਦਾ ਹੈ। ਕਿਉਂਕਿ ਕਾਮਨਾ ਸਹਿਤ ਤੀਰਥਾਂ ਪਰ ਇਸ਼ਨਾਨ ਕਰਕੇ ਜਿਹੜਾ ਦਾਨ-ਪੁੰਨ ਰੂਪ ਕਰਮ ਕਰਨਾ ਹੈ ਇਸ ਦਾ ਫਲ ਹੋਰ ਅਸਥਾਨ ਨਾਲੋਂ ਹੈ ਤਾਂ ਅਧਿਕ, ਪ੍ਰੰਤੂ ਫਲ ਭੁਗਤ ਜਾਣ ਪਿੱਛੋਂ ਇਹ ਜੀਵ ਫਿਰ ਖਾਲੀ ਦਾ ਖਾਲੀ ਰਹਿ ਜਾਂਦਾ ਹੈ, ਇਸਦੇ ਪਿੜ-ਪੱਲੇ ਕੁਝ ਨਹੀਂ ਰਹਿੰਦਾ।

ਪੁਨਾ ਸਿੱਧਾਂ ਨੇ ਕਿਹਾ - "ਫਿਰ ਵਾਧਾ ਕਿਸ ਗੱਲ ਦਾ ਹੋਇਆ, ਤੀਰਥਾਂ ਪਰ ਕੋਈ ਕਰਮ ਨਹੀਂ ਕਰਨੇ ਚਾਹੀਏ।"

ਤਾਂ ਗੁਰੂ ਜੀ ਨੇ ਕਿਹਾ - "ਹੇ ਸਿੱਧੋ ! ਜੇਕਰ ਇਸਥਿਤ ਰੂਪ ਫਲ ਦੀ ਇੱਛਾ ਹੋਵੇ ਤਾਂ ਫਿਰ ਨਿਸ਼ਕਾਮ ਕਰਮ ਕਰਨੇ ਚਾਹੀਦੇ ਹਨ।"

***ਤੀਰਥੁ ਤਪੁ ਦਇਆ ਦਤੁ ਦਾਨੁ॥ ਜੇ ਕੋ ਪਾਵੈ ਤਿਲ ਕਾ ਮਾਨੁ॥***

ਜਿਹੜਾ ਕੋਈ ਪੁਰਸ਼ ਨਿਸ਼ਕਾਮ ਹੋ ਕੇ ਤੀਰਥਾਂ ਪਰ ਤਪ ਕਰਦਾ ਹੈ, ਸਭ ਉੱਪਰ ਦਇਆ ਕਰਦਾ

ਹੈ, ਇੰਦ੍ਰੀਆਂ ਦਾ ਦਤੁ=ਦਮਨ ਕਰਦਾ ਹੈ ਅਤੇ ਸਭ ਨੂੰ ਦਾਨ ਦੇਂਦਾ ਹੈ। ਅਥਵਾ*

ਉਹ ਪੁਰਸ਼ ਤਿਲ ਕਾ=ਸ਼ਰੋਮਣੀ ਬ੍ਰਹਮ ਗਿਆਨ ਦੀ ਪ੍ਰਾਪਤੀ ਕਰ ਕੇ **ਅਮਾਨੁ=ਖਟਾਂ ਪ੍ਰਮਾਣਾਂ ਤੋਂ ਰਹਿਤ ਜੋ ਵਾਹਿਗੁਰੂ ਹੈ ਉਸ ਨੂੰ ਪਾ ਲੈਂਦਾ ਹੈ।

ਵਾ-ਮਾਨੁ=ਮੰਨਣ ਕਰਕੇ ਯੋਗ ਪਰਮੇਸ਼ਰ ਨੂੰ ਪਾ ਲੈਂਦਾ ਹੈ।

ਫਿਰ ਸਿੱਧਾਂ ਨੇ ਕਿਹਾ, "ਉਸ ਪਰਮੇਸ਼ਰ ਦੀ ਪ੍ਰਾਪਤੀ ਵਿਚ ਕੋਈ ਹੋਰ ਵੀ ਸਾਧਨ ਹੈ?"

ਤਾਂ ਗੁਰੂ ਜੀ ਨੇ ਫੁਰਮਾਇਆ ਕਿ ਹਾਂ! ਹੋਰ ਭੀ ਸਾਧਨ ਹਨ।

## ਸੁਣਿਆ ਮੰਨਿਆ ਮਨਿ ਕੀਤਾ ਭਾਉ ॥

ਜਿਸ ਨੇ ਪਹਿਲੇ ਗੁਰਾਂ ਪਾਸੋਂ ਉਪਦੇਸ਼ ਸਰਵਣ ਕੀਤਾ, ਫੇਰ ਮੰਨਿਆ=ਮੰਨਣ ਕੀਤਾ ਅਤੇ ਮਨਿ ਕੀਤਾ=ਨਿਧਿਆਸਣ ਕੀਤਾ ਹੈ ਉਸ ਨੂੰ ਭਾਉ=ਬ੍ਰਹਮ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਬ੍ਰਹਮ ਗਿਆਨ ਦੀ ਪ੍ਰਾਪਤੀ ਦਾ ਫਲ ਇਹ ਹੈ ਕਿ -

## ਅੰਤਰ ਗਤਿ ਤੀਰਥਿ ਮਲਿ ਨਾਉ ॥

ਹੇ ਸਿੱਧੋ ! ਅੰਤਹਕਰਨ ਦੇ ਅੰਦਰ ਗਤਿ=ਪ੍ਰਾਪਤ ਰੂਪ ਅਤੇ ਤੀਰਥਿ=ਪਵਿੱਤ੍ਰ ਰੂਪ ਜੋ ਪਰਮੇਸ਼ਰ ਹੈ ਉਸ ਵਿਚ ਮਲ ਮਲ ਕੇ ਨਹਾਉਂਦਾ ਅਰਥਾਤ ਅਭਿਆਸ ਕਰਕੇ ਬ੍ਰਹਮ ਦੇ ਅਨੰਦ ਨੂੰ ਲੈਂਦਾ ਹੈ।

ਅਥਵਾ-ਅੰਤਰਾ=ਭੇਦ, ਗਤਿ=ਨਾਸ ਹੋ ਜਾਂਦਾ ਹੈ, ਤੀਰਥਿ=ਪਵਿੱਤ੍ਰ ਰੂਪ ਹੋ ਜਾਂਦਾ ਹੈ। ਰਾਗ ਦ੍ਵੈਸ਼ ਵਾ ਪਾਪਾਂ ਰੂਪ ਮੈਲ ਉਸ ਵਿਚ ਨਾਉ=ਨਹੀਂ ਰਹਿੰਦੀ।

ਵਾ-'ਮਲਿ ਨਾਉ'-ਉਸ ਦਾ ਨਾਂ ਪਹਿਲਵਾਨ ਪੈ ਜਾਂਦਾ ਹੈ।

ਅਥਵਾ - ਸੰਸਾਰ ਰੂਪ ਸਮੁੰਦਰ ਜੋ ਪਾਪ ਰੂਪ ਮੈਲ ਨਾਲ ਭਰਿਆ ਹੋਇਆ ਹੈ ਉਸ ਤੋਂ ਪਾਰ ਉਤਾਰਨ ਲਈ ਉਹ ਨਾਉ=ਨਾਉਕਾ ਭਾਵ ਜਹਾਜ਼ ਰੂਪ ਹੋ ਜਾਂਦਾ ਹੈ।

---

***ਤੀਰਥੁ ਤਪੁ ਦਇਆ ਦਤੁ ਦਾਨੁ॥ ਤੀਰਥ ਰੂਪ ਜੋ ਗੁਰੂ ਸਾਹਿਬ ਜੀ ਹਨ।**

**ਯਥਾ— "ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ॥"** *(ਵਾਰ ਮਾਝ, ਪੰਨਾ ੧੪੦)*

*ਉਹਨਾਂ ਦੀ ਸੇਵਾ ਕਰਨ ਰੂਪ ਤਪ ਕਰੇ। ਯਥਾ— "**ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ॥**"*

***(ਆਸਾ ਮਹਲਾ ੩, ਪੰਨਾ ੪੨੩)***

*ਫਿਰ ਆਪਣੇ ਜੀਅ ਉਤੇ ਦਇਆ ਕਰੇ ਆਪਣੇ ਆਪ ਨੂੰ ਚੰਗੇ ਰਸਤੇ ਤੋਰੇ।*

*ਗੁਰਮਤਿ ਅਨੁਸਾਰ ਦਤੁ=ਇੰਦ੍ਰੀਆਂ ਦਾ ਦਮਨ ਕਰੇ।*

**ਯਥਾ— "ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ॥ ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥"**

*(ਰਾਗੁ ਗੂਜਰੀ ਵਾਰ ਮਹਲਾ ੫, ਪੰਨਾ ੫੧੭)*

*ਫੇਰ ਯਥਾ ਸ਼ਕਤ ਧਨ ਪਦਾਰਥ ਵਿਦਿਆ ਆਦਿਕਾਂ ਦਾ ਦਾਨ ਦੇਵੇ।*

** ਤਿਲਕਾ ਵਾਲੇ ਕੱਕੇ ਦੇ ਕੰਨੇ 'ਚੋਂ ਐੜਾ ਨਿਕਲ ਕੇ 'ਅਮਾਨ' ਪਦ ਬਣੇਗਾ।

ਫਿਰ ਸਿੱਧਾਂ ਨੇ ਕਿਹਾ, ਇਹ ਤਾਂ ਬਹੁਤੋਂ ਕਠਨ ਸਾਧਨ ਹੈ, ਕੋਈ ਸੌਖਾ ਸਾਧਨ ਦੱਸੋ।

ਤਾਂ ਗੁਰੂ ਜੀ ਨੇ ਕਿਹਾ, ਉਸ ਪਰਮੇਸ੍ਵਰ ਅੱਗੇ ਇਸ ਤਰ੍ਹਾਂ ਬੇਨਤੀ ਕਰੋ-

## ਸਭਿ ਗੁਣ ਤੇਰੇ ਮੈ ਨਾਹੀ ਕੋਇ॥

੧. ਹੇ ਨਿਰੰਕਾਰ ! ਸਾਰੇ ਸ਼ੁਭ-ਗੁਣ ਤੇਰੇ ਵਿਚ ਹਨ, ਮੇਰੇ ਵਿਚ ਕੋਈ ਸ਼ੁਭ-ਗੁਣ ਨਹੀਂ ਹੈ।

੨. ਸਾਰੇ ਗੁਣ ਤੇਰੇ ਦਿੱਤੇ ਹੋਏ ਮਿਲਦੇ ਹਨ, ਮੇਰੇ ਵਿਚ ਆਪ੍ਹੂੰ ਕੋਈ ਗੁਣ ਨਹੀਂ ਹੈ।

*ਯਥਾ— "ਹਭਿ ਗੁਣ ਤੈਡੇ ਨਾਨਕ ਜੀਉ ਮੈ ਕੂ ਥੀਏ ਮੈ ਨਿਰਗੁਣ ਤੇ ਕਿਆ ਹੋਵੈ॥*
*ਤਉ ਜੇਵਡੁ ਦਾਤਾਰੁ ਨ ਕੋਈ ਜਾਚਕੁ ਸਦਾ ਜਾਚੋਵੈ॥ ੧॥"*

*[ਰਾਮਕਲੀ ਵਾਰ ਮ: ੫, ਪੰਨਾ ੯੬੪]*

## ਵਿਣੁ ਗੁਣ ਕੀਤੇ ਭਗਤਿ ਨ ਹੋਇ॥

ਬੇਨਤੀ ਰੂਪ ਗੁਣਾਂ ਦੇ ਉਚਾਰਨ ਕੀਤੇ ਬਗੈਰ, ਵਾ ਸ਼ਰਧਾ ਰੂਪ ਧਾਰਨ ਕੀਤੇ ਬਿਨਾਂ ਪਰਮੇਸ਼ਰ ਦੀ ਭਗਤੀ ਨਹੀਂ ਹੁੰਦੀ।

*ਯਥਾ—ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਈ॥'*

*[ਸਿਰੀਰਾਗੁ ਮਹਲਾ ੩, ਪੰਨਾ ੩੨]*

*ਕਿਉਂਕਿ 'ਸ਼੍ਰਧਾਵਾਨ ਲੱਭਤੇ ਗਜਾਨਮ੍ ਤਤਪਰ: ਸੰਜਤੇਇੰਦ੍ਰਿਯ:।'*

*[ਗੀਤਾ, ਧਿਅ: ੪, ਸਲੋਕ ੩੯]*

ਅਥਵਾ - [ਸਭਿ ਗੁਣ ਤੇਰੇ] ਹੇ ਪਰਮੇਸ਼ਰ ! ਵਾਸਤਵ ਦ੍ਰਿਸ਼ਟੀ ਕਰਕੇ ਤੇਰੇ ਨਿਰਗੁਣ ਸਰੂਪ ਵਿਚ ਕੋਈ ਭੀ ਗੁਣ ਨਹੀਂ ਹੈ, ਸਾਰੇ ਗੁਣ ਤੇਰੇ ਵਿਚ ਕਲਪਤ ਹਨ।

ਹੇ ਪਰਮਾਤਮਾ ! ਗੁਣ=ਸਰਗੁਣ ਮੂਰਤੀ ਧਾਰੇ ਬਿਨਾਂ ਤੇਰੀ ਭਗਤੀ ਨਹੀਂ ਹੁੰਦੀ।

ਵਾ - ਹੇ ਪਰਮਾਤਮਾ! ਸਾਰੇ ਗੁਣ ਤੇਰੇ ਵਿਚ ਹੀ ਹਨ।

[ਮੈ ਨਾਹੀ ਕੋਇ] ਆਪ ਜੀ ਦੇ [ਮੈਂ] ਵਿਚ ਔਗੁਣ ਕੋਈ ਨਹੀਂ ਹੈ।

[ਵਿਣੁ ਗੁਣ ਕੀਤੇ ਭਗਤਿ ਨ ਹੋਇ॥] ਗੁਣ ਨਾਮ ਵਿਸ਼ਿਆਂ ਦਾ ਹੈ, ਵਿਸ਼ਿਆਂ ਵਲੋਂ ਇੰਦ੍ਰੀਆਂ ਦੇ ਰੋਕੇ ਤੋਂ ਬਿਨਾਂ ਆਪ ਜੀ ਦੀ ਪੂਰੀ ਭਗਤੀ ਨਹੀਂ ਹੋ ਸਕਦੀ।

ਫਿਰ ਸਿੱਧਾਂ ਨੇ ਕਿਹਾ ਕਿ ਸ੍ਰਿਸ਼ਟੀ ਦੀ ਉਤਪਤੀ ਕਿਸ ਪ੍ਰਕਾਰ ਹੋਈ ਹੈ?

ਗੁਰੂ ਜੀ ਨੇ ਕਿਹਾ, 'ਹੇ ਸਿੱਧੋ! ਇਸ ਵਿਚ ਬਹੁਤ ਸਾਰੇ ਵਿਵਾਦ ਹਨ ਕਿਉਂਕਿ ਕੋਈ ਕਿਸੇ ਪ੍ਰਕਾਰ ਅਤੇ ਕੋਈ ਕਿਸੇ ਪ੍ਰਕਾਰ ਅਤੇ ਕੋਈ ਕਿਸੇ ਪ੍ਰਕਾਰ ਸੰਸਾਰ ਦੀ ਉਤਪਤੀ ਮੰਨਦਾ ਹੈ।'

ਸਾਂਖ੍ਯ ਮੱਤ ਵਾਲਿਆਂ ਨੇ - ਜਗਤ ਦੀ ਉਤਪਤੀ ਪ੍ਰਕਿਰਤੀ [ਪ੍ਰਧਾਨ] ਤੋਂ ਮੰਨੀ ਹੈ।

ਨਿਆਇ ਮੱਤ ਵਾਲਿਆਂ ਨੇ-ਜਗਤ ਦੀ ਉਤਪਤੀ ਪ੍ਰਮਾਣੂਆਂ ਤੋਂ ਮੰਨੀ ਹੈ।

ਵਿਸ਼ੇਸ਼ਕ ਮੱਤ ਵਾਲਿਆਂ ਨੇ-ਜਗਤ ਦੀ ਉਤਪਤੀ ਸਮੇਂ ਤੋਂ ਮੰਨੀ ਹੈ।

ਮੀਮਾਂਸਕ ਮੱਤ ਵਾਲਿਆਂ ਨੇ-ਜਗਤ ਦੀ ਉਤਪਤੀ ਕਰਮਾਂ ਤੋਂ ਮੰਨੀ ਹੈ।

ਵੇਦਾਂਤੀਆਂ ਨੇ-ਜਗਤ ਦੀ ਉਤਪਤੀ ਮਾਯਾ ਸਬਲ ਤੋਂ ਮੰਨੀ ਹੈ।

ਚਾਰ ਵਾਕੀਆਂ ਨੇ-ਜਗਤ ਦੀ ਉਤਪਤੀ ਚਾਰ ਤੱਤਾਂ ਤੋਂ ਮੰਨੀ ਹੈ ਕਿਉਂਕਿ ਚਾਰ ਵਾਕੀਏ

ਅਕਾਸ਼ ਤੱਤ ਨੂੰ ਨਹੀਂ ਮੰਨਦੇ।

*ਯਥਾ— "*ਅੰਨਿ ਅੰਨਿ ਤੇ ਹੋਤੁ ਜਜੋ ਘਾਸਿ ਘਾਸਿ ਤੇ ਹੋਇ॥*
*ਤੈਸੇ ਮਨੁਛ ਮਨੁਛ ਤੇ ਅਵਰੁ ਨ ਕਰਤਾ ਕੋਇ॥ ੧੪॥"*

*[ਦਸਮ ਗ੍ਰੰਥ, ਪੰਨਾ ੧੮੩]*

ਅਤੇ ਕੋਈ ਇਸ ਪ੍ਰਕਾਰ ਜਗਤ ਦੀ ਉਤਪਤੀ ਮੰਨਦਾ ਹੈ-

## ਸੁਅਸਤਿ ਆਥਿ ਬਾਣੀ ਬਰਮਾਉ॥

ਸੁਅਸਤਿ=ਕਲਿਆਣ ਸਰੂਪ ਜੋ ਅਕਾਲ ਪੁਰਖ ਹੈ ਉਸ ਤੋਂ ਆਥਿ=ਮਾਇਆ, ਬਾਣੀ=ਬਣੀ। ਮਾਇਆ ਤੋਂ ਫਿਰ ਬਰਮਾਉ=ਬ੍ਰਹਮਾ ਆਦਿ ਹੋਏ। ਉਸ ਤੋਂ ਫਿਰ ਸਾਰੀ ਸ੍ਰਿਸ਼ਟੀ ਉਤਪੰਨ ਹੋਈ।

ਅਥਵਾ=ਸੁਅਸਤਿ=ਕਲਿਆਣ ਸਰੂਪ ਜੋ ਪਰਮਾਤਮਾ ਆਥਿ=ਹੈ, ਉਸ ਤੋਂ ਬ੍ਰਹਮਾ ਆਦਿਕ ਹੋਏ ਬ੍ਰਹਮਾ ਤੋਂ ਸਾਰੀ ਸ੍ਰਿਸ਼ਟੀ ਉਤਪੰਨ ਹੋਈ। ਕੌਣ ਕਹਿੰਦਾ ਹੈ? ਬਾਣੀ=ਵੇਦ ਬਾਣੀ ਇਸ ਪ੍ਰਕਾਰ ਕਹਿੰਦੀ ਹੈ,

ਸਿੱਧਾਂ ਨੇ ਆਖਿਆ, 'ਕੋਈ ਠੀਕ-ਠਾਕ ਇਕ ਮੱਤ ਆਖ ਦੇਵੋ, ਕਿ ਜਗਤ ਦੀ ਉਤਪਤੀ ਕਿਸ ਪ੍ਰਕਾਰ ਹੋਈ ਹੈ?'

ਤਾਂ ਗੁਰੂ ਜੀ ਨੇ ਕਿਹਾ-

ਸੁਅਸਤਿ=ਕਲਿਆਣ ਸਰੂਪ ਜੋ ਪ੍ਰਮੇਸ਼ੁਰ ਆਥਿ=ਹੈ, ਉਸ ਤੋਂ ਬਾਣੀ ਹੋਈ।

*"ਏਕੋ ਹੰ ਬਹੁ ਸਜਾਮ ਪ੍ਰਜਾਯੇਯ॥"*

*ਤਥਾ— "ਜਬ ਉਦਕਰਖ ਕਰਾ ਕਰਤਾਰਾ॥ ਪ੍ਰਜਾ ਧਰਤ ਤਬ ਦੇਹ ਅਪਾਰਾ॥"*

*[ਚੌਪਈ ਸਾਹਿਬ]*

---

**ਸਾਂਖਜ ਮੱਤ ਵਾਲੇ-ਪ੍ਰਕਿਰਤੀ ਦੇ ਤਿੰਨ ਗੁਣਾਂ ਦਾ ਆਤਮਾਂ ਤੋਂ ਵੱਖਰਾ ਹੋਣਾ ਅਰਥਾਤ ਭੇਦ ਗਿਆਨ ਨੂੰ ਹੀ ਮੋਖਜ ਮੰਨਦੇ ਹਨ।*

*ਨਿਆਇਕ ਅਤੇ ਵਿਸ਼ੇਸ਼ਕ, ਇਨਾਂ ਦੋਹਾਂ ਦੇ ਮੱਤ ਵਿਚ ਇੱਕੀਆਂ ਦੁੱਖਾਂ ਦੇ ਅਭਾਵ ਨੂੰ ਹੀ ਮੋਖਜ ਮੰਨਦੇ ਹਨ। ਖਟ ਇੰਦ੍ਰੀਏ? ਖਟ ਵਿਸ਼ੇ, ਖਟ ਗਿਆਨ, ਸਰੀਰ, ਦੁੱਖ, ਸੁਖ, ਇਨ੍ਹਾਂ ਇੱਕੀਆਂ ਦੁੱਖਾਂ ਤੋਂ ਆਤਮਾ ਦਾ ਰਹਿਤ ਹੋਣਾ ਹੀ ਮੋਖਜ ਹੈ।*

*ਪੰਜ ਗਿਆਨ ਇੰਦ੍ਰੀਏ ਤੇ ਇਕ ਮਨ ਇਹ ਖਟ ਇੰਦ੍ਰੀਏ ਸਮਝਣੇ ਕਿਉਂਕਿ ਨਿਆਇਕਾਂ ਤੇ ਵਿਸ਼ੇਸ਼ਕਾਂ ਇਨ੍ਹਾਂ ਦੋਹਾਂ ਨੇ ਮਨ ਨੂੰ ਇੰਦ੍ਰੀਆਂ ਮੰਨਿਆਂ ਹੈ।*

*ਮੀਮਾਂਸਕ-ਸੁਰਗ ਪ੍ਰਾਪਤੀ ਨੂੰ ਮੋਖਜ ਮੰਨਦੇ ਹਨ। ਜਿਸ ਸੁਖ ਦਾ ਕਦੀ ਨਾਸ ਨ ਹੋਵੇ, ਉਸ ਸੁਖ ਨੂੰ ਸੁਰਗ ਮੰਨਦੇ ਹਨ। ਫਿਰ ਇਹ ਵੀ ਕਹਿੰਦੇ ਹਨ ਕਿ ਬ੍ਰਹਮਾ ਵਿਸ਼ਨੂੰ ਆਦਿਕਾਂ ਨੂੰ ਇਹ ਸੁਖ ਕਰਮ ਉਪਾਸ਼ਨਾਂ ਤੋਂ ਹੋਇਆ ਹੈ। ਹੋਰ ਵੀ ਉੱਤਮ ਕਰਮ ਕਰਦਾ ਹੈ ਉਹ ਬ੍ਰਹਮਾ ਆਦਿਕਾਂ ਦੇ ਸਮਾਨ ਹੁੰਦਾ ਹੈ। ਇਨ੍ਹਾਂ*

*(ਬਾਕੀ ਫੁਟ ਨੋਟ ਅਗਲੇ ਸਫੇ ਤੇ ਵੇਖੋ)*

ਬਾਣੀ ਤੋਂ ਬ੍ਰਹਮਾ ਆਦਿਕ ਹੋਏ।

ਕਈ ਵੇਦਾਂਤੀਆਂ ਨੇ ਵੀ ਸ੍ਰਿਸ਼ਟੀ ਦੀ ਉਤਪਤੀ ਇਸ ਪ੍ਰਕਾਰ ਮੰਨੀ ਹੈ ਪ੍ਰੰਤੂ ਤਿੰਨ ਸੌ ਸੱਠ ਮੱਤਾਂ ਵਿਚੋਂ ਏਹੋ ਅਸਲੀ ਮੱਤ ਹੈ।

ਫਿਰ ਸਿੱਧਾਂ ਨੇ ਕਿਹਾ ਕਿ ਜਿਵੇਂ ਪਿਤਾ ਤੋਂ ਪੁੱਤਰ ਪੈਦਾ ਹੋਣ ਕਰਕੇ ਪਿਤਾ ਪ੍ਰਨੱਮ ਜਾਂਦਾ ਹੈ, ਤਿਵੇਂ ਪਰਮੇਸ਼ਰ ਤੋਂ ਬ੍ਰਹਮਾ ਆਦਿਕ ਪੈਦਾ ਹੋਣ ਤੇ ਉਹ ਪਰਮੇਸ਼ਰ ਵੀ ਪ੍ਰਨੱਮ ਜਾਂਦਾ ਹੋਵੇਗਾ?

ਤਾਂ ਗੁਰੂ ਜੀ ਨੇ ਫੁਰਮਾਇਆ -

## ਸਤਿ ਸੁਹਾਣੁ ਸਦਾ ਮਨਿ ਚਾਉ ॥

ਹੇ ਸਿੱਧੋ ! ਉਹ ਪਰਮੇਸ਼ਰ ਤ੍ਰਕਾਲ ਅਬਾਧ ਹੋਣ ਕਰਕੇ ਸਤਿ ਹੈ।

ਸੁਹਾਣੁ=ਚੇਤਨ ਸਰੂਪ ਹੈ।

ਸਦਾ ਮਨਿ ਚਾਉ=ਅਨੰਦ ਸਰੂਪ ਹੈ।

ਅਰਥਾਤ ਸਤਿ ਚਿੱਤ ਅਨੰਦ ਸਰੂਪ ਹੋਣ ਕਰਕੇ ਉਹ ਪ੍ਰਨੱਮ ਵਾਦ ਤੋਂ ਰਹਿਤ ਹੈ।

ਇਕ ਸਿੱਧ ਨੇ ਕਿਹਾ - 'ਜਗਤ ਦੀ ਉਤਪਤੀ ਕਿਸ ਵੇਲੇ ਅਤੇ ਕਿਸ ਥਿੱਤ ਵਾਰ ਨੂੰ ਹੋਈ ਸੀ।' ਏਸੇ ਪ੍ਰਸ਼ਨ ਦਾ ਅਨੁਵਾਦ ਦੋ ਪੰਗਤੀਆਂ ਵਿਚ ਕਥਨ ਕਰਦੇ ਹਨ-

## ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥

ਜਦੋਂ ਪ੍ਰਮੇਸ਼ਰ ਨੇ ਸ੍ਰਿਸ਼ਟੀ ਪੈਦਾ ਕੀਤੀ ਸੀ, ਓਦੋਂ ਦਿਨ ਦਾ ਕਿਹੜਾ ਵੇਲਾ ਸੀ? ਅਤੇ ਰਾਤ ਦਾ ਕਿਹੜਾ ਵਕਤ ਸੀ?

੨. ਵੇਲਾ ਹਿੰਦੂਆਂ ਦੀ ਬੋਲੀ ਹੈ, ਵਕਤ ਮੁਸਲਮਾਨਾਂ ਦੀ ਬੋਲੀ ਹੈ ਅਤੇ ਪੰਦਰਾਂ ਥਿੱਤਾਂ 'ਚੋਂ ਥਿਤ ਕਿਹੜੀ ਸੀ? ਸੱਤਾਂ ਵਾਰਾਂ ਵਿਚੋਂ ਵਾਰ ਕਿਹੜਾ ਸੀ? ਮੰਗਲਵਾਰ ਸੀ, ਜਾਂ ਵੀਰ, ਜਾਂ ਛਨਿਛਰ ਸੀ।

## ਕਵਣਿ ਸਿ ਰੁਤੀ ਮਾਹੁ ਕਵਣੁ

[ਬਸੰਤ ਰੁੱਤ, ਗ੍ਰੀਖਮ ਰੁੱਤ, ਪਾਵਸ ਰੁੱਤ, ਸਰਦ ਰੁੱਤ, ਹਿਮ ਰੁੱਤ, ਸਿਸਰ ਰੁੱਤ, ਇਨ੍ਹਾਂ] ਛੇ ਰੁੱਤਾਂ ਵਿਚੋਂ ਕਿਹੜੀ ਰੁੱਤ ਸੀ?

[ਚੇਤਰ, ਵੈਸਾਖ, ਜੇਠ, ਹਾੜ, ਸਾਵਣ, ਭਾਦਰੋਂ, ਅੱਸੂ, ਕੱਤਕ, ਮੱਘਰ, ਪੋਹ, ਮਾਘ ਫੱਗਣ ਇਨ੍ਹਾਂ] ਬਾਰ੍ਹਾਂ ਮਹੀਨਿਆਂ ਵਿਚੋਂ ਕਿਹੜਾ ਮਹੀਨਾ ਸੀ?

---

*(ਸਫਾ ੨੫੭ ਦੇ ਫੁਟ ਨੋਟ ਦੀ ਬਾਕੀ)*

*ਦੇ ਮੱਤ ਵਿਚ ਬ੍ਰਹਮਾ ਵਿਸ਼ਨੂੰ ਵੀ ਜੀਵ ਕੋਟੀ ਵਿਚ ਹਨ। ਕਰਮਾਂ ਤੋਂ ਬਿਨਾਂ ਹੋਰ ਕਿਸੇ ਈਸ਼ਵਰ ਦਾ ਇਸ ਮੱਤ ਵਿਚ ਅੰਗੀਕਾਰ ਨਹੀਂ ਹੈ।*

*ਪਤੰਜਲੀ-ਯੋਗ ਤੋਂ ਮੋਖ ਮੰਗਦੇ ਹਨ।*

*ਵੇਦਾਂਤੀ ਬ੍ਰਹਮ ਆਤਮਾ ਦਾ ਅਭੇਦ ਨਿਸਚੇ ਰੂਪ ਗਿਆਨ ਦੁਆਰਾ ਮੋਖ ਮੰਨਦੇ ਹਨ।*

*(ਫਰੀਦਕੋਟ ਦੇ ਟੀਕੇ ਪਹਿਲੀ ਐਡੀਸ਼ਨ ੭੫ ਪੰਨੇ ਪਰ ਵੀ ਇਹ ਵਿਚਾਰ ਲਿਖਿਆ ਹੋਇਆ ਹੈ।)*

## ਜਿਤੁ ਹੋਆ ਆਕਾਰੁ ॥

ਜਿਸ ਵੇਲੇ ਇਸ ਸ੍ਰਿਸ਼ਟੀ ਦਾ ਆਕਾਰੁ=ਪਸਾਰਾ ਹੋਇਆ ਹੈ।
ਤਾਂ ਸਤਿਗੁਰੂ ਜੀ ਨੇ ਫ਼ੁਰਮਾਇਆ—

## ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥

ਬਿਆਸ ਵਸਿਸ਼ਟ ਆਦਿਕ ਬੜੇ ਬੜੇ ਪੰਡਿਤਾਂ ਨੇ ਭੀ ਸ੍ਰਿਸ਼ਟੀ ਦੀ ਉਤਪਤੀ ਦਾ ਵੇਲਾ ਨਹੀਂ ਪਾਇਆ। ਇਕ ਸਿੱਧ ਨੇ ਕਿਹਾ-"ਮੈਂ ਕਹਿੰਦਾ ਹਾਂ ਕਿ ਬਿਆਸ ਆਦਿਕਾਂ ਨੇ ਉਤਪਤੀ ਦਾ ਵੇਲਾ ਪਾਇਆ ਹੈ।" ਗੁਰੂ ਜੀ ਨੇ ਕਿਹਾ- "ਅਸੀਂ ਕਹਿੰਦੇ ਹਾਂ ਨਹੀਂ ਪਾਇਆ, ਕਿਉਂਕਿ ਕਾਰਜ ਦੁਆਰਾ ਕਾਰਨ ਦਾ ਅਨੁਮਾਨ ਹੁੰਦਾ ਹੈ। ਜੇਕਰ ਉਹਨਾਂ ਨੇ ਵੇਲਾ ਪਾਇਆ ਹੁੰਦਾ ਤਾਂ ਪੁਰਾਣਾਂ ਵਿਚ ਇਸ ਦਾ ਲੇਖ ਹੁੰਦਾ, ਪਰ ਪੁਰਾਣਾਂ ਦੇ ਵਿਚ ਲੇਖ ਨਹੀਂ ਲਿਖਿਆ ਹੋਇਆ ਇਸ ਤੋਂ ਮਾਲੂਮ ਹੁੰਦਾ ਹੈ ਉਨ੍ਹਾਂ ਨੇ ਭੀ ਵੇਲਾ ਨਹੀਂ ਪਾਇਆ।"

## ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥

ਕਾਜ਼ੀਆਂ ਅਤੇ ਮੁਹੰਮਦ ਆਦਿਕ ਪੈਗੰਬਰਾਂ ਨੇ ਵੀ ਜਗਤ ਦੀ ਉਤਪਤੀ ਦਾ *ਵਖਤੁ=ਸਮਾਂ ਨਹੀਂ ਪਾਇਆ। ਜੇ ਸਮਾਂ ਪਾਇਆ ਹੁੰਦਾ ਤਾਂ ਕੁਰਾਨਸ਼ਰੀਫ ਵਿਚ ਲੇਖ ਲਿਖ ਜਾਂਦੇ, ਪ੍ਰੰਤੂ ਕੁਰਾਨ ਸ਼ਰੀਫ ਵਿਚੋਂ ਕੋਈ ਲੇਖ ਲਿਖਿਆ ਨਹੀਂ ਮਿਲਦਾ ਇਸ ਤੋਂ ਨਿਸਚੇ ਹੁੰਦਾ ਹੈ ਕਿ ਉਨ੍ਹਾਂ ਨੇ ਭੀ ਜਗਤ ਦੀ ਉਤਪਤੀ ਦਾ ਸਮਾਂ ਨਹੀਂ ਪਾਇਆ।

ਅਥਵਾ - ਅੱਜ ਕਲ੍ਹ ਦੇ ਪੰਡਤੀ=ਪੰਡਤਾਂ ਨੇ ਵੀ ਵੇਲਾ ਨਹੀਂ ਪਾਇਆ, ਕਿਉਂਕਿ ਜੇ ਪੁਰਾਣਾਂ ਵਿਚ ਲੇਖ ਲਿਖਿਆ ਹੁੰਦਾ ਤਾਂ ਉਸ ਨੂੰ ਪੜ੍ਹ ਕੇ ਉਹ ਭੀ ਦੱਸਦੇ ਕਿ ਅਮਕੇ ਵੇਲੇ ਜਗਤ ਦੀ ਉਤਪਤੀ ਹੋਈ ਹੈ ਅਤੇ ਅੱਜ ਕਲ੍ਹ ਦੇ ਕਾਜ਼ੀਆਂ ਨੇ ਵੀ ਜਗਤ ਉਤਪਤੀ ਦਾ ਸਮਾਂ ਨਹੀਂ ਪਾਇਆ। ਉਹ ਸਮਾਂ ਤਾਂ ਪਾਉਂਦੇ ਜੇਕਰ ਕੁਰਾਨ ਸ਼ਰੀਫ ਦੇ ਵਿਚ ਲੇਖ ਲਿਖਿਆ ਹੁੰਦਾ।

## ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥

ਜਿਸ ਥਿਤ ਅਤੇ ਵਾਰ ਨੂੰ ਪਰਮੇਸ਼ਰ ਨੇ ਸ੍ਰਿਸ਼ਟੀ ਬਣਾਈ ਹੈ, ਉਸ ਥਿੱਤ, ਵਾਰ ਨੂੰ ਗੋਰਖ ਆਦਿ ਜੋਗੀ ਵਾ ਜੋਗੀ-ਜੋਤਸ਼ੀ ਭੀ ਨਹੀਂ ਜਾਣਦੇ। ਜਿਸ ਰੁੱਤ ਅਤੇ ਮਹੀਨੇ ਵਿਚ ਜਗਤ ਦੀ ਉਤਪਤੀ ਕੀਤੀ

*'ਵੇਲਾ' ਸੰਸਕ੍ਰਿਤ ਬੋਲੀ ਹੈ, 'ਵਖਤੁ' ਅਰਬੀ ਬੋਲੀ ਹੈ। ਅਰਥ ਦੋਹਾਂ ਦਾ 'ਸਮਾਂ' ਹੈ। ਦੋਨੋਂ ਪਦ ਲਿਖਣ ਦਾ ਖਾਸ ਮਤਲਬ ਇਹ ਹੈ ਕਿ ਹਿੰਦੂ ਮੁਸਲਮਾਨ ਜੋ ਦੁਨੀਆਂ ਵਿਚ ਦੋ ਮਜ਼ਬ ਹਨ, ਇਨ੍ਹਾਂ ਦੋਹਾਂ ਨੂੰ ਜਗਤ ਦੀ ਉਤਪਤੀ ਦੇ ਸਮੇਂ ਦਾ ਪਤਾ ਨਹੀਂ।

ਏਸੇ ਵਾਸਤੇ ਗੁਰੂ ਜੀ ਨੇ ਲਿਖਿਆ ਹੈ-

"ਜੇ ਵੇਲਾ ਵਖਤੁ ਵੀਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ ॥" (ਸਿਰੀਰਾਗੁ ਮਹਲਾ ੩, ਪੰਨਾ ੩੫)

ਤਥਾ— "ਵੇਲਾ ਵਖਤ ਸਭਿ ਸੁਹਾਇਆ ॥ ਜਿਤੁ ਸਚਾ ਮੇਰੇ ਮਨਿ ਭਾਇਆ ॥" (ਮਾਝ ਮਹਲਾ ੩, ਪੰਨਾ ੧੧੫)

ਹੈ ਉਸ ਰੁੱਤ ਅਤੇ ਮਹੀਨੇ ਨੂੰ ਕੋਈ ਭੀ ਨਹੀਂ ਜਾਣਦਾ।

## ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥

ਜਿਸ ਵੇਲੇ 'ਕਰਤਾ ਪੁਰਖ ਵਾਹਿਗੁਰੂ' ਸ੍ਰਿਸ਼ਟੀ ਨੂੰ ਸਾਜੇ=ਸਾਜਦਾ ਹੈ ਉਸ ਵੇਲੇ ਨੂੰ ਉਹ ਆਪ ਹੀ ਜਾਣਦਾ ਹੈ, ਹੋਰ ਕੋਈ ਨਹੀਂ ਜਾਣ ਸਕਦਾ।

ਫਿਰ ਸਿੱਧਾਂ ਨੇ ਕਿਹਾ, 'ਬ੍ਰਹਮਾ ਆਦਿਕ ਤਾਂ ਸ੍ਰਿਸ਼ਟੀ ਦੀ ਉਤਪਤੀ ਦੇ ਵੇਲੇ ਨੂੰ ਜਾਣਦੇ ਹੋਣਗੇ?' ਤਾਂ ਗੁਰੂ ਜੀ ਨੇ ਫੁਰਮਾਇਆ-

## ਕਿਵ ਕਰਿ ਆਖਾ ਕਿਵ ਸਾਲਾਹੀ

ਕਿਸ ਪ੍ਰਕਾਰ ਆਖਣਾ ਕਰੇ ਬ੍ਰਹਮਾ ਕਿ ਅਮਕੇ ਵੇਲੇ ਉਹ ਪਰਮੇਸ਼ਰ ਸ੍ਰਿਸ਼ਟੀ ਉਤਪਤ ਕਰਦਾ ਹੈ। ਕਿਸ ਪ੍ਰਕਾਰ ਸਲਾਹੁਣਾ ਕਰੇ ਵਿਸ਼ਨੂੰ, ਕਿ ਫਲਾਣੇ ਵੇਲੇ ਪਾਲਦਾ ਹੈ।

## ਕਿਉ ਵਰਨੀ ਕਿਵ ਜਾਣਾ॥

ਕਿਸ ਪ੍ਰਕਾਰ ਵਰਨਣ ਕਰੇ ਸ਼ਿਵ ਕਿ ਅਮਕੇ ਵੇਲੇ ਲੈਤਾ ਕਰਦਾ ਹੈ।

ਗੁਰੂ ਜੀ ਕਹਿੰਦੇ ਹਨ, ਹੇ ਸਿੱਧੋ! ਅਸੀਂ ਵੀ ਉਸ ਦੇ ਗੁਣਾਂ ਨੂੰ ਕਿਸ ਪ੍ਰਕਾਰ ਜਾਣੀਏ ਕਿਉਂਕਿ ਅਵਤਾਰ ਭੀ ਉਸ ਦਾ ਅੰਤ ਨਹੀਂ ਪਾ ਸਕਦੇ। ਯਥਾ -

*"ਮਹਿਮਾ ਨ ਜਾਨਹਿ ਬੇਦ॥ ਬ੍ਰਹਮੇ ਨਹੀ ਜਾਨਹਿ ਭੇਦ॥*
*ਅਵਤਾਰ ਨ ਜਾਨਹਿ ਅੰਤੁ॥ ਪਰਮੇਸਰੁ ਪਾਰਬ੍ਰਹਮੁ ਬੇਅੰਤੁ॥ ੧॥*
*ਅਪਨੀ ਗਤਿ ਆਪਿ ਜਾਨੈ॥ ਸੁਣਿ ਸੁਣਿ ਅਵਰ ਵਖਾਨੈ॥ ੧॥ ਰਹਾਉ॥*
*ਸੰਕਰਾ ਨਹੀ ਜਾਨਹਿ ਭੇਵ॥ ਖੋਜਤ ਹਾਰੇ ਦੇਵ॥*
*ਦੇਵੀਆ ਨਹੀ ਜਾਨੈ ਮਰਮ॥ ਸਭ ਊਪਰਿ ਅਲਖ ਪਾਰਬ੍ਰਹਮ॥ ੨॥"*

[ਰਾਮਕਲੀ ਮਹਲਾ ੫, ਪੰਨਾ ੮੯੪]

## ਦੂਜਾ ਅਰਥ-

### *ਕਿਵ ਕਰਿ ਆਖਾ ਕਿਵ ਸਾਲਾਹੀ*

ਕਿਸ ਪ੍ਰਕਾਰ ਸਲਾਹੁਣੇ ਯੋਗ ਪਰਮੇਸ਼ਰ ਦੀ ਇਹ ਗੱਲ ਆਖੀਏ ਕਿ ਕਿਸ ਤਰ੍ਹਾਂ ਉਤਪਤੀ ਕਰਦਾ ਹੈ।

[ਕਿਉ ਵਰਨੀ] ਕਿਸ ਪ੍ਰਕਾਰ ਵਰਨੀ=ਕਥਨ ਕਰੀਏ ਕਿ ਇਸ ਤਰ੍ਹਾਂ ਪਾਲਣਾ ਕਰਦਾ ਹੈ।

[ਕਿਵ ਜਾਣਾ]॥ ਕਿਸ ਪ੍ਰਕਾਰ ਜਾਣੀਏ ਕਿ ਇੰਜ ਲੈਤਾ ਕਰਦਾ ਹੈ।

ਵਾ-ਮਨ ਬਾਣੀ ਸਰੀਰ ਕਰਕੇ ਕਿਸ ਪ੍ਰਕਾਰ ਜਾਨਣਾ ਕਰੀਏ ਕਿ ਉਹ ਕਿਵੇਂ ਉਤਪਤੀ, ਪਾਲਣਾ, ਲੈਤਾ ਕਰਦਾ ਹੈ।

## ਨਾਨਕ ਆਖਣਿ ਸਭੁ ਕੋ ਆਖੈ ਇਕਦੂ ਇਕੁ ਸਿਆਣਾ॥

ਗੁਰੂ ਜੀ ਕਥਨ ਕਰਦੇ ਹਨ, ਹੇ ਸਿੱਧੋ! ਉਂਜ ਤਾਂ ਸਭ ਕੋਈ ਵਖਿਆਨਾਂ ਦੁਆਰੇ ਆਖਦਾ ਹੈ।

ਵਾ-ਆਖਣ ਵਾਲਾ ਹੋ ਕੇ ਸਭ ਕੋਈ ਆਖਦਾ ਹੈ ਇਕ ਤੋਂ ਇਕ ਵਧੀਕ ਸਿਆਣਾ ਹੋ ਕੇ ਕਿ

ਇਸ ਪ੍ਰਕਾਰ ਉਤਪਤੀ ਕਰਦਾ ਹੈ, ਇੰਞ ਪਾਲਣਾ ਕਰਦਾ ਹੈ, ਇਸ ਤਰ੍ਹਾਂ ਲੈਤਾ ਕਰਦਾ ਹੈ। ਪ੍ਰੰਤੂ ਸਮੱਗਰ ਉਸ ਦੇ ਖਿਆਲਾਂ ਨੂੰ ਕੋਈ ਵੀ ਨਹੀਂ ਜਾਣ ਸਕਦਾ।

## ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ॥

[ਅੰਨਵੇਂ ਅੱਖਰਾਂ ਵੱਲ ਧਿਆਨ ਕਰਨਾ]

ਜਿਸ ਪ੍ਰਮਾਤਮਾ ਦਾ ਕੀਤਾ ਹੋਇਆ ਸਭ ਕੁਝ ਹੁੰਦਾ ਹੈ, ਉਹ ਸਾਹਿਬ ਸਭ ਤੋਂ ਵੱਡਾ ਹੈ ਅਤੇ ਉਸ ਦੀ ਨਾਈ=ਵਡਿਆਈ ਵੀ ਵੱਡੀ ਹੈ।

ਇਕ ਸਿੱਧ ਨੇ ਆਖਿਆ, ਉਹ ਪਰਮਾਤਮਾ ਜਿਸ ਤਰ੍ਹਾਂ ਜਗਤ ਦੀ ਉਤਪਤੀ, ਪਾਲਣਾ, ਲੈਤਾ ਕਰਦਾ ਹੈ ਓਸੇ ਤਰ੍ਹਾਂ ਮੈਂ ਉਸਦੇ ਸਮੱਗਰ ਗੁਣਾਂ ਨੂੰ ਜਾਣਦਾ ਹਾਂ।

## ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ॥ ੨੧॥

੧. ਗੁਰੂ ਜੀ ਕਥਨ ਕਰਦੇ ਹਨ-'ਹੇ ਸਿੱਧੋ ! ਜਿਹੜਾ ਕੋਈ ਐਸਾ ਆਖਦਾ ਹੈ ਕਿ ਉਸ ਦੇ ਸਮੱਗ੍ਰ ਗੁਣਾਂ ਨੂੰ ਮੈਂ ਜਾਣਦਾ ਹਾਂ, ਉਹ ਪੁਰਸ਼ ਅਗੈ=ਪ੍ਰਲੋਕ ਵਿਚ ਗਿਆ ਹੋਇਆ ਸੋਹੈ=ਸੁਭਾਇਮਾਨ ਨਹੀਂ ਹੁੰਦਾ।

੨. ਜਿਹੜਾ ਕੋਈ ਆਪਣੇ ਆਪ ਨੂੰ ਵੱਡਾ ਭਾਵ ਹੰਕਾਰੀ ਜਾਣਦਾ ਹੈ, ਉਹ ਅੱਗੇ ਸੰਤਾਂ ਦੀ ਸੰਗਤ ਵਿਚ ਗਿਆ ਹੋਇਆ ਸੋਭਦਾ ਨਹੀਂ॥ ੨੧॥'

## ਸਾਖੀ-ਹੰਕਾਰੀ ਹਕੀਮ ਦੀ

ਇਕ ਨਾਮ ਰਸੀਏ ਮਹਾਤਮਾ ਆਪਣੇ ਸ਼ੁਭ ਅਸਥਾਨ ਪਰ ਬੈਠੇ ਹੋਏ ਸਨ। ਉਨ੍ਹਾਂ ਦੀ ਸੋਭਾ ਸੁਣਕੇ ਇਕ ਹਕੀਮ ਉਨ੍ਹਾਂ ਦੇ ਪਾਸ ਆ ਬੈਠਾ। ਬੈਠਿਆਂ ਬੈਠਿਆਂ ਵਾਹਿਗੁਰੂ ਦੀ ਰਚਨਾ ਪਰ ਕਈ ਵਿਚਾਰ ਛਿੜ ਪਏ। ਮਹਾਤਮਾਂ ਨੇ ਕਿਹਾ, 'ਪ੍ਰਭੂ ਨੇ ਜੋ ਭੀ ਪੈਦਾ ਕੀਤਾ ਹੈ ਸਭ ਲਾਭਦਾਇਕ ਹੈ! ਹਰ ਇਕ ਵਸਤੂ ਇਸ ਪ੍ਰਾਣੀ ਦੇ ਸੁਖ ਵਾਸਤੇ ਬਣਾਈ ਹੈ।'

ਹਕੀਮ ਨੇ ਕਿਹਾ, ਇਹ ਜੋ ਗੰਦਗੀ ਦਾ ਕੀੜਾ ਤੁਹਾਡੇ ਪਾਸ ਹੈ ਇਸ ਦਾ ਕੀ ਲਾਭ ਹੈ? ਇਸ ਤਰ੍ਹਾਂ ਦੀ ਰਚਨਾ ਪ੍ਰਭੂ ਨੇ ਐਵੇਂ ਨਿਕੰਮੀ ਬਣਾਈ ਹੈ। ਇਹ ਗੱਲ ਆਖਦਾ ਹੋਇਆ ਉੱਠ ਕੇ ਚਲਾ ਗਿਆ।

ਕੋਈ ਸਮਾਂ ਐਸਾ ਆਇਆ ਉਹ ਹਕੀਮ ਆਪ ਬੀਮਾਰ ਪੈ ਗਿਆ। ਏਸੇ ਬੀਮਾਰੀ ਦੀ ਹਾਲਤ ਵਿਚ ਉਸ ਨੂੰ ਮਿਰਗੀ ਦਾ ਦੌਰਾ ਪੈਣਾ ਸ਼ੁਰੂ ਹੋ ਗਿਆ। ਬੜੇ ਇਲਾਜ ਕੀਤੇ ਪਰ ਕੋਈ ਪੇਸ਼ ਨਾ ਗਈ। ੧੨ ਸਾਲ ਬੜਾ ਭਾਰੀ ਦੁੱਖ ਭੋਗਿਆ। ਕਿਸੇ ਨੇ ਕਿਹਾ, 'ਤੂੰ ਇਲਾਜ ਬੜੇ ਕੀਤੇ ਹਨ ਆਰਾਮ ਨਹੀਂ ਆਇਆ, ਹੁਣ ਤੂੰ ਫਲਾਣੇ ਸੰਤਾਂ ਪਾਸ ਜਾ ਕੇ ਬੇਨਤੀ ਕਰ, ਜੇ ਉਹ ਸੰਤ ਕਿਰਪਾ ਕਰ ਦੇਣਗੇ ਤਾਂ ਤੂੰ ਠੀਕ ਹੋ ਜਾਏਂਗਾ।'

ਉਸ ਦਾ ਕਿਹਾ ਮੰਨ ਕੇ ਇਕ ਦਿਨ ਫਿਰਦਾ ਫਿਰਦਾ ਉਹ ਦੁਖੀ ਹਕੀਮ ਉਨ੍ਹਾਂ ਸੰਤਾਂ ਪਾਸ ਚਲਾ ਗਿਆ। ਚਰਨ ਫੜ ਕੇ ਬੜਾ ਰੋਇਆ ਤੇ ਬੇਨਤੀਆਂ ਕੀਤੀਆਂ, 'ਮੈਂ ਬੜਾ ਦੁਖੀ ਹਾਂ ਕਿਰਪਾ ਕਰਕੇ ਆਪ ਕੋਈ ਦੁੱਖ ਨਵਿਰਤੀ ਦਾ ਉਪਾਉ ਦੱਸੋ।'

ਉਸ ਵੇਲੇ ਸੰਤਾਂ ਨੇ ਗੰਦੇ ਪਾਣੀ ਵਿਚ ਇਕ ਕੀੜਾ ਮਰਿਆ ਪਿਆ ਵੇਖ ਕੇ ਕਿਹਾ, 'ਹੇ ਭਾਈ! ਇਸ ਮਰੇ ਹੋਏ ਕੀੜੇ ਨੂੰ ਸੁਕਾ ਕੇ ਇਸ ਦੀ ਨਸਵਾਰ ਲੈ ਤਾਂ ਤੂੰ ਰਾਜ਼ੀ ਹੋਵੇਂਗਾ। ਪ੍ਰਮਾਤਮਾ ਤੇਰਾ ਭਲਾ ਕਰੇਗਾ।'

ਹਕੀਮ ਨੇ ਉਸੇ ਤਰ੍ਹਾਂ ਕੀਤਾ ਅਰਥਾਤ ਉਸ ਕੀੜੇ ਨੂੰ ਸੁਕਾ ਕੇ ਉਹਦੀ ਨਸਵਾਰ ਲੈਣ ਨਾਲ ਹੀ ਮਿਰਗੀ ਦਾ ਦੌਰਾ ਉਸੇ ਵੇਲੇ ਹਟ ਗਿਆ, ਉਸ ਤੋਂ ਪਿੱਛੋਂ ਫਿਰ ਦੌਰਾ ਨਹੀਂ ਪਿਆ। ਨਵਾਂ ਨਿਰੋਗ ਹੋ ਕੇ ਸੰਤਾਂ ਨੂੰ ਆ ਕੇ ਆਖਦਾ ਹੈ ਸੰਤ ਜੀ ਮਹਾਰਾਜ! ਅੱਜ ਤੋਂ ਬਾਰਾਂ ਸਾਲ ਪਹਿਲੇ ਮੈਂ ਆਪ ਜੀ ਪਾਸ ਆਇਆ ਸੀ ਤੇ ਆਪ ਜੀ ਨੇ ਕਿਹਾ ਸੀ, 'ਪ੍ਰਭੂ ਨੇ ਜੋ ਭੀ ਰਚਨਾ ਬਣਾਈ ਹੈ ਇਹ ਲਾਭਦਾਇਕ ਹੈ।' ਮੈਂ ਕਿਹਾ ਸੀ-'ਨਹੀਂ, ਇਹ ਸਭ ਫਜ਼ੂਲ ਹੈ।' ਪਰ ਅੱਜ ਮੈਨੂੰ ਇਹ ਨਿਸਚਾ ਹੋ ਗਿਆ ਹੈ ਕਿ ਪ੍ਰਭੂ ਨੇ ਜੋ ਵੀ ਰਚਨਾ ਰਚੀ ਹੈ ਸਭ ਫਾਇਦੇਮੰਦ ਹੈ। ਪ੍ਰਭੂ ਦੀ ਲੀਲ੍ਹਾ ਅਸਚਰਜ ਹੈ। ਪਿਛਲੇ ਹੰਕਾਰ ਵਾਲੇ ਬਚਨ ਬੋਲੇ ਹੋਏ ਮੈਨੂੰ ਬਖਸ਼ ਲਓ।

੩. ਜਿਹੜਾ ਕੋਈ ਨਿੰਮ੍ਰਤਾ ਆਦਿਕ ਸ਼ੁਭ ਗੁਣਾਂ ਨੂੰ ਧਾਰਕੇ ਆਪੇ ਜਾਣੈ=ਆਪਣੇ ਸ੍ਵੈ-ਸਰੂਪ ਨੂੰ ਜਾਣਦਾ ਹੈ, ਉਹ ਫਿਰ "ਅਗੈ ਗਇਆ ਨ" ਪ੍ਰਲੋਕ ਵਿਚ ਨਹੀਂ ਜਾਂਦਾ ਭਾਵ ਜਨਮ ਮਰਨ ਦੇ ਚੱਕਰ ਵਿਚ ਨਹੀਂ ਪੈਂਦਾ, ਸਗੋਂ 'ਸੋਹੈ'=ਸੋਭਨੀਕ ਹੁੰਦਾ ਹੈ।

ਅਥਵਾ - ਸੋ ਜੋ ਬ੍ਰਹਮ ਹੈ, ਉਹ ਮੈਂ ਹਾਂ, ਐਸੇ ਅਭੇਦ ਰੂਪ ਆਪਣੇ ਆਪ ਨੂੰ ਨਿਸਚੇ ਕਰਦਾ ਹੈ॥ ੨੧॥

**ਇਕੀਵੀਂ ਪਉੜੀ ਦੇ ੨੭੧ ਅੱਖਰ ਹਨ।**



# ਬਾਈਵੀਂ ਪਉੜੀ

ਫਿਰ ਸਿੱਧਾਂ ਨੇ ਕਿਹਾ, ਕੋਈ ਸੱਤ ਪਾਤਾਲ ਤੇ ਸੱਤ ਅਕਾਸ਼ ਕਹਿੰਦਾ ਹੈ। ਪਰ ਤੁਸੀਂ ਨਿਰਣੇ ਨਾਲ ਦੱਸੋ, ਅਕਾਸ਼ ਕਿਤਨੇ ਹਨ, ਤੇ ਪਾਤਾਲ ਕਿਤਨੇ ਹਨ। ਤਾਂ ਗੁਰੂ ਜੀ ਨੇ ਕਿਹਾ-

## ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥

੧. ਹੇ ਸਿੱਧੋ ! ਪਾਤਾਲਾਂ ਦਰ ਪਾਤਾਲ ਵੀ ਲੱਖਾਂ ਹਨ ਅਤੇ ਆਕਾਸਾਂ ਦਰ ਆਕਾਸ਼ ਵੀ ਲੱਖਾਂ ਹਨ। ਇਸ ਗੱਲ ਦਾ ਨਿਰਣਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਗਦਾਦ ਦੇਸ਼ ਵਿਚ ਕੀਤਾ ਹੈ।

## ਸਾਖੀ— ਦਸਤਗੀਰ ਪੀਰ ਦੀ

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੇਸ਼ਾਂ ਦਿਸ਼ਾਂਤਰਾਂ ਵਿਖੇ ਰਟਨ ਕਰਦੇ ਹੋਏ ਬਗਦਾਦ ਦੇਸ਼ ਮੇਂ ਪਹੁੰਚੇ ਤਾਂ ਸ਼ਹਿਰ ਤੋਂ ਬਾਹਰਵਾਰ ਇਕ ਸਰੋਵਰ ਪਰ ਡੇਰਾ ਲਗਾਇਆ। ਰਾਤ ਅਰਾਮ ਕਰਕੇ ਜਦ ਅੰਮ੍ਰਿਤ ਵੇਲੇ ਉੱਠੇ ਤਾਂ ਇਸ਼ਨਾਨ ਵਗੈਰਾ ਕਰਕੇ ਸ੍ਰੀ ਜਪੁਜੀ ਸਾਹਿਬ ਜੀ ਦਾ ਪਾਠ ਸ਼ੁਰੂ ਕਰ ਦਿੱਤਾ। ਇਤਨੇ ਨੂੰ ਦਸਤਗੀਰ ਪੀਰ ਦਾ ਇਕ ਮੁਰੀਦ ਇਸ਼ਨਾਨ ਕਰਨ ਲਈ ਅਤੇ ਪਾਣੀ ਭਰਨ ਲਈ ਉਥੇ ਆ ਪਹੁੰਚਾ। ਜਦ ਉਸ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਲਾਮ ਅਰਥਾਤ 'ਜਪੁਜੀ ਸਾਹਿਬ' ਜੀ ਦਾ ਪਾਠ ਸੁਣਿਆਂ ਤਾਂ ਮਨ ਅੰਦਰ ਸ਼ਾਂਤੀ ਆ ਗਈ। ਐਸੀ ਸ਼ਾਂਤੀ ਆਈ ਜੋ ਉਥੇ ਹੀ ਖੜਾ ਰਿਹਾ। ਜਦ ਉਸ ਨੇ ਇਹ ਤੁਕ ਸੁਣੀ-

*"ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥"*

ਤਦ ਉਸ ਦੇ ਮਨ ਵਿਖੇ ਸੰਸਾ ਆ ਗਿਆ ਕਿ ਸਾਡੇ ਪੀਰ ਨੇ ੧੪ ਤਬਕ ਕਹੇ ਹਨ ਇਹ ਲੱਖਾਂ ਹੀ ਪਾਤਾਲ ਅਤੇ ਲੱਖਾਂ ਹੀ ਆਕਾਸ਼ ਕਥਨ ਕਰ ਰਹੇ ਹਨ, ਮੈਂ ਕਿਸ ਗੱਲ ਪਰ ਨਿਸਚਾ ਕਰਾਂ। ਹੱਛਾ! ਆਪਣੇ ਪੀਰ ਤੋਂ ਜਾ ਕੇ ਪੁੱਛਾਂਗਾ।

ਜਿਸ ਵੇਲੇ ਸਾਰੇ 'ਜਪੁਜੀ ਸਾਹਿਬ' ਜੀ ਦਾ ਭੋਗ ਪੈ ਗਿਆ ਤਾਂ ਗੁਰੂ ਜੀ ਨੇ ਭਾਈ ਮਰਦਾਨੇ ਨੂੰ ਹੁਕਮ ਦੇ ਕੇ ਰਾਗ ਵਿਚ ਵਾਹਿਗੁਰੂ ਜੀ ਦੀ ਸਿਫਤ ਸ਼ੁਰੂ ਕਰਵਾ ਦਿੱਤੀ।

*ਯਥਾ— 'ਤਿਹ ਛਿਨ ਗਾਨ ਲਗਜੋ ਮਰਦਾਨਾ। ਵਾਇ ਰਬਾਬ, ਸਿਫਤ ਭਗਵਾਨਾ॥ ੯॥'*

ਕੁਝ ਕੁ ਚਿਰ ਰਾਗੁ ਸੁਣਕੇ ਫਿਰ ਉਹ ਆਪਣੇ ਪੀਰ ਦਸਤਗੀਰ ਪਾਸ ਜਾ ਪਹੁੰਚਾ ਅੱਗੋਂ ਪੀਰ ਗੁੱਸੇ ਹੋਇਆ ਕਿ ਤੂੰ ਇਤਨੀ ਦੇਰ ਕਿਥੇ ਲਗਾ ਆਇਆ ਹੈਂ?

ਮੁਰੀਦ ਨੇ ਕਿਹਾ-"ਪੀਰ ਜੀ। ਬਾਹਰ ਤਿੰਨ ਫਕੀਰ ਆਏ ਹੋਏ ਹਨ ਉਨ੍ਹਾਂ ਨੇ ਆਪਣੀ ਕਲਾਮ ਵਿਚ ਲੱਖਾਂ ਪਾਤਾਲ ਤੇ ਲੱਖਾਂ ਆਕਾਸ਼ ਦੱਸੇ ਹਨ, ਨਾਲੇ ਉਹ ਰਾਗ ਗਾ ਰਹੇ ਹਨ ਤੇ ਤੁਸਾਂ ਨੇ ਆਪਣੀ ਨਗਰੀ ਵਿਚ ਸਰੋਦ [ਰਾਗ]" ਦਾ ਗਾਉਣਾ ਬੰਦ ਕੀਤਾ ਹੋਇਆ ਹੈ। ਜੇ ਉਹ ਫਕੀਰ ਆਪਣੀ ਮਰਜ਼ੀ

ਅਨੁਸਾਰ ਕੰਮ ਕਰਦੇ ਰਹੇ ਤਾਂ ਇਥੋਂ ਦੇ ਵਸਨੀਕ ਸਭ ਮੁਸਲਮਾਨ 'ਕਾਫਰ' ਹੋ ਜਾਣਗੇ।"

ਇਹ ਗੱਲ ਸੁਣਦਿਆਂ ਸਾਰ ਪੀਰ ਲਾਲੋ-ਲਾਲ ਹੋ ਗਿਆ। ਗੁੱਸੇ ਵਿਚ ਭਰਕੇ ਆਖਦਾ ਹੈ ਉਸਨੂੰ ਪੱਥਰਾਂ ਨਾਲ ਚੋਟ ਦਿਓ।*

ਤਾਂ ਬਗਦਾਦ ਦੇ ਸਭ ਬਾਲਕ ਬੁੱਢੇ ਅਤੇ ਨੌਜਵਾਨ ਪੁਰਸ਼ ਪੱਥਰਾਂ ਨੂੰ ਚੁੱਕ ਕੇ ਅਲੀ ਅਲੀ ਕਰਦੇ ਹੋਏ ਚਲੇ ਆਏ। ਜਿਸ ਵੇਲੇ ਨਜ਼ਦੀਕ ਆ ਕੇ ਪੱਥਰ ਮਾਰਨ ਲੱਗੇ ਤਾਂ ਹਜ਼ੂਰ ਨੇ ਦੇਖ ਕੇ ਇਹ ਬਾਣੀ ਉਚਾਰੀ–

**'ਨਿਰੰਕਾਰ ਸਤਿ ਸ੍ਰੀ ਅਕਾਲਾ। ਗੁਰਬਰ ਏਕੰਕਾਰ ਕ੍ਰਿਪਾਲਾ।**
**ਸੁਨਿ ਕਰਿ ਬਾਂਗ ਸਰਬ ਨਰ ਨਾਰੀ। ਸੁੰਨ ਮੁੰਨ ਹੋਏ ਇਕ ਵਾਰੀ॥ ੨੧॥'**

ਇਸ ਬਾਂਗ [ਆਵਾਜ਼] ਨੂੰ ਸੁਣਕੇ ਸਭ ਮਨੁੱਖ ਇਕੋ ਵਾਰ ਸੁੰਨ ਮੁੰਨ ਹੋ ਗਏ। ਉਸੇ ਵੇਲੇ ਇਕ ਮਨੁੱਖ ਨੇ ਪੀਰ ਨੂੰ ਜਾ ਕੇ ਕਿਹਾ ਕਿ ਜਿਤਨੇ ਕੁ ਪੁਰਸ਼ ਗਏ ਸਨ ਸਭ ਸੁੰਨ ਮੁੰਨ ਹੀ ਹੋ ਗਏ ਹਨ। ਇਹ ਗੱਲ ਸੁਣਕੇ ਪੀਰ ਆਪ ਆਇਆ ਤੇ ਆਪਣੀ ਸ਼ਕਤੀ ਨਾਲ ਜੰਤ੍ਰ ਮੰਤ੍ਰ ਪੜ੍ਹ ਕੇ ਸਭ ਦੀ ਜੜ੍ਹਤਾ ਦੂਰ ਕੀਤੀ ਫਿਰ ਹੰਕਾਰ ਦੇ ਸੰਯੁਕਤ ਹੋਇਆ ਹੋਇਆ ਸਭ ਮੁਰੀਦਾਂ ਦੇ ਹੱਥ ਵਿਚ ਪੱਥਰ ਫੜਾ ਕੇ ਗੁਰੂ ਜੀ ਨੂੰ ਜਿੱਤਣ ਵਾਸਤੇ ਆਇਆ ਤਾਂ ਗੁਰੂ ਜੀ ਨੇ ਦੂਰੋਂ ਵੇਖਕੇ ਫਿਰ ਬਾਂਗ ਦਿੱਤੀ –

**ਨਿਰੰਕਾਰ ਸਤਿ ਸ੍ਰੀ ਅਕਾਲਾ। ਗੁਰਬਰ ਏਕੰਕਾਰ ਕ੍ਰਿਪਾਲਾ।'+**

ਉਸ ਵੇਲੇ ਫਿਰ ਸਭ ਦੀਆਂ ਬਾਹਾਂ ਉਤੇ ਹੀ ਖੜੀਆਂ ਰਹਿ ਗਈਆਂ ਅਤੇ ਹੱਥਾਂ ਵਿਚ ਹੀ ਪੱਥਰ ਫੜੇ ਰਹੇ। ਕਿਤਨਾ ਚਿਰ ਜਦ ਬਾਹਾਂ ਲੱਕੜ ਸਮਾਨ ਖੜੀਆਂ ਰਹੀਆਂ ਤਾਂ ਸਾਰੇ ਲੋਕ ਘਬਰਾ ਗਏ। ਮੁਰੀਦਾਂ ਦੀ ਇਹ ਹਾਲਤ ਵੇਖਕੇ ਪੀਰ ਨੇ ਆਪਣੀ ਸ਼ਕਤੀ ਬੜੀ ਲਗਾਈ ਜੋ ਕਿਸੇ ਤਰ੍ਹਾਂ ਇਹ ਬਾਹਵਾਂ ਨੀਵੀਆਂ ਹੋ ਜਾਣ ਪਰ ਕੋਈ ਨਾ ਹੋਈਆਂ।

ਆਖਿਰਕਾਰ ਆਪਣੀ ਸ਼ਕਤੀ ਕਮਜ਼ੋਰ ਵੇਖਕੇ ਗੁਰੂ ਜੀ ਦੇ ਪਾਸ ਆ ਕੇ ਕਹਿੰਦਾ ਹੈ, "ਹੇ ਫਕੀਰ! ਤੂੰ ਕੁਫਰ [ਝੂਠ] ਕਿਉਂ ਬੋਲਿਆ ਹੈ, ਆਕਾਸ਼ ਵੀ ਸੱਤ ਹਨ ਪਾਤਾਲ ਵੀ ਸੱਤ ਹਨ ਪਰ ਆਪ ਨੇ-

**'ਕਰਾਮਾਤ ਕਰਿ ਬਡੀ ਦਿਖਾਈ। ਲਖ ਪਤਾਲ ਨਭ ਖ਼ਬਰ ਸੁਨਾਈ।**
**ਪੁਨ ਸਰੋਦ ਮਨ ਚੰਚਲ ਕਰਈ। ਸੋ ਗਾਵਨ ਕੇ ਕਿਉਂ ਅਨੁਸਰਈ॥ ੩੦॥'**

ਅਰਥਾਤ ਰਾਗ ਮਨ ਨੂੰ ਚੰਚਲ ਕਰਦਾ ਹੈ ਇਸ ਨੂੰ ਆਪ ਕਿਉਂ ਗਾਉਂਦੇ ਹੋ?'

ਹਜ਼ੂਰ ਨੇ ਕਿਹਾ-"ਹੇ ਪੀਰ ਜੀ! ਹੁਣ ਕਲਜੁਗ ਦਾ ਸਮਾਂ ਹੈ ਇਸ ਸਮੇਂ ਵਿਖੇ ਰਾਗ ਦੁਆਰਾ

---

*ਅਰਬ ਅਤੇ ਰੂਮ ਦੇਸ਼ ਵਿਚ ਜਿਸ ਨੂੰ ਭਾਰੀ ਸਜ਼ਾ ਦੇਣੀ ਹੋਏ ਉਸ ਨੂੰ ਜੀਂਵਦਿਆਂ ਜੀਂਵਦਿਆਂ ਪੱਥਰ ਦੀ ਮਾਰ ਦੇ ਕੇ ਮਾਰਦੇ ਹਨ। ਉਸੇ ਖਿਆਲ ਅਨੁਸਾਰ ਪੀਰ ਨੇ ਪੱਥਰਾਂ ਨਾਲ ਚੋਟਨ ਦਾ ਹੁਕਮ ਕਰ ਦਿੱਤਾ

+ਭਾਈ ਮਨੀ ਸਿੰਘ ਜੀ ਦੀ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਜੀ ਨੇ ਇਹ ਬਾਂਗ ਉਚਾਰੀ ਹੈ-

**"ਗੁਰਬਰ ਅਕਾਲ। ਸਤਿ ਸ੍ਰੀ ਅਕਾਲ। ਚਿਤ ਚਰਨ ਨਾਮ।**
**ਘਰਿ ਘਰਿ ਪ੍ਰਣਾਮ। ਪ੍ਰਭ ਕ੍ਰਿਪਾਲ। ਜੋ ਸਰਬ ਜੀਵਾਲ।"**

ਜੋ ਖ਼ੁਦਾ ਦੀ ਸਿਫਤ ਗਾਈ ਜਾਂਦੀ ਹੈ, ਇਸ ਕਰਕੇ ਮਨੁੱਖ ਜਨਮ ਦੀ ਸਫਲਤਾ ਹੋ ਜਾਂਦੀ ਹੈ ਤੇ ਮਨ ਦੀ ਬਿਰਤੀ ਟਿਕ ਜਾਂਦੀ ਹੈ।"

ਯਥਾ— "ਕੀਰਤਨੁ ਨਿਰਮੋਲਕ ਹੀਰਾ॥ ਆਨੰਦ ਗੁਣੀ ਗਹੀਰਾ॥"

[ਰਾਮਕਲੀ ਮਹਲਾਂ ੫, ਪੰਨਾ ੮੯੩]

ਤਥਾ— "ਹਰਿ ਜਨ ਕਉ ਇਹੀ ਸੁਹਾਵੈ॥ ਪੇਖਿ ਨਿਕਟਿ ਕਰਿ
ਸੇਵਾ ਸਤਿਗੁਰ ਹਰਿ ਕੀਰਤਨਿ ਹੀ ਤ੍ਰਿਪਤਾਵੈ॥ ਰਹਾਉ॥"

[ਸੋਰਿਠ ਮਹਲਾ ੫, ਪੰਨਾ ੬੧੩]

ਤਥਾ— "ਜੰਮਣੁ ਮਰਣੁ ਨ ਤਿਨ ਕਉ ਜੋ ਹਰਿ ਲੜਿ ਲਾਗੇ॥
ਜੀਵਤ ਸੇ ਪਰਵਾਣੁ ਹੋਏ ਹਰਿ ਕੀਰਤਨਿ ਜਾਗੇ॥"

[ਗਉੜੀ ਵਾਰ, ਪੰਨਾ ੩੨੨]

ਤਥਾ— "ਹਰਿ ਦਿਨੁ ਰੈਨਿ ਕੀਰਤਨੁ ਗਾਈਐ॥ ਬਹੁੜਿ ਨ ਜੋਨੀ ਪਾਈਐ॥ ੩॥"

[ਸੋਰਠਿ ਮਹਲਾ ੫, ਪੰਨਾ ੬੨੩]

ਇਸ ਅਨੁਸਾਰ ਰਾਗ ਇਕ ਸਮਾਧੀ ਹੈ। ਹਾਂ! ਇਹ ਗੱਲ ਹੈ ਕਿ ਵਿਸ਼ੇ ਸੰਬੰਧੀ ਰਾਗ ਨ ਹੋਵੇ। ਵਿਸ਼ੇ ਸੰਬੰਧੀ ਜੋ ਰਾਗ ਹੈ, ਉਹ ਮਨ ਨੂੰ ਚੰਚਲ ਕਰਦਾ ਹੈ।

ਹੁਣ ਦੂਜੇ ਪ੍ਰਸ਼ਨ ਦਾ ਉੱਤਰ ਸੁਣੋ -

"ਅਬ ਦੂਸਰ ਉੱਤਰ ਸੁਨਿ ਕਾਨੇ। ਚੌਦਹਿੰ ਤਬਕ ਕੁਰਾਨ ਬਖਾਨੇ॥ ੩੬॥
ਤਿਸ ਕੋ ਕਰਨਹਾਰ ਹੈ ਜੋਊ। ਤਾਂ ਕੋ ਚੌਦਹਿੰ ਕੀ ਸੁਧ ਹੋਊ।
ਲਾਖਨ ਕੀ ਸੁਧ ਜਿਨ ਕਉ ਹੋਈ। ਤੇਤੀ ਭਨੈਂ, ਨ ਝੂਠ ਬੁਗੋਈ॥ ੩੭॥"

ਹੇ ਪੀਰ! ਜਿਨ੍ਹਾਂ ਨੂੰ ਚੌਦਾਂ ਤਬਕਾਂ ਦੀ ਖ਼ਬਰ ਹੈ ਉਨ੍ਹਾਂ ਨੇ ਓਹੀ ਕਥਨ ਕਰਨੇ ਹਨ ਤੇ ਜਿਨ੍ਹਾਂ ਨੂੰ ਲੱਖਾਂ ਦੀ ਖਬਰ ਹੈ ਉਨ੍ਹਾਂ ਨੇ ਤਾਂ ਲੱਖਾਂ ਹੀ ਪਾਤਾਲ ਤੇ ਲੱਖਾਂ ਹੀ ਆਕਾਸ਼ ਵਰਣਨ ਕਰਨੇ ਹਨ। ਜੇ ਤੈਨੂੰ ਯਕੀਨ ਨਹੀਂ ਹੈ ਤਾਂ ਸਾਡੇ ਨਾਲ ਚੱਲ ਅਸੀਂ ਦਿਖਾ ਦੇਂਦੇ ਹਾਂ।

ਪੀਰ ਨੇ ਕਿਹਾ, "ਮੈਂ ਤਾਂ ਬ੍ਰਿਧ ਹੋ ਚੁੱਕਾ ਹਾਂ, ਮੇਰੇ ਪੁੱਤਰ ਨੂੰ ਨਾਲ ਲੈ ਜਾਓ।"

ਗੁਰੂ ਜੀ ਨੇ ਕਿਹਾ - 'ਚਾਹੇ ਕੋਈ ਚੱਲੇ, ਪਿਓ ਪੁੱਤਰ ਵਿਚ ਕਾਹਦਾ ਫਰਕ ਹੈ।'

ਉਸ ਵੇਲੇ ਗੁਰੂ ਜੀ ਪੀਰ ਦੇ ਬੇਟੇ ਨੂੰ ਨਾਲ ਲੈ ਕੇ ਅੱਖੀਆਂ ਮੀਟ ਕੇ ਦੂਜੇ ਅਕਾਸ਼ ਵਿਚ ਫਿਰ ਤੀਜੇ ਵਿਚ, ਫਿਰ ਚੌਥੇ ਵਿਚ, ਫਿਰ ਪੰਜਵੇਂ ਵਿਚ, ਇਸ ਤਰ੍ਹਾਂ ਲੱਖਾਂ ਹੀ ਆਕਾਸ਼ ਵਿਖਾਏ।

'ਮੁੰਦ੍ਰਿਤ ਨੈਨ ਕਿਯੇ ਤਿਨ ਜਬਹੀ। ਅਪਰ ਅਕਾਸ਼ ਦਿਖਾਯੋ ਤਬਹੀ।
ਕਿਤਿਕ ਦਿਵਸ ਤਿਹ ਬੀਚ ਬਿਹਾਰੇ। ਬਹੁਰ ਔਰ ਨਭ ਮਾਂਹਿ ਪਧਾਰੇ॥ ੪੧॥
ਤਿਹ ਕੌ ਦੇਖਿ ਕਿਤਿਕ ਦਿਨ ਮਾਂਹੀ। ਆਨ ਅਕਾਸ਼ ਪਿਖਾ ਪੁਨ ਜਾਹੀ।
ਇਸ ਬਿਧਿ ਸੌਂ ਬਹੁ ਬਰਖ ਬਿਤਾਏ॥ ਲਾਖ ਅਕਾਸ਼ ਤਾਂਹਿ ਦਿਖਰਾਏ॥ ੪੨॥'

ਫਿਰ ਗੁਰੂ ਜੀ ਨੇ ਉਸ ਪੀਰ ਦੇ ਬੇਟੇ ਨੂੰ ਲੱਖਾਂ ਪਾਤਾਲ ਦਿਖਾਏ।

ਤਥਾ— 'ਬਹੁਰੋ ਗਏ, ਪਤਾਲਨ ਮਾਂਹੀ। ਪ੍ਰਿਥਮੇ ਏਕ ਦਿਖਾਵਾ ਤਾਂਹੀ।
ਕਿਤਿਕ ਦਿਨਨ ਲੌ ਫਿਰ ਕਰਿ ਸਾਰੇ। ਬਹੁਰੋ ਦੁਤਿਯ ਪਤਾਲ ਪਧਾਰੇ॥ ੪੩॥

ਸੋ ਨੀਕੀ ਬਿਧਿ ਦੀਨ ਦਿਖਾਈ। ਪੁਨ ਤੀਜੇ ਮਹਿੰ ਗੇ ਜਗਸਾਈਂ।
ਇਸ ਬਿਧਿ ਸੋਂ ਜੇ ਲਾਖ ਪਤਾਲਾ। ਸਰਬ ਦਿਖਾਏ ਤਾਂਹਿ ਕਿਰਪਾਲਾ॥ ੪੪॥

ਆਖਿਰਕਾਰ ਪੀਰ ਦਾ ਬੇਟਾ ਥੱਕ ਗਿਆ ਤੇ ਆਖਦਾ ਹੈ, 'ਇਨ੍ਹਾਂ ਪਾਤਾਲਾਂ ਤੇ ਆਕਾਸ਼ਾਂ ਦਾ ਅੰਤ ਨਹੀਂ ਆਉਂਦਾ ਜੋ ਕੁਝ ਆਪ ਜੀ ਨੇ ਕਿਹਾ ਠੀਕ ਹੈ, ਹੁਣ ਆਪ ਵਾਪਸ ਚਲੋ।'

ਹਜ਼ੂਰ ਨੇ ਕਿਹਾ, 'ਇਕ ਪਾਤਾਲ ਵਿਚ ਸੰਗਤ ਅਰਾਧ ਰਹੀ ਹੈ ਉਨ੍ਹਾਂ ਨੂੰ ਦਰਸ਼ਨ ਦੇ ਕੇ ਨਾਲੇ ਤੇਰੇ ਪਿਤਾ ਦੇ ਨਿਸਚੇ ਕਰਾਉਣ ਲਈ ਉਥੋਂ ਕੋਈ ਵਸਤੂ ਤੇਰੇ ਤਾਈਂ ਦਿਵਾ ਕੇ ਭੇਜਾਂਗੇ।'

ਇਸ ਤਰ੍ਹਾਂ ਕਹਿ ਕੇ ਗੁਰੂ ਜੀ ਉਥੇ ਪਹੁੰਚੇ ਜਿੱਥੇ ਸੰਗਤ ਅਰਾਧ ਰਹੀ ਸੀ। ਗੁਰੂ ਜੀ ਦੇ ਜਾਣ ਪਰ ਸਭ ਸੰਗਤਾਂ ਨੇ ਉੱਠ ਕੇ ਸਨਮਾਨ ਕੀਤਾ ਅਤੇ -

'ਦੀਪ ਬਾਰਿ ਆਰਤੀ ਉਤਾਰੀ। ਪੂਜਨ ਕੀਨ ਪ੍ਰਸ਼ੰਸ਼ ਉਚਾਰੀ।
ਕਰਿ ਪੰਚਾਂਮ੍ਰਿਤ ਕੋ ਭਲਿ ਰੀਤੀ। ਕਿਯ ਅਰਦਾਸ ਖਰੇ ਯੁਤਪ੍ਰੀਤੀ॥ ੫੧॥'

ਪੁਨਾ - ਗੁਰੂ ਜੀ ਨੇ ਸਭਾ ਵਿਚ ਬੈਠ ਕੇ ਸਾਰਿਆਂ ਨੂੰ ਉਪਦੇਸ਼ ਦੇ ਕੇ ਨਿਹਾਲ ਕੀਤਾ ਫਿਰ ਅਰਦਾਸ ਕਰ ਕੇ ਕੜਾਹ ਪ੍ਰਸ਼ਾਦਿ ਵਰਤਾਇਆ। ਪੀਰ ਦੇ ਬੇਟੇ ਨੂੰ ਵੀ ਕੜਾਹ ਪ੍ਰਸ਼ਾਦਿ ਦਾ ਕਚਕੌਲ [ਪਿਆਲਾ] ਭਰ ਕੇ ਕਿਹਾ, 'ਹੁਣ ਅੱਖਾਂ ਮੀਟ।' ਜਦ ਉਸ ਨੇ ਅੱਖਾਂ ਮੀਟੀਆਂ ਤਾਂ ਗੁਰੂ ਜੀ ਨੇ ਉਸਨੂੰ ਉਡਾ ਕੇ ਬਗਦਾਦ ਵਿਚ ਪਹੁੰਚਾ ਦਿੱਤਾ।

ਜਦ ਉਸ ਨੇ ਅੱਖਾਂ ਖੋਲ੍ਹੀਆਂ ਤਾਂ ਕੀ ਵੇਖਦਾ ਹੈ ਜੋ ਬਗਦਾਦ ਵਿਖੇ ਆਪਣੇ ਪਿਤਾ ਦੇ ਪਾਸ ਬੈਠਾ ਹਾਂ। ਬੜਾ ਹੀ ਹੈਰਾਨ ਹੋ ਗਿਆ। ਪੀਰ ਨੇ ਪੁੱਛਿਆ, 'ਲੱਖਾਂ ਪਾਤਾਲ ਤੇ ਆਕਾਸ਼ ਵੇਖ ਆਇਆ ਹੈਂ ਕਿ ਝੂਠ ਹੀ ਸੀ?'

ਬੇਟੇ ਨੇ ਕਿਹਾ, ਪੀਰ ਜੀ! ਇਹ ਤਾਂ ਕੋਈ ਪੂਰਨ ਖੁਦਾ ਦਾ ਫਕੀਰ ਹੈ ਇਸ ਨੇ ਤਾਂ ਮੈਨੂੰ-

'ਲੱਖ ਪਤਾਲ ਅਕਾਸ਼ ਦਿਖਾਏ। ਬਹੁਰੋ ਓਰਕ ਹਾਥ ਨਾ ਆਏ॥ ੫੬॥'

[ਨਾਨਕ ਪ੍ਰਕਾਸ਼ ਉਤ੍ਰਾਰਧ, ਅਧਿ: ੩੪]

ਭਾਈ ਗੁਰਦਾਸ ਜੀ ਆਪਣੀ ਮੁਬਾਰਕ ਕਲਮ ਦੁਆਰੇ ਪੂਰਬੋਕਤ ਪ੍ਰਸੰਗ ਦਾ ਨਕਸ਼ਾ ਆਪਣੀ ਵਾਰ ਅੰਦਰ ਇਉਂ ਬਿਆਨ ਕਰਦੇ ਹਨ-

ਫਿਰਿ ਬਾਬਾ ਗਇਆ ਬਗਦਾਦਿ ਨੋ, ਬਾਹਰਿ ਜਾਇ ਕੀਆ ਅਸਥਾਨਾ।
ਇਕੁ ਬਾਬਾ ਅਕਾਲ ਰੂਪੁ, ਦੂਜਾ ਰਬਾਬੀ ਮਰਦਾਨਾ।
ਦਿਤੀ ਬਾਂਗਿ ਨਿਵਾਜਿ ਕਰਿ, ਸੁੰਨਿ ਸਮਾਨਿ ਹੋਆ ਜਹਾਨਾ।
ਸੁੰਨ ਮੁੰਨਿ ਨਗਰੀ ਭਈ, ਦੇਖਿ ਪੀਰ ਭਇਆ ਹੈਰਾਨਾ।
ਵੇਖੈ ਧਿਆਨੁ ਲਗਾਇ ਕਰਿ, ਇਕੁ ਫਕੀਰੁ ਵਡਾ ਮਸਤਾਨਾ।
ਪੁਛਿਆ ਫਿਰਿ ਕੈ ਦਸਤਗੀਰ, ਕਉਣ ਫਕੀਰੁ ਕਿਸ ਕਾ ਘਰਿਆਨਾ।
ਨਾਨਕ ਕਲਿ ਵਿਚਿ ਆਇਆ, *ਰਬੁ ਫਕੀਰੁ ਇਕੋ ਪਹਿਚਾਨਾ।
ਧਰਤਿ ਆਕਾਸ ਚਹੂ ਦਿਸਿ ਜਾਨਾ॥ ੩੫॥

* 'ਰੱਬ' ਦੀ ਜਗ੍ਹਾ 'ਰਦ' ਪਾਠ ਵੀ ਹੁੰਦਾ ਹੈ।

ਪੁਛੇ ਪੀਰ ਤਕਰਾਰ ਕਰਿ, ਏਹੁ ਫਕੀਰੁ ਵਡਾ ਅਤਾਈ।
ਏਥੇ ਵਿਚਿ ਬਗਦਾਦ ਦੇ, ਵਡੀ ਕਰਾਮਾਤਿ ਦਿਖਲਾਈ।
ਪਾਤਾਲਾ ਆਕਾਸ ਲਖਿ, ਓੜਕਿ ਭਾਲੀ ਖਬਰਿ ਸੁਣਾਈ।
ਫੇਰਿ ਦੁਰਾਇਨ ਦਸਤਗੀਰ, ਅਸੀ ਭਿ ਵੇਖਾ ਜੋ ਤੁਹਿ ਪਾਈ।
ਨਾਲਿ ਲੀਤਾ ਬੇਟਾ ਪੀਰ ਦਾ, ਅਖੀ ਮੀਟਿ ਗਇਆ ਹਵਾਈ।
ਲਖ ਆਕਾਸ ਪਤਾਲ ਲਖ, ਅਖਿ ਫੁਰਕ ਵਿਚਿ ਸਭਿ ਦਿਖਲਾਈ।
ਭਰਿ ਕਚਕੌਲ ਪ੍ਰਸਾਦਿ ਦਾ, ਧੁਰੋਂ ਪਤਾਲੋਂ ਲਈ ਕੜਾਹੀ।
ਜ਼ਾਹਰ ਕਲਾ ਨ ਛਪੈ ਛਪਾਈ॥ ੩੬॥+

[ਵਾਰ ੧]

## ਸਾਖੀ ਦੂਜੀ—ਮੁਹੰਮਦ ਦੀ

ਇਕ ਸਮੇਂ 'ਮੁਹੰਮਦ' ਨੂੰ ਆਪਣੀ ਪੈਗੰਬਰੀ ਦਾ ਮਾਣ ਹੋ ਗਿਆ। ਇਸ ਤਰ੍ਹਾਂ ਕਹਿਣ ਲੱਗ ਪਿਆ ਕਿ ਇਕ ਮੈਂ ਹਾਂ ਜਾਂ ੧੪ ਤਬਕ ਹਨ ਹੋਰ ਕੋਈ ਨਹੀਂ ਹੈ। ਪਰ ਮਾਣ ਕਰਨਾ ਖੁਦਾ ਨੂੰ ਭਾਉਂਦਾ ਨਹੀਂ, ਇਸ ਕਰਕੇ ਇਸ ਨੂੰ ਇਕ ਅਸਚਰਜ ਮਇਆਵਕੀ ਨਜ਼ਾਰਾ ਦਿਖਾਇਆ।

ਇਕ ਦਿਨ ਮੁਹੰਮਦ ਜੀ ਚਲੇ ਜਾ ਰਹੇ ਸਨ। ਰਸਤੇ ਵਿਚ ਇਕ ਊਠਾਂ ਦੀ ਕਤਾਰ ਲੰਘਦੀ ਵੇਖ ਕੇ ਖਲੋ ਗਏ। ਆਖਦੇ ਹਨ ਇਹ ਕਤਾਰ ਲੰਘ ਲਵੇ ਫਿਰ ਅਸੀਂ ਚਲਾਂਗੇ। ਅੰਮ੍ਰਿਤ ਵੇਲੇ ਦੇ ਖਲੋਤੇ ਖਲੋਤੇ ਦੁਪਹਿਰ ਦਾ ਸਮਾਂ ਵੀ ਢਲ ਗਿਆ। ਪਰ ਉਹ ਮੁੱਕਣ ਵਿਚ ਨਾ ਆਈ। ਅੱਗੇ ਜਾ ਕੇ ਵੀ ਵੇਖਿਆ, ਪਿੱਛੇ ਪਰਤ ਕੇ ਵੀ ਦੇਖਿਆ ਪਰ ਉਸ ਦਾ ਕੋਈ ਪਾਰਾਵਾਰ ਨ ਲਭਾ, ਹੈਰਾਨ ਹੋਏ ਖਲੋਤੇ ਸਨ। ਇਤਨੇ ਨੂੰ ਜਬਰਾਈਲ ਆ ਗਿਆ, ਉਸ ਨੇ ਆ ਕੇ ਕਿਹਾ, 'ਮੁਹੰਮਦ ਜੀ! ਕੀ ਗੱਲ ਹੈ, ਹੈਰਾਨ ਹੋਏ ਕਿਉਂ ਖਲੋਤੇ ਹੋ?'

ਮੁਹੰਮਦ ਜੀ ਨੇ ਕਿਹਾ, 'ਹੇ ਭਾਈ! ਮੈਂ ਸੜਕ ਪਾਰ ਕਰਨੀ ਸੀ। ਮੈਂ ਤਾਂ ਸੋਚਿਆ ਸੀ ਊਠ ਲੰਘ ਜਾਂਦੇ ਹਨ ਤਾਂ ਮੈਂ ਲੰਘ ਜਾਵਾਂਗਾ। ਪਰ ਸੂਰਜ ਚੜ੍ਹਣ ਤੋਂ ਪਹਿਲਾਂ ਦਾ ਖਲੋਤਾ ਹਾਂ ਤੇ ਦਿਨ ਢੱਲਣ ਲੱਗ ਪਿਆ ਹੈ ਪਰ ਨਾ ਇਹ ਮੁੱਕੇ ਹਨ ਤੇ ਨਾ ਹੀ ਰਸਤਾ ਮਿਲਿਆ।'

ਤਾਂ ਜਬਰਾਈਲ ਨੇ ਕਿਹਾ, "ਜਦੋਂ ਦਾ ਮੈਂ ਜੰਮਿਆਂ ਹਾਂ ਤੇ ਸੁਰਤ ਸੰਭਾਲੀ ਹੈ ਉਸ ਤੋਂ ਪਹਿਲੋਂ ਦੀ ਇਹ ਕਤਾਰ ਚਲੀ ਜਾ ਰਹੀ ਹੈ। ਇਹ ਨਾ ਕਦੀ ਮੁੱਕੀ ਹੈ ਨਾ ਹੀ ਹੁਣ ਮੁੱਕਣੀ ਹੈ, ਜੇ ਤੁਸੀਂ ਲੰਘਣਾ ਹੈ ਤਾਂ ਵਿਚ ਦੀ ਲੰਘ ਜਾਓ।"

ਇਹ ਸੁਣ ਕੇ ਮੁਹੰਮਦ ਨੇ ਪੁੱਛਿਆ, 'ਇਹ ਤਾਂ ਦੱਸ ਕਿ ਇਨ੍ਹਾਂ ਵਿਚ ਹੈ ਕੀ?'

ਜਬਰਾਈਲ ਨੇ ਕਿਹਾ, 'ਇਸ ਗੱਲ ਦਾ ਤਾਂ ਮੈਨੂੰ ਪਤਾ ਨਹੀਂ, ਆਪ ਖੋਲ੍ਹ ਕੇ ਦੇਖ ਲਓ।'

ਉਸ ਵੇਲੇ ਇਕ ਊਠ ਕਤਾਰ 'ਚੋਂ ਵੱਖਰਾ ਕਰਕੇ ਬਿਠਾ ਲਿਆ, ਕੁੰਜੀ ਨਾਲ ਸੀ, ਕੁਫਲ

+ਸ੍ਰੀ ਗੁਰੂ ਨਾਨਕ ਦੇਵ ਜੀ ਦਾ ਥੜਾ ਹੁਣ ਤਕ ਬਗਦਾਦ ਦੇਸ਼ ਵਿਚ ਚਾਰ ਦਿਵਾਰੀ ਦੇ ਅੰਦਰ ਰੇਲਵੇ ਸਟੇਸ਼ਨ ਦੇ ਲਾਗੇ ਬਣਿਆਂ ਹੋਇਆ ਹੈ।

[ਜੰਦਰਾ] ਖੋਲ੍ਹ ਕੇ ਵੇਖਿਆ ਤਾਂ ਅੰਡਿਆਂ ਨਾਲ ਭਰਿਆ ਪਿਆ ਹੈ। ਇਕ ਅੰਡਾ ਫੋੜਿਆ ਤਾਂ ਉਸ ਵਿਖੇ ੧੪ ਤਬਕ ਅਤੇ ਮੁਹੰਮਦ ਨੇ ਆਪਣਾ ਰੂਪ ਦੇਖਣਾ ਕੀਤਾ।

ਦੂਜਾ ਅੰਡਾ ਫੋੜਿਆ ਤਾਂ ਉਸ ਵਿਚ ਵੀ ੧੪ ਤਬਕ ਅਤੇ ਮੁਹੰਮਦ ਨੇ ਆਪਣਾ ਰੂਪ ਤੱਕਿਆ।

ਤੀਜੇ ਅੰਡੇ ਵਿਚ ਭੀ ਉਸੇ ਤਰ੍ਹਾਂ ਵੇਖਿਆ ਤਾਂ ਮੁਹੰਮਦ ਹੈਰਾਨ ਹੋ ਗਿਆ। ਵਿਚਾਰ ਕੇ ਆਖਦਾ ਹੈ ਕਿ ਇਕ ਇਕ ਅੰਡੇ ਵਿਚ ਸਾਰੀ ਸ੍ਰਿਸ਼ਟੀ ਹੈ ਅਤੇ ਇਕ ਇਕ ਸੰਦੂਕ ਵਿਚ ਲੱਖਾਂ ਹੀ ਅੰਡੇ ਹਨ।

ਪੁਨਾ - ਇਕ ਇਕ ਊਠ ਪਰ ਤਿੰਨ ਤਿੰਨ ਸੰਦੂਕ ਹਨ। ਫਿਰ ਇਤਨੇ ਊਠ ਹਨ ਜੋ ਇਨ੍ਹਾਂ ਦਾ ਆਦ ਅੰਤ ਕੋਈ ਨਿਗਾਹ ਨਹੀਂ ਆਉਂਦਾ। ਹੱਥ ਜੋੜ ਕੇ ਖੁਦਾ ਅੱਗੇ ਤੋਬਾ ਕਰਦਿਆਂ ਕਿਹਾ ਕਿ ਹੇ ਖੁਦਾ ਜਦ ਕਿ! ਤੇਰੀ ਮਾਇਆ ਦਾ ਹੀ ਅੰਤ ਨਹੀਂ ਆਉਂਦਾ, ਤਾਂ ਤੇਰਾ ਅੰਤ ਕਿਵੇਂ ਆ ਸਕਦਾ ਹੈ। ਜੋ ਤੇਰਾ ਅੰਤ ਲਿਆ ਚਾਹੁੰਦਾ ਹੈ ਉਹ ਅਲਪ ਮਤੀ ਵਾਲਾ ਹੈ। ਮੈਂ ਜੋ ਹੰਕਾਰ ਕੀਤਾ ਸੀ ਕਿ ਚੌਦਾਂ ਤਬਕ ਤੇ ਇਕ ਮੈਂ ਹੀ ਹਾਂ, ਸੋ ਬਖਸ਼ ਲਓ। ਇਹ ਕਹਿੰਦਾ ਹੋਇਆ ਊਠਾਂ ਵਿਚ ਦੀ ਲੰਘ ਗਿਆ।*

੨. ਪਾਤਾਲਾਂ ਵਿਚ ਪਤਾਲੀ ਜੀਵ ਵੀ ਲੱਖਾਂ ਹਨ ਅਤੇ ਆਕਾਸ਼ਾਂ ਵਿਚ ਆਕਾਸ਼ੀ ਜੀਵ ਵੀ ਲੱਖਾਂ ਹਨ।

## ਓੜਕ ਓੜਕ ਭਾਲਿ ਥਕੇ

ਪਾਤਾਲਾਂ ਦੇ ਓੜਕ ਨੂੰ ਅਤੇ ਆਕਾਸ਼ਾਂ ਦੇ ਓੜਕ ਨੂੰ ਭਾਲ ਕੇ ਥੱਕ ਗਏ।

ਵਾ - ਪਾਤਾਲੀ ਜੀਵਾਂ ਦੇ ਓੜਕ ਨੂੰ ਅਤੇ ਆਕਾਸ਼ੀ ਜੀਵਾਂ ਦੇ ਓੜਕ ਨੂੰ ਵੀ ਭਾਲ ਭਾਲ ਕੇ ਥੱਕ ਗਏ।

ਵਾ-ਓੜਕ ਹੀ ਓੜਕ ਨੂੰ ਭਾਲਿ=ਢੂੰਢ ਢੂੰਢ ਕੇ ਥੱਕ ਗਏ।

ਵਾ-ਓੜਕ=ਜਤਨ ਪੂਰਬਕ ਉਸ ਦੇ ਓੜਕ=ਅੰਤ ਨੂੰ ਭਾਲਦੇ ਹੋਏ ਥੱਕ ਗਏ,
ਪਰ ਅੰਤ ਕਿਸੇ ਨੇ ਨਹੀਂ ਪਾਇਆ।

ਵਾ-ਹਿੰਦੂ ਵੀ ਓੜਕ ਭਾਲਦੇ ਥੱਕ ਗਏ। ਮੁਸਲਮਾਨ ਵੀ ਓੜਕ ਭਾਲਦੇ ਥੱਕ ਗਏ।
ਦੇਵਤਾ ਵੀ ਓੜਕ ਭਾਲਦੇ ਥੱਕ ਗਏ। ਦੈਂਤ ਵੀ ਓੜਕ ਭਾਲਦੇ ਥੱਕ ਗਏ।
ਸਾਧੂ ਵੀ ਓੜਕ ਭਾਲਦੇ ਥੱਕ ਗਏ। ਗ੍ਰਿਹਸਤੀ ਵੀ ਓੜਕ ਭਾਲਦੇ ਥੱਕ ਗਏ।

## ਵੇਦ ਕਹਨਿ ਇਕ ਵਾਤ॥ ਸਹਸ ਅਠਾਰਹ ਕਹਨਿ ਕਤੇਬਾ

ਮੁਸਲਮਾਨਾਂ ਦੇ ਮੱਤ ਵਿਚ ਜੋ ਅਠਾਰਾਂ ਹਜ਼ਾਰ ਆਲਮ ਹਨ, ਉਹ ਵੀ ਏਹੋ ਕਹਿੰਦੇ ਹਨ, ਅਤੇ [ਤੌਰੇਤ, ਜੰਬੂਰ, ਅੰਜੀਲ, ਕੁਰਾਨ ਇਹ] ਚਾਰ ਕਤੇਬਾਂ ਵੀ ਏਹੋ ਕਹਿੰਦੀਆਂ ਹਨ।

ਅਥਵਾ - ਸਹਸ=ਹਜ਼ਾਰਾਂ ਹੀ ਗ੍ਰੰਥ ਅਠਾਰਹ=ਅਠਾਰਾਂ ਪੁਰਾਣ, 'ਕਹਨਿ ਕਤੇਬਾ'=ਸਿੰਮ੍ਰਤੀਆਂ ਵੀ ਕਹਿੰਦੀਆਂ ਹਨ, ਅਤੇ ਚਾਰ ਵੇਦ ਵੀ ਇਕ ਏਹੋ ਵਾਤ=ਗੱਲ ਕਹਿੰਦੇ ਹਨ ਕਿ-

## ਅਸੁਲੂ ਇਕੁ ਧਾਤੁ॥

ਧਾਤੁ=ਮਾਇਆ ਰੂਪੀ ਅਸੁ=ਘੋੜੀ ਦੇ ਇਕ ਲੂ=ਰੋਮ ਵਿਚ ਕ੍ਰੋੜਾਂ ਹੀ ਬ੍ਰਹਿਮੰਡ ਹਨ।

---

*ਇਹ ਸਾਖੀ ਸਵਾਮੀ ਸ਼ੰਕਰਾ ਨੰਦ ਜੀ ਨੇ ਆਪਣੇ ਜਪੁਜੀ ਸਾਹਿਬ ਜੀ ਦੇ ਟੀਕੇ ਪੰਨਾ ੩੬੮ ਵਿਚ ਲਿਖੀ ਹੋਈ ਹੈ।

ਜਥਾ — "ਰੋਮ ਰੋਮ ਪ੍ਰਤੀ ਲਾਗਹੀ, ਕੋਟ ਕੋਟ ਬ੍ਰਹਿਮੰਡ।"

## ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥

ਹੇ ਸਿੱਧੋ! ਜੇਕਰ ਉਸ ਸ੍ਰਿਸ਼ਟੀ ਦਾ ਲੇਖਾ ਹੋ ਸਕਦਾ ਹੋਵੇ ਤਾਂ ਕੁਛ ਲਿਖੀਏ। ਲੇਖੇ ਕਰਨ ਵਾਲਾ ਪੁਰਸ਼ ਲੇਖਾ ਕਰਦਾ ਕਰਦਾ ਆਪ ਹੀ ਨਾਸ ਹੋ ਜਾਂਦਾ ਹੈ।

ਵਾ-ਲਿਖੇ ਹੋਏ ਲੇਖੇ ਦਾ, ਅਥਵਾ ਲੇਖੇ ਵਾਲੀ ਵਸਤੂ ਦਾ ਨਾਸ ਹੋ ਜਾਂਦਾ ਹੈ।

ਪਰ ਉਹ ਪਰਮਾਤਮਾ ਸਦਾ ਹੀ ਅਚੱਲ, ਅਲੇਖ, ਅਬਿਨਾਸੀ ਹੈ, ਇਸ ਕਰਕੇ ਉਸ ਦਾ ਲੇਖਾ ਕਿਸ ਤਰ੍ਹਾਂ ਹੋ ਸਕਦਾ ਹੈ।

ਜਥਾ - "ਅਲੇਖ ਹੈਂ॥ ਅਭੇਖ ਹੈਂ॥ ਅਨਾਮ ਹੈਂ॥ ਅਕਾਮ ਹੈਂ॥ ੩੦॥" [ਦਸਮ, ਪੰਨਾ ੨]

## ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥ ੨੨ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ, ਹੇ ਸਿੱਧੋ! ਉਸ ਪਰਮਾਤਮਾ ਨੂੰ ਸਭ ਨਾਲੋਂ ਵੱਡਾ ਕਰਕੇ ਆਖਣਾ ਕਰੋ। ਉਹ ਆਪਣੀ ਮਹਿਮਾ ਤੇ ਆਪਣੀ ਸ੍ਰਿਸ਼ਟੀ ਨੂੰ ਆਪ ਹੀ ਜਾਣਦਾ ਹੈ॥ ੨੨॥

## ਦੂਜਾ ਅਰਥ-

ਫਿਰ ਸਿੱਧਾਂ ਨੇ ਕਿਹਾ, ਅਸੀਂ ਕਿਸ ਨੂੰ ਲਖਣਾ ਕਰੀਏ? ਤਾਂ ਗੁਰੂ ਜੀ ਨੇ ਕਿਹਾ -

[ਪਾਤਾਲਾ ਪਾਤਾਲ ਲਖ] ਜੋ ਪਰਮਾਤਮਾਂ ਪਾਤਾਲਾਂ ਦਾ ਵੀ ਪਾਤਾਲ=ਅਧਿਸ਼ਠਾਨ ਰੂਪ ਹੈ ਉਸ ਨੂੰ ਲਖ=ਜਾਨਣਾ ਕਰੋ।

ਆਗਾਸਾ ਆਗਾਸ॥ ਜੋ ਪਰਮਾਤਮਾ ਆਕਾਸ਼ਾਂ ਨੂੰ ਆਗਾਸ=ਅਵਕਾਸ਼ ਭਾਵ ਵੇਲ੍ਹ ਦੇਣ ਵਾਲਾ ਹੈ ਉਸ ਨੂੰ ਲਖ=ਜਾਨਣਾ ਕਰੋ।

ਅਥਵਾ-ਜਿਨ੍ਹਾਂ ਨੇ ਪਾਤਾਲ=ਨਿੰਮ੍ਰਤਾ ਗੁਣ ਨੂੰ ਧਾਰਿਆ ਹੈ ਉਹਨਾਂ ਨੇ ਤਾਲ=ਸਰੂਪ ਨੂੰ ਪਾ=ਪਾ ਲਿਆ ਹੈ। ਜਿਨ੍ਹਾਂ ਨੇ ਹਿਰਦੇ ਆਗਾਸ=ਆਕਾਸ਼ ਵਿਚ ਉਸ ਨੂੰ ਲਖ=ਜਾਣਿਆ ਹੈ ਉਹਨਾਂ ਨੂੰ ਜੋਤੀ ਸਰੂਪ ਦਾ ਆਗਾਸਾ=ਪ੍ਰਕਾਸ਼ ਹੋਇਆ ਹੈ।

### ਓੜਕ ਓੜਕ ਭਾਲਿ ਥਕੇ

*ਨਿਖਲ ਅਸਥਾਨਾਂ ਦੇ ਅਨੰਦ ਦੀ ਓੜਕ=ਔਧੀ ਜੋ +ਹਿਰਨ ਗਰਭ ਦਾ ਅਸਥਾਨ ਹੈ ਅਤੇ ਹਿਰਨ ਗਰਭ ਦੇ ਅਸਥਾਨ ਦੇ ਅਨੰਦ ਦੀ ਓੜਕ=ਔਧੀ ਜੋ ਪਰਮਾਤਮਾ ਹੈ ਉਸ ਨੂੰ ਵੇਦ ਪ੍ਰਮਾਣ ਤੋਂ ਬਿਨਾਂ, ਹੇ ਸਿੱਧੋ! ਸਾਰੇ ਪੁਰਸ਼ ਭਾਲਿ=ਲੱਭ ਕੇ ਥੱਕ ਗਏ ਹਨ।

ਫਿਰ ਸਿੱਧਾਂ ਨੇ ਕਿਹਾ ਕਿ ਵੇਦ ਸਾਰਾ ਹੀ ਉਸ ਦੀ ਪ੍ਰਾਪਤੀ ਵਿਚ ਪ੍ਰਮਾਣ ਹੈ ਜਾਂ ਕੁਝ ਕੁ ਹਿੱਸਾ? ਤਾਂ ਗੁਰੂ ਜੀ ਨੇ ਫੁਰਮਾਇਆ-

### ਵੇਦ ਕਹਨਿ ਇਕ ਵਾਤ॥

ਹੇ ਸਿੱਧੋ! ਵੇਦਾਂ ਦਾ ਕੁਲ ਲੱਖ ਸਲੋਕ ਹੈ ਜਿਸ ਵਿਥੇ ੮੦ ਹਜ਼ਾਰ ਸਲੋਕ ਕਰਮ ਕਾਂਡ ਦਾ ਹੈ। ਵੇਦ ਦੇ ੧੬ ਹਜ਼ਾਰ ਸਲੋਕ ਉਪਾਸ਼ਨਾ ਕਾਂਡ ਦਾ ਹੈ। ੪ ਹਜ਼ਾਰ ਸਲੋਕ ਸਿਧਾਂਤ ਕਾਂਡ ਦਾ ਹੈ।

*ਸਮੂਹ। +ਬ੍ਰਹਮਾ।

ਚਾਰ ਹਜ਼ਾਰ ਸਿਧਾਂਤ ਵਾਲੇ ਸਲੋਕਾਂ ਵਿਚ ਜੋ ਏਕਤਾ ਬੋਧਕ ਬਚਨ ਕਹੇ ਹਨ ਓਹੀ ਉਸ ਦੀ ਪ੍ਰਾਪਤੀ ਵਿਚ ਪ੍ਰਮਾਣੀਕ ਹਨ।

**ਸਹਸ ਅਠਾਰਹ ਕਹਨਿ ਕਤੇਬਾ**

ਹਜ਼ਾਰਾਂ ਗ੍ਰੰਥਾਂ ਵਿਚ ਜੋ ਏਕਤਾ ਬੋਧਕ ਵਾਕ ਹਨ।

ਅਠਾਰਾਂ ਪੁਰਾਣਾਂ ਵਿਚ, ਵਾ:-ਅਠਾਰਾਂ ਪਰਬ ਮਹਾਂ ਭਾਰਤ ਵਿਚ ਜੋ ਏਕਤਾ ਬੋਧਕ ਵਾਕ ਹਨ।

ਚਾਰ ਕਤੇਬਾਂ ਵਿਚ, ਵਾ :- ਕਤੇਬਾਂ ਨਾਮ ਸਿੰਮ੍ਰਿਤੀਆਂ ਵਿਚ ਜੋ ਏਕਤਾ ਬੋਧਕ ਵਾਕ ਹਨ, ਉਹ ਸਾਰੇ ਹੀ ਉਸਦੀ ਪ੍ਰਾਪਤੀ ਵਿਚ ਪ੍ਰਮਾਣੀਕ ਹਨ।

ਅਸੁਲੂ ਇਕੁ ਧਾਤੁ॥ ਅਸੁਲੂ=ਵਾਸਤਵ ਵਿਚ ਇਕ ਪ੍ਰਮਾਤਮਾ ਹੀ ਧਾਤੁ=ਯਥਾਰਥ ਹੈ।

ਵਾ-ਹੋਰ ਸਭ ਧਾਤੁ=ਮਾਇਆ ਮਾਤਰ ਹਨ ਇਸੀ ਤੇ ਧਾਤੁ=ਧਾ ਜਾਣ ਵਾਲੇ ਹਨ।

ਨੋਟ :- ਪਾਠ 'ਅਸੁਲੂ' ਇੱਕਠਾ ਹੀ ਹੈ।

**ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥**

ਹੇ ਸਿੱਧੋ ! ਜੇਕਰ ਉਸ ਪਰਮਾਤਮਾ ਦਾ ਲੇਖਾ ਹੋ ਸਕਦਾ ਹੋਵੇ ਤਾਂ ਕੁਝ ਲਿਖੀਏ। ਇਹ ਨਿਯਮ ਸਮਝ ਲਓ ਜੋ ਵਸਤੂ ਲੇਖੇ ਵਿਚ ਹੁੰਦੀ ਹੈ ਉਹ ਨਾਸ ਹੋ ਜਾਂਦੀ ਹੈ। ਇਸ ਕਰਕੇ ਉਹ ਪ੍ਰਮਾਤਮਾ ਲੇਖੇ ਵਿਚ ਨਹੀਂ ਆਉਂਦਾ।

ਫਿਰ ਸਿਧਾਂ ਨੇ ਕਿਹਾ- ਜੋ ਪੁਰਸ਼ ਪ੍ਰੇਮ ਧਾਰ ਕੇ ਉਸਦੇ ਗੁਣਾਂ ਨੂੰ ਕਹਿੰਦਾ ਹੈ, ਉਸਨੂੰ ਕਿਸ ਫਲ ਦੀ ਪ੍ਰਾਪਤੀ ਹੁੰਦੀ ਹੈ?

**ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥ ੨੨॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ, ਜੋ ਸ਼ਰਧਾ ਭਾਵ ਧਾਰਕੇ ਉਸ ਨੂੰ ਵੱਡਾ ਕਰਕੇ ਆਖਦਾ ਹੈ, ਉਹ ਆਪਣੇ ਸਰੂਪ ਨੂੰ ਆਪ ਜਾਣ ਲੈਂਦਾ ਹੈ॥ ੨੨॥

**ਬਾਈਵੀਂ ਪਉੜੀ ਦੇ ੮੨ ਅੱਖਰ ਹਨ।**

# ਤੇਈਵੀਂ ਪਉੜੀ

ਫਿਰ ਸਿੱਧਾਂ ਨੇ ਕਿਹਾ - ਸਿਫਤ ਕਰਨ ਵਾਲੇ ਮਹਾਤਮਾ ਤਾਂ ਉਸ ਦੇ ਅੰਤ ਨੂੰ ਪਾ ਲੈਂਦੇ ਹੋਣਗੇ? ਤਾਂ ਗੁਰੂ ਜੀ ਨੇ ਫੁਰਮਾਇਆ -

## ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥

ਸਾਲਾਹੀ=ਸਲਾਹੁਣ ਵਾਲੇ ਮਹਾਤਮਾ, ਪਰਮਾਤਮਾ ਨੂੰ ਸਲਾਹੁੰਦੇ ਤਾਂ ਹਨ ਪਰ ਏਤੀ ਸੁਰਤਿ=ਇਤਨੀ ਗਜਾਤ ਉਹ ਵੀ ਨਹੀਂ ਪਾਉਂਦੇ ਕਿ ਪਰਮੇਸ਼ਰ ਦੇ ਗੁਣ ਕਿਤਨੇ ਹਨ।

[ਅੱਗੇ ਦ੍ਰਿਸ਼ਟਾਂਤ ਦੇਂਦੇ ਹਨ] ਜਿਸ ਤਰ੍ਹਾਂ-

## ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥

ਨਦੀਆਂ ਅਤੇ ਵਾਹ=ਵਾਹੜੇ [ਨਾਲੇ] ਆਦਿਕ ਸਮੁੰਦਰ ਵਿਚ ਪੈਂਦੇ ਹਨ ਪ੍ਰੰਤੂ ਸਮੁੰਦਰ ਦਾ ਅੰਤ ਨਹੀਂ ਜਾਣ ਸਕਦੇ।

ਏਸੇ ਤਰ੍ਹਾਂ ਨਦੀਆਂ ਵਾਂਗ ਵੱਡੇ ਮਹਾਤਮਾ, ਵਾਹੜਿਆਂ ਸਮਾਨ ਛੋਟੇ ਮਹਾਤਮਾ, ਪਰਮੇਸ਼ਰ ਦੇ ਗੁਣਾਂ ਦਾ ਅੰਤ ਨਹੀਂ ਪਾ ਸਕਦੇ।

ਫਿਰ ਸਿੱਧਾਂ ਨੇ ਕਿਹਾ-ਜੋ ਮਹਾਤਮਾ ਉਸ ਦੀ ਸ਼ਲਾਘਾ ਕਰਕੇ ਉਸ ਵਿਚ ਅਭੇਦ ਹੋਏ ਹਨ ਉਹ ਫਿਰ ਉਸ ਤੋਂ ਵੱਖਰੇ ਹੁੰਦੇ ਹਨ ਜਾਂ ਨਹੀਂ? ਉੱਤਰ-

ਸਾਲਾਹੀ=ਸਲਾਹੁਣੇ ਜੋਗ ਅਕਾਲ ਪੁਰਖ ਨੂੰ ਸਲਾਹ ਕੇ ਜੋ ਮਹਾਤਮਾ ਉਸ ਨਾਲ ਅਭੇਦ ਹੋਏ ਹਨ ਉਹ ਫਿਰ ਇਤਨੀ ਗਿਆਤ ਨਹੀਂ ਪਾਉਂਦੇ ਕਿ ਅਸੀਂ ਵੱਖਰੇ ਹੋ ਜਾਵਾਂਗੇ। ਜਿਕੁਰ ਨਦੀਆਂ ਅਤੇ ਨਾਲੇ ਇਕ ਵਾਰ ਸਮੁੰਦਰ ਵਿਚ ਪੈ ਜਾਣ ਤਾਂ ਫਿਰ ਉਹ ਵੱਖਰਾ ਹੋਣਾ ਨਹੀਂ ਜਾਣਦੇ।

*ਯਥਾ— "ਅੰਭੈ ਸੇਤੀ ਅੰਭੁ ਰਲਿਆ ਬਹੁੜਿ ਨ ਨਿਕਸਿਆ ਜਾਇ ॥*
*ਨਾਨਕ ਗੁਰਮੁਖਿ ਚਲਤੁ ਹੈ ਵੇਖਹੁ ਲੋਕਾ ਆਇ ॥"*

*[ਵਾਰ ਰਾਮਕਲੀ, ਪੰਨਾ ੯੪੭]*

*ਤਥਾ— "ਸਾਹਿਬੁ ਸੇਵਕੁ ਇਕੁ ਇਕੁ ਦ੍ਰਿਸਟਾਇਆ ॥ ਗੁਰਪ੍ਰਸਾਦਿ ਨਾਨਕ ਸਚਿ ਸਮਾਇਆ ॥"*

*[ਵਾਰ ਗੂਜਰੀ, ਪੰਨਾ ੫੨੪]*

ਫਿਰ ਸਿੱਧਾਂ ਨੇ ਪੁੱਛਿਆ - ਪ੍ਰਮਾਤਮਾ ਦੀ ਕਦ ਤਕ ਸ਼ਲਾਘਾ ਕਰੇ? ਉੱਤਰ

*ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥*

ਸਲਾਹੁਣੇ ਵਾਲਾ ਹੋ ਕੇ ਓਨਾ ਚਿਰ ਉਸ ਪ੍ਰਮਾਤਮਾ ਨੂੰ ਸਲਾਹੀ ਹੀ ਸਲਾਹੀ ਜਾਵੇ, ਜਿੰਨਾ ਚਿਰ ਸੁਰਤਿ=ਬਿਰਤੀ ਇਤੀ ਹੋਣੀ ਨਹੀਂ ਪਾਉਂਦੀ, ਅਰਥਾਤ ਬ੍ਰਹਮਾਕਾਰ ਬਿਰਤੀ ਨਹੀਂ ਹੁੰਦੀ।

ਅੱਗੇ ਦ੍ਰਿਸ਼ਟਾਂਤ ਸੁਣੋ-

**ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥**

ਨਦੀਆਂ ਅਤੇ ਵਾਹੜੇ [ਨਾਲੇ] ਜਦ ਤਕ ਸਮੁੰਦਰ ਵਿਚ ਨਹੀਂ ਪੈਂਦੇ ਤਦ ਤਕ ਉਹਨਾਂ ਦਾ ਖੜਬਗਾਟ [ਰੌਲਾ] ਜਾਣਿਆਂ ਜਾਂਦਾ ਹੈ। ਇਸੀ ਪ੍ਰਕਾਰ ਜਿੰਨਾ ਚਿਰ ਬਿਰਤੀ ਬ੍ਰਹਮਾਕਾਰ ਹੋਣੀ ਨਹੀਂ ਪੈਂਦੀ ਓਨਾਂ ਚਿਰ ਭਜਨ ਸਿਮਰਨ ਕਰਨੇ ਰੂਪੀ ਖੜਬਗਾਟ ਹੈ।

ਪ੍ਰਸ਼ਨ - ਆਪ ਜੀ ਨੇ ਸਮੁੰਦਰ ਕਿਸ ਨੂੰ ਕਿਹਾ ਹੈ?

## ਸਮੁੰਦ ਸਾਹ ਸੁਲਤਾਨ

ਹੇ ਸਿੱਧੋ ! ਜੋ ਸੁਲਤਾਨਾਂ ਦਾ ਭੀ ਸਾਹ=ਪਾਤਿਸ਼ਾਹ ਹੈ।

ਵਾ-ਸ਼ਹਿਨਸ਼ਾਹ ਪਤਿਸ਼ਾਹ ਜੋ ਵਾਹਿਗੁਰੂ ਹੈ ਉਸ ਨੂੰ ਅਸੀਂ ਸਮੁੰਦਰ ਰੂਪ ਕਥਨ ਕੀਤਾ ਹੈ।

ਪ੍ਰਸ਼ਨ - ਜੋ ਨਿੰਮ੍ਰਤਾ ਗੁਣ ਧਾਰ ਕੇ ਭਜਨ-ਸਿਮਰਨ ਕਰਨ ਵਾਲੇ ਗਰੀਬ ਹਨ ਉਹਨਾਂ ਦੇ ਤੁਲ ਧਨਾਢ ਪੁਰਸ਼ ਹੋ ਸਕਦੇ ਹਨ ਕਿ ਨਹੀਂ? ਗੁਰ ਉੱਤਰ-

## ਗਿਰਹਾ ਸੇਤੀ ਮਾਲੁ ਧਨੁ ॥

ਜਿਨ੍ਹਾਂ ਧਨਾਢਾਂ ਪਾਸ 'ਗਿਰਹਾ ਸੇਤੀ'=ਪਹਾੜਾਂ ਸ੍ਰੀਖੇ ਉੱਚੇ ਉੱਚੇ ਹਾਥੀ ਮਾਲ-ਧਨ ਨਾਲ ਭਰੇ ਹੋਏ ਹਨ।

ਅਥਵਾ-ਜਿਨ੍ਹਾਂ ਧਨਾਢਾਂ ਦੇ ਮੰਦਰ ਗਿਰਹਾ=ਪਹਾੜਾਂ ਸਦਰਸ਼ ਉੱਚੇ ਅਰ ਸੇਤੀ=ਚਿੱਟੇ ਚੂਨੇ ਗਚ, ਅੰਦਰੋਂ ਮਾਲ ਧਨ ਨਾਲ ਭਰੇ ਹੋਏ ਹਨ, ਕਿਸੇ ਵਸਤੂ ਦੀ ਨਿਯੂਨਤਾ ਅਰਥਾਤ ਕਮੀ ਨਹੀਂ।

ਵਾ-ਗਿਰ+ਹਾ=ਪਹਾੜਾਂ ਦੇ ਹਤ ਕਰਨ ਵਾਲਾ ਜੋ ਇੰਦਰ ਹੈ ਤਿਸ ਦੀਆਂ ਅਪੱਛਰਾਂ ਸੇ+ਤੀ=ਸ੍ਰੀਖੀਆਂ ਇਸਤਰੀਆਂ ਘਰ ਵਿਚ ਮਾਲ ਧਨ=ਗਹਿਣਿਆਂ ਦੇ ਸੰਯੁਕਤ ਫਬੀਆਂ ਹੋਈਆਂ ਹਨ। ਚਾਹੇ ਐਡੇ ਧਨਾਢ ਵੀ ਹਨ-

## ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥ ੨੩ ॥

ਪ੍ਰੰਤੂ ਉਹਨਾਂ ਗੁਰਮੁਖਾਂ ਦੇ ਸਦਰਸ਼ ਉਹ ਨਹੀਂ ਹੋ ਸਕਦੇ, ਜਿਹੜੇ ਕਿ ਕੀੜੀ=ਨਿੰਮ੍ਰਤਾ ਗੁਣ ਨੂੰ ਧਾਰਦੇ ਹਨ ਅਤੇ ਹਰ ਵੇਲੇ ਜਿਨ੍ਹਾਂ ਦੇ ਮਨ 'ਚੋਂ ਵਾਹਿਗੁਰੂ ਦਾ ਨਾਮ ਭੁੱਲਦਾ ਨਹੀਂ ॥ ੨੩ ॥

**ਯਥਾ** — ***"ਕਉਨ ਵਡਾ ਮਾਇਆ ਵਡਿਆਈ ॥ ਸੋ ਵਡਾ ਜਿਨਿ ਰਾਮ ਲਿਵ ਲਾਈ ॥ ੧ ॥ ਰਹਾਉ ॥"***

*[ਗਉੜੀ ਮਹਲਾ ੫, ਪੰਨਾ ੧੯੮]*

## ਸਾਖੀ—ਹਰੀਰਚ ਰਾਜੇ ਦੀ

ਕਿਸੀ ਦੇਸ਼ ਦਾ ਇਕ 'ਹਰੀਰਚ' ਰਾਜਾ ਸੀ ਉਸੇ ਦੀ ਨਗਰੀ ਵਿਚ ਇਕ 'ਕੀੜੀ' ਨਾਮੇ ਬੁੱਢੀ ਮਾਈ ਬੜੀ ਗਰੀਬਣੀ ਸੀ, ਉਸ ਦਾ ਪੁੱਤਰ ਗਊਆਂ ਚਰਾਉਂਦਾ ਹੁੰਦਾ ਸੀ। ਇਕ ਦਿਨ ਉਹ ਗਊਆਂ ਚਾਰ ਰਿਹਾ ਸੀ ਜੋ ਉਸ ਨਗਰੀ ਦਾ ਰਾਜਾ ਕਈ ਪੁਰਸ਼ਾਂ ਸਮੇਤ ਉਥੋਂ ਆ ਲੰਘਿਆ। ਉਸ ਸਮੇਂ ਇਕ ਪੰਡਿਤ ਜੋਤਸ਼ੀ ਵੀ ਨਾਲ ਸੀ। ਉਹ ਗਊਆਂ ਚਰਾਉਣ ਵਾਲੇ ਲੜਕੇ ਦੇ ਮੱਥੇ ਨੂੰ ਦੇਖ ਕੇ ਹੈਰਾਨੀ ਵਿਚ ਹੋ ਕੇ ਹੱਸਿਆ। ਰਾਜੇ ਨੇ ਉਸ ਨੂੰ ਹਸਦਿਆਂ ਵੇਖ ਕੇ ਪੁੱਛਿਆ, 'ਤੂੰ ਕਿਸ ਕਾਰਨ ਹੱਸਿਆ ਹੈਂ?'

ਪਹਿਲੇ ਤਾਂ ਪੰਡਿਤ ਚੁਪ ਚਾਪ ਰਿਹਾ, ਰਾਜੇ ਨੇ ਫਿਰ ਪੁੱਛਿਆ ਤਾਂ ਵੀ ਚੰਗਾ ਜੁਆਬ ਨਾ

ਦਿੱਤਾ। ਜਦ ਰਾਜੇ ਨੇ ਬਾਰ ਬਾਰ ਪੁੱਛਿਆ। ਤਾਂ ਪੰਡਿਤ ਨੇ ਕਿਹਾ - 'ਹੇ ਰਾਜਨ! ਮੈਂ ਇਸ ਕਾਰਨ ਹੱਸਿਆ ਹਾਂ ਤੇ ਹੈਰਾਨ ਵੀ ਹੋਇਆ ਹਾਂ ਕਿ ਤੂੰ ਪ੍ਰਿਥਵੀ ਪਤੀ ਰਾਜਾ ਕਿਥੇ ਤੇ ਇਹ ਗਊਆਂ ਦੇ ਚਰਾਉਣ ਵਾਲਾ ਗਰੀਬ ਲੜਕਾ ਕਿਥੇ ਪਰ ਇਸ ਨੇ ਤੇਰਾ ਜਵਾਈ ਬਣਨਾ ਹੈ। ਇਸ ਦੀ ਇਹ ਕਿਸਮਤ ਦੇਖ ਕੇ ਮੈਂ ਹੈਰਾਨੀ ਦੇ ਸਹਿਤ ਹੱਸਿਆ ਹਾਂ।'

ਰਾਜਾ ਇਹ ਗੱਲ ਸੁਣ ਕੇ ਆਪ ਵੀ ਬੜਾ ਹੈਰਾਨ ਹੋਇਆ। ਰਾਜੇ ਨੇ ਵਿਚਾਰਿਆ ਇਸ ਸਬੰਧ ਵਿਚ ਤਾਂ ਮੇਰੀ ਬੜੀ ਨਿਰਾਦਰੀ ਹੈ। ਕੋਈ ਐਸੀ ਵਿਉਂਤ ਬਣਾਈਏ ਜਿਸ ਕਰ ਕੇ ਇਹ ਲੜਕਾ ਮਰ ਜਾਏ।

ਰਾਜੇ ਨੇ ਆਪਣੇ ਮੰਦਰ ਵਿਖੇ ਆ ਕੇ ਬੜੇ ਦਿਮਾਗ ਨਾਲ ਸੋਚਿਆ ਕਿ ਇਸ ਲੜਕੇ ਨੂੰ ਕਿਸ ਕਾਨੂੰਨ ਹੇਠ ਲਿਆ ਕੇ ਮਾਰੀਏ। ਆਖਿਰ ਇਸ ਸਿੱਟੇ ਤੇ ਪਹੁੰਚਿਆ ਕਿ ਇਸ ਨੂੰ ਟੈਕਸ ਦੇ ਬਹਾਨੇ ਮਾਰੀਏ।

ਆਪਣੇ ਪਾਸ ਵਜ਼ੀਰ ਨੂੰ ਬੁਲਾ ਕੇ ਹੁਕਮ ਦੇ ਦਿੱਤਾ ਕਿ ਅਮਕੀ ਮਾਤਾ ਪਾਸੋਂ ਦੋ ਲਾਲ ਟੈਕਸ ਬਾਬਤ ਲਵੋ, ਜੇ ਨਾ ਦੇਵੇ ਤਾਂ ਉਸ ਦੇ ਲੜਕੇ ਨੂੰ ਫਾਂਸੀ ਦੇ ਦੇਣੀ।

ਵਜ਼ੀਰ ਨੇ ਇਹ ਗੱਲ ਸੁਣ ਕੇ 'ਕੀੜੀ' ਮਾਈ ਦੇ ਘਰ ਹੁਕਮ ਦੇ ਭੇਜਿਆ ਕਿ ਰਾਜੇ ਦਾ ਹੁਕਮ ਹੈ ਦੋ ਲਾਲ ਟੈਕਸ ਵਜੋਂ ਦੇ ਦੇਵੋ ਤਾਂ ਚੰਗਾ ਹੈ ਨਹੀਂ ਤਾਂ ਕੋਈ ਸਜ਼ਾ ਭੁਗਤਣੀ ਪਏਗੀ।

ਇਹ ਗੱਲ ਸੁਣ ਕੇ ਮਾਤਾ ਬਹੁਤ ਹੈਰਾਨ ਹੋਈ ਕਿ ਅਸੀਂ ਗਰੀਬਾਂ ਨੇ ਕਿਸ ਗੱਲ ਦਾ ਟੈਕਸ ਦੇਣਾ ਹੈ।

ਮਾਈ ਭਗਤਣੀ ਸੀ, ਉਸ ਨੇ ਪ੍ਰਮਾਤਮਾਂ ਨੂੰ ਯਾਦ ਕੀਤਾ "ਹੇ ਵਾਹਿਗੁਰੂ ! ਮੇਰੇ ਪਾਸ ਤਾਂ ਕੁਝ ਵੀ ਨਹੀਂ, ਮੈਂ ਰਾਜੇ ਨੂੰ ਲਾਲ ਕਿਥੋਂ ਦਿਆਂ।"

ਉਸੀ ਵੇਲੇ ਭਗਵਾਨ ਨੇ ਅਕਾਸ਼ ਬਾਣੀ ਦੁਆਰੇ ਕਿਹਾ-"ਤੂੰ ਕੋਈ ਭੈ ਨਾ ਕਰ, ਤੇਰੀ ਕੁਟੀਆ ਲਾਲਾਂ ਕਰਕੇ ਪੂਰਨ ਹੈ।" ਮਾਤਾ ਨੇ ਸਿਮਰਨ ਤੋਂ ਉੱਠ ਕੇ ਅੰਦਰ ਜਾ ਕੇ ਕੀ ਦੇਖਿਆ ਕਿ ਸਚਮੁੱਚ ਹੀ ਕੁਟੀਆ ਲਾਲਾਂ ਕਰਕੇ ਪੂਰਨ ਹੈ। ਉਸੀ ਵੇਲੇ ਵਾਹਿਗੁਰੂ ਦਾ ਧੰਨਵਾਦ ਕਰਨ ਲੱਗੀ।

ਰਾਜੇ ਦੀ ਤਰਫੋਂ ਜਦ ਆਦਮੀ ਨੇ ਆ ਕੇ ਦੋ ਲਾਲ ਮੰਗੇ ਤਾਂ ਕੀੜੀ ਮਾਤਾ ਨੇ ਕਿਹਾ- "ਮੇਰੇ ਪਾਸ ਲਾਲ ਬਹੁਤ ਸਾਰੇ ਹਨ, ਰਾਜੇ ਨੂੰ ਕਹੋ ਕਿ ਆਪ ਆ ਕੇ ਆਪਣੇ ਮਨ ਪਸੰਦ ਦੇ ਲੈ ਜਾਵੇ।"

ਜਦ ਉਸ ਆਦਮੀ ਨੇ ਰਾਜੇ ਨੂੰ ਜਾ ਕੇ ਕਿਹਾ ਕਿ ਮਾਤਾ ਆਖਦੀ ਹੈ ਆਪਣੀ ਮਨ ਮਰਜ਼ੀ ਦੇ ਵੇਖ ਕੇ ਲਾਲ ਲੈ ਜਾਓ ਤਾਂ ਰਾਜਾ ਬੜਾ ਹੈਰਾਨ ਹੋ ਕੇ ਆਪ ਚਲਾ ਗਿਆ। ਜਾ ਕੇ ਕੀ ਵੇਖਦਾ ਹੈ ਕਿ ਬਿਅੰਤ ਲਾਲ ਹਨ ਅਤੇ ਬੜੇ ਕੀਮਤੀ ਹਨ। ਉਸੀ ਵੇਲੇ ਰਾਜੇ ਨੇ ਪ੍ਰਸੰਨ ਹੋ ਕੇ ਆਪਣੀ ਲੜਕੀ ਦਾ ਉਸ ਮਾਈ ਦੇ ਲੜਕੇ ਨਾਲ ਵਿਆਹ ਕਰ ਦਿੱਤਾ।

ਰਾਜੇ ਦਾ ਆਪਣਾ ਲੜਕਾ ਕੋਈ ਨਹੀਂ ਸੀ, ਕੁਝ ਸਮੇਂ ਮਗਰੋਂ ਉਸੇ ਜਵਾਈ ਨੂੰ ਰਾਜੇ ਨੇ ਆਪਣਾ ਰਾਜ-ਭਾਗ ਦੇ ਦਿੱਤਾ ਅਤੇ ਉਸੇ ਦੇ ਅਨੁਸਾਰੀ ਹੋ ਕੇ ਚਲਣ ਲੱਗ ਪਿਆ।

ਦੇਖੋ! ਨਾਮ ਦਾ ਏਡਾ ਵਡਾ ਪ੍ਰਤਾਪ ਹੈ ਜੋ ਰਾਜੇ ਵੀ ਅਨੁਸਾਰੀ ਹੋ ਕੇ ਚਲਣ ਲੱਗ ਪੈਂਦੇ ਹਨ।

**ਯਥਾ— "ਕਰਤਾ ਰਾਖੈ ਕੀਤਾ ਕਉਣੁ ॥ ਕੀਰੀ ਜੀਤੋ ਸਗਲਾ ਭਵਣੁ ॥"**

[ਰਾਮਕਲੀ ਮਹਲਾ ੫, ਪੰਨਾ ੮੮੮]

**ਤੇਈਵੀਂ ਪਉੜੀ ਦੇ ੭੦ ਅੱਖਰ ਹਨ।**

# ਚੌਵੀਵੀਂ ਪਉੜੀ

ਫਿਰ ਸਿੱਧਾਂ ਨੇ ਕਿਹਾ-ਜਿਸ ਦੇ ਨਾਮ ਦਾ ਏਡਾ ਮਹਾਤਮ ਆਪ ਜੀ ਨੇ ਕਥਨ ਕੀਤਾ ਹੈ, ਉਹ ਪ੍ਰਮੇਸ਼ਰ ਕੇਡਾ ਕੁ ਹੈ, ਉਸਦੀ ਸਿਫਤ ਕੇਡੀ ਕੁ ਹੈ ਅਤੇ ਸਿਫਤ ਦੇ ਕਰਨ ਵਾਲੇ ਪੁਰਸ਼ ਕਿਤਨੇ ਕੁ ਹਨ?

ਗੁਰੂ ਜੀ ਨੇ ਕਿਹਾ -

## ਅੰਤੁ ਨ ਸਿਫਤੀ ਕਹਣਿ ਨ ਅੰਤੁ ॥

ਹੇ ਸਿੱਧੋ ! ਸਿਫਤੀ=ਪਰਮਾਤਮਾਂ ਦਾ ਅੰਤ ਨਹੀਂ ਆਉਂਦਾ, ਉਸ ਦੀਆਂ ਸਿਫਤਾਂ ਦਾ ਵੀ ਅੰਤ ਨਹੀਂ ਅਤੇ ਉਸ ਦੀਆਂ ਸਿਫਤਾਂ ਦੇ ਕਹਿਣੇ ਵਾਲਿਆਂ ਦਾ ਭੀ ਅੰਤ ਨਹੀਂ ਆਉਂਦਾ।

**ਯਥਾ—"ਹਰਿ ਹਰਿ ਜਪਤ ਅਨੇਕ ਜਨ ਨਾਨਕ ਨਾਹਿ ਸੁਮਾਰ ॥ ੧ ॥"**

[ਗਉੜੀ ਬਾਵਨ ਅਖਰੀ, ਪੰਨਾ ੨੫੩]

ਵਾ-ਕਹਿਣੇ ਨਾਲ ਵੀ ਉਸਦਾ ਅੰਤ ਨਹੀਂ ਆਉਂਦਾ।

**ਯਥਾ—"ਅੰਤ ਨ ਅੰਤਾ ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ ॥ ੪ ॥"**

[ਬਿਲਾਵਲੁ ਮਹਲਾ ੫, ਪੰ: ੮੨੧]

ਕਲਗੀਧਰ ਦਸਮੇਸ਼ ਪਿਤਾ ਜੀ ਨੇ ਦਸਮ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਇਕ 'ਅਕਾਲ ਉਸਤਤ' ਨਾਮੇ ਬਾਣੀ ਉਚਾਰੀ ਹੈ, ਜਿਸ ਵਿਖੇ ਨਿਰੋਲ ਇਕ ਅਕਾਲ ਪੁਰਖ ਦੀ ਉਸਤਤ ਹੈ। ਉਸਤਤੀ ਕਰਦਿਆਂ ਜਦ ਇਥੋਂ ਤਕ ਪੁੱਜੇ ਕਿ—

**"ਜਲਸ ਤੁਹੀ ॥ ਥਲਸ ਤੁਹੀ ॥ ਨਦਿਸ ਤੁਹੀ ॥ ਨਦਸ ਤੁਹੀ ॥ ੬੩ ॥**
**ਬ੍ਰਿਛਸ ਤੁਹੀ ॥ ਪਤਸ ਤੁਹੀ ॥ ਛਿਤਸ ਤੁਹੀ ॥ ਉਰਧਸ ਤੁਹੀ ॥ ੬੪ ॥**
**ਭੁਜਸ ਤੁਅੰ ॥ ਭਜਸ ਤੁਅੰ ॥ ਰਟਸ ਤੁਅੰ ॥ ਠਟਸ ਤੁਅੰ ॥ ੬੫ ॥**
**ਜਿਮੀ ਤੁਹੀ ॥ ਜਮਾ ਤੁਹੀ ॥ ਮਕੀ ਤੁਹੀ ॥ ਮਕਾ ਤੁਹੀ ॥ ੬੬ ॥**
**ਅਭੂ ਤੁਹੀ ॥ ਅਭੈ ਤੁਹੀ ॥ ਅਛੂ ਤੁਹੀ ॥ ਅਛੈ ਤੁਹੀ ॥ ੬੭ ॥**
**ਜਤਸ ਤੁਹੀ ॥ ਬ੍ਰਤਸ ਤੁਹੀ ॥ ਗਤਸ ਤੁਹੀ ॥ ਮਤਸ ਤੁਹੀ ॥ ੬੮ ॥"**

ਅਰਥ - ਹੇ ਪ੍ਰਮਾਤਮਾਂ! ਤੂੰ ਹੀ ਜਲ ਰੂਪ ਹੈਂ। ਤੂੰ ਹੀ ਥਲ ਰੂਪ ਹੈਂ। ਤੂੰ ਹੀ ਨਦਿਸ=ਸਮੁੰਦਰ ਰੂਪ ਹੈਂ। ਤੂੰ ਹੀ [ਨਦਸ] ਬ੍ਰਹਮ ਨਦ ਰੂਪ ਹੈਂ। ਤੂੰਹੀਂ ਬ੍ਰਿਛ ਰੂਪ ਹੈਂ। ਤੂੰਹੀਂ ਪੱਤੇ ਰੂਪ ਹੈਂ। ਤੂੰਹੀਂ ਪ੍ਰਿਥਵੀ ਰੂਪ ਹੈਂ। ਤੂੰਹੀ ਉਰਧਸ=ਆਕਾਸ਼ ਰੂਪ ਹੈਂ। ਤੂੰਹੀ ਭਜਨੇ ਯੋਗ ਹੈਂ ਮਨ ਕਰਕੇ। ਤੂੰਹੀਂ ਭਜਨੇ ਯੋਗ ਹੈਂ ਬਾਣੀ ਕਰਕੇ। ਤੂੰਹੀਂ ਰਟਨੇ ਯੋਗ ਹੈਂ ਸਰੀਰ ਕਰਕੇ। ਤੂੰਹੀ ਸਭ ਬਣਾਵਾਂ ਦੇ ਬਨਾਉਣ ਵਾਲਾ ਹੈਂ। ਜਿਮੀ=ਪ੍ਰਿਥਵੀ ਰੂਪ ਭੀ ਤੂੰਹੀ ਹੈਂ। ਜਮਾ=ਆਕਾਸ਼ ਰੂਪ ਭੀ ਤੂੰਹੀ ਹੈਂ। ਮਕੀ=ਮਕਾਨ ਰੂਪ ਭੀ ਤੂੰਹੀਂ ਹੈਂ। ਮਕਾ=ਮਕਾਨਾਂ ਵਾਲੇ ਮਨੁੱਖ ਰੂਪ ਭੀ ਤੂੰਹੀਂ ਹੈਂ। ਅਭੂ=ਅਸਚਰਜ ਰੂਪ ਭੀ ਤੂੰਹੀਂ ਹੈਂ। ਨਿਰਖੋਫ ਰੂਪ

ਭੀ ਤੂੰਹੀਂ ਹੈਂ। ਛੂਤ ਛਾਤ ਤੋਂ ਰਹਿਤ ਭੀ ਤੂੰਹੀਂ ਹੈਂ। ਨਾਸ ਤੋਂ ਰਹਿਤ ਭੀ ਤੂੰਹੀਂ ਹੈ। ਜਤਿੰਦਰੇ ਰੂਪ ਭੀ ਤੂੰਹੀਂ ਹੈਂ। ਬਰਤ ਰੂਪ ਭੀ ਤੂੰਹੀਂ ਹੈਂ। [ਗਤਸ] ਗਤੀ ਰੂਪ ਭੀ ਤੂੰਹੀਂ ਹੈਂ। [ਮਤਸ] ਮੱਛੀ ਵਾ ਮਤੀ ਰੂਪ ਭੀ ਤੂੰਹੀਂ ਹੈਂ। ਤਾਂ ਅਭਿਆਸ ਅੰਦਰ ਇਸਥਿਤ ਹੋ ਕੇ ਜਿਸ ਦੀਆਂ ਸਿਫਤਾਂ ਦਾ ਅੰਤ ਨਹੀਂ ਅੰਤੇ ਨਾ ਹੀ ਕਹਿਣ ਦਾ ਅੰਤ ਹੈ। ਉਸ ਦੇ—

"ਤੁਹੀ ਤੁਹੀ॥ ਤੁਹੀ ਤੁਹੀ॥ ਤੁਹੀ ਤੁਹੀ॥ ਤੁਹੀ ਤੁਹੀ॥ ੬੯॥
ਤੁਹੀ ਤੁਹੀ॥ ਤੁਹੀ ਤੁਹੀ॥ ਤੁਹੀ ਤੁਹੀ॥ ਤੁਹੀ ਤੁਹੀ॥ ੭੦॥"

[ਦਸਮ ਗ੍ਰੰਥ, ੧੬-੧੭]

ਦੇ ਜਾਪ ਵਿਚ ਮਗਨ ਹੋ ਕੇ ਬ੍ਰਹਮ ਵਿਖੇ ਲੀਣ ਹੋ ਗਏ।

ਜਥਾ— "ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥
ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥ ੨੦੪॥"

[ਪੰਨਾ ੧੩੭੫]

ਜਦ ਤਕ ਭੇਦ ਬੁੱਧੀ ਕਰਕੇ ਆਪਣਾ ਪਰਾਇਆ ਨਿਸਚੇ ਕਰਦਾ ਹੈ ਤਦ ਤਕ ਹੀ ਇਸ ਨੂੰ ਦੁੱਖ ਦੀ ਪ੍ਰਾਪਤੀ ਹੈ, ਜਦ ਸਾਰਿਆਂ ਨੂੰ ਇਕ ਰੂਪ ਨਿਸਚੇ ਕਰਕੇ ਅਭੇਦਤਾ ਵਿਚ ਟਿਕ ਜਾਵੇ ਤਦ ਸੁਖ ਦੀ ਪ੍ਰਾਪਤੀ ਹੁੰਦੀ ਹੈ।

ਅਤੇ ਆਪਣਾ ਪਰਾਇਆ ਮੰਨਣ ਵਿਚ ਵੀ ਹੰਕਾਰ ਹੁੰਦਾ ਹੈ। ਹੰਕਾਰ ਦੇ ਨਾਲ ਹੀ ਮੈਂ ਪੈਦਾ ਹੁੰਦੀ ਹੈ। ਫਿਰ ਹੰਗਤਾ ਮਮਤਾ ਹੀ ਵਿਕਾਰਾਂ ਦਾ ਮੂਲ ਹੈ।

ਇਸ ਵਾਸਤੇ ਦਸਮੇਸ਼ ਪਿਤਾ ਜੀ ਨੇ ਹੰਕਾਰ ਨੂੰ ਸੌ ਸੌ ਕੋਹ ਦੂਰ ਰੱਖਿਆ ਹੈ, ਆਪਣੇ ਨਜ਼ਦੀਕ ਹੰਕਾਰ ਨੂੰ ਨਹੀਂ ਆਉਣ ਦਿੱਤਾ, ਆਪਣੇ ਆਪ ਨੂੰ ਦਾਸ ਜਾਂ ਕੀਟ ਕਥਨ ਕਰਦੇ ਰਹੇ ਹਨ।

ਜਥਾ— "ਅਕਾਲਪੁਰਖ ਬਾਚ ਇਸ ਕੀਟ ਪ੍ਰਤਿ॥"

[ਦਸਮ ਗ੍ਰੰਥ, ਪੰਨਾ ੫੫]

ਤਥਾ— "ਸਗਲ ਦੁਆਰ ਕਉ ਛਾਡਿ ਕੈ ਗਹਯੋ ਤੁਹਾਰੋ ਦੁਆਰ॥
ਬਾਂਹਿ ਗਹੇ ਕੀ ਲਾਜ ਅਸਿ ਗੋਬਿੰਦ ਦਾਸ ਤੁਹਾਰ॥ ੮੬੪॥"

[ਦਸਮ ਗ੍ਰੰਥ, ਪੰਨਾ ੨੫੪]

ਇਸ ਤਰ੍ਹਾਂ ਆਪ ਹੀ ਖਾਲਸੇ ਨੂੰ ਸਾਜ ਕੇ ਆਪ ਹੀ ਆਪਣੀ ਨਿੰਮ੍ਰਤਾ ਕਥਨ ਕਰਦੇ ਹਨ।

ਸ੍ਵੈਯਾ — 'ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ, ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ॥
ਅਘ ਅਉਘ ਟਰੇ ਇਨ ਹੀ ਕੇ ਪ੍ਰਸਾਦਿ, ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ॥
ਇਨ ਹੀ ਕੇ ਪ੍ਰਸਾਦਿ ਸੁ ਬਿੱਦਿਆ ਲਈ, ਇਨ ਹੀ ਕੀ ਕ੍ਰਿਪਾ ਸਭ ਸਤ੍ਰੁ ਮਰੇ॥
ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ, ਨਹੀ ਮੋਸੋ ਗਰੀਬ ਕਰੋਰ ਪਰੇ॥ ੨॥'

ਸ੍ਵੈਯਾ— "ਸੇਵ ਕਰੀ ਇਨ ਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀਕੋ॥
ਦਾਨ ਦਯੋ ਇਨ ਹੀ ਕੋ ਭਲੋ, ਅਰੁ ਆਨ ਕੋ ਦਾਨ ਨ ਲਾਗਤ ਨੀਕੋ॥
ਆਗੈ ਫਲੈ ਇਨ ਹੀ ਕੋ ਦਯੋ, ਜਗ ਮੈ ਜਸੁ ਅਉਰ ਦਯੋ ਸਭ ਫੀਕੋ॥
ਮੋ ਗ੍ਰਿਹਿ ਮੈ ਮਨ ਤੇ ਤਨ ਤੇ, ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ॥ ੩॥"

[ਦਸਮ ਗ੍ਰੰਥ, ਪੰਨਾ ੭੧੬]

ਸਤਿਗੁਰਾਂ ਦੇ ਪਾਏ ਪੂਰਨਿਆਂ ਤੇ ਚਲਦਿਆਂ ਸਾਰਿਆਂ ਨੂੰ ਹੀ ਇਹ ਚਾਹੀਦਾ ਹੈ ਏਸੇ ਤਰ੍ਹਾਂ ਨਿਰ-ਹੰਕਾਰ ਹੋ ਕੇ ਆਪਣੇ ਆਪ ਨੂੰ ਦਾਸਾ ਭਾਵ ਵਿਚ ਰੱਖ ਕੇ ਵਾਹਿਗੁਰੂ ਦਾ ਸਿਮਰਨ ਕਰੇ ਅਤੇ ਉਸ ਦੇ ਅੰਤ ਲੈਣ ਦਾ ਖਿਆਲ ਨਾ ਕਰੇ ਕਿਉਂਕਿ ਉਸ ਦੀਆਂ ਸਿਫਤਾਂ ਦਾ ਅੰਤ ਕਿਸੇ ਪ੍ਰਕਾਰ ਭੀ ਨਹੀਂ ਆ ਸਕਦਾ।

*ਯਥਾ— "ਕਿਆ ਉਪਮਾ ਤੇਰੀ ਆਖੀ ਜਾਇ॥ ਤੂੰ ਸਰਬੇ ਪੂਰਿ ਰਹਿਆ ਲਿਵ ਲਾਇ॥ ੧॥"*

[ਆਸਾ ਮਹਲਾ ੧, ਪੰਨਾ ੩੫੦]

## ਅੰਤੁ ਨ ਕਰਣੈ ਦੇਣਿ ਨ ਅੰਤੁ॥

ਉਸ ਦੇ ਕਰਣੇ=ਕਰਤੱਬਾਂ ਦਾ, ਵਾ ਕਰਣੈ=ਪ੍ਰਪੰਚ ਦਾ, ਵਾ ਅਨੁਗ੍ਰਹੁ ਦਾ ਅੰਤ ਨਹੀਂ ਆਉਂਦਾ ਅਤੇ ਜੋ ਜੀਵਾਂ ਨੂੰ ਪਦਾਰਥਾਂ ਦੀਆਂ ਦਾਤਾਂ ਦੇ ਰਿਹਾ ਹੈ ਉਸ ਦਾ ਵੀ ਅੰਤ ਨਹੀਂ ਆਉਂਦਾ।

## ਅੰਤੁ ਨ ਵੇਖਣਿ ਸੁਣਣਿ ਨ ਅੰਤੁ॥

੧. ਜੋ ਸਰਗੁਨ ਮੂਰਤੀ ਧਾਰ ਕੇ ਵੇਖ ਰਿਹਾ ਹੈ ਨਾ ਉਸ ਦਾ ਅੰਤ ਆਉਂਦਾ ਹੈ ਅਤੇ ਜੋ ਸਰਵਣਾਂ ਕਰਕੇ ਸੁਣ ਰਿਹਾ ਹੈ ਨਾ ਹੀ ਉਸ ਦਾ ਅੰਤ ਆਉਂਦਾ ਹੈ।

੨. ਜੋ ਮਹਾਤਮਾ ਬ੍ਰਹਮ ਦ੍ਰਿਸ਼ਟੀ ਨਾਲ ਦੇਖ ਰਹੇ ਹਨ ਉਹਨਾਂ ਦਾ ਵੀ ਅੰਤ ਨਹੀਂ ਅਤੇ ਜੋ ਜਗਿਆਸੂ ਸੁਣ ਰਹੇ ਹਨ ਉਨ੍ਹਾਂ ਦਾ ਵੀ ਅੰਤ ਨਹੀਂ ਆਉਂਦਾ।

੩. ਜੋ ਪਦਾਰਥ ਵੇਖਣ ਵਿਚ ਆ ਰਹੇ ਹਨ ਉਹਨਾਂ ਦਾ ਵੀ ਅੰਤ ਨਹੀਂ, ਜੋ ਪਦਾਰਥ ਸੁਣਨ ਵਿਚ ਆ ਰਹੇ ਹਨ ਉਹਨਾਂ ਦਾ ਵੀ ਅੰਤ ਨਹੀਂ।

## ਅੰਤੁ ਨ ਜਾਪੈ ਕਿਆ ਮਨਿ ਮੰਤੁ॥

ਉਸ ਦੇ ਮਨ ਵਿਚ ਕਿਹੜੀ ਮੰਤੁ=ਸਲਾਹ ਹੈ। ਵਾ-ਮਨਿ=ਸ਼ਰੋਮਣੀ ਜੋ ਪਰਮਾਤਮਾ ਹੈ ਉਸ ਦੀ ਮੰਤੁ=ਸਲਾਹ ਕੀ ਹੈ ਉਸ ਦਾ ਵੀ ਅੰਤ ਨਹੀਂ ਜਾਣਿਆ ਜਾਂਦਾ। ਕਿਉਂਕਿ ਸਾਰੇ ਕੰਮ ਪ੍ਰਮਾਤਮਾਂ ਆਪਣੀ ਮਰਜੀ ਨਾਲ ਕਰਦਾ ਹੈ ਕਿਸੀ ਪਾਸੋਂ ਸਲਾਹ ਨਹੀਂ ਲੈਂਦਾ।

*ਯਥਾ— "ਕਾਇਮੁ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ ਏਕ ਸੋ ਆਹੀ॥"*

[ਗਉੜੀ ਰਵਿਦਾਸ, ਪੰਨਾ ੩੪੫]

*ਤਥਾ— "ਬੀਓ ਪੂਛਿ ਨ ਮਸਲਤਿ ਧਰੈ॥ ਜੋ ਕਿਛੁ ਕਰੈ ਸੁ ਆਪਹਿ ਕਰੈ॥ ੨॥"*

[ਗੋਂਡ ਮਹਲਾ ੫, ਪੰਨਾ ੮੬੩]

ਕਰੇ, ਚਾਹੇ ਨਾ ਕਰੇ, ਉਲਟਾ ਕਰੇ, ਸਿੱਧਾ ਕਰੇ, ਉਸ ਉੱਪਰ ਕਿਸੇ ਦਾ ਡੰਨ ਨਹੀਂ, ਈਸ਼ਵਰ ਦਾ ਲਖਨ ਹੀ ਏਹੋ ਹੈ-

*ਯਥਾ— "ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ॥*
*ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ॥*
*ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ॥*
*ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥*
*ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ॥*
*ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ॥ ੧॥"*

[ਮਾਝ ਦੀ ਵਾਰ, ਪੰਨਾ ੧੪੪]

ਤਥਾ— "ਹਰਨ ਭਰਨ ਜਾ ਕਾ ਨੇਤ੍ਰ ਫੋਰੁ॥ ਤਿਸ ਕਾ ਮੰਤ੍ਰੁ ਨ ਜਾਨੈ ਹੋਰੁ॥"

[ਸੁਖਮਨੀ, ਪੰਨਾ ੨੮੪]

ਵਾ-ਮਨਿ ਮੰਤੁ=ਸ਼੍ਰੋਮਣੀ ਮੰਤਰ ਜੋ ਵੇਦ ਵੀ ਉਸ ਦਾ ਅੰਤ ਨਹੀਂ ਜਾਣ ਸਕਦਾ।

ਯਥਾ— 'ਬੇਦ ਕਤੇਬ ਸੰਸਾਰ ਹਭਾਹੂੰ ਬਾਹਰਾ॥ ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥ ੪॥'

## ਅੰਤੁ ਨ ਜਾਪੈ ਕੀਤਾ ਆਕਾਰੁ॥

੧. ਇਹ ਜੋ ਸੰਸਾਰ ਦਾ ਆਕਾਰੁ=ਪਸਾਰਾ ਕੀਤਾ ਹੈ ਇਸ ਦਾ ਅੰਤ ਨਹੀਂ ਜਾਣਿਆਂ ਜਾਂਦਾ ਤੇ ਜਿਸ ਪ੍ਰਮਾਤਮਾਂ ਨੇ ਇਹ ਸੰਸਾਰ ਅਕਾਰ ਕੀਤਾ ਹੈ, ਉਸ ਪ੍ਰਮੇਸ਼ਰ ਦਾ ਭਲਾ ਕਿਵੇਂ ਅੰਤ ਜਾਣਿਆਂ ਜਾ ਸਕਦਾ ਹੈ,

੨. 'ਬਲ ਰਾਜਾ ਦੇ ਛੱਲਣ ਵਾਸਤੇ, ਜੋ ਬਾਵਨ ਅਵਤਾਰ ਦਾ ਅਕਾਰ ਧਾਰਨਾ ਕੀਤਾ ਸੀ ਉਸ ਦਾ ਅੰਤ ਕਿਸੀ ਪਾਸੋਂ ਨਹੀਂ ਜਾਣਿਆ ਗਿਆ।

੩. ਜਿਸ ਵੇਲੇ ਮੱਛ ਅਵਤਾਰ ਤੇ ਨਰਸਿੰਘ ਅਵਤਾਰ ਦੇ ਅਕਾਰ ਧਾਰੇ ਉਸ ਵੇਲੇ ਵੀ ਉਸ ਦਾ ਅੰਤ ਨਹੀਂ ਜਾਣਿਆ ਗਿਆ।

੪. ਜਿਸ ਨੇ ਆ | ਕਾ | ਰੁ |

ਵਿਸ਼ਨੂੰ, ਕਰਤਾ= ਬ੍ਰਹਮਾ, ਰੁਦ੍ਰ = ਸ਼ਿਵ

ਰੂਪ ਤਿੰਨ ਅਕਾਰ ਧਾਰੇ ਹਨ ਉਸ ਦਾ ਅੰਤ ਨਹੀਂ ਜਾਣਿਆਂ ਜਾਂਦਾ।

੫. ਜਿਸ ਨੇ ਆਪਣੀ ਕੁਦਰਤ ਦੁਆਰਾ ਰਕਤ ਬਿੰਦ ਰੂਪ ਮੈਲ ਤੋਂ ਸਰੀਰ ਦਾ ਅਕਾਰ ਮਾਂ ਦੇ ਪੇਟ ਵਿਚ ਕੀਤਾ ਹੈ।

ਯਥਾ - "ਮੈਲੂ ਕੀਨੋ ਸਾਬੁਨੁ ਸੁਧੁ॥" [ਰਾਮਕਲੀ ਮਹਲਾ ੫, ਪੰਨਾ ੯੦੦]

ਉਸ ਦਾ ਅੰਤ ਜਾਣਿਆਂ ਨਹੀਂ ਜਾਂਦਾ।

## ਅੰਤੁ ਨ ਜਾਪੈ ਪਾਰਾਵਾਰੁ॥

ਹੇ ਸਿੱਧੋ! ਉਸ ਦੇ ਪਾਰ ਉਰਵਾਰ ਦਾ ਅੰਤ ਨਹੀਂ ਜਾਣਿਆਂ ਜਾਂਦਾ।

ਯਥਾ— "ਗੁਰ ਸਬਦੀ ਸਾਲਾਹੀਐ ਅੰਤੁ ਨ ਪਾਰਾਵਾਰੁ॥" [ਸਿਰੀਰਾਗੁ ਮਹਲਾ ੧, ਪੰਨਾ ੫੫]

ਤਥਾ— "ਖਿਨ ਮਹਿ ਥਾਪਿ ਉਥਾਪਨਹਾਰਾ॥ ਅੰਤੁ ਨਹੀ ਕਿਛੁ ਪਾਰਾਵਾਰਾ॥"

[ਗਉੜੀ ਸੁਖਮਨੀ, ਪੰਨਾ ੨੭੭]

ਤਥਾ— "ਜਹ ਦੇਖਾ ਤਹ ਏਕੁ ਤੂ ਅੰਤੁ ਨ ਪਾਰਾਵਾਰੁ॥"

[ਦਖਣੀ ਓਅੰਕਾਰ, ਪੰਨਾ ੯੩੪]

ਤਥਾ— "ਗੁਰਮੁਖਿ ਬੇਅੰਤੁ ਧਿਆਈਐ ਅੰਤੁ ਨ ਪਾਰਾਵਾਰੁ॥ ੪੬॥"

[ਦਖਣੀ ਓਅੰਕਾਰ, ਪੰਨਾ ੯੩੬]

ਤਥਾ— "ਤੇਰਾ ਅੰਤੁ ਨ ਪਾਰਾਵਾਰਾ॥ ਜਨ ਨਾਨਕ ਸਦ ਬਲਿਹਾਰਾ॥"

[ਮਾਰੂ ਮ: ੫, ਪੰਨਾ ੧੦੦੪]

ਯਥਾ—ਇਕ ਕਵਾਉ ਪਸਾਉ ਕਰਿ ਓਅੰਕਾਰ ਅਨੇਕ ਅਕਾਰਾ॥
ਪਉਣੁ ਪਾਣੀ ਬੈਸੰਤਰੋ ਧਰਤਿ ਅਗਾਸਿ ਨਿਵਾਸੁ ਵਿਥਾਰਾ॥
ਜਲ ਥਲ ਤਰਵਰ ਪਰਬਤਾਂ ਜੀਅ ਜੰਤ ਅਗਣਤ ਅਪਾਰਾ॥
ਇਕੁ ਵਰਭੰਡੁ ਅਖੰਡੁ ਹੈ ਲਖ ਵਰਭੰਡ ਪਲਕ ਪਰਕਾਰਾ॥
ਕੁਦਰਤਿ ਕੀਮ ਨ ਜਾਣੀਐ ਕੇਵਡੁ ਕਾਦਰੁ ਸਿਰਜਣਹਾਰਾ॥
ਅੰਤੁ ਬਿਅੰਤੁ ਨ ਪਾਰਾਵਾਰਾ॥ ੧॥ [ਭਾਈ ਗੁਰਦਾਸ ਵਾਰ ੧੮]

## ਸਾਖੀ—ਬ੍ਰਹਮਾ ਦੀ

ਜਿਸ ਵੇਲੇ ਸ੍ਰਿਸ਼ਟੀ ਦੀ ਉਤਪਤੀ ਵਾਸਤੇ ਪ੍ਰਮਾਤਮਾ ਨੇ ਪਹਿਲੇ ਵਿਸ਼ਨੂੰ ਦੀ ਨਾਭੀ ਕਵਲ 'ਚੋਂ ਬ੍ਰਹਮਾ ਨੂੰ ਪੈਦਾ ਕੀਤਾ ਤਾਂ ਬ੍ਰਹਮਾ ਜੀ ਨੂੰ ਉਸੀ ਵੇਲੇ ਹੰਕਾਰ ਹੋ ਗਿਆ ਕਿ ਮੈਂ ਖੁਦ-ਬ-ਖੁਦ ਆਪ ਹੀ ਪੈਦਾ ਹੋਇਆ ਹਾਂ ਮੇਰਾ ਕਰਤਾ ਕੋਈ ਵੀ ਨਹੀਂ। ਤਾਂ ਅਕਾਸ਼ ਬਾਣੀ ਹੋਈ, 'ਹੇ ਬ੍ਰਹਮਾ! ਤੇਰਾ ਕਰਤਾ ਇਹ ਕੌਲ=ਫੁੱਲ ਹੈ। ਇਸ ਕੌਲ ਤੋਂ ਤੇਰੀ ਉਤਪਤੀ ਹੋਈ ਹੈ।'

ਬ੍ਰਹਮਾ ਨੇ ਕਿਹਾ, 'ਇਹ ਨਿੱਕਾ ਜਿਹਾ ਕੌਲ ਮੇਰੀ ਉਤਪਤੀ ਦਾ ਕਾਰਣ ਕਿਵੇਂ ਬਣ ਸਕਦਾ ਹੈ? ਨਾਲੇ ਇਹ ਜੜ੍ਹ ਹੈ।'

ਪ੍ਰਮਾਤਮਾ ਨੇ ਫਿਰ ਅਕਾਸ਼ ਬਾਣੀ ਦੁਆਰੇ ਕਿਹਾ, 'ਤੇਰਾ ਕਰਤਾ ਏਹੀ ਕੌਲ ਹੈ।' ਤਦ ਬ੍ਰਹਮਾ ਨੇ ਹੰਕਾਰ ਵਿਚ ਆ ਕੇ ਕੌਲ ਨੂੰ ਲੱਤ ਮਾਰੀ, ਬੱਸ ਫਿਰ ਤਾਂ ਬ੍ਰਹਮਾ ਉਸ ਕੌਲ ਦੀ ਨਾਲੀ ਵਿਚ ਹੀ ਗਿਰ ਗਿਆ। ਅਠਾਸੀ ਹਜ਼ਾਰ ਜੁਗਾਂ ਦੀ ਚੌਕੜੀ ਬ੍ਰਹਮਾ ਉਸ ਨਾਲੀ ਦੇ ਪਾਰਾਵਾਰ ਨੂੰ ਲੈਂਦਾ ਰਿਹਾ ਪਰ ਉਸ ਦਾ ਅੰਤ ਨਾ ਪਾ ਸਕਿਆ।

ਵਾ-ਪਾਰਾਵਾਰੁ ਨਾਮ ਸਮੁੰਦਰ ਦਾ ਹੈ। ਸਮੁੰਦਰ ਵਾਂਗ ਗੰਭੀਰ ਪਰਮੇਸ਼ਵਰ ਦਾ ਅੰਤ ਨਹੀਂ ਜਾਣਿਆਂ ਜਾਂਦਾ।

ਯਥਾ—"ਬਸੁਧ ਕਾਗਦ ਬਨਰਾਜ ਕਲਮਾ ਲਿਖਣ ਕਉ ਜੇ ਹੋਇ ਪਵਨ॥
ਬੇਅੰਤ ਅੰਤੁ ਨ ਜਾਇ ਪਾਇਆ ਗਹੀ ਨਾਨਕ ਚਰਣ ਸਰਨ॥ ੪॥"

[ਆਸਾ ਮਹਲਾ ੫, ਪੰਨਾ ੪੫੮]

ਵਾ-ਉਸ ਦੇ ਪਾਰਾਵਾਰੁ=ਗਿਆਨ ਵੈਰਾਗ ਦਾ ਅੰਤ ਨਹੀਂ ਜਾਣਿਆਂ ਜਾਂਦਾ।

ਵਾ-ਪਾਰਾਵਾਰੁ=ਲੋਕ ਪ੍ਰਲੋਕ ਦਾ ਅੰਤ ਨਹੀਂ ਜਾਣਿਆਂ ਜਾਂਦਾ।

## ਅੰਤ ਕਾਰਣਿ ਕੇਤੇ ਬਿਲਲਾਹਿ॥ ਤਾ ਕੇ ਅੰਤ ਨ ਪਾਏ ਜਾਹਿ॥

ਪਰਮੇਸ਼ਰ ਦਾ ਅੰਤ ਲੈਣ ਕਾਰਨਿ=ਵਾਸਤੇ ਕਿੰਨੇ ਹੀ ਜੀਵ ਵਿਰਲਾਪ ਕਰਦੇ ਹਨ।

ਜੋ ਅੰਤ ਲੈਣ ਵਾਸਤੇ ਜੀਵ ਵਿਰਲਾਪ ਕਰਦੇ ਹਨ, ਤਿਨ੍ਹਾਂ ਜੀਵਾਂ ਦੇ ਵੀ ਅੰਤ ਪਾਏ ਨਹੀਂ ਜਾਂਦੇ ਜੋ ਕਿਤਨੇ ਕੁ ਵਿਰਲਾਪ ਕਰਦੇ ਹਨ।

ਵਸ਼ਿਸ਼ਟ ਪੁਰਾਣ ਵਿਚ ਲਿਖਿਆ ਹੈ ਕਿ 'ਵਿਪੱਸਚਤ ਰਾਜਾ' ਚਾਰ ਰੂਪ ਧਾਰ ਕੇ ਜਗਤ ਦਾ ਅੰਤ ਲੈਣ ਗਿਆ ਪਰ ਭਟਕ ਭਟਕ ਕੇ ਵਿੱਚੇ ਹੀ ਖਤਮ ਹੋ ਗਿਆ ਪ੍ਰੰਤੂ ਅੰਤ ਨਹੀਂ ਪਾਇਆ।

ਅਥਵਾ-ਤਾ ਕੇ=ਤਿਨ੍ਹਾਂ ਜੀਵਾਂ ਪਾਸੋਂ ਪ੍ਰਮਾਤਮਾਂ ਦਾ ਅੰਤ ਨਹੀਂ ਪਾਇਆ ਜਾਂਦਾ।

ਯਥਾ—"ਤਾ ਕਾ ਅੰਤੁ ਨ ਜਾਨੈ ਕੋਇ॥ ਆਪੇ ਆਪਿ ਨਾਨਕ ਪ੍ਰਭੁ ਸੋਇ॥੭॥"

[ਗਉੜੀ ਸੁਖਮਨੀ, ਪੰਨਾ ੨੭੬]

ਤਥਾ— 'ਸਹਸ ਫਨੀ ਜਪਿਓ ਸੇਖਨਾਗੈ ਹਰਿ ਜਪਤਿਆ ਅੰਤੁ ਨ ਪਾਵੈਗੋ॥'

[ਕਾਨੜਾ ਮਹਲਾ ੪, ਪੰਨਾ ੧੩੦੯]

ਤਥਾ— "ਬ੍ਰਹਮੈ ਵਡਾ ਕਹਾਇ ਅੰਤੁ ਨ ਪਾਇਆ॥
ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ॥"

[ਮਲਾਰ ਵਾਰ, ਪੰਨਾ ੧੨੭੯]

ਤਥਾ— "ਨਾਥ ਜਤੀ ਸਿਧ ਪੀਰ ਕਿਨੈ ਅੰਤੁ ਨ ਪਾਇਆ॥"

[ਮਲਾਰ ਵਾਰ, ਪੰਨਾ ੧੨੮੨]

## ਏਹੁ ਅੰਤੁ ਨ ਜਾਣੈ ਕੋਇ॥ ਬਹੁਤਾ ਕਹੀਐ ਬਹੁਤਾ ਹੋਇ॥

੧. ਹੇ ਸਿੱਧੋ! ਉਸ ਦਾ ਏਹੀ ਅੰਤ ਹੈ ਜੋ ਉਸ ਨੂੰ ਕੋਈ ਜਾਣ ਨਹੀਂ ਸਕਦਾ।

੨. ਇਹ ਜੋ ਆਤਮਾ ਅਭਿੰਨ ਪ੍ਰਮਾਤਮਾ ਹੈ ਤਿਸ ਦਾ ਅੰਤ ਕੋਈ ਨਹੀਂ ਜਾਣ ਸਕਦਾ।

ਹੇ ਸਿੱਧੋ! ਜਿਤਨਾ ਬਹੁਤਾ ਜਸ ਕਹੀਦਾ ਹੈ ਉਤਨਾ ਹੀ ਹੋਰ ਬਹੁਤਾ ਜਸ ਹੁੰਦਾ ਜਾਂਦਾ ਹੈ।

ਵਾ-ਉਸ ਪ੍ਰਮਾਤਮਾ ਦਾ ਬਹੁਤਾ ਜਸ ਸ਼ਰਧਾ ਸਹਿਤ ਕਹਿਣ ਨਾਲ ਇਸ ਜੀਵ ਦਾ ਆਪਣਾ ਬਹੁਤਾ ਜਸ ਹੋ ਜਾਂਦਾ ਹੈ।

ਪ੍ਰਸ਼ਨ - ਉਹ ਸਾਹਿਬ ਕੈਸਾ ਹੈ? [ਗੁਰ ਉੱਤਰ]

## ਵਡਾ ਸਾਹਿਬੁ ਊਚਾ ਥਾਉ॥

ਉਹ ਸਾਹਿਬ ਸਾਰਿਆਂ ਤੋਂ ਵੱਡਾ ਹੈ।

*ਯਥਾ— "ਤੂੰ ਸਚਾ ਸਾਹਿਬੁ ਅਤਿ ਵਡਾ ਤੁਹਿ ਜੇਵਡੁ ਤੂੰ ਵਡ ਵਡੇ॥"*

[ਗਉੜੀ ਕੀ ਵਾਰ ਮਹਲਾ ੪ ਪੰਨਾ ੩੧੭]

ਉਸ ਦਾ ਸਤਿਸੰਗਤਿ ਰੂਪ ਅਸਥਾਨ ਭੀ ਸਭ ਤੋਂ ਉੱਚਾ ਹੈ। ਜਿਵੇਂ—

ਇਕ ਸਮੇਂ ਨਾਰਦ ਮੁਨੀ ਜੀ ਨੂੰ ਇੱਛਾ ਹੋਈ ਕਿ ਭਗਵਾਨ ਜੀ ਦੇ ਦਰਸ਼ਨ ਕਰੀਏ। ਪਹਿਲੇ ਬੈਕੁੰਠ ਵਿਚ ਗਏ, ਉਥੇ ਭਗਵਾਨ ਜੀ ਨਾ ਮਿਲੇ। ਫੇਰ ਖੀਰ ਨਿਧੀ ਵਿਚ ਗਏ ਤਦ ਵੀ ਦਰਸ਼ਨ ਨਾ ਹੋਏ। ਫੇਰ ਦੁਆਰਕਾ, ਬਿੰਦਰਾਬਨ, ਮਥੁਰਾ, ਅਜੁੱਧਿਆ ਆਦਿਕ ਤੀਰਥਾਂ ਪਰ ਗਏ ਉਸ ਜਗ੍ਹਾ ਪਰ ਵੀ ਭਗਵਾਨ ਜੀ ਨਾ ਮਿਲੇ। ਉਪ੍ਰੰਤ ਇਕ ਜਗ੍ਹਾ ਸਤਸੰਗ ਹੋ ਰਹੀ ਸੀ, ਓਥੇ ਆ ਕੇ ਬੈਠ ਗਏ ਤੇ ਅੰਤਰ ਧਿਆਨ ਹੋ ਕੇ ਸਮਾਧੀ ਵਿਚ ਜੁੜ ਗਏ ਤਾਂ ਝੱਟ ਭਗਵਾਨ ਜੀ ਆ ਕੇ ਸਾਹਮਣੇ ਖੜੋ ਗਏ।

ਉਸ ਵੇਲੇ ਨਾਰਦ ਮੁਨੀ ਜੀ ਨੇ ਗੁੱਸੇ ਜਿਹੇ ਲਹਿਜ ਵਿਚ ਕਿਹਾ, "ਹੇ ਭਗਵਾਨ! ਨਾ ਆਪ ਘਰ ਦੇ ਨਾ ਘਾਟ ਦੇ, ਬਥੇਰਾ ਲੱਭਿਆ ਹੈ ਪਰ ਆਪ ਕਿਧਰੋਂ ਨਹੀਂ ਲੱਭੇ।" ਤਾਂ ਭਗਵਾਨ ਨੇ ਕਿਹਾ, "ਮੁਨੀ ਜੀ! ਇਤਨੇ ਗੁੱਸੇ ਵਿਚ ਆ ਕੇ ਖਫਾ ਨਾ ਹੋਵੋ। ਜੇਕਰ ਮੈਨੂੰ ਲੱਭਣਾ ਹੋਵੇ ਤਾਂ ਸਤਿਸੰਗਤ ਵਿਚੋਂ ਢੂੰਢਿਆ ਕਰੋ, ਉਥੇ ਮੇਰਾ ਹਰ ਵੇਲੇ ਨਿਵਾਸ ਹੁੰਦਾ ਹੈ। ਕਿਉਂਕਿ -

[ਸਿਰੀਰਾਗੁ ਮਹਲਾ ੫, ਪੰਨਾ ੪੪]

*"ਸਾਧ ਸੰਗਤਿ ਕੈ ਘਰਿ ਵਸੈ ਏਕੋ ਸਚਾ ਸੋਇ॥ ੧॥"*

*ਤਥਾ— ਨਿਜ ਘਰ ਮੇਰੋ ਸਾਧ ਸੰਗਤਿ ਨਾਰਦ ਮੁਨਿ, ਦਰਸਨ ਸਾਧ ਸੰਗ ਮੇਰੋ ਨਿਜ ਰੂਪ ਹੈ।*

[ਭਾ: ਗੁਰਦਾਸ ਜੀ, ਕਬਿੱਤ ੩੦੩]

*ਤਥਾ— "ਨਾ ਹੰ ਵਸਾਮੀ ਬੈਕੁੰਠੇ ਯੋਗੀਨਾਂ ਹਿਰਦੇ ਨਚ।*
*ਮਧ ਭਗਤਾਹ ਯਤ੍ਰ ਗਾਯੰਤੀ ਤਤ੍ਰ ਤਿਸ਼ਟਾਮੀ ਨਾਰਦ:।"*

ਹੇ ਨਾਰਦ! ਮੈਂ ਬੈਕੁੰਠ ਵਿਚ ਨਿਵਾਸ ਨਹੀਂ ਕਰਦਾ, ਯੋਗੀਆਂ ਨੂੰ ਅਭਿਮਾਨ ਹੁੰਦਾ ਹੈ ਇਸ ਕਰਕੇ ਉਹਨਾਂ ਦੇ ਹਿਰਦਿਆਂ ਵਿਚ ਵੀ ਮੈਂ ਨਹੀਂ ਨਿਵਾਸ ਕਰਦਾ। ਸ਼ਰਧਾਵਾਨ ਉੱਤਮ ਭਗਤ ਜਿਥੇ ਮੇਰੇ ਜਸ ਅਤੇ ਹਰੀ ਕੀਰਤਨ ਨੂੰ ਗਾਇਨ ਕਰਦੇ ਹਨ, ਤਿਸ ਜਗ੍ਹਾ ਮੈਂ ਇਸਥਿਤ ਰਹਿੰਦਾ ਹਾਂ ਜੇ ਮੈਨੂੰ ਲੱਭਣਾ ਹੋਵੇ ਤਾਂ ਉਥੋਂ ਲੱਭਿਆ ਕਰ।

*ਯਥਾ— "ਪ੍ਰਭ ਜੀ ਬਸਹਿ ਸਾਧ ਕੀ ਰਸਨਾ॥"* [ਸੁਖਮਨੀ, ਪੰਨਾ ੨੬੩]

ਵਾ-ਸਭ ਤੋਂ ਉੱਚਾ ਅਸਥਾਨ ਹੈ ਬੈਕੁੰਠ, ਸੱਚ ਖੰਡ, ਅੰਤਹਕਰਨ, ਦਸਮ ਦੁਆਰ, ਸ੍ਰੀ ਹਰਿਮੰਦਰ ਸਾਹਿਬ।

ਪ੍ਰਸ਼ਨ - ਉਸ ਪ੍ਰਮਾਤਮਾ ਤੋਂ ਕੋਈ ਉੱਚਾ ਹੈ ਜਾਂ ਨਹੀਂ? ਉੱਤਰ-

## ਊਚੇ ਉਪਰਿ ਊਚਾ ਨਾਉ॥

ਹੇ ਸਿੱਧੋ! ਸਾਰਿਆਂ ਤੋਂ ਉੱਚਾ ਜੋ ਪਰਮੇਸ਼ਰ ਹੈ ਉਸ ਦੇ ਉੱਪਰ ਉਸ ਦਾ ਆਪਣਾ ਨਾਮ ਹੀ ਉੱਚਾ ਹੈ।

*ਯਥਾ— "ਹਰਿ ਨਾਮੁ ਹਮਾਰਾ ਪ੍ਰਭੁ ਅਬਿਗਤੁ ਅਗੋਚਰੁ ਅਬਿਨਾਸੀ ਪੁਰਖੁ ਬਿਧਾਤਾ॥*
*ਹਰਿ ਨਾਮੁ ਹਮ ਸ੍ਰੇਵਹ ਹਰਿ ਨਾਮੁ ਹਮ ਪੂਜਹ ਹਰਿ ਨਾਮੇ ਹੀ ਮਨੁ ਰਾਤਾ॥*
*ਹਰਿ ਨਾਮੈ ਜੇਵਡੁ ਕੋਈ ਅਵਰੁ ਨ ਸੂਝੈ ਹਰਿ ਨਾਮੋ ਅੰਤਿ ਛਡਾਤਾ॥"*

[ਵਡਹੰਸ ਵਾਰ, ਪੰਨਾ ੫੯੨]

## ਪਹਿਲੀ ਸਾਖੀ— ਨਾਰਦ ਮੁਨੀ ਦੀ

ਜਦ ਇਸ ਨੇ ਸਤਭਾਮਾ ਪਾਸੋਂ ਕ੍ਰਿਸ਼ਨ ਜੀ ਨੂੰ ਦਾਨ ਕਰਵਾ ਲਿਆ ਸੀ, ਤੱਕੜ ਦੇ ਇਕ ਪਾਸੇ ਕ੍ਰਿਸ਼ਨ ਜੀ ਨੂੰ ਬਿਠਾ ਕੇ ਦੂਜੇ ਪਾਸੇ ਪਦਾਰਥ, ਧਨ, ਗਹਿਣੇ ਪਵਾ ਕੇ ਤੋਲਿਆ ਤਾਂ ਪੂਰੇ ਨਾ ਉਤਰੇ, ਫੇਰ ਤੁਲਸੀ ਦੇ ਪੱਤੇ ਪਰ ਨਾਮ ਲਿਖਵਾਕੇ ਪਾਇਆ ਤਾਂ ਕ੍ਰਿਸ਼ਨ ਜੀ ਦਾ ਛਾਬਾ ਉੱਚਾ ਹੋ ਗਿਆ ਉਥੇ ਨਾਮ ਦੀ ਉੱਚਤਾ ਵਿਖਾ ਕੇ ਨਾਰਦ ਜੀ ਨਾਮ ਲੈ ਕੇ ਚਲੇ ਗਏ।

## ਦੂਜੀ ਸਾਖੀ— ਨਾਮ ਮਹਾਤਮ ਦੀ

ਇਕ ਦਿਨ ਸ੍ਰੀ ਅਨੰਦਪੁਰ ਸਾਹਿਬ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਵਾਨ ਵਿਖੇ ਸ਼ਸ਼ੋਭਤ ਸਨ ਤੇ ਨਾਰਦ ਮੁਨੀ ਸਾਧੂ ਰੂਪ ਵਿਚ ਦਰਸ਼ਨ ਕਰਨ ਵਾਸਤੇ ਆਇਆ। ਹਜ਼ੂਰ ਦੇ ਅੱਗੇ ਮੱਥਾ ਟੇਕ ਕੇ ਹਮਾਊ ਪੰਛੀ ਦੇ ਖੰਭਾਂ ਦੀ ਭੇਟਾ ਰੱਖੀ। ਇਸ ਦੇ ਅੰਦਰ ਦਰਸ਼ਨ ਦੀ ਭੁੱਖ ਸੀ ਇਸ ਕਰਕੇ ਕਿਤਨਾ ਚਿਰ ਹਜ਼ੂਰ ਦੇ ਸਾਹਮਣੇ ਦਰਸ਼ਨ ਕਰਦਾ ਖਲੋਤਾ ਰਿਹਾ। ਗਰੀਬ ਨਿਵਾਜ ਨੇ ਮੁਸਕਰਾ ਕੇ ਕਿਹਾ "ਹੇ ਰਿਖਦੇਵ ਜੀ! ਇਤਨੀ ਖੇਚਲ ਆਪ ਨੇ ਕਿਉਂ ਕੀਤੀ ਹੈ? ਇਹ ਖੰਭ ਤਾਂ ਬੜੇ ਕੀਮਤ ਵਾਲੇ ਹਨ ਅਤੇ ਮਿਲਦੇ ਵੀ ਮੁਸ਼ਕਲ ਹਨ ਤੁਸਾਂ ਨੇ ਬੜਾ ਉੱਦਮ ਕਰਕੇ ਲਿਆਂਦੇ ਹਨ ਤੁਹਾਡੇ ਵਰਗੇ ਤਾਂ ਰਿਖੀਆ ਦੇ ਦਰਸ਼ਨਾਂ ਵਿਚ ਹੀ ਸਭ ਕੁਝ ਹੈ।"

ਨਾਰਦ ਨੇ ਕਿਹਾ, "ਮਹਾਰਾਜ ਜੀ! ਆਪ ਜੀ ਤਾਂ ਅਕਾਲ ਪੁਰਖ ਦਾ ਸਰੂਪ ਹੋ, ਦੁਨੀਆਂ ਵਿਚ ਧਰਮ ਦੀ ਰੱਖਿਆ ਵਾਸਤੇ ਆਪ ਜੀ ਨੇ ਅਵਤਾਰ ਧਾਰਿਆ ਹੈ। ਮੈਂ ਸੁਰਗ ਵਿਚ ਬੈਠਾ ਸਾਂ, ਬੈਠਿਆਂ ਬੈਠਿਆਂ ਮੇਰੇ ਹਿਰਦੇ ਵਿਚ ਆਪ ਜੀ ਦੇ ਦਰਸ਼ਨਾਂ ਦੀ ਇੱਛਾ ਪੈਦਾ ਹੋ ਗਈ, ਸੋਚਿਆ ਖਾਲੀ ਹੱਥੀਂ ਨਹੀਂ ਜਾਣਾ ਚਾਹੀਦਾ ਕੋਈ ਅਮੋਲਕ ਵਸਤੂ ਲੈ ਕੇ ਜਾਈਏ। ਕਿਉਂਕਿ ਨੀਤੀ ਵਿਚ ਕਥਨ ਕੀਤਾ ਹੈ-

**"ਰਾਜ, ਵੈਦ, ਗੁਰ, ਜੋਤਸ਼ੀ, ਇਨ ਕੇ ਪਾਸ ਜੋ ਜਾਇ।**
**ਖਾਲੀ ਹਾਥ ਨ ਜਾਈਐ, ਫਲ ਦੀਏ ਫਲ ਪਾਇ।"**
**ਤਥਾ—'ਰਿਕਤ ਪਾਨ ਦਰਸੇ ਨਹੀ, ਭੂਪ ਭਿਖਕ ਗੁਰਦੇਵ।**
**ਫਲ ਦੀਏ ਫਲ ਪਾਈਐ, ਫਲੈ ਨ ਫਲ ਬਿਨ ਸੇਵ।'**

ਅਮੋਲਕ ਵਸਤੂ ਵੀ ਉਹ ਹੋਵੇ ਜੋ ਪਿਆਰੀ ਹੋਵੇ। ਫਿਰ ਮੈਂ ਹਿਰਦੇ ਵਿਚ ਵਿਚਾਰਿਆ ਕਿ ਗੁਰੂ ਸਾਹਿਬ ਜੀ ਜੰਗ ਦੇ ਬੜੇ ਸ਼ੌਕੀਨ ਹਨ ਅਤੇ ਧਨੁੱਖ ਬਾਣ ਦੀ ਵਿਦਿਆ ਵਿਚ ਵੀ ਬੜੇ ਨਿਪੁੰਨ ਹਨ, ਉਨ੍ਹਾਂ ਲਈ ਬਾਣਾਂ ਦੇ ਅੱਗੇ ਲਗਾਉਣ ਵਾਸਤੇ ਹਮਾਊਂ ਦੇ ਖੰਭ ਲੈ ਚਲੀਏ। ਇਸ ਕਰਕੇ ਮੈਂ ਇਹ ਆਪ ਜੀ ਦੀ ਭੇਟਾ ਕੀਤੇ ਹਨ।

**"ਅਪਨੇ ਬਾਨ ਸੰਗ ਲਗਵਾਓ। ਬਹੁਰ ਚਾਂਪ ਮੈਂ ਸੰਧਿ ਚਲਾਓ।**
**ਹੇਰਹੁ ਬੇਗ ਹੋਇ ਹੈ ਐਸੇ। ਉਡਿ ਕਰਿ ਜਾਇ ਬਿਹੰਗਮ ਜੈਸੇ॥ ੨੭॥"**

*[ਗੁਰ ਪ੍ਰਤਾਪ, ਸੂਰਜ, ਰੁਤ ੪, ਅੰਸੂ ੫੦]*

ਮਹਾਰਾਜ ਜੀ ਨੇ ਉਹ ਖੰਭ ਲੈ ਲੀਤੇ ਪੁਨਾ ਨਾਰਦ ਮੁਨੀ ਗੁਰੂ ਜੀ ਦੀ ਬਿਅੰਤ ਉਸਤਤੀ ਕਰਕੇ ਸਵਰਗ ਵਿਚ ਚਲਾ ਗਿਆ ਪਿੱਛੋਂ ਖਾਲਸੇ ਨੇ ਪੁੱਛਿਆ, "ਮਹਾਰਾਜ! ਇਹ ਕੌਣ ਸੀ?"

ਹਜ਼ੂਰ ਨੇ ਕਿਹਾ, "ਇਹ ਬ੍ਰਹਮਾ ਦਾ ਪੁੱਤਰ ਨਾਰਦ ਮੁਨੀ ਸੀ।"

**ਯਥਾ—ਕਮਲਾਸਨ ਕੋ ਨੰਦਨ ਨਾਰਦ॥ ਅਹੈ ਦੇਵਰਿਖ ਪਰਮ ਬਿਸਾਰਦ॥**
**ਇਮ ਕਹਿ ਪੰਖ ਆਪ ਕਰ ਲਏ॥ ਏਕ ਸਿੰਘ ਸੋਂ ਇਮ ਕਹਿ ਦਏ॥**

ਇਹ ਕਹਿ ਕੇ ਗੁਰੂ ਜੀ ਨੇ ਇਕ ਸਿੱਖ ਨੂੰ ਕਿਹਾ, "ਇਹ ਖੰਭ ਤੇ ਬਾਣ ਲੈ ਜਾਹ ਕਿਸੇ ਕਾਰੀਗਰ ਪਾਸੋਂ ਇਹ ਖੰਭ ਇਹਨਾਂ ਬਾਣਾਂ ਦੇ ਨਾਲ ਲਗਵਾ ਲਿਆ ਪਰ ਪਾਸ ਬੈਠ ਕੇ ਬਣਵਾਈਂ।"

ਹਜ਼ੂਰ ਦੀ ਆਗਿਆ ਪਾ ਕੇ ਉਸ ਸਿੱਖ ਨੇ ਕਾਰੀਗਰਾਂ ਤੋਂ ਬਾਣਾਂ ਨਾਲ ਖੰਭ ਲਗਵਾ ਕੇ ਗੁਰੂ ਜੀ ਦੇ ਅੱਗੇ ਲਿਆ ਰੱਖੇ।

**ਲੈ ਗਮਨਹੁ ਕਾਰੀਗਰ ਤੀਰ। ਬੈਠ ਨਿਕਟ ਲਗਵਾਵਹੁ ਤੀਰ।**
**ਇਨ ਕੋ ਤਜਾਗ ਦੂਰ ਨਹਿ ਜਾਵਹੁ। ਦੇਖਤਿ ਦ੍ਰਿਗਨ ਬਾਨ ਬਨਵਾਵਹੁ॥ ੪੦॥**
**ਸੁਨਿ ਪ੍ਰਭੂ ਤੇ ਲੈ ਕਰਿ ਤਬ ਗਯੋ। ਨਿਕਟ ਬੈਠ ਬਨਵਾਵਤਿ ਭਯੋ।**
**ਦੀਰਘ ਪੰਖ ਸੁ ਦੀਰਘ ਬਾਨਾ। ਕਰੇ ਤਜਾਰ ਸੋ ਰੁਚਿਰ ਮਹਾਨਾ॥ ੪੧॥**

ਉਸ ਵੇਲੇ ਖਾਲਸਾ ਪਾਸ ਬੈਠਾ ਸੀ, ਸਾਰਿਆਂ ਨੂੰ ਹੁਕਮ ਦਿੱਤਾ ਕਿ ਅਸੀਂ ਬਾਣ ਚਲਾਉਂਦੇ ਹਾਂ ਤੁਸੀਂ ਲੱਭ ਕੇ ਲਿਆਉਣੇ।

ਗੁਰੂ ਜੀ ਦਾ ਹੁਕਮ ਸੁਣ ਕੇ ਸੈਂਕੜੇ ਸਿੱਖ ਖਲੋ ਗਏ। ਗੁਰੂ ਜੀ ਨੇ ਪੂਰਬ ਵੱਲ ਮੂੰਹ ਕਰ ਕੇ ਧਨੁੱਖ ਖਿੱਚ ਕੇ ਬਾਣ ਛੱਡ ਦਿੱਤਾ। ਉਸ ਨੂੰ ਚਲਦਿਆਂ ਸਾਰਿਆਂ ਸਿੱਖਾਂ ਨੇ ਵੇਖਿਆ। ਫਿਰ ਗੁਰੂ ਜੀ ਨੇ ਇਹ ਵੀ

ਕਿਹਾ, "ਓਹ ਦੇਖੋ! ਅਕਾਸ਼ ਨੂੰ ਬਾਣ ਜਾ ਰਿਹਾ ਹੈ ਪਰ ਤੁਸੀਂ ਨਿਗਾਹ ਰੱਖਣੀ ਥੱਲੇ ਉਤਰੇਗਾ ਤਾਂ ਫੜ ਲਿਆਉਣਾ।" ਸਭ ਸਿੱਖ ਅੱਖਾਂ ਲੱਗਾ ਕੇ ਦੇਖਦੇ ਰਹੇ ਪਰ ਓਹ ਬਾਣ ਥੱਲੇ ਉਤਰਿਆ ਹੀ ਨਹੀਂ ਫਿਰ ਗੁਰੂ ਜੀ ਨੇ ਦੂਜਾ ਛੱਡਿਆ ਓਹ ਵੀ ਨਾ ਉਤਰਿਆ, ਤੀਜਾ ਛੱਡਿਆ ਓਹ ਵੀ ਨਾ ਉਤਰਿਆ।

*'ਤਿਮਹੀ ਚੌਥੇ ਦਿਯੋ ਚਲਾਇ। ਬਹੁਰ ਪੰਚਮੋ ਗਾਜਤਿ ਜਾਇ॥ ੫॥*
*ਸਭ ਸੋਂ ਕਹਿ ਕਹਿ ਤਜਾਗਨ ਕਰੈਂ। ਊਪਰ ਦੂਰ ਦ੍ਰਿਸ਼ਟਿ ਨਹਿ ਪਰੈਂ।'*

ਸਿੱਖਾਂ ਨੂੰ ਬਾਣ ਵੇਖਦਿਆਂ ਵੇਖਦਿਆਂ ਇਕ ਪਹਿਰ ਗੁਜ਼ਰ ਗਿਆ ਪਰ ਥੱਲੇ ਕੋਈ ਨਾ ਆਇਆ। ਆ ਕੇ ਗੁਰੂ ਜੀ ਨੂੰ ਕਹਿੰਦੇ ਹਨ - "ਲਗਾਤਾਰ ਤਿੰਨ ਘੰਟੇ ਖਲੋਤੇ ਰਹੇ ਹਾਂ ਬਾਣ ਥੱਲੇ ਕੋਈ ਨਹੀਂ ਆਇਆ।"

ਹਜ਼ੂਰ ਨੇ ਕਿਹਾ, "ਅਕਾਸ਼ ਤਾਂ ਖਾਲੀ ਹੈ ਉੱਪਰ ਕੋਈ ਜਗ੍ਹਾ ਨਹੀਂ, ਜਿਥੇ ਬਾਣ ਅਟਕ ਰਹੇ, ਨਾ ਹੀ ਕਿਸੀ ਨੇ ਫੜੇ ਹਨ, ਨਾ ਹੀ ਕਿਧਰੇ ਗਏ ਹਨ, ਤੁਸੀਂ ਫਿਰ ਚੰਗੀ ਤਰ੍ਹਾਂ ਖੋਜ ਕਰ ਕੇ ਲਿਆਓ। ਬਾਣ ਬੜੇ ਕੀਮਤ ਵਾਲੇ ਹਨ, ਵਿਅਰਥ ਨਾ ਗਵਾਓ।"

ਇਹ ਗੱਲ ਸੁਣ ਕੇ ਸਿੱਖਾਂ ਨੇ ਕਿਹਾ, "ਮਹਾਰਾਜ ਜੀ! ਇਸ ਭੇਦ ਦਾ ਸਾਨੂੰ ਪਤਾ ਨਹੀਂ ਲੱਗਦਾ। ਆਪ ਸਰਬ ਸ਼ਕਤੀਆਂ ਸਪੰਨ ਹੋ ਇਸ ਕੁਦਰਤ ਨੂੰ ਆਪ ਹੀ ਜਾਣਦੇ ਹੋ। ਤੁਸੀਂ ਸਗੋਂ ਸਾਨੂੰ ਨਿਰਣਾ ਕਰ ਕੇ ਦੱਸੋ, ਉਹ ਬਾਣ ਕਿਥੇ ਰੁਕੇ ਪਏ ਹਨ?"

ਗੁਰੂ ਜੀ ਨੇ ਮੁਸਕਰਾਕੇ ਕਿਹਾ, "ਇਹ ਤੁਹਾਨੂੰ ਇਕ ਦ੍ਰਿਸ਼ਟਾਂਤ ਦੱਸਿਆ ਹੈ, ਜਿਵੇਂ ਬਾਣ ਨਾਲ ਹਮਾਊਂ ਦੇ ਖੰਭ ਲੱਗੇ ਹਨ ਤਾਂ ਖੰਭਾਂ ਨੇ ਉਹਨਾਂ ਬਾਣਾਂ ਨੂੰ ਹਮਾਊਂ ਦੇਸ਼ ਵਿਖੇ ਪਹੁੰਚਾ ਦਿੱਤਾ ਹੈ, ਥੱਲੇ ਨਹੀਂ ਆਉਣ ਦਿੱਤਾ।

ਤਿਵੇਂ ਨਾਮ ਦੀ ਰੀਤੀ ਕਥਨ ਕੀਤੀ ਹੈ, ਜੋ ਪੁਰਸ਼ ਇਕ ਰਸ ਨਾਮ ਜਪਦਾ ਹੈ ਉਸ ਜਗਿਆਸੂ ਨੂੰ ਨਾਮ ਰੂਪੀ ਬਾਣ ਪ੍ਰਮੇਸ਼ਰ ਰੂਪ ਦੇਸ਼ ਵਿਚ ਪਹੁੰਚਾਉਂਦਾ ਹੈ।"

*ਯਥਾ— "ਨਾਮ ਪੰਖ, ਨਾਮੀ ਸੁ ਬਿਹੰਗ। ਜੋ ਜਗਜਾਸੀ ਲਾਗਜੋ ਸੰਗ॥ ੨੩॥*
*ਪ੍ਰਾਨ ਅੰਤ ਲਗਿ ਤਜਾਗਜੋ ਨਾਂਹੀ। ਲਾਗਜੋ ਰਹਜੋ ਨਾਮ ਰਸ ਮਾਂਹੀ॥*
*ਪੰਖ ਨਾਮ ਲੇ ਸਰ ਜੱਗਜਾਸੀ। ਜਾਇ ਮਿਲਾਵਤਿ ਸ੍ਰੀ ਪ੍ਰਭੁ ਪਾਸੀ॥ ੨੪॥*
*ਜਹਿਂ ਨਾਮੀ ਕੋ ਦੇਸ਼ ਸੁਹਾਵਨ। ਤਹਾਂ ਕਰਹਿ ਬਿਨ ਬਿਲਮ ਪੁਚਾਵਨ।*
*ਯਾਂ ਤੇ ਰਟਹੁ ਸਦਾ ਗੁਰਬਾਨੀ। ਜਗਤ ਉਧਾਰਨਿ ਪਰਖ ਨਿਸਾਨੀ॥ ੨੫॥*
*ਊਠਤਿ ਬੈਠਤਿ ਥਿਤ ਕੈ ਚਾਲੇ। ਪਠਹੁ ਸ਼ਬਦ ਨਿਤ ਰਹਹੁ ਸੁਖਾਲੇ।*
*ਬਹੁਰ ਨ ਹੋਇ ਜਗਤ ਮਹਿ ਫੇਰਾ। ਕਰਹਿਂ ਉਬਾਰਨ ਗੁਰੂ ਬਡੇਰਾ॥ ੨੬॥*
*ਤਿਮਹੀ ਸੱਤਿਨਾਮ ਸਿਮਰੀਜੈ। ਇਕ ਭੀ ਸ੍ਵਾਸ ਨ ਬਿਰਥਾ ਲੀਜੈ॥*
*ਮਨ ਜਿਹਵਾ ਕੇ ਸੰਗਿ ਮਿਲਾਇ। ਰਾਖਹਿ ਨਿਸ ਦਿਨ ਮਹਿਂ ਸੁਖਦਾਇ॥ ੨੭॥*
*ਤਿਸ ਕੋ ਅੰਤ ਸਮਾ ਜਬਿ ਆਵੈ। ਨਾਮੀ, ਹਿਤ ਸਹਾਇਤਾ ਧਾਵੈ॥*
*ਪੁੰਨ ਪਾਪ ਕੇ ਬੰਧਨ ਸਾਰੇ। ਸ੍ਰੀ ਕਰਤਾਰ ਤੁਰਤ ਨਿਰਵਾਰੇ॥ ੨੮॥"*

*[ਗੁਰ ਪ੍ਰਤਾਪ ਸੂਰਜ ਰੁਤ ੪, ਅੰਸੂ ੪੭]*

## ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥

ਜੇਡਾ ਵੱਡਾ ਨਾਮ ਹੈ, ਏਡਾ ਵੱਡਾ ਉੱਚਾ ਕੋਈ ਹੋਵੇ [ਅਰਥਾਤ ਅਤਿਅੰਤ ਸ਼ਰਧਾ ਸਹਿਤ ਹੋ ਕੇ ਹਨੂੰਮਾਨ ਵਾਂਗ ਰੋਮ ਰੋਮ ਪਰਮੇਸ਼ਰ ਨਾਮ ਨੂੰ ਚਿੰਤਨ ਕਰੇ] ਤਾਂ ਤਿਸ ਉੱਚੇ ਪਰਮੇਸ਼ਰ ਨੂੰ ਉਹ ਜਾਣਦਾ ਹੈ।

## ਜੇਵਡੁ ਆਪਿ ਜਾਣੈ ਆਪਿ ਆਪਿ ॥

ਜੇਡਾ ਵੱਡਾ ਪਰਮੇਸ਼ਰ ਆਪ ਹੈ, ਉਤਨਾ ਵੱਡਾ ਆਪਣੇ ਆਪ ਨੂੰ ਉਹ ਪ੍ਰਮਾਤਮਾ ਆਪ ਹੀ ਜਾਣਦਾ ਹੈ, ਹੋਰ ਕੋਈ ਨਹੀਂ ਜਾਣ ਸਕਦਾ।

## ਨਾਨਕ ਨਦਰੀ ਕਰਮੀ ਦਾਤਿ ॥ ੨੪ ॥

ਗੁਰੂ ਜੀ ਕਹਿੰਦੇ ਹਨ-ਹੇ ਸਿੱਧੋ! ਉਹ ਨਦਰੀ=ਪ੍ਰਮਾਤਮਾਂ, ਕਰਮੀ=ਜੀਵਾਂ ਨੂੰ ਕਰਮਾਂ ਅਨੁਸਾਰ ਦਾਤ ਦੇਂਦਾ ਹੈ।

ਫਿਰ ਸਿੱਧਾਂ ਨੇ ਕਿਹਾ, "ਜੀਵ ਆਪਣੇ ਸਰੂਪ ਨੂੰ ਕਿਵੇਂ ਨਿਸਚੇ ਕਰੇ?"

ਤਾਂ ਗੁਰੂ ਜੀ ਨੇ ਫੁਰਮਾਇਆ -

***ਜੇਵਡੁ ਆਪਿ ਜਾਣੈ ਆਪਿ ਆਪਿ ॥***
***ਨਾਨਕ ਨਦਰੀ ਕਰਮੀ ਦਾਤਿ ॥ ੨੪ ॥***

ਨਦਰੀ=ਪ੍ਰਮਾਤਮਾਂ ਦੀ ਕਿਰਪਾ ਦ੍ਰਿਸ਼ਟੀ ਹੋਣ ਨਾਲ ਜਦ ਨਦਰੀ=ਸਤਿਗੁਰ ਦੇਵ ਜੀ ਮਿਲੇ ਤੇ ਸੇਵਾ ਕਰਨ ਨਾਲ ਉਹਨਾਂ ਦੀ ਕਰਮੀ=ਅਨੁਗ੍ਰਹੁ ਹੋਈ ਤਾਂ ਉਹਨਾਂ ਨੇ ਨਾਮ ਦੀ ਦਾਤ ਬਖਸ਼ੀ, ਤਿਸ ਵੇਲੇ ਜੇਡਾ ਵੱਡਾ ਆਪਣਾ ਸ੍ਵੈ-ਸਰੂਪ ਹੈ, ਤਿਸ ਆਪਣੇ ਸਰੂਪ ਨੂੰ ਆਪ ਜਾਣ ਲੈਂਦਾ ਹੈ॥ ੨੪॥

**ਚੌਵੀਵੀਂ ਪਉੜੀ ਦੇ ੧੬੪ ਅੱਖਰ ਹਨ।**



# ਪੰਝੀਵੀਂ ਪਉੜੀ

ਫਿਰ ਸਿੱਧਾਂ ਨੇ ਕਿਹਾ, "ਉਸ ਪਰਮਾਤਮਾ ਦਾ ਕਰਤੱਤ ਅਤੇ ਅਨੁਗ੍ਰਹੁ ਕੇਡਾ ਕੁ ਹੈ?" ਤਾਂ ਗੁਰੂ ਜੀ ਨੇ ਫੁਰਮਾਇਆ- "ਉਸ ਦੇ ਕਰਤੱਤਾਂ ਅਤੇ ਅਨੁਗ੍ਰਹੁ ਦਾ ਬਿਆਨ ਕਥਨ ਤੋਂ ਬਾਹਰ ਹੈ ਅਤੇ ਸਭ ਨਿਕਿਆਂ ਤੋਂ ਲੈ ਕੇ ਵੱਡਿਆਂ ਤੱਕ ਉਸ ਦਾਤੇ ਪਾਸੋਂ ਪਦਾਰਥ ਮੰਗ ਕੇ ਆਪਣੀਆਂ ਲੋੜਾਂ ਨੂੰ ਪੂਰਾ ਕਰਦੇ ਹਨ ਤੇ ਉਹ ਨਿਰੰਕਾਰ, ਬਿਨਾਂ ਕਿਸੇ ਲੋਭ ਲਾਲਚ ਦੇ ਸਭਨਾਂ ਨੂੰ ਦਾਤਾਂ ਦੇਂਦਾ ਹੈ।"

ਇਹ ਗੱਲ ਤੁਸੀਂ ਸੁਣਨਾ ਕਰੋ-

## ਬਹੁਤਾ ਕਰਮੁ ਲਿਖਿਆ ਨਾ ਜਾਇ ॥

ਹੇ ਸਿੱਧੋ! ਉਸ ਦਾ ਕਰਮੁ=ਕਰਤੱਤ ਵਾ ਅਨੁਗ੍ਰਹੁ ਬਹੁਤ ਸਾਰਾ ਹੈ, ਕਥਨ ਤੋਂ ਬਾਹਰ ਹੋਣ ਕਰਕੇ ਕਿਸੇ ਪਾਸੋਂ ਲਿਖਿਆ ਨਹੀਂ ਜਾਂਦਾ।

ਵਾ-ਲਿਖਿਆ=ਜਾਣਿਆਂ ਨਹੀਂ ਜਾਂਦਾ।

*ਯਥਾ— "ਸਚੁ ਵਡਾਈ ਕੀਮ ਨ ਪਾਈ॥ ਕੁਦਰਤਿ ਕਰਮੁ ਨ ਕਹਣਾ ਜਾਈ॥"*

*[ਮਾਝ ਮਹਲਾ ੫, ਪੰਨਾ ੧੦੭]*

ਭਾਵ - ਉਸ ਦੀ ਵਡਿਆਈ ਸੱਚੀ ਹੈ, ਉਸ ਦੀ ਕੀਮਤ ਨਹੀਂ ਪਾਈ ਜਾਂਦੀ। ਉਸ ਕੁਦਰਤੀ ਪ੍ਰਮਾਤਮਾ ਦਾ ਕਰਮੁ=ਕਰਤੱਬ ਵੀ ਕਿਹਾ ਨਹੀਂ ਜਾਂਦਾ।

ਪ੍ਰਸ਼ਨ-ਉਹ ਦਾਤਾ ਹੈ ਕਿ ਅਦਾਤਾ?

ਉੱਤਰ-ਉਹ ਨਿਰੰਕਾਰ ਸਭ ਦਾ ਦਾਤਾ ਹੈ।

ਪ੍ਰਸ਼ਨ-ਵੱਡਾ ਦਾਤਾ ਹੈ ਕਿ ਛੋਟਾ?

ਗੁਰ ਉੱਤਰ-

## ਵਡਾ ਦਾਤਾ

ਉਹ ਨਿਰੰਕਾਰ ਸਭ ਤੋਂ ਵੱਡਾ ਦਾਤਾ ਹੈ।

*ਯਥਾ— "ਖਸਮੁ ਵਡਾ ਦਾਤਾਰੁ ਹੈ ਜੋ ਇਛੇ ਸੋ ਫਲ ਪਾਇ॥"*

*[ਵਾਰ ਮਲਾਰ, ਪੰਨਾ ੧੨੮੩]*

*ਤਥਾ— "ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ*
*ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ॥*
*ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ*
*ਤੁਧੁ ਸਭਸੈ ਨੋ ਦਾਨੁ ਦਿਤਾ ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ॥"*

*[ਬਿਹਾਗੜੇ ਕੀ ਵਾਰ, ਪੰਨਾ ੫੪੫]*

ਤਥਾ—"ਵਡਾ ਦਾਤਾ ਤਿਲੁ ਨ ਤਮਾਇ॥ ਨਾਨਕ ਮਿਲੀਐ ਸਬਦੁ ਕਮਾਇ॥ ੪॥"

[ਬਸੰਤੁ ਮਹਲਾ ੩, ਪੰਨਾ ੧੧੭੪]

ਕਿਉਂਕਿ ਕਿਸੇ ਦੇ ਔਗੁਣ ਨੂੰ ਤੱਕ ਕੇ ਉਹ ਦਿਲ ਵਿਚ ਗੁੱਸਾ ਧਾਰ ਕੇ ਰੋਜ਼ੀ ਨੂੰ ਬੰਦ ਨਹੀਂ ਕਰਦਾ।

ਯਥਾ—"ਰੋਜ਼ੀ ਹੀ ਰਾਜ਼ ਬਿਲੋਕਤ ਰਾਜ਼ਕ ਰੋਖ ਰੂਹਾਨ ਕੀ ਰੋਜ਼ੀ ਨ ਟਾਰੈ॥ ੨॥"

[ਦਸਮ ਗ੍ਰੰਥ, ਪੰਨਾ ੩੪]

ਇਸ ਕਰਕੇ ਵੱਡਾ ਦਾਤਾ ਹੈ।

ਕਿਉਂਕਿ ਦੁਨੀਆਂ ਦੇ ਜੋ ਵੀ ਦਾਤੇ ਹਨ ਉਹ ਕਿਸੇ ਦੇ ਔਗੁਣ ਨੂੰ ਜਦ. ਵੇਖਦੇ ਹਨ ਤਾਂ ਰੋਜ਼ੀ ਦੇਣੀ ਕਿਧਰੇ ਰਹੀ, ਬਲਕਿ ਇੰਜ ਆਖਦੇ ਹਨ ਇਸ ਨੂੰ ਮੈਂ ਉਥੇ ਮਾਰਾਂ ਜਿਥੇ ਇਸ ਨੂੰ ਪਾਣੀ ਵੀ ਨਾ ਮਿਲੇ।

## ਸਾਖੀ—ਮੂਸੇ ਪੈਗੰਬਰ ਦੀ

ਇਕ ਦਿਨ ਮੂਸੇ ਨੇ ਖੁਦਾ ਅੱਗੇ ਬੇਨਤੀ ਕੀਤੀ, "ਤੁਸੀਂ ਜੋ ਇਤਨੀ ਖੇਚਲ ਕਰਦੇ ਹੋ, ਜੀਵਾਂ ਨੂੰ ਰੋਜ਼ੀ ਦੇਣ ਦਾ ਇਹ ਕੰਮ ਮੈਨੂੰ ਸੌਂਪ ਦਿਓ। ਮੈਂ ਸਾਰਿਆਂ ਨੂੰ ਰਿਜ਼ਕ ਦੇਵਾਂਗਾ।"

ਖੁਦਾ ਨੇ ਕਿਹਾ, "ਇਹ ਕੰਮ ਬਹੁਤ ਔਖਾ ਹੈ, ਤੇਰੇ ਪਾਸੋਂ ਨਿਭਣਾ ਮੁਸ਼ਕਲ ਹੈ।"

ਮੂਸੇ ਨੇ ਕਿਹਾ, "ਕੋਈ ਮੁਸ਼ਕਲ ਨਹੀਂ।"

ਖੁਦਾ ਨੇ ਉਸ ਦਾ ਹੰਕਾਰ ਤੋੜਨ ਵਾਸਤੇ ਕਿਹਾ, "ਹੱਛਾ ਅੱਜ ਤੂੰ ਸਾਰਿਆ ਨੂੰ ਰੋਜ਼ੀ ਦੇਹ।"

ਸਾਰਿਆਂ ਨੂੰ ਰਿਜ਼ਕ ਦੇਂਦਿਆਂ ਦੇਂਦਿਆਂ ਜਦ ਮੂਸੇ ਨੇ ਦੇਖਿਆ ਕਿ ਇਕ ਪੁਰਸ਼ ਆਪਣੇ ਮਨ ਦੀ ਮੰਦ ਖਾਹਿਸ਼ ਨਾਲ ਮੋਈ ਹੋਈ ਇਸਤ੍ਰੀ ਨੂੰ ਕਬਰ ਪੁੱਟਕੇ ਕੱਢ ਰਿਹਾ ਸੀ ਤਾਂ ਪੈਗੰਬਰ ਜੀ ਦੇ ਮਨ ਵਿਚ ਬੜਾ ਗੁੱਸਾ ਆਇਆ। ਆਪਣੇ ਕੀਤੇ ਬਚਨਾਂ ਨੂੰ ਭੁੱਲ ਗਿਆ। ਮਨ ਵਿਚ ਰੋਸ ਆਇਆ ਤੇ ਵਿਚਾਰਿਆ ਕਿ ਇਸ ਨੀਚ ਖਿਆਲਾਂ ਵਾਲੇ ਪੁਰਸ਼ ਨੂੰ ਰੋਜ਼ੀ ਦੇਣੀ ਠੀਕ ਨਹੀਂ। ਅੱਜ ਇਸ ਨੂੰ ਭੁੱਖਿਆਂ ਰੱਖ ਕੇ ਸਜ਼ਾ ਦੇਣੀ ਚਾਹੀਦੀ ਹੈ। ਸੋ ਉਸ ਨੂੰ ਰੋਜ਼ੀ ਨਾ ਦਿੱਤੀ। ਜਦ ਵਿਹਲਾ ਹੋ ਕੇ ਖੁਦਾ ਪਾਸ ਗਿਆ ਤਾਂ ਖੁਦਾ ਨੇ ਪੁੱਛਿਆ, "ਸਾਰਿਆਂ ਨੂੰ ਰੋਜ਼ੀ ਦੇ ਆਇਆ ਹੈਂ?" ਤਾਂ ਮੂਸੇ ਨੇ ਕਿਹਾ, "ਹਾਂ ਜੀ, ਦੇ ਆਇਆ ਹਾਂ।"

ਖੁਦਾ ਨੇ ਜਦ ਆਪਣੀ ਦਿਬ ਦ੍ਰਿਸ਼ਟੀ ਨਾਲ ਵੇਖਿਆ ਤਾਂ ਇਕ ਮੰਦ ਪੁਰਸ਼ ਨੂੰ ਰੋਜ਼ੀ ਨ ਦਿੱਤੀ ਵੇਖ ਕੇ ਕਿਹਾ, "ਮੂਸਿਆ! ਫਲਾਣੇ ਜੀਵ ਨੂੰ ਤੂੰ ਰੋਜ਼ੀ ਨਹੀਂ ਦਿੱਤੀ। ਤਾਂ ਮੂਸੇ ਨੇ ਕਿਹਾ, "ਉਹ ਤਾਂ ਬੜਾ ਪਾਪੀ ਸੀ।" ਖੁਦਾ ਨੇ ਕਿਹਾ, "ਜੇ ਮੈਂ ਇਸ ਤਰ੍ਹਾ ਜੀਵਾਂ ਦੇ ਗੁਣ ਔਗੁਣ ਵੇਖ ਕੇ ਰੋਜ਼ੀ ਦੇਵਾਂ ਤਾਂ ਸਾਰੇ ਭੁੱਖੇ ਮਰ ਜਾਣ।" ਕਿਉਂਕਿ-*

---

*ਹੈਂ ਗੁਣ ਔਗੁਣ ਸਭ ਵਿਖੇ ਇਨ ਬਿਨ ਜੰਤ ਨ ਕੋਇ।
ਮ੍ਰਿਦ ਸੁਗੰਧ ਸੁੰਦਰ ਅਮਰ* ਪਰ ਕੰਟਕ ਭੀ ਹੋਇ॥ ੨੫॥

(ਸਾਰੁਕਤਾਵਲੀ ਅਧਿ: ੧੧)

*ਕਮਲ

ਨਾਲੇ ਅੰਨ ਦਾ ਅਧਿਕਾਰੀ ਸਭ ਕੋਈ ਹੈ। ਅੰਨ ਦੇਣ ਲੱਗਿਆਂ ਕਿਸੇ ਦੇ ਔਗੁਣ ਨਾ ਦੇਖੋ।

ਗੁਰੂ ਜੀ ਆਖਦੇ ਹਨ ਉਹ ਪਰਮੇਸ਼ਰ ਕਿਸੇ ਦੇ ਔਗੁਣਾਂ ਨੂੰ ਦੇਖਦਾ ਹੀ ਨਹੀਂ ਇਸ ਕਰਕੇ ਉਹ ਵੱਡਾ ਦਾਤਾ ਹੈ।

ਫਿਰ ਸਿੱਧਾਂ ਨੇ ਕਿਹਾ, "ਜਿਵੇਂ ਸੰਸਾਰੀ ਦਾਤੇ ਦਾਤਾਂ ਦਿੰਦਿਆਂ ਦਿੰਦਿਆਂ ਤਮੋ ਗੁਣੀ [ਗੁੱਸੇ] ਹੋ ਜਾਂਦੇ ਹਨ ਪ੍ਰਮੇਸ਼ੁਰ ਵੀ ਉਸੇ ਤਰ੍ਹਾਂ ਤਮੋ ਗੁਣੀ ਹੋ ਜਾਂਦਾ ਹੋਵੇਗਾ?'

ਤਾਂ ਗੁਰੂ ਜੀ ਨੇ ਕਿਹਾ, 'ਹੇ ਸਿੱਧੋ!'

## ਤਿਲੁ ਨ ਤਮਾਇ॥

ਉਸ ਦੇ ਵਿਚ ਤਿਲ ਜਿੰਨਾਂ ਭਾਵ ਰੰਚਕ ਮਾਤਰ ਵੀ ਤਮੋਗੁਣ ਨਹੀਂ ਆਉਂਦਾ।

**ਯਥਾ—"ਆਪੇ ਮਾਰਿ ਜੀਵਾਲੇ ਆਪੇ ਤਿਸ ਨੋ ਤਿਲੁ ਨ ਤਮਾਈ॥ ੭॥"**

[ਰਾਮਕਲੀ ਮਹਲਾ ੩, ਪੰਨਾ ੯੧੨]

**ਤਥਾ—"ਹਰਿ ਜੀਉ ਦਾਤਾ ਅਗਮ ਅਥਾਹਾ॥ ਓਸੁ ਤਿਲੁ ਨ ਤਮਾਇ ਵੇਪਰਵਾਹਾ॥"**

[ਮਾਰੂ ਮਹਲਾ ੩, ਪੰਨਾ ੧੦੬੨]

**ਤਥਾ—"ਜਨੁ ਨਾਨਕ ਵਡਿਆਈ ਆਖੈ ਹਰਿ ਕਰਤੇ ਕੀ ਜਿਸ ਨੋ ਤਿਲੁ ਨ ਤਮਾਏ॥"**

[ਬਿਹਾਗੜਾ ਵਾਰ, ਪੰਨਾ ੫੫੪]

ਫੇਰ ਸਿੱਧਾਂ ਨੇ ਕਿਹਾ, "ਜੋ ਸੰਸਾਰੀ ਦਾਤੇ ਹਨ ਉਹ ਅਗਿਆਨੀ ਹੁੰਦੇ ਹਨ, ਪ੍ਰਮੇਸ਼ੁਰ ਵੀ ਉਸੇ ਤਰ੍ਹਾਂ ਹੋਵੇਗਾ?"

ਤਾਂ ਗੁਰੂ ਜੀ ਨੇ ਫੁਰਮਾਇਆ-

[ਤਿਲੁ ਨ ਤਮਾਇ॥] ਹੇ ਸਿੱਧੋ! ਉਸ ਵਿਚ ਤਿਲ ਮਾਤ੍ਰ ਵੀ ਅਗਿਆਨ ਰੂਪ ਤਮਾਇ=ਤਮ+ਆਇ=[ਤਮ] ਹਨੇਰਾ ਨਹੀਂ ਆਉਂਦਾ।

ਫਿਰ ਸਿੱਧਾਂ ਨੇ ਕਿਹਾ, "ਸੰਸਾਰੀ ਦਾਤੇ ਜਦ ਵੀ ਦਾਨ ਦਿੰਦੇ ਹਨ ਤਾਂ ਕੋਈ ਨਾ ਕੋਈ ਖਾਹਿਸ਼ ਰੱਖ ਕੇ ਦਿੰਦੇ ਹਨ, ਪ੍ਰਮੇਸ਼ੁਰ ਵੀ ਖਾਹਿਸ਼ ਰੱਖ ਕੇ ਦੇਂਦਾ ਹੋਵੇਗਾ?"

ਤਾਂ ਗੁਰੂ ਸਾਹਿਬ ਜੀ ਨੇ ਕਿਹਾ-

[ਤਿਲੁ ਨ ਤਮਾਇ॥] ਹੇ ਸਿੱਧੋ! ਉਸ ਨੂੰ ਤਿਲ ਮਾਤਰ ਵੀ ਤਮਾਇ=ਖਾਹਿਸ਼ ਨਹੀਂ ਹੈ। ਉਹ ਤਾਂ ਸਗੋਂ ਸਭ ਦੀਆਂ ਮੁਰਾਦਾਂ ਪੂਰੀਆਂ ਕਰਦਾ ਹੈ।

ਪ੍ਰਸ਼ਨ - ਜਿਹੜੇ ਦਾਤੇ ਲੋਕ ਹੁੰਦੇ ਹਨ ਉਹਨਾਂ ਦੇ ਦਰਵਾਜ਼ਿਆਂ ਪਰ ਜਾ ਕੇ ਜਿਵੇਂ ਹਰ ਇਕ ਸੁਆਲੀ ਲੋਕ ਆਪਣੀ ਲੋੜ ਅਨੁਸਾਰ ਵਸਤੂ ਮੰਗ ਕੇ ਮੁਰਾਦ ਨੂੰ ਹਾਸਲ ਕਰਦੇ ਹਨ ਐਸੇ ਉਸ ਪ੍ਰਮੇਸ਼ੁਰ ਦਾਤੇ ਪਾਸੋਂ ਵੀ ਕੋਈ ਸੁਆਲੀ ਪੁਰਸ਼ ਮੁਰਾਦ ਮੰਗਦਾ ਹੈ ਜਾਂ ਨਹੀਂ?

ਤਾਂ ਗੁਰੂ ਜੀ ਨੇ ਫੁਰਮਾਇਆ-

## ਕੇਤੇ ਮੰਗਹਿ ਜੋਧ ਅਪਾਰ॥

੧. ਹੇ ਸਿੱਧੋ! ਅਪਾਰ=ਬੇਅੰਤ ਰੂਪ ਪ੍ਰਮਾਤਮਾ ਪਾਸੋਂ ਕਿਤਨੇ ਹੀ ਜੰਗੀ ਪੁਰਸ਼ ਅਪਾਰ=ਬੇਅੰਤ

ਜੋਧ=ਸੂਰਮਤਾਈਆਂ ਨੂੰ ਮੰਗਦੇ ਹਨ। ਕਿਉਂਕਿ ਜੰਗੀ ਪੁਰਸ਼ਾਂ ਨੂੰ ਜੰਗ ਕਰਨ ਦਾ ਹੀ ਸ਼ੌਕ ਹੁੰਦਾ ਹੈ।

੨. ਕਿਤਨੇ ਹੀ ਪੁਰਸ਼ ਜੋਧ ਨਾਮ ਜੋੜਦੜੀਆਂ ਭਾਵ ਸੇਵਾ ਟਹਿਲ, ਅਥਵਾ ਜਪ ਤਪ ਰੂਪ ਜੋੜਦੜੀ ਮੰਗਦੇ ਹਨ ਉਹਨਾਂ ਨੂੰ ਅਪਾਰ=ਪ੍ਰਮਾਤਮਾ ਓਹੀ ਦੇਂਦਾ ਹੈ।

੩. ਕਿਤਨੇ ਹੀ ਗੁਰਸਿੱਖੀ ਦੇ ਪਿਆਰ ਵਾਲੇ ਗੁਰਮੁਖ ਪੁਰਸ਼! ਕਾਮ ਆਦਿਕ ਜੋਧਿਆਂ ਦਾ ਅਭਾਵ ਕਰਨਾ ਮੰਗਦੇ ਹਨ। ਉਹਨਾਂ ਨੂੰ ਪ੍ਰਮਾਤਮਾ ਓਹੀ ਦੇਂਦਾ ਹੈ।

ਇਹ ਕਾਮ ਕ੍ਰੋਧ ਆਦਿਕ ਵਡੇ ਭਾਰੀ ਜੋਧੇ ਹਨ, ਇਨ੍ਹਾਂ ਦਾ ਜ਼ਿਕਰ ਪੰਚਮ ਪਿਤਾ ਜੀ ਨੇ ਆਸਾ ਰਾਗ ਵਿਚ ਇਸ ਤਰ੍ਹਾਂ ਕੀਤਾ ਹੈ-

*"ਚਾਰਿ ਬਰਨ ਚਉਹਾ ਕੇ ਮਰਦਨ ਖਟੁ ਦਰਸਨ ਕਰ ਤਲੀ ਰੇ॥*
*ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ॥ ੧॥*
*ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ॥*
*ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ॥ ੧॥ ਰਹਾਉ॥*
*ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ॥"*

*[ਆਸਾ ਮਹਲਾ ੫, ਪੰਨਾ ੪੦੪]*

## ਕੇਤਿਆ ਗਣਤ ਨਹੀ ਵੀਚਾਰੁ॥

੧. ਹੇ ਸਿੱਧੋ! ਕਈ ਉਸ ਦੇ ਦਰ ਤੋਂ ਵੀਚਾਰ ਕਰਨਾ ਮੰਗਦੇ ਹਨ ਪਰ ਉਹਨਾਂ ਦੀ ਗਿਣਤੀ ਕੋਈ ਨਹੀਂ ਜੋ ਕਿੰਨੇ ਕੁ ਵੀਚਾਰ ਨੂੰ ਮੰਗਦੇ ਹਨ। ਪ੍ਰਮਾਤਮਾ ਉਹਨਾਂ ਨੂੰ ਵੀਚਾਰ ਕਰਨਾ ਹੀ ਦੇਂਦਾ ਹੈ।

੨. ਕਈ ਮੂਰਖ ਵੀਚਾਰ ਨੂੰ ਨਹੀਂ ਮੰਗਦੇ ਉਹਨਾਂ ਦੀ ਵੀ ਕੁਝ ਗਿਣਤੀ ਨਹੀਂ, ਪ੍ਰਮਾਤਮਾ ਉਹਨਾਂ ਨੂੰ ਅਵਿਚਾਰ ਹੀ ਦੇਂਦਾ ਹੈ।

੩. ***"ਕੇਤਿਆ ਗਣਤਨ ਹੀ ਵੀਚਾਰੁ॥"***

ਕਈ ਪੁਰਸ਼ ਗਣਤਨ=ਗਿਣਤੀ ਕਰਨ ਦਾ ਵੀਚਾਰ ਭਾਵ ਜੋਤਸ਼ ਵਿਦਿਆ ਦਾ ਵੀਚਾਰ ਮੰਗਦੇ ਹਨ ਉਹਨਾਂ ਨੂੰ ਪ੍ਰਮਾਤਮਾ ਓਹੀ ਜੋਤਸ਼ ਦਾ ਵਿਚਾਰ ਦੇਂਦਾ ਹੈ।

## ਕੇਤੇ ਖਪਿ ਤੁਟਹਿ ਵੇਕਾਰ॥

੧. ਹੇ ਸਿੱਧੋ! ਕਿਤਨੇ ਹੀ ਜੀਵ ਵਿਸ਼ੇ ਵਿਕਾਰਾਂ ਨੂੰ ਮੰਗਦੇ ਹਨ ਕਿ ਇਨ੍ਹਾਂ ਦੇ ਵਿਚ ਹੀ ਖਪ ਕਰਕੇ ਟੁੱਟ ਜਾਈਏ, ਹੁਟ ਜਾਈਏ ਭਾਵ ਹਾਰ ਜਾਈਏ। ਉਨ੍ਹਾਂ ਨੂੰ ਪ੍ਰਮੇਸ਼ੁਰ ਵਿਕਾਰਾਂ ਵਿਚ ਹੀ ਖਪਣਾ ਦੇਂਦਾ ਹੈ।

੨. ਕਿਤਨੇ ਹੀ ਗੁਰਸਿੱਖੀ ਦੇ ਪਿਆਰ ਵਾਲੇ ਗੁਰਮੁਖ-ਜਨ ਵਿਸ਼ੇ ਵਿਕਾਰ ਜੋ ਖਪਾਉਣ ਵਾਲੇ ਹਨ ਇਹਨਾਂ ਦਾ ਟੁੱਟਣਾ ਅਰਥਾਤ ਅਭਾਵ ਕਰਨਾ ਮੰਗਦੇ ਹਨ, ਉਹਨਾਂ ਨੂੰ ਵੀ ਪ੍ਰਮੇਸ਼ਰ ਓਹੀ ਦੇਂਦਾ ਹੈ।

## ਕੇਤੇ ਲੈ ਲੈ ਮੁਕਰੁ ਪਾਹਿ॥

੧. ਕਿਤਨੇ ਹੀ ਜੀਵ ਸੰਸਾਰ ਵਿਚ ਐਸੇ ਹਨ ਜੋ ਦੂਜਿਆਂ ਪਾਸੋਂ ਚੀਜ਼ਾ ਲੈ ਲੈ ਕੇ,ਮੁੱਕਰ ਪੈਂਦੇ ਹਨ ਕਿ ਅਸੀਂ ਤਾਂ ਕੁਝ ਵੀ ਨਹੀਂ ਲੀਤਾ।

ਯਥਾ— "ਦੇਦੇ ਤੋਟਿ ਨ ਆਵੈ ਸਾਚੇ॥ ਲੈ ਲੈ ਮੁਕਰਿ ਪਉਦੇ ਕਾਚੇ॥"

[ਮਾਰੂ ਸੋਲਹੇ ਮਹਲਾ ੧, ਪੰਨਾ ੧੦੨੪]

ਜਿਵੇਂ-ਮਾਲਾ ਸਿੰਘ ਪਾਸੋਂ ਸੌ ੧੦੦)= ਰੁਪਿਆ ਲੈ ਕੇ ਲਾਹੌਰਾ ਸਿੰਘ ਮੁਕਰ ਗਿਆ ਸੀ।

## ਸਾਖੀ ਪਹਿਲੀ—ਲਾਹੌਰਾ ਸਿੰਘ ਤੇ ਮਾਲਾ ਸਿੰਘ ਦੀ

ਲਾਹੌਰਾ ਸਿੰਘ ਤੇ ਮਾਲਾ ਸਿੰਘ ਇਹ ਦੋਨੋਂ ਕਲਗੀਧਰ ਜੀ ਦੇ ਸਿੱਖ ਸਨ। ਹਰ ਸਾਲ ਦੇ ਸਾਲ ਹੋਲੇ ਮਹੱਲੇ ਪਰ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਕੇ ਦਰਸ਼ਨ ਕਰਦੇ ਹੁੰਦੇ ਸਨ। ਉਥੇ ਹੀ ਇਨ੍ਹਾਂ ਦਾ ਆਪਸ ਵਿਚ ਪ੍ਰੇਮ ਭਾਵ ਹੋ ਗਿਆ।

ਇਕ ਵਾਰ ਲਾਹੌਰਾ ਸਿੰਘ ਨੇ ਕਿਹਾ, "ਮੈਨੂੰ ਕੁਝ ਰੁਪਿਆਂ ਦੀ ਲੋੜ ਹੈ ਜੇ ਤੂੰ ਕਿਰਪਾ ਕਰਕੇ ਦੇ ਦੇਵੇਂ ਤਾਂ ਮੇਰਾ ਕਲੇਸ਼ ਕੱਟਿਆ ਜਾਵੇਗਾ।" ਮਾਲਾ ਸਿੰਘ ਨੇ ਉਸੀ ਵੇਲੇ ਸੌ ਰੁਪਿਆ ਦੇ ਕੇ ਇਹ ਗੱਲ ਨਾਲ ਕਹਿ ਦਿੱਤੀ ਕਿ ਤੂੰ ਆਪਣੇ ਆਪ ਛੇਤੀ ਪਹੁੰਚਾ ਦੇਵੀਂ।" ਉਸ ਨੇ ਕਿਹਾ, "ਚੰਗਾ, ਛੇਤੀ ਹੀ ਦੇ ਭੇਜਾਂਗਾ।"

ਸਮਾਂ ਲੰਘਦਿਆਂ ਲੰਘਦਿਆਂ ਸਾਲ ਗੁਜ਼ਰ ਗਿਆ। ਫਿਰ ਇਨ੍ਹਾਂ ਦੋਹਾਂ ਦਾ ਸ੍ਰੀ ਅਨੰਦਪੁਰ ਮਿਲਾਪ ਹੋਇਆ। ਮਾਲਾ ਸਿੰਘ ਨੇ ਰੁਪਏ ਮੰਗੇ ਹੁਣ ਤਾਂ ਸਾਲ ਗੁਜ਼ਰ ਗਿਆ ਹੈ ਤੂੰ ਰੁਪਏ ਪਹੁੰਚਾਏ ਨਹੀਂ ਹਨ। ਲਾਹੌਰਾ ਸਿੰਘ ਨੇ ਕਿਹਾ, "ਤਿਆਰ ਨਹੀਂ ਹੋ ਸਕੇ, ਐਤਕੀ ਭੇਜ ਦਿਆਂਗਾ।" ਓਥੋਂ ਤਾਂ ਪੱਲਾ ਛੁਡਾ ਕੇ ਆ ਗਿਆ ਪਰ ਆ ਕੇ ਫਿਰ ਵੀ ਇਸ ਨੇ ਪ੍ਰਵਾਹ ਨਾ ਕੀਤੀ।

ਅੱਗੇ ਵਾਂਗ ਫਿਰ ਸਾਲ ਪੱਕਾ ਗੁਜ਼ਰ ਗਿਆ, ਫਿਰ ਇਹਨਾਂ ਦਾ ਸ੍ਰੀ ਅਨੰਦਪੁਰ ਹੀ ਮਿਲਾਪ ਹੋਇਆ। ਮਾਲਾ ਸਿੰਘ ਨੇ ਫਿਰ ਮੰਗੇ ਫਿਰ ਵੀ ਇਸ ਨੇ ਟਾਲਮ-ਟੋਲਾ ਕਰ ਦਿੱਤਾ।

ਚੌਥੇ ਸਾਲ ਫਿਰ ਮੰਗੇ ਤਾਂ ਲਾਹੌਰਾ ਸਿੰਘ ਨੇ ਕਿਹਾ, "ਤੂੰ ਮੈਨੂੰ ਕਦੋਂ ਦਿੱਤੇ ਸਨ? ਜਾਹ ਮੇਰੇ ਪਾਸ ਕੋਈ ਨਹੀਂ ਹਨ।" ਸਾਫ ਹੀ ਮੁੱਕਰ ਗਿਆ ਤਾਂ ਮਾਲਾ ਸਿੰਘ ਨੇ ਕਿਹਾ, "ਇਹ ਹਿਸਾਬ ਤੈਨੂੰ ਦੇਣਾ ਪਵੇਗਾ।" ਤਾਂ ਲਾਹੌਰਾ ਸਿੰਘ ਨੇ ਕਿਹਾ –

"ਲੇਖਾ ਕੋਇ ਨ ਪੁਛਈ ਜਾ ਗੁਰ ਬਖਸੰਦਾ॥"

ਤਾਂ ਮਾਲਾ ਸਿੰਘ ਨੇ ਕਲਗੀਧਰ ਪਾਤਸ਼ਾਹ ਜੀ ਪਾਸ ਬੇਨਤੀ ਕੀਤੀ ਕਿ ਲਾਹੌਰਾ ਸਿੰਘ ਨੇ ਮੇਰੇ ਪਾਸੋਂ ੧੦੦ ਰੁਪਿਆ ਲੀਤਾ ਸੀ, ਹੁਣ ਮੁੱਕਰ ਗਿਆ ਹੈ ਤੇ ਆਖਦਾ ਹੈ-

"ਲੇਖਾ ਕੋਇ ਨ ਪੁਛਈ ਜਾ ਗੁਰ ਬਖਸੰਦਾ॥"

ਉਸੇ ਵੇਲੇ ਕਲਗੀਧਰ ਜੀ ਨੇ ਬੁਲਾਕੇ ਕਿਹਾ, "ਭਾਈ! ਤੂੰ ਇਹ ਚੰਗਾ ਕੰਮ ਨਹੀਂ ਕੀਤਾ, ਇਕ ਤਾਂ ਰੁਪਏ ਲੈ ਕੇ ਮੁੱਕਰ ਗਿਆ ਹੈਂ ਤੇ ਦੂਜਾ ਗੁਰੂ ਸਾਹਿਬ ਜੀ ਦੀ ਤੁਕ ਬਦਲ ਦਿੱਤੀ ਹੈ। ਭਲਾ ਮਾਣਸ ਬਣ ਕੇ ਰੁਪਏ ਜਲਦੀ ਵਾਪਸ ਕਰ ਦੇਹ, ਇਸੇ ਵਿਚ ਹੀ ਤੇਰੀ ਭਲਾਈ ਹੈ। ਦੂਸਰਾ ਜੇ ਤੂੰ ਕਹਿੰਦਾ ਹੈਂ ਗੁਰੂ ਜੀ ਬਖਸ਼ ਲੈਣਗੇ, ਸੋ ਅਜਿਹਾ ਕਦਾਚਿਤ ਨਹੀਂ ਹੋਇਗਾ। ਗੁਰੂ ਦਾ ਤਾਂ ਆਪਣਾ ਫੁਰਮਾਨ ਹੈ-

"ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥"

[ਮਾਝ ਵਾਰ ਮਹਲਾ ੧, ਪੰਨਾ ੧੪੧]

ਤੇਰਾ ਭਲਾ ਏਸੇ ਵਿਚ ਹੈ ਜੋ ਤੂੰ ਦੇ ਦੇਵੇਂ। ਉਸ ਵੇਲੇ ਹੁਕਮ ਮੰਨ ਕੇ ਲਾਹੌਰਾ ਸਿੰਘ ਨੇ ਕਿਹਾ, "ਸਤ ਬਚਨ ਜੀ।"

ਫਿਰ ਗੁਰੂ ਜੀ ਨੇ ਕਿਹਾ, "ਭਾਈ ਗੁਰਬਾਣੀ ਦਾ ਪਾਠ ਵੀ ਸ਼ੁੱਧ ਕੀਤਾ ਕਰੋ। ਸ਼ੁੱਧ ਪਾਠ ਇਸ ਤਰ੍ਹਾਂ ਹੈ-

**"ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ॥**
**ਲੇਖਾ ਕੋਇ ਨ ਪੁਛਈ ਜਾ "ਹਰਿ" ਬਖਸੰਦਾ॥**

[ਮਾਰੂ ਵਾਰ, ਪੰਨਾ ੧੦੯੬]

## ਸਾਖੀ ਦੂਜੀ—ਸੁਥਰੇ ਸ਼ਾਹ ਦੀ

ਜੋ ਕਲਗੀਧਰ ਪਾਤਸ਼ਾਹ ਜੀ ਦੇ ਪਾਸ ਰਹਿਕੇ ਹਾਸ-ਰਸ ਦੀਆਂ ਕਵਿਤਾਵਾਂ ਸੁਣਾ ਕੇ ਦਸਮ ਪਿਤਾ ਜੀ ਦੀ ਪ੍ਰਸੰਨਤਾ ਪ੍ਰਾਪਤ ਕਰਦਾ ਹੁੰਦਾ ਸੀ।

ਇਕ ਹਲਵਾਈ ਦੀ ਦੁਕਾਨ ਤੋਂ ਰੋਜ਼ਾਨਾ ਦੋ ਵੇਲੇ ਦੁੱਧ, ਦਹੀਂ, ਲੱਸੀ, ਪੇੜੇ ਵਗੈਰਾ ਖਾ ਪੀ ਆਉਂਦਾ ਸੀ। ਜਿਤਨਾ ਇਹ ਖਾ ਆਵੇ ਉਤਨਾ ਉਹ ਵਹੀ ਪਰ ਲਿਖ ਲੈਂਦਾ ਸੀ। ਗੁਰੂ ਸਾਹਿਬ ਜੀ ਦਾ ਆਦਮੀ ਸਮਝਕੇ ਦੁਕਾਨਦਾਰ ਇਸ ਨੂੰ ਸੌਦਾ ਦੇਂਦਾ ਜਾਵੇ। ਜਦ ਕਈ ਮਹੀਨੇ ਗੁਜ਼ਰ ਗਏ ਲੇਖਾ ਬਹੁਤ ਹੋ ਗਿਆ ਤਾਂ ਹਲਵਾਈ ਨੇ ਇਸ ਪਾਸੋਂ ਰੁਪਏ ਮੰਗੇ ਕਿ ਮੈਨੂੰ ਬਹੁਤ ਜ਼ਰੂਰਤ ਹੈ ਅੱਜ ਰੁਪਏ ਜ਼ਰੂਰ ਲਿਆ ਦੇਹ।

ਸੁਥਰੇ ਨੇ ਕਿਹਾ - "ਰੁਪਏ ਕਿਹੜੇ?"

ਹਲਵਾਈ ਨੇ ਆਖਿਆ, 'ਜਿਹੜਾ ਰੋਜ਼ ਦੁੱਧ, ਦਹੀਂ ਲੱਸੀ, ਪੇੜੇ ਵਗੈਰਾ ਖਾਂਦਾ ਪੀਂਦਾ ਰਿਹਾ ਹੈਂ, ਉਸ ਬਾਬਤ ਅੱਜ ਲੇਖਾ ਚੁਕਾ ਦੇਹ।'

ਸੁਥਰਾ ਸ਼ਾਹ ਮੁੱਕਰ ਹੀ ਗਿਆ ਕਿ ਮੈਂ ਕੋਈ ਸੌਦਾ ਤੇਰੇ ਪਾਸੋਂ ਨਹੀਂ ਲੀਤਾ।

ਉਸ ਵੇਲੇ ਹਲਵਾਈ ਨੇ ਗੁਰੂ ਜੀ ਪਾਸ ਆ ਕੇ ਸ਼ਕਾਇਤ ਕੀਤੀ ਕਿ ਤੁਹਾਡਾ ਪ੍ਰੇਮੀ ਸੁਥਰਾ ਰੋਜ਼ ਦੁੱਧ ਦਹੀਂ ਵਗੈਰਾ ਪੀਂਦਾ ਰਿਹਾ ਹੈ, ਇਹ ਉਸ ਦਾ ਹਿਸਾਬ ਵਹੀ ਪਰ ਲਿਖਿਆ ਹੋਇਆ ਹੈ, ਅੱਜ ਉਸ ਪਾਸੋਂ ਰੁਪਏ ਮੰਗੇ ਹਨ ਤਾਂ ਉਹ ਮੁੱਕਰ ਹੀ ਗਿਆ ਹੈ, ਆਪ ਕਿਰਪਾ ਕਰਕੇ ਪੈਸੇ ਦਿਵਾ ਦਿਓ।

ਉਸੀ ਵੇਲੇ ਹਜ਼ੂਰ ਨੇ ਸੁਥਰੇ ਨੂੰ ਆਪਣੇ ਪਾਸ ਬੁਲਾ ਕੇ ਪੁੱਛਿਆ, "ਸੁਥਰਿਆ! ਇਹ ਦੁਕਾਨਦਾਰ ਕੀ ਆਖਦਾ ਹੈ, ਤੇਰੇ ਪਾਸੋਂ ਰੁਪਏ ਮੰਗਦਾ ਹੈ।"

ਸੁਥਰੇ ਨੇ ਕਿਹਾ, "ਹਜ਼ੂਰ! ਮੈਂ ਇਸ ਦੇ ਪਾਸੋਂ ਕੁਝ ਨਹੀਂ ਲੀਤਾ।" ਤਾਂ ਗੁਰੂ ਜੀ ਨੇ ਕਿਹਾ, "ਇਸ ਦੀ ਵਹੀ ਤੋਂ ਸਬੂਤ ਹੋ ਰਿਹਾ ਹੈ ਕਿ ਇਸ ਪਾਸੋਂ ਦੁੱਧ ਵਗੈਰਾ ਛਕਦਾ ਰਿਹਾ ਹੈਂ।" ਤਾਂ ਸੁਥਰੇ ਨੇ ਕਿਹਾ, 'ਮਹਾਰਾਜ! ਮੈਂ ਆਪ ਦੇ ਹੁਕਮ ਨੂੰ ਵਜਾਇਆ ਹੈ।' ਗੁਰੂ ਜੀ ਨੇ ਕਿਹਾ, "ਸਾਡਾ ਹੁਕਮ ਕਿਸ ਤਰ੍ਹਾਂ ਵਜਾਇਆ ਹੈ?"

ਸੁਥਰੇ ਨੇ ਕਿਹਾ, "ਆਪ ਜੀ ਦਾ ਹੁਕਮ ਹੈ ਸ੍ਰੀ ਜਪੁਜੀ ਸਾਹਿਬ ਦਾ ਹਰ ਰੋਜ਼ ਪਾਠ ਕਰਨਾ, ਉਹ ਮੈਂ ਕਰਦਾ ਹਾਂ, ਉਸ ਵਿਚ ਲਿਖਿਆ ਹੈ-

**"ਕੇਤੇ ਲੈ ਲੈ ਮੁਕਰੁ ਪਾਹਿ॥"**

ਸੋ ਮੈਂ ਇਸ ਤੁਕ ਨੂੰ ਸਫਲਾ ਕੀਤਾ ਹੈ। ਤਾਂ ਗੁਰੂ ਜੀ ਨੇ ਕਿਹਾ, "ਅਗਲੀ ਤੁਕ ਵੀ ਪੜ੍ਹ! ਉਹ ਕੀ ਕਹਿੰਦੀ ਹੈ" ਤਾਂ ਸੁਥਰੇ ਨੇ ਇਹ ਆਖ ਕੇ ਸਾਰਿਆਂ ਨੂੰ ਹਸਾ ਦਿੱਤਾ ਕਿ ਮਹਾਰਾਜ! ਉਹ ਤੁਕ ਕਿਸੇ ਹੋਰ ਸਿੱਖ ਦੇ ਹਿੱਸੇ ਆ ਜਾਵੇਗੀ, ਇਤਨੇ ਸਿੱਖ ਆਪ ਜੀ ਦੇ ਪਾਸ ਬੈਠੇ ਹਨ ਇਕ ਇਕ ਤੁਕ ਵੰਡੋ ਤਾਂ ਭੀ ਸਭ ਦੇ ਹਿੱਸੇ ਆਉਣੀ ਮੁਸ਼ਕਲ ਹੈ। ਮੇਰੇ ਲਈ ਏਹੋ ਇਕ ਤੁਕ ਰਹਿਣ ਦਿਓ।

ਉਸ ਵੇਲੇ ਗੁਰੂ ਜੀ ਨੇ ਖਜ਼ਾਨਚੀ ਨੂੰ ਸੱਦ ਕੇ ਆਪਣੇ ਖਜ਼ਾਨੇ ਵਿਚੋਂ ਉਸ ਨੂੰ ਰੁਪਏ ਦਿਵਾ ਦਿੱਤੇ ਅਤੇ ਸੁਥਰੇ ਨੂੰ ਅੱਗੋਂ ਵਾਸਤੇ ਤਾੜਨਾ ਕਰ ਦਿੱਤੀ*।

੨. ਕਿਤਨੇ ਹੀ ਬੇਮੁਖ ਪੁਰਸ਼ ਪਰਮੇਸ਼ਰ ਪਾਸੋਂ ਦਾਤਾਂ ਲੈ ਲੈ ਕਰਕੇ ਮੁੱਕਰ ਪੈਂਦੇ ਹਨ। ਜੇ ਇਕ ਪੁੱਤਰ ਨਹੀਂ ਦਿੱਤਾ ਤਾਂ ਹੋਰ ਸਭ ਦਾਤਾਂ ਦਿੱਤੀਆਂ ਹੋਈਆਂ ਨੂੰ ਭੁਲਾ ਕੇ ਆਖਦੇ ਹਨ ਕਿ ਸਾਨੂੰ ਰੱਬ ਨੇ ਕੀ ਦਿੱਤਾ ਹੈ?

੩. ਕਿਤਨੇ ਹੀ ਗੁਰਮੁਖ ਮਹਾਤਮਾ ਵੇਦ ਸ਼ਾਸ਼ਤ੍ਰ ਰੂਪ ਮੁਕਰੁ=ਸ਼ੀਸ਼ੇ ਨੂੰ ਲੈ ਕੇ ਪ੍ਰਮੇਸ਼ਰ ਵਿਚ ਲੈ=ਲੀਣ ਹੋਣਾ ਪਾਉਂਦੇ ਹਨ।

## ਕੇਤੇ ਮੂਰਖ ਖਾਹੀ ਖਾਹਿ ॥

੧. ਕਿਤਨੇ ਮੂਰਖ ਖਾਈ ਹੀ ਖਾਈ ਜਾਂਦੇ ਹਨ ਪਰ ਉਸ ਦਾਤੇ ਦਾ ਧੰਨਵਾਦ ਨਹੀਂ ਕਰਦੇ। ਇਸ ਕਰਕੇ ਉਹ ਚੋਟਾਂ ਨੂੰ ਖਾਂਦੇ ਹੀ ਖਾਂਦੇ ਹਨ।

੨. ਕਿਤਨੇ ਹੀ ਮੂਰਖ ਖਾਹੀ=ਪਦਾਰਥਾਂ ਦਾ ਖਾਹਿ=ਖਾਣਾ ਮੰਗਦੇ ਹਨ, ਪ੍ਰਮੇਸ਼ਰ ਉਹਨਾਂ ਨੂੰ ਓਹੀ ਦੇਂਦਾ ਹੈ।

੩. ਕਿਤਨੇ ਹੀ ਮਹਾਤਮਾ ਮੂ+ਰਖ=ਮੂੰਹ ਆਦਿਕ ਇੰਦ੍ਰੀਆਂ ਨੂੰ ਰੋਕ ਕੇ ਖਾਹੀ=ਖਾਣੇ ਯੋਗ ਬ੍ਰਹਮਾਨੰਦ ਦਾ ਖਾਣਾ ਮੰਗਦੇ ਹਨ।

੪. ਸ਼ੁਭ ਗੁਣਾਂ ਦੇ ਖਾਹੀ=ਅਭਾਵ ਕਰਨ ਵਾਲੇ ਜੋ ਕਾਮ ਆਦਿਕ ਹਨ ਉਹਨਾਂ ਦਾ ਖਾਹਿ=ਅਭਾਵ ਕਰਨਾ ਮੰਗਦੇ ਹਨ, ਉਹਨਾਂ ਨੂੰ ਪ੍ਰਮਾਤਮਾਂ ਉਹੀ ਦੇਂਦਾ ਹੈ।

## ਕੇਤਿਆ ਦੂਖ ਭੂਖ ਸਦ ਮਾਰ ॥

੧. ਕਿਤਨੇ ਜੀਵ ਏਹ ਮੰਗਦੇ ਹਨ ਕਿ ਸਾਨੂੰ ਸਦਾ ਹੀ ਦੁੱਖ ਭੁੱਖ ਦੀ ਮਾਰ ਵੱਗੀ ਰਹੇ, ਕੁੰਤੀ ਦੀ ਨਿਆਂਈਂ-

## ਸਾਖੀ—ਕੁੰਤੀ ਦੀ

ਇਕ ਸਮੇਂ ਕ੍ਰਿਸ਼ਨ ਭਗਵਾਨ ਜੀ ਨੇ ਪ੍ਰਸੰਨ ਹੋ ਕੇ ਆਪਣੀ ਫੂਫੀ 'ਕੁੰਤੀ ਨੂੰ ਕਿਹਾ, "ਮੈਂ ਤੇਰੇ ਉਤੇ ਬਹੁਤ ਪ੍ਰਸੰਨ ਹਾਂ ਜੋ ਤੇਰੀ ਇੱਛਾ ਹੈ ਮੰਗ ਲੈ।"

ਕੁੰਤੀ ਨੇ ਕਿਹਾ - "ਹੇ ਪੁੱਤ੍ਰ! ਹੋਰ ਚੀਜ਼ਾਂ ਕੀ ਮੰਗਣੀਆਂ ਹਨ ਏਹ ਤਾਂ ਅਨਿਸਥਿਰ ਰੂਪ ਹਨ ਜੇ ਤੂੰ ਕੁਝ ਦੇਣਾ ਹੈ ਤਾਂ ਦੁੱਖ ਭੁੱਖ ਦੇਹ ਕਿਉਂਕਿ ਦੁੱਖ ਭੁੱਖ ਹੋਣ ਕਰਕੇ ਤੂੰ ਹਰ ਵੇਲੇ ਯਾਦ ਆਉਂਦਾ ਰਹੇਂਗਾ, ਮੈਨੂੰ ਤਾਂ ਕੇਵਲ ਤੇਰੀ ਯਾਦ ਦੀ ਲੋੜ ਹੈ।" ਤਾਂ ਕ੍ਰਿਸ਼ਨ ਜੀ ਨੇ ਪ੍ਰਸੰਨ ਹੋ ਕੇ ਉਹੀ ਵਰ ਦੇ ਦਿੱਤਾ।

* ਸੁਥਰੇ ਦੇ ਜਨਮ ਦੀ ਸਾਖੀ ਪਿੱਛੇ ੧੩੮ ਪੰਨੇ ਪਰ ਆ ਚੁਕੀ ਹੈ।

੨. ਕਿਤਨੇ ਹੀ ਗੁਰਮੁਖ ਮਹਾਤਮਾ ਸਦਾ ਹੀ ਦੁੱਖ ਭੁੱਖ ਦਾ ਮਾਰਨਾ ਮੰਗਦੇ ਹਨ, ਉਹਨਾਂ ਨੂੰ ਪ੍ਰਮੇਸ਼ਰ ਓਹੀ ਦੇਂਦਾ ਹੈ।

## ਏਹਿ ਭਿ ਦਾਤਿ ਤੇਰੀ ਦਾਤਾਰ ॥

੧. ਹੇ ਦਾਤਾਰ ਵਾਹਿਗੁਰੂ! ਭਿ=ਬਹੁੜੋਂ ਇਹ ਦੁੱਖ ਰੂਪ ਵੀ ਇਕ ਤੇਰੀ ਹੀ ਦਾਤ ਹੈ।

*ਯਥਾ– "ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ॥*
*ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ॥"*

[ਵਾਰ ਮਾਝ, ਪੰਨਾ ੧੪੯]

੨. ਹੇ ਦਾਤਾਰ ਵਾਹਿਗੁਰੂ! ਭਿ=ਬਹੁੜੋਂ ਇਹ ਸਭ ਦਾਤਾਂ ਤੇਰੀਆਂ ਹੀ ਸਭ ਜੀਵਾਂ ਨੂੰ ਬਖਸ਼ੀਆਂ ਹੋਈਆਂ ਹਨ।

## ਬੰਦਿ ਖਲਾਸੀ ਭਾਣੈ ਹੋਇ ॥ ਹੋਰੁ ਆਖਿ ਨ ਸਕੈ ਕੋਇ ॥

੧. ਹੇ ਸਿੱਧੋ! ਪ੍ਰਤੱਖ ਕੈਦਖਾਨੇ ਭਾਵ ਜੇਲ੍ਹ ਵਿਚ ਬੰਨ੍ਹਿਆਂ ਜਾਣਾ, ਅਤੇ ਖਲਾਸੀ=ਛੁਟਕਾਰਾ ਹੋਣਾ ਇਹ ਸਭ ਤਿਸ ਦੇ ਹੁਕਮ ਵਿਚ ਹੁੰਦਾ ਹੈ।

੨. ਉਸ ਦੇ ਭਾਣੇ ਵਿਚ ਹੀ ਜਮਾਂ ਦੇ ਬੰਦੀਖਾਨੇ ਵਿਚੋਂ ਖਲਾਸੀ=ਛੁਟਕਾਰਾ ਹੁੰਦਾ ਹੈ।

ਉਸ ਪ੍ਰਮੇਸ਼ਵਰ ਦੇ ਹੁਕਮ ਤੋਂ ਬਿਨਾਂ ਹੋਰ ਜੋ ਕੁਝ ਹੋ ਰਿਹਾ ਹੈ, ਇਸ ਗੱਲ ਨੂੰ ਹੋਰ ਕੋਈ ਆਖ ਨਹੀਂ ਸਕਦਾ।

ਇਕ ਸਿੱਧ ਨੇ ਕਿਹਾ, "ਮੈਂ ਆਖ ਸਕਦਾ ਹਾਂ।" ਤਾਂ ਗੁਰੂ ਜੀ ਨੇ ਫੁਰਮਾਇਆ-

## ਜੇ ਕੋ ਖਾਇਕੁ ਆਖਣਿ ਪਾਇ ॥ ਓਹੁ ਜਾਣੈ ਜੇਤੀਆ ਮੁਹਿ ਖਾਇ ॥

ਜਿਹੜਾ ਕੋਈ ਖਾਇਕੁ=ਮੂਰਖ* ਪੁਰਸ਼ ਇਸ ਗੱਲ ਨੂੰ ਆਖਣਾ ਪਾਵੇ ਅਰਥਾਤ ਆਖਣ ਦੀ ਦਲੇਰੀ ਕਰੇ ਕਿ ਪ੍ਰਮੇਸ਼ਵਰ ਦੇ ਹੁਕਮ ਤੋਂ ਬਿਨਾਂ ਵੀ ਕੁਝ ਹੋ ਰਿਹਾ ਹੈ।

ਤਾਂ ਫਿਰ ਓਹੀ ਜਾਣਦਾ ਹੈ ਜਿੰਨੀਆਂ ਕੁ ਸੱਟਾਂ ਉਹ ਮੂੰਹ ਉਤੇ ਖਾਂਦਾ ਹੈ।

ਵਾ-ਜਿਤਨੀਆਂ ਕੁ ਜਮਾਂ ਦੀਆਂ ਚੋਟਾਂ ਮੂੰਹ ਤੇ ਖਾਂਦਾ ਹੈ।

ਵਾ-ਮੂਹਾ ਕੇ ਭਾਵ ਲੁਟਾਕੇ ਜਿੰਨੀਆਂ ਕੁ ਸੱਟਾਂ ਖਾਂਦਾ ਹੈ।

## ਆਪੇ ਜਾਣੈ ਆਪੇ ਦੇਇ ॥

੧. ਪਰਮੇਸ਼ਵਰ ਆਪ ਹੀ ਉਤਪਤੀ ਕਰਨੀ ਜਾਣਦਾ ਹੈ। ਆਪ ਹੀ ਖਾਣ ਪਾਣ ਦੇਣਾ ਜਾਣਦਾ ਹੈ।

੨. ਆਪ ਹੀ ਜੀਵਾਂ ਦੇ ਕਰਮਾਂ ਨੂੰ ਜਾਣਦਾ ਹੈ, ਆਪ ਹੀ ਉਨ੍ਹਾਂ ਕਰਮਾਂ ਦਾ ਫਲ ਦੇਂਦਾ ਹੈ।

---

*'ਖਾਇਕ' ਨਾਮ ਮੂਰਖ ਦਾ ਹੈ।

*ਯਥਾ– "ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ॥*
*ਦੀਦਾਰੁ ਪੂਰੇ ਪਾਇਸਾ ਥਾਉ ਨਾਹੀ 'ਖਾਇਕਾ'॥"*

(ਸਿਰੀਰਾਗ ਕੀ ਵਾਰ, ਪੰਨਾ ੮੩)

## ਆਖਹਿ ਸਿ ਭਿ ਕੇਈ ਕੇਇ॥

੧. ਜਿਹੜੇ ਪੁਰਸ਼ ਇਸ ਗੱਲ ਨੂੰ ਆਖਦੇ ਹਨ ਕਿ ਉਹ ਪ੍ਰਮੇਸ਼ਵਰ ਆਪ ਹੀ ਉਤਪਤੀ ਕਰਦਾ ਹੈ, ਆਪ ਹੀ ਖਾਣ ਪਾਣ ਦੇਂਦਾ ਹੈ।

ਵਾ-ਆਪ ਹੀ ਜੀਵਾਂ ਦੇ ਕਰਮਾਂ ਨੂੰ ਜਾਣਦਾ ਹੈ, ਆਪ ਹੀ ਕਰਮਾਂ ਦਾ ਫਲ ਦੇਂਦਾ ਹੈ।

ਭਿ=ਬਹੁੜੋਂ ਸਿ=ਉਹ ਪੁਰਸ਼ ਕੇਈ ਕੇਇ=ਕੋਈ ਕੋਈ ਹਨ, ਬਹੁਤ ਨਹੀਂ।

੨. ਜਿਨ੍ਹਾਂ ਨੇ ਸੰਸਾਰ ਨੂੰ ਕੇਈ ਕੇਇ=ਮਿਥਿਆ ਰੂਪ ਜਾਣਿਆਂ ਹੈ ਉਹ ਕੋਈ ਸਿਭਿ=ਸਭ ਮਹਾਤਮਾਂ ਇਸ ਤਰ੍ਹਾਂ ਆਖਦੇ ਹਨ।

## ਜਿਸਨੋ ਬਖਸੇ ਸਿਫਤਿ ਸਾਲਾਹ॥

ਉਹ ਪਰਮਾਤਮਾ ਪ੍ਰਸੰਨ ਹੋ ਕੇ ਜਿਸ ਨੂੰ ਆਪਣੀ ਸਿਫਤ ਦੀ ਸਲਾਹੁਣਾ ਬਖਸ਼ਦਾ ਹੈ ਉਹ ਫਿਰ ਜਾਚਕ ਨਹੀਂ ਰਹਿੰਦਾ, ਸਗੋਂ ਦੂਜਿਆਂ ਨੂੰ ਦਾਨ ਦੇਣ ਵਾਲਾ -

## ਨਾਨਕ ਪਾਤਿਸਾਹੀ ਪਾਤਿਸਾਹੁ॥੨੫॥

ਸਤਿਗੁਰਦੇਵ ਜੀ ਕਥਨ ਕਰਦੇ ਹਨ, ਉਹ ਪਾਤਸ਼ਾਹਾਂ ਦਾ ਪਾਤਸ਼ਾਹ ਹੋ ਜਾਂਦਾ ਹੈ।

***ਯਥਾ—"ਕੋਟਿ ਲਾਖ ਸਰਬ ਕੋ ਰਾਜਾ ਜਿਸੁ ਹਿਰਦੈ ਨਾਮੁ ਤੁਮਾਰਾ॥"***

[ਮਾਰੂ ਮਹਲਾ ੫, ਪੰਨਾ ੧੦੦੩]

## ਸਾਖੀ—ਅਧਮ ਬਾਦਸ਼ਾਹ ਦੀ

ਇਕ ਅਧਮ ਬਾਦਸ਼ਾਹ ਹੋਇਆ ਹੈ। ਉਹ ਆਪਣੀ ਸੌਣ ਵਾਲੀ ਸਿਹਜਾ ਉਤੇ ਰੋਜ਼ ਹੀ ਗਰਮੀ ਦੀ ਮੌਸਮ ਵਿਚ ਗੁਲਾਬ, ਚੰਬੇਲੀ, ਮੋਤੀਆ ਆਦਿਕ ਫੁੱਲਾਂ ਨੂੰ ਵਿਛਵਾਕੇ ਸੌਂਦਾ ਹੁੰਦਾ ਸੀ।

ਇਕ ਦਿਨ ਸਿਹਜਾ ਉਤੇ ਚੰਗੇ ਚੰਗੇ ਫੁੱਲ ਵਿਛਾ ਕੇ ਦਾਸੀ ਨੇ ਮਨ ਵਿਚ ਵਿਚਾਰਿਆ ਕਿ ਇਸ ਸਿਹਜਾ ਉਤੇ ਰਾਜਾ ਰੋਜ਼ ਸੌਂਦਾ ਹੈ, ਮੈਂ ਭੀ ਤਾਂ ਦੇਖਾਂ ਇਸ ਸਿਹਜਾ ਦਾ ਕਿਤਨਾ ਕੁ ਅਨੰਦ ਹੈ। ਇਹ ਵਿਚਾਰ ਕੇ ਦਾਸੀ ਕੁਝ ਕੁ ਮਿੰਟਾਂ ਵਾਸਤੇ ਉਸ ਸਿਹਜਾ ਪਰ ਲੰਮੀ ਪੈ ਗਈ। ਖੁਸ਼ਬੂਦਾਰ ਅਤੇ ਨਰਮ ਫੁੱਲਾਂ ਦੀ ਸਿਹਜਾ ਉਤੇ ਪੈਂਦਿਆਂ ਸਾਰ ਉਸ ਦਾਸੀ ਨੂੰ ਨੀਂਦ ਆ ਗਈ। ਉਹ ਅਜੇ ਸੁੱਤੀ ਹੀ ਸੀ ਕਿ ਉੱਪਰੋਂ ਰਾਜਾ ਜੀ ਆ ਗਏ। ਆਪਣੀ ਸਿਹਜਾ ਉਤੇ ਦਾਸੀ ਨੂੰ ਸੁੱਤਿਆਂ ਦੇਖ ਕੇ ਲਾਲੋ ਲਾਲ ਹੋ ਗਏ।

ਕ੍ਰੋਧ ਬੁਰਾ ਹੁੰਦਾ ਹੈ, ਕ੍ਰੋਧ ਵਿਚ ਆ ਕੇ ਆਦਮੀ ਅੱਗਾ ਪਿੱਛਾ ਨਹੀਂ ਦੇਖਦਾ। ਗੁੱਸੇ ਵਿਚ ਆ ਕੇ ਸੋਟੀ ਫੜ ਕੇ ਦਾਸੀ ਨੂੰ ਚੰਗੀ ਤਰ੍ਹਾਂ ਕੁੱਟਿਆ, ਪਰ ਮਾਰ ਖਾਂਦੀ ਹੋਈ ਦਾਸੀ ਰੋਂਦੀ ਵੀ ਹੈ ਅਤੇ ਹੱਸਦੀ ਵੀ ਹੈ।

ਇਹ ਅਸਚਰਜ ਕੌਤਕ ਵੇਖਕੇ ਰਾਜਾ ਬਹੁਤ ਹੈਰਾਨ ਹੋਇਆ ਤੇ ਉਸ ਨੇ ਪੁੱਛਿਆ, 'ਹੇ ਦਾਸੀ! ਰੋਂਦੀ ਤਾਂ ਤੂੰ ਠੀਕ ਹੈਂ ਤੈਨੂੰ ਮਾਰ ਪੈਂਦੀ ਹੈ ਪਰ ਤੂੰ ਹੱਸਦੀ ਕਿਉਂ ਹੈਂ?'

ਰਾਜੇ ਦੀ ਇਹ ਗੱਲ ਸੁਣ ਕੇ ਦਾਸੀ ਚੁੱਪ ਰਹੀ ਕੋਈ ਉੱਤਰ ਨਾ ਦਿੱਤਾ। ਪਰੰਤੂ ਰਾਜੇ ਦੇ ਬਾਰ-ਬਾਰ ਪੁੱਛਣ ਪਰ ਦਾਸੀ ਨੇ ਕਿਹਾ, "ਹੇ ਰਾਜਨ! ਮੈਂ ਇਸ ਗੱਲ ਪਰ ਹੱਸਦੀ ਹਾਂ ਕਿ ਇਕ ਘੜੀ, ਦੋ

ਘੜੀਆਂ ਜਾਂ ਅੱਧੀ ਘੜੀ ਇਸ ਸਿਹਜਾ ਪਰ ਮੈਂ ਸੁੱਤੀ ਹਾਂ ਤੇ ਮੇਰਾ ਇਹ ਹਾਲ ਹੋਇਆ ਹੈ ਜਿਹੜੇ ਰੋਜ਼ ਇਸ ਸਿਹਜਾ ਤੇ ਸੌਂਦੇ ਹਨ ਉਹਨਾਂ ਦਾ ਦਰਗਾਹ ਵਿਚ ਕੀ ਹਾਲ ਹੋਵੇਗਾ?''

ਗੋਲੀ ਦੀ ਇਹ ਗੱਲ ਸੁਣਕੇ ਰਾਜੇ ਨੂੰ ਵੈਰਾਗ ਹੋ ਗਿਆ। ਆਪਣਾ ਹੁਕਮ ਹਾਸਲ ਰਾਜ-ਭਾਗ ਦਾ ਅਧਿਕਾਰ ਸਾਰਾ ਪੁੱਤਰ ਨੂੰ ਸੌਂਪਕੇ ਇਕ ਸਿਰ੍ਹਾਣਾ, ਇਕ ਦਾਤਨ, ਇਕ ਲੋਟਾ ਇਹ ਤਿੰਨੇ ਚੀਜ਼ਾਂ ਲੈ ਕੇ ਘਰੋਂ ਤੁਰ ਪਿਆ। ਰਸਤੇ ਵਿਚ ਇਕ ਜ਼ਿੰਮੀਦਾਰ ਨੂੰ ਸਿਰ ਹੇਠ ਬਾਂਹ ਰੱਖ ਕੇ ਸੁੱਤਿਆਂ ਦੇਖ ਕੇ ਮਨ ਨੂੰ ਸਮਝਾਇਆ ਕਿ ਤੂੰ ਸਿਰ੍ਹਾਣਾ ਚੁੱਕੀ ਫਿਰਦਾ ਹੈਂ ਛੱਡ ਇਸ ਸਿਰ੍ਹਾਣੇ ਨੂੰ। ਇਸ ਤਰ੍ਹਾਂ ਮਨ ਨੂੰ ਕਹਿ ਕੇ ਉਹ ਸਿਰ੍ਹਾਣਾ ਕਿਸੇ ਨੂੰ ਦੇ ਦਿੱਤਾ।

ਅੱਗੇ ਕੀ ਵੇਖਿਆ ਕਿ ਇਕ ਫਕੀਰ ਹੱਥ ਮੂੰਹ ਧੋ ਰਿਹਾ ਹੈ ਪਰ ਉਸ ਪਾਸ ਦਾਤਨ ਕੋਈ ਨਹੀਂ ਉਹ ਮੂੰਹ ਵਿਚ ਉਂਗਲ ਮਾਰਕੇ ਦੰਦਾਂ ਨੂੰ ਸਾਫ ਕਰ ਰਿਹਾ ਹੈ, ਉਸ ਵੇਲੇ ਦਾਤਨ ਵੀ ਸੁੱਟ ਦਿੱਤੀ।

ਫਿਰ ਅੱਗੇ ਕੀ ਤੱਕਿਆ ਕਿ ਇਕ ਫਕੀਰ ਬੁੱਕ ਨਾਲ ਪਾਣੀ ਪੀ ਰਿਹਾ ਹੈ।

ਉਸ ਵੇਲੇ ਉਹ ਲੋਟਾ ਵੀ ਕਿਸੇ ਨੂੰ ਦੇ ਦਿੱਤਾ।

ਪਰਮ ਵਿਰਕਤ ਬੀਤਰਾਗ ਹੋ ਕੇ ਨਦੀ ਦੇ ਕੰਡੇ ਪਰ ਜਾ ਬੈਠਾ। ਵਾਹਿਗੁਰੂ ਦੇ ਭਜਨ ਵਿਚ ਮਨ ਜੋੜ ਦਿੱਤਾ। ਕਈ ਕਈ ਦਿਨ ਸਮਾਧੀ ਵਿਚ ਇਸਥਿਤ ਹੋਇਆਂ ਬੀਤ ਜਾਵਣ।

ਇਕ ਸਮੇਂ ਕਿਸੀ ਨੇ ਅਧਮ ਬਾਦਸ਼ਾਹ ਨੂੰ ਦੇਖਕੇ ਸ਼ਹਿਰ ਵਿਖੇ ਆ ਕੇ ਉਸ ਦੇ ਪੁੱਤਰ ਨੂੰ ਕਿਹਾ ਕਿ ਚੰਗਾ ਤੂੰ ਪੁੱਤਰ ਹੈਂ ਆਪ ਰਾਜ ਭਾਗ ਕਰ ਰਿਹਾ ਹੈਂ ਤੇ ਪਿਤਾ ਤੇਰਾ ਫ਼ਕੀਰ ਬਣਕੇ ਜੰਗਲ ਵਿਚ ਬੈਠਾ ਹੈ। ਇਹ ਗੱਲ ਸੁਣਕੇ ਉਸਨੂੰ ਬੜੀ ਸ਼ਰਮ ਆਈ ਤੇ ਪਿਤਾ ਨੂੰ ਲੈਣ ਤੁਰ ਪਿਆ*।

ਪਿਤਾ ਜੀ ਪਾਸ ਪਹੁੰਚ ਕੇ ਨਮਸ਼ਕਾਰ ਕੀਤੀ। ਉਸ ਵੇਲੇ ਅਧਮ ਬਾਦਸ਼ਾਹ ਪਾਟੀ ਹੋਈ ਗੋਦੜੀ ਨੂੰ ਟੱਲੀਆਂ ਲਾ ਰਿਹਾ ਸੀ। ਦੇਖ ਕੇ ਪੁੱਤਰ ਰੋਣ ਲੱਗ ਪਿਆ ਕਿ ਆਪਣੀ ਬਾਦਸ਼ਾਹੀ ਛੱਡ ਕੇ ਪਿਤਾ ਜੀ ਕਿਸ ਬਿਪਤਾ ਵਿਚ ਪਏ ਹੋਏ ਹਨ ਜੋ ਉੱਪਰ ਪਹਿਰਣ ਵਾਸਤੇ ਕੱਪੜਾ ਵੀ ਨਹੀਂ ਹੈ।

ਫੇਰ ਬੜੇ ਹੌਂਸਲੇ ਨਾਲ ਪੁੱਤਰ ਨੇ ਬੇਨਤੀ ਕੀਤੀ- ''ਪਿਤਾ ਜੀ! ਆਪ ਘਰ ਚੱਲੋ ਉਥੇ ਹੀ ਬੈਠ ਕੇ ਪਰਮੇਸ਼ਰ ਦਾ ਸਿਮਰਨ ਕਰਨਾ।''

ਪੁੱਤਰ ਦੀ ਇਹ ਗੱਲ ਸੁਣ ਕੇ ਅਧਮ ਬਾਦਸ਼ਾਹ ਨੇ ਆਪਣੇ ਹੱਥ ਦੀ ਸੂਈ ਦਰਿਆ ਵਿਚ ਡੇਗ ਦਿੱਤੀ ਅਤੇ ਪੁੱਤਰ ਨੂੰ ਕਿਹਾ – ''ਹੇ ਪੁੱਤਰ! ਮੇਰੀ ਗੋਦੜੀ ਸਿਊਣ ਵਾਲੀ ਸੂਈ ਦਰਿਆ ਵਿਚ ਡਿੱਗ ਪਈ ਹੈ ਇਸ ਨੂੰ ਕਢਵਾ ਦੇਹ।''

---

*ਕਈ ਸੱਜਣ ਇਸ ਤਰ੍ਹਾਂ ਵੀ ਸਾਖੀ ਸੁਣਾਉਂਦੇ ਹਨ ਕਿ ਕੁਛਕ ਸਮੇਂ ਪਿੱਛੋਂ ਪੁੱਤਰ ਨੂੰ ਆਪੇ ਖਿਆਲ ਆ ਗਿਆ ਕਿ ਮੇਰਾ ਪਿਤਾ ਤਾਂ ਫਕੀਰ ਬਣਕੇ ਜੰਗਲਾਂ ਵਿਚ ਬੈਠਾ ਹੈ ਤੇ ਮੈਂ ਪੱਕੇ ਮੰਦਰਾਂ ਵਿਚ ਬੈਠਾ ਰਾਜ-ਭਾਗ ਮਾਣ ਰਿਹਾ ਹਾਂ, ਚੰਗੇ ਚੰਗੇ ਭੋਜਨ ਖਾ ਰਿਹਾ ਹਾਂ, ਹੋਵੇ ਨਾ ਤੇ ਮੈਂ ਆਪਣੇ ਪਿਤਾ ਜੀ ਨੂੰ ਮੰਦਰਾਂ ਵਿਚ ਲੈ ਆਵਾਂ। ਇਥੇ ਹੀ ਬੈਠੇ ਪ੍ਰਮਾਤਮਾ ਨੂੰ ਯਾਦ ਕਰਨਗੇ ਨਾਲੇ ਮੈਨੂੰ ਵੀ ਆਸਰਾ ਹੋ ਜਾਏਗਾ।

ਇਹ ਵਿਚਾਰ ਕੇ ਆਪਣੇ ਨਾਲ ਵਜ਼ੀਰ ਤੇ ਕੁਝ ਕੁ ਸੈਨਾ ਲੈ ਕੇ-

ਪੁੱਤਰ ਨੇ ਕਿਹਾ - "ਪਿਤਾ ਜੀ! ਤੁਸੀਂ ਘਰ ਚਲੋ ਜਿੰਨੀਆਂ ਸੂਈਆਂ ਚਾਹੋਗੇ ਲੈ ਲੈਣੀਆਂ।"

ਅਧਮ ਬਾਦਸ਼ਾਹ ਨੇ ਕਿਹਾ - "ਹੇ ਪੁੱਤਰ! ਮੇਰਾ ਤਾਂ ਇਸੇ ਸੂਈ ਨਾਲ ਪਿਆਰ ਹੈ, ਮੈਨੂੰ ਇਹੋ ਸੂਈ ਜ਼ਰੂਰ ਕਢਵਾ ਦੇਹ।"

ਰਾਜੇ ਦਾ ਇਹ ਹਠ ਵੇਖ ਕੇ ਪੁੱਤਰ ਨੇ ਬਹੁਤ ਸਾਰੇ ਸੈਨਾਂ ਦੇ ਆਦਮੀ ਪਾਣੀ ਵਿਚ ਵਾੜ ਕੇ ਸੂਈ ਲੱਭਣ ਦਾ ਯਤਨ ਕੀਤਾ ਪਰ ਸੂਈ ਨਾ ਲੱਭੀ।

ਫਿਰ ਪੁੱਤਰ ਨੇ ਕਿਹਾ ਕਿ ਜੋ ਸੂਈ ਨੂੰ ਥੱਲਿਓ ਲੱਭ ਕੇ ਲਿਆਵੇਗਾ ਉਸ ਨੂੰ ਇਨਾਮ ਦਿੱਤਾ ਜਾਵੇਗਾ। ਫੇਰ ਤਾਂ ਲੋਭ ਵਸ ਹੋ ਕੇ ਚੁੱਭੀ ਮਾਰਨ ਵਾਲਿਆਂ ਨੇ ਥੱਲੇ ਦੀ ਮਿੱਟੀ ਕੱਢ ਕੇ ਫੋਲੀ ਪਰ ਸੂਈ ਫਿਰ ਭੀ ਨਾ ਲੱਭੀ।

ਜਦ ਸਭ ਸੈਨਾ ਵਾਲੇ ਅਤੇ ਟੋਭੇ ਆਦਿ ਥੱਕ ਹਾਰ ਕੇ ਨਿਰਾਸ ਹੋ ਗਏ ਤਾਂ ਬਾਦਸ਼ਾਹ ਨੇ ਕਿਹਾ, ਹੁਣ ਮੈਂ ਵੀ ਯਤਨ ਕਰ ਵੇਖਦਾ ਹਾਂ, ਜੇ ਮਿਲ ਜਾਵੇ।"

ਇਹ ਗੱਲ ਕਹ ਕੇ ਮੱਛੀਆਂ ਨੂੰ ਆਵਾਜ਼ ਦਿੱਤੀ ਕਿ ਹੇ ਮੱਛੀਓ! ਮੇਰੀ ਸੂਈ ਛੇਤੀ ਦਰਿਆ ਵਿਚੋਂ ਕੱਢ ਕੇ ਲਿਆਓ ਮੈਂ ਗੋਦੜੀ ਸਿਊਂਣੀ ਹੈ। ਏਨੀ ਗੱਲ ਕਹਿਣ ਦੇ ਨਾਲ ਹੀ ਇਕ ਮੱਛੀ ਨੇ ਮੂੰਹ ਵਿਚ ਸੂਈ ਫੜ ਕੇ ਬਾਹਰ ਦੇ ਦਿੱਤੀ।+

ਇਸ ਕੌਤਕ ਨੂੰ ਦੇਖ ਕੇ ਸਭ ਹੈਰਾਨ ਹੋ ਗਏ। ਤਦ ਅਧਮ ਬਾਦਸ਼ਾਹ ਨੇ ਕਿਹਾ, "ਹੇ ਪੁੱਤਰ! ਦੱਸ, ਅਸਲੀ ਬਾਦਸ਼ਾਹ ਕੌਣ ਹੈ? ਤੂੰ ਹੈਂ ਕਿ ਮੈਂ? ਤੂੰ ਤਾਂ ਇਕ ਮਨੁੱਖਾਂ ਪਰ ਹੁਕਮ ਕਰ ਰਿਹਾ ਹੈਂ ਤੇ ਮੇਰਾ ਹੁਕਮ ਮਨੁੱਖ, ਦੇਵਤਾ; ਪਸ਼ੂ ਪੰਛੀ ਵੀ ਮੰਨ ਰਹੇ ਹਨ। ਜਿਸ ਨੂੰ ਵੀ ਕੋਈ ਕੰਮ ਆਖਦਾ ਹਾਂ ਮੇਰਾ ਕਹਿਣਾ ਕੋਈ ਵੀ ਮੋੜਦਾ ਨਹੀਂ ਹੈ ਇਸ ਵਾਸਤੇ ਮੈਂ ਏਥੇ ਬੈਠਾ ਹੀ ਚੰਗਾ ਹਾਂ ਤੂੰ ਆਪਣੇ ਘਰ ਜਾਹ, ਆਪਣੇ ਰਾਜ-ਭਾਗ ਦਾ ਕੰਮ ਚੰਗੀ ਨੇਕ ਨੀਤੀ ਨਾਲ ਚਲਾਇਆ ਕਰ। ਕਿਸੇ ਨੂੰ ਦੁੱਖ ਨਾ ਦੇਈਂ ਅਤੇ ਸਵੇਰੇ ਉੱਠ ਕੇ ਪ੍ਰਮਾਤਮਾ ਨੂੰ ਯਾਦ ਕੀਤਾ ਕਰੀਂ ਕਿਉਂਕਿ ਨਾਮ ਜਪਣ ਵਾਲਾ ਮਨੁੱਖ ਹਮੇਸ਼ਾਂ ਹੀ ਪਾਤਿਸ਼ਾਹਾਂ ਦਾ ਪਾਤਿਸ਼ਾਹ ਹੁੰਦਾ ਹੈ।"

ਯਥਾ—"ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥
ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥
ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥
ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥"

[ਜੈਤਸਰੀ ਵਾਰ, ਪੰਨਾ ੭੦੭]

**ਪੰਝੀਵੀਂ ਪਉੜੀ ਦੇ ੧੭੧ ਅੱਖਰ ਹਨ।**

+ਕਈ ਇਹ ਵੀ ਕਹਿੰਦੇ ਹਨ ਕਿ ਉਸ ਵੇਲੇ ਅਧਮ ਬਾਦਸ਼ਾਹ ਨੇ ਖ਼ੁਆਜ਼ੇ ਖ਼ਿਜ਼ਰ ਨੂੰ ਹੁਕਮ ਦਿੱਤਾ ਕਿ ਤੂੰ ਮੇਰੀ ਸੂਈ ਦਰਿਆ ਵਿਚੋਂ ਕੱਢ ਕੇ ਦੇਹ, ਮੈਂ ਗੋਦੜੀ ਸਿਊਂਣੀ ਹੈ। ਬਾਦਸ਼ਾਹ ਦਾ ਹੁਕਮ ਸੁਣ ਕੇ ਵਰਨ ਦੇਵਤੇ ਨੇ ਮੱਛੀ ਦਾ ਰੂਪ ਧਾਰ ਕੇ ਉਹ ਸੂਈ ਬਾਹਰ ਦੇ ਦਿੱਤੀ।

# ਛੱਬੀਵੀਂ ਪਉੜੀ

ਫਿਰ ਸਿੱਧਾਂ ਨੇ ਪੰਜ ਪ੍ਰਸ਼ਨ ਕੀਤੇ -

੧. ਮਹਾਤਮਾ ਕੈਸੇ ਹਨ? ੨. ਉਹਨਾਂ ਵਿਚ ਗੁਣ ਕੈਸੇ ਹਨ? ੩. ਉਹਨਾਂ ਦਾ ਵਾਪਾਰ ਕੈਸਾ ਹੈ? ੪. ਜਗਿਆਸੂ ਕੈਸੇ ਹਨ? ੫. ਪਰਮੇਸ਼ਰ ਕੈਸਾ ਹੈ?

ਗੁਰੂ ਜੀ ਪੰਜਾਂ ਹੀ ਪ੍ਰਸ਼ਨਾਂ ਦਾ ਉੱਤਰ ਦੇਂਦੇ ਹਨ।

ਪਹਿਲੀਆਂ ਦੋ ਤੁਕਾਂ ਵਿਚ ਮਹਾਤਮਾਂ ਦਾ ਵਰਨਣ ਹੈ।

ਫੇਰ ਦੋ ਤੁਕਾਂ ਵਿਚ ਜਗਿਆਸੂ ਦਾ ਵਰਨਣ ਹੈ।

ਅਗਲੀਆਂ ਚਾਰ ਤੁਕਾਂ ਵਿਚ ਜਗਿਆਸੂਆਂ ਤੇ ਮਹਾਤਮਾਂ ਦਾ ਅਭੇਦ ਰੂਪ ਸੰਬੰਧ ਸਰਵਣ ਕਰਾਉਂਦੇ ਹਨ।

## ਅਮੁਲ ਗੁਣ ਅਮੁਲ ਵਾਪਾਰ ॥

ਹੇ ਸਿੱਧੋ! ਮਹਾਤਮਾਂ ਵਿਖੇ ਅਮੋਲਕ ਸਤ, ਸੰਤੋਖ ਆਦਿਕ ਸ਼ੁਭ ਗੁਣ ਹਨ।

ਵਾ-ਸ਼ੁਭ ਗੁਣਾਂ ਦੇ ਧਾਰਨ ਕਰਕੇ ਮਹਾਤਮਾਂ ਅਮੋਲਕ ਹਨ। ਮਹਾਤਮਾਂ ਜਨਾਂ ਦਾ ਭਜਨ ਸਿਮਰਨ ਕਰਨਾ ਕਰਾਉਣਾ ਰੂਪ ਵਾਪਾਰ ਵੀ ਅਮੋਲਕ ਹੈ।

**ਯਥਾ—** *"ਕਿਨਹੀ ਬਨਜਿਆ ਕਾਂਸੀ ਤਾਂਬਾ ਕਿਨਹੀ ਲਉਗ ਸੁਪਾਰੀ ॥*
*ਸੰਤਹੁ ਬਨਜਿਆ ਨਾਮੁ ਗੋਬਿਦ ਕਾ ਐਸੀ ਖੇਪ ਹਮਾਰੀ ॥ ੧ ॥*
*ਹਰਿ ਕੇ ਨਾਮ ਕੇ ਬਿਆਪਾਰੀ ॥"* [ਕੇਦਾਰਾ ਕਬੀਰ ਜੀ, ਪੰਨਾ ੧੧੨੩]

ਵਾ-ਭਜਨ ਸਿਮਰਨ ਰੂਪ ਵਾਪਾਰ ਕਰਕੇ ਉਹ ਅਮੋਲਕ ਹਨ।

## ਅਮੁਲ ਵਾਪਾਰੀਏ ਅਮੁਲ ਭੰਡਾਰ ॥

ਸ੍ਰੇਸ਼ਟ ਵਾਪਾਰ ਦੇ ਕਰਾਉਣ ਵਾਲੇ ਜੋ ਵਾਪਾਰੀਏ=ਮਹਾਤਮਾਂ ਹਨ ਉਹ ਅਮੋਲਕ ਹਨ, ਅਤੇ ਉਹਨਾਂ ਮਹਾਤਮਾਂ ਦਾ ਸਤਿਸੰਗ, ਵੇਦ, ਅੰਤਹਕਰਣ ਰੂਪ ਭੰਡਾਰਾ ਵੀ ਅਮੋਲਕ ਹੈ।

ਹੁਣ ਜਗਿਆਸੂ ਦਾ ਵਰਨਣ ਕਰਦੇ ਹਨ-

## ਅਮੁਲ ਆਵਹਿ ਅਮੁਲ ਲੈ ਜਾਹਿ ॥

੧. ਜਗਿਆਸੂਆਂ ਦਾ ਮਹਾਤਮਾਂ ਦੇ ਪਾਸ ਆਉਣਾ ਵੀ ਅਮੋਲਕ ਹੈ। ਕਿਉਂਕਿ ਕੋਈ ਨਾ ਕੋਈ ਉਪਦੇਸ਼ ਵਗੈਰਾ ਅਮੋਲਕ ਵਸਤੂ ਨੂੰ ਲੈ ਜਾਂਦੇ ਹਨ।

੨. ਅਮੋਲਕ ਸ਼ਰਧਾ ਰੂਪ ਵਸਤੂ ਲੈ ਕੇ ਆਉਂਦੇ ਹਨ ਅਤੇ ਅਮੋਲਕ ਨਾਮ ਰੂਪ ਵਸਤੂ ਲੈ ਜਾਂਦੇ ਹਨ।

ਵਾ-ਅਮੋਲਕ ਪ੍ਰਮਾਤਮਾ ਦੇ ਵਿਚ ਲੈ ਜਾਹਿ=ਲੀਣ ਹੋ ਜਾਂਦੇ ਹਨ।

## ਅਮੁਲ ਭਾਇ ਅਮੁਲਾ ਸਮਾਹਿ ॥

੧. ਮਹਾਤਮਾਂ ਦੇ ਨਾਲ ਜੋ ਜਗਿਆਸੂ ਭਾਇ=ਪ੍ਰੇਮ ਕਰਦੇ ਹਨ ਉਹ ਵੀ ਅਮੋਲਕ ਹਨ ਅਤੇ ਜੋ ਜਗਿਆਸੂ ਨਾਮ ਜਪਣ ਵਿਚ ਸਮਾਏ ਹਨ ਉਹ ਵੀ ਅਮੋਲਕ ਹਨ।

੨. ਜਗਿਆਸੂਆਂ ਨੂੰ ਜੋ ਭਾਇ=ਬ੍ਰਹਮ ਗਿਆਨ ਪ੍ਰਾਪਤ ਹੋਇਆ ਹੈ ਉਹ ਵੀ ਅਮੋਲਕ ਹੈ ਅਤੇ ਗਿਆਨ ਦੁਆਰਾ ਜੋ ਪ੍ਰਮੇਸ਼ਰ ਵਿਖੇ ਸਮਾਹਿ=ਅਭੇਦ ਹੋਏ ਹਨ ਉਹ ਵੀ ਅਮੋਲਕ ਹੈ।

ਵਾ-ਅਮੋਲਕ ਹੀ ਉਹਨਾਂ ਨੂੰ ਸਮਾਹਿ=ਸਮਾਹੜਾ ਅਰਥਾਤ ਅਨੰਦ ਹੋਇਆ ਹੈ।

ਹੁਣ ਜਗਿਆਸੂਆਂ ਤੇ ਮਹਾਤਮਾਂ ਦਾ ਅਭੇਦ ਰੂਪ ਵਰਣਨ ਕਰਦੇ ਹਨ-

## ਅਮੁਲੁ ਧਰਮੁ

ਉਹਨਾਂ ਮਹਾਤਮਾਂ ਦਾ ਸ੍ਵੈ-ਧਰਮ ਧਾਰਨਾ ਅਮੋਲਕ ਹੈ।

ਵਾ-ਪ੍ਰਮੇਸ਼ਰ ਦੀ ਪ੍ਰਾਪਤੀ ਕਰਾ ਦੇਣੀ ਰੂਪ ਧਰਮ ਵੀ ਅਮੋਲਕ ਹੈ।

ਅਥਵਾ-ਦਸ ਚਿੰਨ੍ਹਾਂ ਵਾਲਾ ਜੋ ਅਮੋਲਕ ਧਰਮ ਹੈ, ਉਸ ਨੂੰ ਧਾਰਨਾ ਕਰਦੇ ਹਨ।*

## ਅਮੁਲੁ ਦੀਬਾਣੁ ॥

ਉਹਨਾਂ ਦੀ ਸਤਿਸੰਗ ਰੂਪ ਦੀਬਾਣੁ=ਸਭਾ ਵੀ ਅਮੋਲਕ ਹੈ।

ਵਾ-ਉਹਨਾਂ ਮਹਾਤਮਾਂ ਦੀ, ਬਾਣੁ=ਬਾਣੀ, ਖੋਹ, ਸੁਭਾਵ ਵੀ ਅਮੋਲਕ ਹੈ।

## ਅਮੁਲੁ ਤੁਲੁ ਅਮੁਲੁ ਪਰਵਾਣੁ ॥

੧. ਉਹਨਾਂ ਦਾ ਤੁਲੁ=ਵਿਚਾਰ ਵੀ ਅਮੋਲਕ ਹੈ ਅਤੇ ਪ੍ਰਮਾਤਮਾਂ ਨੂੰ ਪਾ ਕੇ ਜੋ ਪ੍ਰਮਾਣੀਕ ਹੋਏ ਹਨ ਉਹ ਵੀ ਅਮੋਲਕ ਹੈ।

੨. ਅਮੋਲਕ ਹੀ ਉਹਨਾਂ ਦੀ ਬੁੱਧੀ ਰੂਪ ਤੁਲੁ=ਤੱਕੜੀ ਹੈ ਅਤੇ ਅਮੋਲਕ ਹੀ ਵੀਚਾਰ ਰੂਪ ਪਰਵਾਣੁ=ਵੱਟਾ ਹੈ।

## ਅਮੁਲੁ ਬਖਸੀਸ ਅਮੁਲੁ ਨੀਸਾਣੁ ॥

੧. ਉਹ ਮਹਾਤਮਾਂ ਜੋ ਨਾਮ ਗਿਆਨ ਦੀ ਬਖਸ਼ੀਸ਼ ਕਰਦੇ ਹਨ, ਉਹ ਭੀ ਅਮੋਲਕ ਹੈ। ਉਹਨਾਂ ਦਾ ਨੀਸਾਣੁ=ਪ੍ਰਗਟ ਹੋਣਾ ਵੀ ਅਮੋਲਕ ਹੈ।

੨. ਉਹਨਾਂ ਨੂੰ ਜੋ ਸਰੂਪ ਦੀ ਬਖਸ਼ਸ਼ ਹੋਈ ਹੈ ਉਹ ਵੀ ਅਮੋਲਕ ਹੈ। ਉਹਨਾਂ ਦਾ ਜਸ ਰੂਪੀ ਨੀਸਾਣੁ=ਝੰਡਾ ਵੀ ਅਮੋਲਕ ਹੈ।

---

*ਜਥਾ— 'ਖਿਮਾ, ਅਹਿੰਸਾ, ਦਯਾ, ਮ੍ਰਿਦ, ਸਤ ਬਚਨ, ਤਪ ਦਾਨ।
ਸੀਲ, ਸੋਚ, ਤ੍ਰਿਸ਼ਨਾ ਬਿਨਾ, ਧਰਮ ਲਿੰਗ ਦਸ ਜਾਨ॥ ੧੦॥"
(ਸਾਰੁਕਤਾਵਲੀ ਅਧਿ: ੧)

ਵਾ-ਨਾਮ ਰੂਪ ਨੀਸਾਣੁ=ਪਰਵਾਨਾ ਵੀ ਅਮੋਲਕ ਹੈ।

ਵਾ-ਉਪਦੇਸ਼ ਰੂਪ ਨੀਸਾਣੁ=ਨਗਾਰਾ ਵੀ ਅਮੋਲਕ ਹੈ।

## ਅਮੁਲੁ ਕਰਮੁ ਅਮੁਲੁ ਫੁਰਮਾਣੁ ॥

ਉਨ੍ਹਾਂ ਦਾ ਕਰਮੁ=ਕਰਤੱਤ, ਵਾ ਅਨੁਗ੍ਰਹੁ ਅਮੋਲਕ ਹੈ। ਜੀਵਾਂ ਉਤੇ ਜੋ ਫੁਰਮਾਣੁ=ਹੁਕਮ ਕਰਦੇ ਹਨ ਉਹ ਵੀ ਅਮੋਲਕ ਹੈ।

ਵਾ-ਪ੍ਰਮੇਸ਼੍ਵਰ ਦਾ ਜੋ ਹੁਕਮ ਆਪ ਮੰਨਦੇ ਹਨ ਉਹ ਵੀ ਅਮੋਲਕ ਹੈ।

**ਯਥਾ—** ***"ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ ॥"*** *[ਪੰਨਾ ੩੩੮]*

ਹੁਣ ਪ੍ਰਮੇਸ਼੍ਵਰ ਦਾ ਵਰਨਣ ਕਰਦੇ ਹਨ-

## ਅਮੁਲੋ ਅਮੁਲੁ ਆਖਿਆ ਨ ਜਾਇ ॥

ਉਹ ਪ੍ਰਮੇਸ਼੍ਵਰ ਅਮੁਲੋ ਅਮੁਲੁ=ਅਮੋਲਕ ਤੋਂ ਅਮੋਲਕ ਹੈ, ਵਾ-ਨਿਰਮਲ ਤੋਂ ਨਿਰਮਲ ਹੈ, ਵਾ-ਅਮੁਲੋ=ਮੁੱਲ ਤੋਂ ਰਹਿਤ ਹੈ।

**ਯਥਾ—** ***"ਕੰਚਨ ਸਿਉ ਪਾਈਐ ਨਹੀ ਤੋਲਿ ॥"*** *[ਗਉੜੀ ਕਬੀਰ ਜੀ, ਪੰਨਾ ੩੨੭]*

ਅਤੇ ਅਮੁਲੁ=ਮੈਲ ਤੋਂ ਰਹਿਤ ਪਵਿੱਤ੍ਰ ਰੂਪ ਹੈ। ਉਸ ਦਾ ਸਾਰਾ ਜਸ ਕਥਨ ਨਹੀਂ ਕੀਤਾ ਜਾਂਦਾ।

## ਆਖਿ ਆਖਿ ਰਹੇ ਲਿਵ ਲਾਇ ॥

੧. ਕਈ ਉਸ ਦੇ ਜਸ ਨੂੰ ਆਖ ਆਖ ਕੇ ਉਸ ਵਿਚ ਲਿਵ ਲਗਾ ਰਹੇ ਹਨ।

੨. ਜਿਨ੍ਹਾਂ ਨੇ ਆਖਿਆ ਹੈ, ਉਨ੍ਹਾਂ ਦੁਆਰੇ ਆਖ ਕੇ ਲਿਵ ਲਗਾ ਰਹੇ ਹਨ।

੩. ਆਖਿ=ਮੁਖ ਦੁਆਰੇ ਆਖ ਕੇ ਲਿਵ ਲਗਾ ਰਹੇ ਹਨ।

੪. ਆਖਿ=ਅਖਿਆਣਾ ਦੁਆਰੇ ਆਖ ਕੇ ਲਿਵ ਲਗਾ ਰਹੇ ਹਨ।

੫. [ਆਖਿ ਆਖਿ]

ਹਿੰਦੂ ਆਖਕੇ ਮੁਸਲਮਾਨ ਆਖਕੇ

ਦੇਵਤਾ ਆਖਕੇ ਦੈਂਤ ਆਖਕੇ

ਗੁਰਮੁਖ ਆਖਕੇ ਮਨਮੁਖ ਆਖਕੇ

ਪੁੰਨੀ ਆਖਕੇ ਪਾਪੀ ਆਖਕੇ

ਸਾਰੇ ਉਸ ਪ੍ਰਮਾਤਮਾ ਵਿਚ ਲਿਵ=ਬਿਰਤੀ ਲਗਾ ਰਹੇ ਹਨ।

ਇਹ ਪੰਗਤੀ ਮੂਲ ਰੂਪ ਹੈ, ਅਗਲੀਆਂ ਪੰਗਤੀਆਂ ਟੀਕਾ ਰੂਪ ਹਨ, ਉਨ੍ਹਾਂ ਵਿਚ ਨਿਰਣਾ ਕਰਕੇ ਦੱਸਦੇ ਹਨ ਕਿ ਕੌਣ ਕੌਣ ਆਖਦੇ ਹਨ-

## ਆਖਹਿ ਵੇਦ ਪਾਠ ਪੁਰਾਣ ॥

੧. ਵੇਦਾਂ ਅਤੇ ਪੁਰਾਣਾਂ ਦੇ ਪਾਠ ਉਸ ਦੇ ਜਸ ਨੂੰ ਆਖਦੇ ਹਨ।

ਯਥਾ—"ਬੇਦ ਪੁਰਾਨ ਜਾਸ ਗੁਨ ਗਾਵਤ ਤਾ ਕੋ ਨਾਮੁ ਹੀਐ ਮੋ ਧਰੁ ਰੇ॥"

[ਗਉੜੀ ਮਹਲਾ ੯, ਪੰਨਾ ੨੨੦]

੨. ਵੇਦ ਪਾਠੀ ਅਤੇ ਪੁਰਾਣ ਪਾਠੀ ਸਭ ਉਸ ਦੇ ਜਸ ਨੂੰ ਆਖਹਿ=ਆਖਦੇ ਹਨ।

## ਆਖਹਿ ਪੜੇ ਕਰਹਿ ਵਖਿਆਣ॥

੧. ਵੇਦ ਅਤੇ ਪੁਰਾਣਾਂ ਨੂੰ ਪੜ੍ਹ ਕੇ ਜੋ ਵਖਿਆਨ ਕਰਦੇ ਹਨ ਉਹ ਵੀ ਉਸ ਦੇ ਜਸ ਨੂੰ ਆਖਦੇ ਹਨ।

੨. ਪੜ੍ਹਣ ਵਾਲੇ ਵਿਦਿਆਰਥੀ ਅਤੇ ਵਖਿਆਨ ਕਰਨ ਵਾਲੇ ਪੰਡਿਤ ਇਹ ਵੀ ਉਸ ਦੇ ਜਸ ਨੂੰ ਆਖਦੇ ਹਨ।

## ਆਖਹਿ ਬਰਮੇ ਆਖਹਿ ਇੰਦ॥

ਬ੍ਰਹਮੇ ਵੀ ਉਸ ਦੇ ਜਸ ਨੂੰ ਆਖਦੇ ਹਨ, ਇੰਦੁ=ਵਿਸ਼ਨੂੰ, ਇੰਦਰ ਰਾਜਾ, ਇੰਦੁ=ਚੰਦ੍ਰਮਾ ਵੀ ਉਸ ਦੇ ਜਸ ਨੂੰ ਆਖਦਾ ਹੈ।

ਪ੍ਰਸ਼ਨ-ਬ੍ਰਹਮਾ ਇਕ ਹੈ ਯਾਂ ਬਹੁਤ ਸਾਰੇ?

ਉੱਤਰ-ਇਕ ਇਕ ਬ੍ਰਹਮੰਡ ਦਾ ਵੱਖੋ ਵੱਖਰਾ ਬ੍ਰਹਮਾ ਹੋਣ ਕਰਕੇ ਕ੍ਰੋੜਾਂ ਬ੍ਰਹਮੇ ਹਨ।

ਯਥਾ—"ਕੋਟਿ ਬਿਸਨ ਕੀਨੇ ਅਵਤਾਰ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ॥
ਕੋਟਿ ਮਹੇਸ ਉਪਾਇ ਸਮਾਏ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ॥ ੧॥"

[ਭੈਰਉ ਮਹਲਾ ੫, ਪੰਨਾ ੧੧੫੬]

## ਆਖਹਿ ਗੋਪੀ ਤੈ ਗੋਵਿੰਦ॥

ਪਹਿਲਾ ਅਰਥ-ਗੋਪੀ=ਇਸਤ੍ਰੀਆਂ ਮਾਤ੍ਰ ਤੈ=ਅਤੇ ਗੋਵਿੰਦੁ=ਪੁਰਸ਼ ਮਾਤ੍ਰ ਸਭ ਉਸ ਦੇ ਜਸ ਨੂੰ ਆਖਦੇ ਹਨ।

ਦੂਜਾ ਅਰਥ-ਗੋਪੀਆਂ ਤੈ=ਤਿਸ ਗੋਵਿੰਦੁ=ਕ੍ਰਿਸ਼ਨ ਦੇ ਜਸ ਨੂੰ ਆਖਦੀਆਂ ਹਨ।

ਤੀਜਾ ਅਰਥ-ਗੋਪੀਆਂ ਅਤੇ ਗੋਵਿੰਦੁ=ਕ੍ਰਿਸ਼ਨ ਸਭ ਉਸ ਦੇ ਜਸ ਨੂੰ ਆਖਦੇ ਹਨ।

ਚੌਥਾ ਅਰਥ-ਗੋਪੀ=ਇੰਦ੍ਰੀਆਂ, ਗੋਵਿੰਦੁ=ਅੰਤਹਕਰਨ।

ਪੰਜਵਾਂ ਅਰਥ-ਗੋਪੀਆਂ ਤੇ ਗੋਵਿੰਦੁ=ਗੁਆਲੇ।

ਛੇਵਾਂ ਅਰਥ-ਜੋ ਪ੍ਰਮੇਸ਼ਵਰ ਗੋ+ਪੀ=ਪ੍ਰਿਥਵੀ ਦਾ ਪਤੀ ਹੈ ਅਤੇ ਗੋ+ਵਿੰਦੁ=ਵੇਦਾਂ ਕਰਕੇ ਜਾਣਨ ਜੋਗ ਹੈ ਤੈ=ਉਸ ਦੇ ਜਸ ਨੂੰ ਸਭ ਆਖਦੇ ਹਨ।

## ਆਖਹਿ ਈਸਰ ਆਖਹਿ ਸਿਧ॥

੧. ਈਸਰ=ਸ਼ਿਵ ਉਸ ਦੇ ਜਸ ਨੂੰ ਆਖਦਾ ਹੈ, ਹੇ ਸਿੱਧੋ! ਤੁਸੀਂ ਵੀ ਉਸ ਦੇ ਜਸ ਨੂੰ ਆਖਦੇ ਹੋ।

ਵਾ-ਜੋ ਭੀ ਸਿੱਧੀਆਂ ਸਪੰਨ ਹਨ ਉਹ ਵੀ ਉਸ ਦੇ ਜਸ ਨੂੰ ਆਖਦੇ ਹਨ।

ਸਿੱਧ=ਪ੍ਰਸਿੱਧ ਸ਼ਿਵ ਆਖਹਿ=ਮੁਖ ਦੁਆਰਾ ਉਸ ਦੇ ਜਸ ਨੂੰ ਆਖਦਾ ਹੈ।

**ਆਖਹਿ ਕੇਤੇ ਕੀਤੇ ਬੁਧਿ॥**

ਕਿਤਨੇ ਹੀ ਜੋ ਬੁੱਧੀਵਾਨ ਕੀਤੇ ਹੋਏ ਹਨ ਉਹ ਭੀ ਉਸ ਦੇ ਜਸ ਨੂੰ ਆਖਦੇ ਹਨ।

ਵਾ-ਬੁਧ ਆਦਿ ਨੌ ਗ੍ਰਹਿ ਅਤੇ ਬੋਧਾ ਅਵਤਾਰ ਇਹ ਸਭ ਉਸ ਦੇ ਜਸ ਨੂੰ ਆਖਦੇ ਹਨ।

**ਆਖਹਿ ਦਾਨਵ ਆਖਹਿ ਦੇਵ॥ ਆਖਹਿ ਸੁਰਿ ਨਰ ਮੁਨਿ ਜਨ ਸੇਵ॥**

ਦੈਂਤ ਆਖਦੇ ਹਨ ਅਤੇ ਦੇਵਤੇ ਭੀ ਉਸ ਦੇ ਜਸ ਨੂੰ ਆਖਦੇ ਹਨ।

ਸੁਰ,* ਮਨੁੱਖ, ਮੁਨੀਜਨ ਮਹਾਤਮਾ, ਸੇਵ=ਸ਼ੈਵੀ ਮਤ ਵਾਲੇ, ਵਾ-ਸੇਵਾ ਕਰਨ ਵਾਲੇ ਸੇਵਕ ਜਨ ਇਹ ਸਭ ਉਸ ਦੇ ਜਸ ਨੂੰ ਆਖਦੇ ਹਨ।

ਅਥਵਾ - ਇਕ ਪੰਗਤੀ ਵਿਚ 'ਦੇਵ' ਲਿਖਿਆ ਹੋਇਆ ਹੈ। ਦੂਜੀ ਪੰਗਤੀ ਵਿਚ 'ਸੁਰਿ' ਲਿਖਿਆ ਹੋਇਆ ਹੈ। ਇਨ੍ਹਾਂ ਦੋਹਾਂ ਨੂੰ ਇਕੱਠਿਆਂ ਕਰ ਕੇ 'ਸੁਰਿਦੇਵ' ਬਣ ਜਾਇਗਾ।

ਸੁਰਿਦੇਵ=ਇੰਦਰ ਰਾਜਾ, ਬ੍ਰਹਸਪਤਿ ਇਹ ਭੀ ਉਸ ਦੇ ਜਸ ਨੂੰ ਆਖਦੇ ਹਨ।

**ਕੇਤੇ ਆਖਹਿ ਆਖਣਿ ਪਾਹਿ॥ ਕੇਤੇ ਕਹਿ ਕਹਿ ਉਠਿ ਉਠਿ ਜਾਹਿ॥**

ਕਿਤਨੇ ਤਾਂ ਆਖ ਰਹੇ ਹਨ ਅਤੇ ਕਿਤਨੇ ਹੀ ਆਖਣ ਨੂੰ ਪਾਹਿ=ਪੈਂਦੇ ਹਨ ਭਾਵ ਜਸ ਕਰਨ ਨੂੰ ਤਿਆਰ ਹੋ ਰਹੇ ਹਨ।

ਕਿਤਨੇ ਹੀ ਪ੍ਰਮੇਸ਼ਰ ਦੇ ਜਸ ਨੂੰ ਕਹਿ ਕਹਿ=ਆਖ ਆਖ ਕੇ ਉੱਠ ਉੱਠ ਕੇ ਤੁਰੇ ਜਾਂਦੇ ਭਾਵ ਮਰਦੇ ਜਾਂਦੇ ਹਨ।

ਵਾ-ਕਿਤਨੇ ਹੀ ਜੋ ਕਹਿਣ ਵਾਲੇ ਹੋ ਕੇ ਈਸ਼ਵਰ ਜਸ ਨੂੰ ਕਹਿੰਦੇ ਹਨ ਉਨ੍ਹਾਂ ਦਾ ਉਠ ਜਾਣ ਵਾਲਾ ਸੰਸਾਰ ਉੱਠ ਜਾਂਦਾ ਭਾਵ ਨਵਿਰਤ ਹੋ ਜਾਂਦਾ ਹੈ।

**ਏਤੇ ਕੀਤੇ ਹੋਰਿ ਕਰੇਹਿ॥ ਤਾ ਆਖਿ ਨ ਸਕਹਿ ਕੇਈ ਕੇਇ॥**

੧. ਹੇ ਸਿੱਧੋ! [ਏਤੇ] ਇਤਨੇ ਤਾਂ ਅਸੀਂ ਗਿਣਨਾ ਕੀਤੇ ਹਨ, ਜੇ ਹੋਰ ਭੀ ਗਿਣਨਾ ਕਰੇਹਿ=ਕਰੀਏ ਤਾਂ ਓੜਕ ਕੋਈ ਨਹੀਂ ਹੈ।

੨. ਇਤਨੇ ਤਾਂ ਪਰਮੇਸ਼ਰ ਜਸ ਨੂੰ ਵਰਨਣ ਕਰਦੇ ਹਨ, ਜੇਕਰ ਹੋਰ ਭੀ ਨਾਮ ਨੂੰ ਵਰਨਣ ਕਰਨ। ਤੌ ਕੀ ਉਹ ਕੇਈਕੁ ਆਖ ਨਹੀਂ ਸਕਦੇ ਕਿ ਉਸ ਦੇ ਕੇਇ=ਕਿਤਨੇ ਕੁ ਨਾਮ ਹਨ।

**ਜੇਵਡੁ ਭਾਵੈ ਤੇਵਡੁ ਹੋਇ॥**

ਉਸ ਪ੍ਰਮਾਤਮਾਂ ਨੂੰ ਜੇਵਡੁ=ਜੇਡਾ ਵੱਡਾ ਹੋਣਾ ਭਾਵੈ=ਭਾਉਂਦਾ ਹੈ, ਤੇਵਡੁ=ਓਡਾ ਵੱਡਾ ਹੀ ਹੋ ਜਾਂਦਾ ਹੈ।

*ਨੋਟ-'ਸੁਰ' ਉਨ੍ਹਾਂ ਨੂੰ ਕਹਿੰਦੇ ਹਨ ਜੋ ਪੁੰਨ ਕਰਮਾਂ ਕਰਕੇ ਬਣੇ ਹੋਣ।
'ਦੇਵਤੇ' ਉਨ੍ਹਾਂ ਨੂੰ ਕਹਿੰਦੇ ਹਨ ਜੋ ਬ੍ਰਹਮਾ ਨਾਲ ਪੈਦਾ ਹੋਏ ਹੋਣ।

# ਸਾਖੀ—ਸ੍ਰੀ ਗੁਰੂ ਨਾਨਕ ਦੇਵ ਜੀ ਦੀ

ਦੇਸ਼ਾਂ ਦਿਸ਼ਾਂਤਰਾਂ ਵਿਖੇ ਰਟਨ ਕਰਦਿਆਂ ਕਰਦਿਆਂ ਦੇਵਲੂਤ ਨੂੰ ਸੰਤ ਸੇਵਾ ਅਤੇ ਸਿਮਰਨ ਦਾ ਉਪਦੇਸ਼ ਦੇ ਕੇ ਜਦ ਅੱਗੇ ਨੂੰ ਚੱਲੇ ਤਾਂ ਚਲਦਿਆਂ ਚਲਦਿਆਂ ਬੜਾ ਭਾਰੀ ਜੰਗਲ ਆਇਆ। ਜਦ ਉਸ ਜੰਗਲ ਦੇ ਅੰਦਰ ਵੜੇ ਤਾਂ ਬੜੇ-ਬੜੇ ਸੁੰਦਰ ਬ੍ਰਿਛ ਫਲਾਂ ਨਾਲ ਫਲੀਭੂਤ ਵੇਖੇ। ਪਰ ਉਸ ਜੰਗਲ ਵਿਚ ਗਿੱਦੜ, ਸ਼ੇਰ, ਬਘਿਆੜ, ਚਿੱਤਰਾ, ਹਰਨ ਅਤੇ ਸੂਰ, ਗਾਵੇ ਆਦਿਕ ਕੋਈ ਵੀ ਪਸ਼ੂ ਨਹੀਂ ਸਨ, ਹੋਰ ਕੀ ਕਹਿਣਾ ਹੈ ਪੰਛੀ ਵੀ ਕੋਈ ਨਹੀਂ ਸੀ।

ਅਜੇਹੇ ਜੰਗਲ ਵਿਖੇ ਇਕ ਸੁੰਦਰ ਬ੍ਰਿਛ ਦੀ ਛਾਇਆ ਹੇਠ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਬੈਠਿਆਂ ਜਦ ਦੋ ਘੜੀਆਂ ਬੀਤੀਆਂ, ਤਦ ਭਾਈ ਮਰਦਾਨਾ ਭੁੱਖ ਨਾਲ ਵਿਆਕੁਲ ਹੋ ਕੇ ਬੋਲਿਆ, "ਸਤਿਗੁਰੂ ਜੀ! ਜੰਗਲ ਵਿਚ ਬੜੇ ਬੜੇ ਸੁੰਦਰ ਫਲ ਰਸਾਂ ਨਾਲ ਭਰੇ ਹੋਏ ਸਵਾਦੀ ਦਿਸ ਰਹੇ ਹਨ। ਆਪ ਜੀ ਦੀ ਆਗਿਆ ਹੋਵੇ ਤਾਂ ਜਾ ਕੇ ਖਾ ਆਵਾਂ।"

ਮਰਦਾਨੇ ਦੀ ਇਹ ਗੱਲ ਸੁਣ ਕੇ ਹਜ਼ੂਰ ਨੇ ਫੁਰਮਾਇਆ ਕਿ ਇਹ ਜੰਗਲ ਬੜਾ ਭਿਆਨਕ ਹੈ, ਮਰਦਾਨਿਆਂ! ਤੂੰ ਕਿਧਰੇ ਨਾ ਜਾ, ਅਸਾਡੇ ਪਾਸ ਹੀ ਬੈਠਾ ਰਹੁ।

ਇਹ ਗੱਲ ਸੁਣ ਕੇ ਭੁੱਖ ਦਾ ਮਾਰਿਆ ਹੋਇਆ ਮਰਦਾਨਾ ਤਲਖੀ ਵਿਚ ਆ ਕੇ ਕਹਿੰਦਾ ਹੈ ਕਿ ਜਿਸ ਜਗ੍ਹਾ ਪਰ ਕੁਝ ਖਾਣ ਨੂੰ ਮਿਲਦਾ ਹੈ ਉਥੇ ਆਪ ਖਾਣ ਨਹੀਂ ਦੇਂਦੇ। ਇਸ ਤੋਂ ਮਲੂਮ ਹੁੰਦਾ ਹੈ ਕਿ ਆਪ ਮੇਰੇ ਨਾਲ ਵੈਰ ਭਾਵ ਕਰਦੇ ਹੋ। ਜੇਕਰ ਆਪ ਜੀ ਦਾ ਏਹੀ ਸੁਭਾਵ ਰਿਹਾ ਫਿਰ ਤਾਂ ਮੈਂ ਅਜਾਈ ਮੌਤ ਮਰ ਜਾਵਾਂਗਾ ਨਾ ਕੋਈ ਮੇਰੇ ਪਾਸ ਸਨਬੰਧੀ ਹੋਵੇਗਾ ਨਾਹੀ ਕੋਈ ਖੱਫਣ ਪਾਏਗਾ ਜਿਸ ਜਗ੍ਹਾ ਮਰਾਂਗਾ ਉਥੇ ਹੀ ਦੇਹ ਪਈ ਰਹੇਗੀ, ਨਾ ਹੀ ਮੇਰੀ ਕਿਸੇ ਨੇ ਕਬਰ ਬਨਾਉਣੀ ਹੈ। ਆਪ ਭੀ ਘਰੋਂ ਉਜੜੇ ਫਿਰਦੇ ਹੋ ਮੈਨੂੰ ਭੀ ਉਜਾੜਿਆ ਹੈ। ਮੇਰੇ ਪਾਸੋਂ ਭੁੱਖ ਨਹੀਂ ਸਹਾਰੀ ਜਾਂਦੀ। ਇਸ ਤਰ੍ਹਾਂ ਅਯੋਗ ਬਚਨ ਕਹਿ ਕੇ ਆਗਿਆ ਲੀਤੇ ਤੋਂ ਬਿਨਾਂ ਹੀ ਮਰਦਾਨਾ ਓਸ ਜੰਗਲ ਵਿਖੇ ਚਲਾ ਗਿਆ ਕੁਝ ਕੁ ਸੁੰਦਰ ਫਲ ਖਾ ਕੇ ਜਦ ਅੱਗੇ ਨੂੰ ਹੋਰ ਵਧਿਆ ਤਾਂ ਉਥੇ ਇਕ ਬੜਾ ਭਾਰੀ ਦੈਂਤ ਰਹਿੰਦਾ ਸੀ। ਇਸ ਨੇ ਜੰਗਲ ਵਿਖੇ ਦੋ ਹਜ਼ਾਰ ਕੋਹਾਂ ਤਕ ਕੋਈ ਪਸ਼ੂ ਪੰਛੀ ਨਹੀਂ ਛੱਡਿਆ, ਪਹਾੜ ਵਰਗੀ ਜਿਸ ਦੀ ਭਿਆਨਕ ਦੇਹ ਹੈ। ਦੋ ਕੋਹਾਂ ਤਕ ਲੰਬੀਆਂ ਬਾਹਵਾਂ ਹਨ। ਸਿਰ ਉਤੇ ਜੋ ਸਿੰਙ ਹਨ ਉਹ ਖਜੂਰਾਂ ਦੇ ਬ੍ਰਿਛਾਂ ਵਾਂਗ ਲੰਬੇ ਲੰਬੇ ਹਨ। ਪਹਾੜਾਂ ਦੀ ਕੰਦਰਾਂ ਸਮਾਨ ਨਾਸਾਂ ਹਨ। ਭੁੱਖ ਦਾ ਮਾਰਿਆ ਹੋਇਆ ਉਹ ਹੋਠਾਂ ਨੂੰ ਚੱਟ ਰਿਹਾ ਸੀ ਜਦ ਉਸ ਦੈਂਤ ਨੇ ਭਾਈ ਮਰਦਾਨੇ ਨੂੰ ਦੇਖਿਆ ਤਦ ਉਸੇ ਵੇਲੇ ਫੜ ਕੇ ਮੂੰਹ ਵਿਚ ਪਾ ਲਿਆ।

ਉਸ ਵੇਲੇ ਮਰਦਾਨੇ ਨੇ ਬੇਨਤੀਆਂ ਕੀਤੀਆਂ, "ਹੇ ਗੁਰੂ ਨਾਨਕ ਦੇਵ ਜੀ! ਹੇ ਦੀਨਾ ਬੰਧੂ ਜੀ! ਹੇ ਪਤਿਤ ਪਾਵਨ ਜੀ! ਹੇ ਬਖਸ਼ਣਹਾਰ ਜੀ! ਮੈਂ ਔਗੁਣ ਹਾਰੇ ਪਾਪੀ ਨਿਕਾਰੇ ਨੂੰ ਬਖਸ਼ ਲਓ ਮੈਂ ਬੜਾ ਭਾਰੀ ਅਪਰਾਧ ਕੀਤਾ ਹੈ ਜੋ ਆਪ ਜੀ ਦੇ ਸਾਹਮਣੇ ਅਯੋਗ ਬਚਨ ਕਹੇ ਹਨ। ਆਪ ਜੀ ਨੂੰ ਸੰਗ ਲਏ ਦੀ ਲਾਜ ਹੈ। ਜਿਵੇਂ ਹਾਥੀ ਨੂੰ ਬਚਾਇਆ ਸੀ ਮੈਨੂੰ ਭੀ ਬਚਾਓ।"

ਉਸ ਵੇਲੇ ਹਜ਼ੂਰ ਨੇ ਪਹਿਲੇ ਤਾਂ ਇਹ ਕਿਰਪਾ ਕੀਤੀ ਕਿ ਰਾਖਸ਼ ਦੇ ਦੰਦਾਂ ਤੋਂ ਬਚਾ ਲਿਆ ਅਤੇ ਸਾਬਤ ਹੀ ਅੰਦਰ ਚਲਾ ਗਿਆ।

ਪੁਨਾ ਹਜ਼ੂਰ ਨੇ ਭਾਈ ਬਾਲੇ ਨੂੰ ਕਿਹਾ ਕਿ ਹੇ ਭਾਈ ਬਾਲੇ! ਇਕ ਰਾਖਸ਼ ਨੇ ਮਰਦਾਨੇ ਨੂੰ ਫੜ ਕੇ ਆਪਣੇ ਅੰਦਰ ਲੰਘਾ ਲੀਤਾ ਹੈ ਹੁਣ ਅਸੀਂ ਜਾ ਕੇ ਉਸ ਦੀ ਸਹਾਇਤਾ ਕਰਦੇ ਹਾਂ ਤੂੰ ਇਕ ਘੜੀ ਇਥੇ ਠਹਿਰੀਂ।

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਗਏ ਤਾਂ ਇਨ੍ਹਾਂ ਨੂੰ ਭੀ ਰਾਖਸ਼ ਨੇ ਫੜ ਕੇ ਆਪਣੇ ਅੰਦਰ ਲੰਘਾ ਲਿਆ। ਉਸ ਵੇਲੇ ਗੁਰਦੇਵ ਜੀ ਭਾਈ ਮਰਦਾਨੇ ਨੂੰ ਜਾ ਮਿਲੇ ਤੇ ਬੜਾ ਧੀਰਜ ਦਿੱਤਾ। ਐਸੀਆਂ ਕਠਨ ਜਗ੍ਹਾਂ ਤੋਂ ਗੁਰੂ ਬਿਨਾਂ ਕੋਈ ਸਹਾਇਤਾ ਨਹੀਂ ਕਰ ਸਕਦਾ, ਇਕ ਗੁਰੂ ਹੀ ਸਹਾਇਕ ਹੁੰਦੇ ਹਨ।

**ਯਥਾ— "ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ॥ ਓਥੈ ਤੇਰੀ ਰਖ ਅਗਨੀ ਉਦਰ ਮਾਹਿ॥"**

[ਰਾਮਕਲੀ ਵਾਰ, ਪੰਨਾ ੯੬੨]

ਉਸ ਰਾਖਸ਼ ਦੀ ਦੋ ਕੋਹ ਦੇਹ ਲੰਬੀ ਸੀ, ਗੁਰੂ ਸਾਹਿਬ ਜੀ ਨੇ ਉਤਨੀ ਹੀ ਦੇਹ ਵਧਾ ਲੀਤੀ। ਜਦ ਉਸ ਦਾ ਤਨ ਫਟਨ ਲੱਗਾ ਉਸ ਨੇ ਇਕ ਜੋਜਨ ਤਕ ਆਪਣੀ ਦੇਹ ਕਰ ਲਈ। ਗੁਰੂ ਜੀ ਨੇ ਭੀ ਉਤਨੀ ਦੇਹ ਵਧਾ ਲਈ। ਜਦ ਰਾਖਸ਼ ਨੂੰ ਫੇਰ ਕਸ਼ਟ ਹੋਇਆ ਤਦ ਉਸ ਨੇ ਦੋ ਜੋਜਨ ਤਕ ਆਪਣੀ ਦੇਹ ਹੋਰ ਵਧਾਉਣਾ ਕੀਤੀ। ਗੁਰੂ ਜੀ ਨੇ ਭੀ ਉਤਨਾ ਸਰੀਰ ਵਧਾ ਲਿਆ ਜਦ ਉਸ ਨੂੰ ਫਿਰ ਭਾਰੀ ਦੁੱਖ ਹੋਇਆ ਤਾਂ ਉਸ ਨੇ ਨੌਂ ਜੋਜਨ ਤਕ ਆਪਣੀ ਦੇਹ ਕਰ ਲੀਤੀ। ਗੁਰੂ ਸਾਹਿਬ ਜੀ ਨੇ ਭੀ ਨੌਂ ਜੋਜਨ ਤਕ ਅਰਥਾਤ ਛੱਤੀ ਕੋਹ ਤਕ ਦੇਹ ਵਧਾ ਲਈ।

**ਯਥਾ— "ਦ੍ਵੈ ਕੋਸਨ ਲੌ ਦੈਤਦ ਉਤੰਗਾ। ਤਿਤਨੌ ਕੀਯੋ ਪ੍ਰਭੂ ਨਿਜ ਅੰਗਾ॥ ੬੧॥**
**ਜਬ ਤਨ ਫਤਨ ਲਗਜੈ ਤਿਹ ਕੇਰੋ। ਇਕ ਜੋਜਨ ਲੌ ਬਧਜੋ ਵਧੇਰੋ।**
**ਸ੍ਰੀ ਗੁਰੁ ਬਹੁਰ ਬਧਾਵਾ ਤੇਤੋ। ਰਾਖਸ਼ ਬਿਸਤਰਯੋ ਤਨ ਜੇਤੋ॥ ੬੨॥**
**ਭਯੋ ਕਸ਼ਟ ਜਬ ਰਾਖਸ਼ ਤਾਂਈ। ਦ੍ਵੈ ਜੋਜਨ ਕੀ ਦੇਹਿ ਬਧਾਈ।**
**ਸ੍ਰੀ ਗੁਰੂ ਤੇਤੋ ਤਨ ਬਿਸਤਾਰਾ। ਅੰਤਰ ਭਯੋ ਤਾਂਹਿ ਦੁਖ ਭਾਰਾ॥ ੬੩॥**
**ਨੌਂ ਜੋਜਨ ਲੈ ਦੈਤ ਬਧਾਵਾ। ਤੈਸੇ ਪ੍ਰਭੂ ਨਿਜ ਦੇਹਿ ਬਨਾਵਾ॥"**

[ਨਾਨਕ ਪ੍ਰਕਾਸ਼ ਪੂਰਬਾਰਧ, ਧਿਆ ੫੫]

ਇਸ ਤੋਂ ਅੱਗੇ ਹੋਰ ਆਪਣੀ ਦੇਹ ਉਹ ਦੈਂਤ ਨਾ ਵਧਾ ਸਕਿਆ। ਜਦ ਉਹ ਨਿਰਬਲ ਹੋ ਗਿਆ ਤਾਂ ਆਪਣੇ ਜੀਵਣ ਦੀ ਆਸਾ ਦੂਰ ਕਰ ਦਿੱਤੀ, ਅੱਖਾਂ ਬਾਹਰ ਨਿਕਲ ਆਈਆਂ ਤੇ ਸਰੀਰ ਫਟ ਗਿਆ ਅਤੇ ਭਵਾਂਟਣੀ ਖਾ ਕੇ ਜ਼ਮੀਨ ਤੇ ਡਿੱਗ ਪਿਆ। ਉਸ ਦੇ ਡਿੱਗਣ ਨਾਲ ਉਸ ਦੇ ਹੇਠਾਂ ਆਏ ਸਭ ਬ੍ਰਿਛ ਚੂਰ ਹੋ ਗਏ। ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਮਰਦਾਨੇ ਸਮੇਤ ਜਿਉਂ ਦੇ ਤਿਉਂ ਸੁਖੀ ਸਾਂਦੀ ਬਾਹਰ ਨਿਕਲ ਆਏ।

ਉਸ ਵੇਲੇ ਉਸ ਰਾਖਸ਼ ਦੀ ਰੂਹ ਨੇ ਬੜੀ ਨਿੰਮ੍ਰਤਾ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤੀ ਕੀਤੀ। ਉਸਤਤੀ ਕਰਕੇ ਜਦ ਬਿਮਾਨ ਪਰ ਚੜ੍ਹ ਕੇ ਸੱਚ ਖੰਡ ਵਿਚ ਜਾਣ ਲੱਗੀ ਤਦ ਮਰਦਾਨੇ ਨੇ ਪੁੱਛਿਆ, "ਤੂੰ ਕੌਣ ਹੈਂ?"

ਉਸ ਵੇਲੇ ਉਸ ਨੇ ਆਪਣੀ ਕਥਾ ਸੁਣਾਈ ਕਿ ਪਿਛਲੇ ਜਨਮ ਵਿਖੇ ਮੈਂ ਰਾਜਾ ਜਨਕ ਜੀ ਦੇ ਪਾਸ

ਨੌਕਰ ਸੀ। ਰਸੋਈ ਦਾ ਸਾਰਾ ਕੰਮ ਮੈਂ ਤਿਆਰ ਕਰਦਾ ਸੀ।

ਇਕ ਦਿਨ ਰਾਜੇ ਜਨਕ ਜੀ ਨੇ ਸੰਤਾਂ ਨੂੰ ਨਿਮੰਤ੍ਰਣ ਦੇ ਕੇ ਮੈਨੂੰ ਕਿਹਾ, "ਕੱਲ੍ਹ ਸੰਤਾਂ ਨੇ ਪ੍ਰਸ਼ਾਦਿ ਛਕਣ ਆਉਣਾ ਹੈ ਤੂੰ ਚੰਗੀ ਤਰ੍ਹਾਂ ਸੋਹਣਾ ਭੋਜਨ ਤਿਆਰ ਕਰਨਾ ਹੋਵੇਗਾ।" ਰਾਜਾ ਜੀ ਦੇ ਕਹਿਣ ਪਰ ਭੋਜਨ ਤਾਂ ਮੈਂ ਚੰਗਾ ਤਿਆਰ ਕੀਤਾ ਪਰ ਮੈਨੂੰ ਭੁੱਖ ਲੱਗੀ ਹੋਈ ਸੀ ਜਿਸ ਕਰਕੇ ਮੈਂ ਛਿਪਾ ਕੇ ਭੋਜਨ ਪਹਿਲੇ ਖਾ ਲਿਆ। ਮੇਰੇ ਭੋਜਨ ਛੱਕਣ ਦਾ ਪਤਾ ਰਾਜੇ ਜਨਕ ਜੀ ਨੂੰ ਲੱਗ ਗਿਆ। ਜਿਸ ਤੇ ਉਹਨਾਂ ਨੇ ਕ੍ਰੋਧ ਵਿਚ ਆ ਕੇ ਮੈਨੂੰ ਸਰਾਪ ਦੇ ਦਿੱਤਾ ਕਿ ਤੂੰ ਸੰਤਾਂ ਨੂੰ ਭੋਜਨ ਛਕਾਏ ਤੋਂ ਪਹਿਲਾਂ ਹੀ ਖਾ ਲੀਤਾ ਹੈ ਇਹ ਤੂੰ ਦੈਂਤਾਂ ਵਾਲਾ ਕੰਮ ਕੀਤਾ ਹੈ ਇਸ ਕਰਕੇ ਤੂੰ ਦੈਂਤ ਜੂਨੀ ਨੂੰ ਧਾਰਨ ਕਰ।

ਤਾਂ ਮੈਂ ਹੱਥ ਜੋੜ ਕੇ ਬੇਨਤੀ ਕੀਤੀ - "ਹੇ ਰਾਜਨ! ਜੋ ਮੈਂ ਪਹਿਲਾਂ ਆਪ ਜੀ ਦੀ ਅਤੇ ਸੰਤਾਂ ਦੀ ਸੇਵਾ ਕੀਤੀ ਹੈ ਉਸ ਦਾ ਫਲ ਮੈਨੂੰ ਕਦੋਂ ਮਿਲੇਗਾ?"

ਰਾਜੇ ਜਨਕ ਜੀ ਨੇ ਕਿਹਾ, "ਕਲਜੁਗ ਵਿਖੇ ਈਸ਼ਵਰ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਜੀ ਹੋਣਗੇ ਉਹ ਤੈਨੂੰ ਇਸ ਸੇਵਾ ਦਾ ਫਲ ਮੁਕਤੀ ਦੇਣਗੇ।"

ਸੋ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਿਰਪਾ ਕਰਕੇ ਹੁਣ ਮੈਨੂੰ ਮੁਕਤੀ ਮਿਲ ਗਈ ਹੈ। ਇਹ ਗੱਲ ਕਹਿ ਕੇ ਬਿਮਾਨ ਪਰ ਚੜ੍ਹ ਕੇ ਸੱਚ ਖੰਡ ਚਲਾ ਗਿਆ।

ਸਾਧ ਸੰਗਤ ਜੀਓ! ਇਸ ਪ੍ਰਕਾਰ ਉਸ ਦੈਂਤ ਦੀ ਕਲਿਆਣਤਾ ਵਾਸਤੇ ਪਰਮਾਤਮਾ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਰੂਪ ਹੋ ਕੇ ਜੇਡਾ ਵੱਡਾ ਹੋਣਾ ਭਾਇਆ ਓਡਾ ਵੱਡਾ ਹੀ ਹੋ ਗਿਆ।

## ਨਾਨਕ ਜਾਣੈ ਸਾਚਾ ਸੋਇ॥

ਗੁਰੂ ਜੀ ਆਖਦੇ ਹਨ-ਉਹ ਸੱਚਾ ਪਰਮਾਤਮਾ ਆਪਣੀ ਮਹਿਮਾਂ ਨੂੰ ਆਪ ਹੀ ਜਾਣਦਾ ਹੈ।

ਪੁਨਾ ਸਿੱਧਾਂ ਆਖਿਆ, ਜੋ ਪੁਰਸ਼ ਸ਼ਰਧਾ ਸਹਿਤ ਉਸ ਸੱਚੇ ਪ੍ਰਮਾਤਮਾਂ ਨੂੰ ਜਾਣਦਾ ਹੈ, ਉਸ ਨੂੰ ਕੀ ਫਲ ਹੁੰਦਾ ਹੈ? ਉੱਤਰ-

ਜੇਵਡੁ ਭਾਵੈ ਤੇਵਡੁ ਹੋਇ॥ ਉਸ ਨੂੰ ਜੇਡਾ ਵੱਡਾ ਹੋਣਾ ਭਾਂਵਦਾ ਹੈ, ਓਡਾ ਵੱਡਾ ਉਹ ਹੋ ਜਾਂਦਾ ਹੈ। ਫਿਰ ਇਕ ਸਿੱਧ ਨੇ ਕਿਹਾ, ਉਸ ਦੀ ਸਮੱਗਰ ਮਹਿਮਾਂ ਨੂੰ ਮੈਂ ਜਾਣਦਾ ਹਾਂ।

ਗੁਰੂ ਜੀ ਨੇ ਕਿਹਾ-

## ਜੇ ਕੋ ਆਖੈ ਬੋਲੁ ਵਿਗਾੜੁ॥

ਜਿਹੜਾ ਕੋਈ ਬੋਲੁ ਵਿਗਾੜ=ਮੂਰਖ ਪੁਰਸ਼ ਇਸ ਗੱਲ ਨੂੰ ਆਖਦਾ ਹੈ ਕਿ ਮੈਂ ਸਮੱਗਰ ਮਹਿਮਾਂ ਜਾਣਦਾ ਹਾਂ।

## ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ॥ ੨੬॥

ਤਦ ਉਸ ਨੂੰ ਮੂਰਖਾਂ ਦਾ ਸਿਰਿ ਗਾਵਾਰੁ=ਸ਼੍ਰੋਮਣੀ ਮੂਰਖ ਲਿਖਿਆ ਜਾਂਦਾ ਹੈ।

ਅਥਵਾ :- ਉਹ ਸ਼੍ਰੋਮਣੀ ਮੂਰਖ ਜਾਣਿਆ ਜਾਂਦਾ ਹੈ॥ ੨੬॥

**ਛੱਬੀਵੀਂ ਪਉੜੀ ਦੇ ੨੮੭ ਅੱਖਰ ਹਨ।**

# ਸਤਾਈਵੀਂ ਪਉੜੀ

ਫਿਰ ਸਿੱਧਾਂ ਨੇ ਕਿਹਾ-

ਸੋ ਦਰੁ ਕੇਹਾ=ਉਸ ਪ੍ਰਮਾਤਮਾ ਦਾ ਦਰਵਾਜ਼ਾ ਕਿਹੜਾ ਹੈ?

ਸੋ ਘਰੁ ਕੇਹਾ=ਉਸ ਪ੍ਰਮਾਤਮਾ ਦਾ ਘਰ ਕਿਹੜਾ ਹੈ?

ਜਿਤੁ ਬਹਿ ਸਰਬ ਸਮਾਲੇ॥ ਜਿਸ ਦਰ ਘਰ ਵਿਚ ਬੈਠ ਕੇ ਉਹ ਪ੍ਰਮਾਤਮਾ ਸਾਰਿਆਂ ਜੀਵਾਂ ਦੀ ਸੰਭਾਲ ਕਰਦਾ ਹੈ।

ਗੁਰੂ ਜੀ ਕਥਨ ਕਰਦੇ ਹਨ, ਹੇ ਸਿੱਧੋ! ਇਦੰ ਮਿਥ ਕਰਕੇ ਉਸ ਪ੍ਰਮਾਤਮਾ ਦਾ ਦਰਵਾਜ਼ਾ ਕਿਹੜਾ ਕਹੀਏ ਅਤੇ ਘਰ ਕਿਹੜਾ ਕਹੀਏ, ਜਿਸ ਦਰ ਘਰ ਵਿਚ ਬੈਠ ਕੇ ਉਹ ਸਾਰਿਆਂ ਦੀ ਸੰਭਾਲ ਕਰਦਾ ਹੈ। ਕਿਉਂਕਿ ਸਾਰੇ ਦਰਵਾਜ਼ੇ ਅਤੇ ਘਰ ਉਸੀ ਦੇ ਹੀ ਹਨ।

ਪੁਨਾ ਸਿੱਧਾਂ ਨੇ ਆਖਿਆ-ਸਮਝਾਉਣ ਵਾਸਤੇ ਤਾਂ ਕੁਝ ਕਹੋ?

ਤਾਂ ਗੁਰੂ ਜੀ ਕਥਨ ਕਰਦੇ ਹਨ-

## ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥

ਉਸ ਪ੍ਰਮਾਤਮਾ ਦਾ ਸੰਸਾਰ ਰੂਪ ਦਰਵਾਜ਼ਾ ਕਥਨ ਕੀਤਾ ਹੈ, ਅਤੇ ਉਸ ਪ੍ਰਮਾਤਮਾ ਦਾ ਸੱਚਖੰਡ ਰੂਪੀ ਘਰ ਕਥਨ ਕੀਤਾ ਹੈ। ਜਿਸ ਸੰਸਾਰ ਦਰਵਾਜ਼ੇ ਅਤੇ ਸੱਚਖੰਡ ਰੂਪੀ ਘਰ ਵਿਖੇ ਬੈਠਕੇ ਸਾਰਿਆਂ ਜੀਵਾਂ ਦੀ ਸੰਭਾਲ ਕਰਦਾ ਹੈ।

ਪੁਨਾ ਸਿੱਧਾਂ ਨੇ ਕਿਹਾ-ਆਖਿਆ, 'ਉਹ ਦਰਵਾਜ਼ਾ ਕਿਹੜਾ ਹੈ ਜਿਸ ਦਰਵਾਜ਼ੇ ਤੇ ਬੈਠ ਕੇ ਸਭ ਇੰਦ੍ਰੀਆਂ ਨੂੰ ਰੋਕ ਕੇ ਨਾਮ ਨੂੰ ਜਪੇ, ਤੇ ਸਰੂਪ ਘਰ ਦੀ ਪ੍ਰਾਪਤੀ ਹੋਵੇ?' ਗੁਰ ਉੱਤਰ-

ਸੋ ਦਰੁ ਕੇਹਾ=ਉਹ ਸਤਸੰਗ ਰੂਪ ਦਰਵਾਜ਼ਾ ਕਥਨ ਕੀਤਾ ਹੈ।

ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥ ਜਿਸ ਸਤਸੰਗ ਰੂਪ ਦਰਵਾਜ਼ੇ ਵਿਚ ਬੈਠਕੇ ਸਾਰੀਆਂ ਇੰਦ੍ਰੀਆਂ ਨੂੰ ਵਿਸ਼ਿਆਂ ਵਲੋਂ ਰੋਕ ਕੇ ਪ੍ਰਮਾਤਮਾ ਦੇ ਨਾਮ ਨੂੰ ਸਮ੍ਹਾਲੇ ਤਾਂ ਸੋ ਘਰੁ=ਉਸ ਸਰੂਪ ਘਰ ਦੀ ਪ੍ਰਾਪਤੀ ਹੁੰਦੀ ਹੈ।

ਪੁਨਾ ਸਿੱਧਾਂ ਆਖਿਆ, ਉਸ ਪ੍ਰਮਾਤਮਾਂ ਦੇ ਦਰਵਾਜ਼ੇ ਅਤੇ ਘਰਾਂ ਦੀ ਸਿਫਤ ਸੁਣਾਓ।'

ਤਾਂ ਗੁਰੂ ਜੀ ਨੇ ਕਿਹਾ-

ਸਰੂਪ ਰੂਪੀ ਘਰ ਅਕਹਿ ਹੈ ਉਸ ਦੀ ਸਿਫਤ ਤਾਂ ਉਚਾਰਨ ਨਹੀਂ ਹੋ ਸਕਦੀ। ਹੁਣ ਸੰਸਾਰ ਅਤੇ ਸਤਸੰਗ ਰੂਪ ਦਰਵਾਜ਼ਿਆਂ ਦੀ ਅਤੇ ਸੱਚਖੰਡ ਰੂਪੀ ਘਰ ਦੀ ਸਿਫਤ ਵਰਣਨ ਕਰਦੇ ਹਾਂ।

## ਵਾਜੇ ਨਾਦ ਅਨੇਕ ਅਸੰਖਾ

੧. ਅਸੰਖਾ=ਬਿਅੰਤ ਰੂਪ ਪ੍ਰਮਾਤਮਾ ਦੇ ਦਰਵਾਜ਼ਿਆਂ ਵਿਖੇ ਅਨੇਕਾਂ ਨਾਦ ਆਦਿਕ ਵਾਜੇ ਵੱਜ ਰਹੇ ਹਨ।

੨. ਅਸੰਖਾ = ਅਸੰਖਜਾਤ ਭਾਵ ਪ੍ਰਗਟ ਹੀ ਅਨੇਕਾਂ ਨਾਦ ਆਦਿਕ ਵਾਜੇ ਵੱਜ ਰਹੇ ਹਨ।
ਵਾ-ਅਨੇਕ ਅਸੰਖਾ=ਬਿਅੰਤ ਤੋਂ ਬਿਅੰਤ ਨਾਦ ਆਦਿਕ ਵਾਜੇ ਵੱਜ ਰਹੇ ਹਨ।

## ਕੇਤੇ ਵਾਵਣਹਾਰੇ ॥

ਅਤੇ ਕਿਤਨੇ ਹੀ ਉਨ੍ਹਾਂ ਵਾਜਿਆਂ ਦੇ ਵਾਵਣਹਾਰੇ=ਵਜਾਉਣ ਵਾਲੇ ਹਨ।

## ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥

੧. ਕਿਤਨੇ ਹੀ ਰਾਗ ਪਰੀ ਸਿਉ=ਰਾਗਣੀਆਂ ਦੇ ਸਹਿਤ ਕਥਨ ਕੀਤੇ ਜਾਂਦੇ ਹਨ।
ਵਾ-ਕਿਤਨੇ ਹੀ ਰਾਗ ਤੇ ਪਰੀ=ਰਾਗਣੀਆਂ ਅਤੇ ਰਾਗਾਂ ਦੇ ਸਿਉ=ਪੁੱਤਰ ਕਥਨ ਕੀਤੇ ਹਨ। ਕਿਤਨੇ ਹੀ ਢਾਡੀ ਅਤੇ ਰਾਗੀ ਲੋਕ ਉਨ੍ਹਾਂ ਰਾਗਾਂ ਤੇ ਰਾਗਣੀਆਂ ਦੇ ਗਾਇਨ ਕਰਨ ਵਾਲੇ ਹਨ।

੨. ਕਿਤਨੇ ਹੀ ਰਾਗ=ਪ੍ਰੇਮ ਦੇ ਧਾਰਨ ਵਾਲੇ, ਕਿਤਨੇ ਹੀ ਪਰੀ=ਕਰੁਣਾ, ਮੈਤ੍ਰੀ, ਮੁੱਦਤਾ ਦੇ ਧਾਰਨ ਵਾਲੇ, ਕਿਤਨੇ ਹੀ ਸਿਉ=ਪੁੱਤਰ-ਸਤ ਸੰਤੋਖ ਆਦਿਕ ਗੁਣਾਂ ਦੇ ਧਾਰਨ ਵਾਲੇ ਪੁਰਸ਼, ਸੰਸਾਰ ਅਤੇ ਸਤਸੰਗ ਰੂਪ ਦਰਵਾਜ਼ੇ ਵਿਖੇ ਖਲੋਤੇ ਹੋਏ ਕਹੇ ਹਨ ਅਤੇ ਕਿਤਨੇ ਹੀ ਉਨ੍ਹਾਂ ਦੇ ਗਾਵਣਹਾਰੇ=ਉਚਾਰਨ ਵਾਲੇ ਹਨ।

## ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ

ਪਹਿਲਾ ਅਰਥ-ਤੁਹਨੋ=ਤਿਸ ਪ੍ਰਮਾਤਮਾ ਦੇ ਜਸ ਨੂੰ ਪਉਣ, ਪਾਣੀ ਅਤੇ ਬੈਸੰਤਰੁ=ਅਗਨ ਦੇਵਤਾ ਗਾਂਵਦੇ ਹਨ।

***ਯਥਾ— "ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ ॥"***

*[ਬਿਹਾਗੜਾ ਮਹਲਾ ੪, ਪੰਨਾ ੫੪੦]*

## ਸਾਖੀ—ਰਾਜੇ ਇੰਦਰ ਦੀ

ਇਕ ਵਾਰੀ ਦੇਵਤਿਆਂ ਦੇ ਰਾਜੇ ਇੰਦਰ ਨੂੰ ਮਾਣ ਹੋ ਗਿਆ ਕਿ ਮੇਰੇ ਜਿਹਾ ਹੋਰ ਕੋਈ ਨਹੀਂ ਹੈ। ਕਿਉਂਕਿ ਤਮਾਮ ਦੇਵਤਿਆਂ ਦੀ ਸਭਾ ਮੇਰੀ ਕਚਹਿਰੀ ਵਿਚ ਬੈਠੀ ਹੋਈ ਹੈ। ਪਉਣ ਪਾਣੀ ਸਹਿਤ ਅਗਨ ਦੇਵਤਾ ਵੀ ਇਸ ਦੇ ਪਾਸ ਬੈਠਾ ਸੀ ਇਨ੍ਹਾਂ ਨੂੰ ਵੀ ਬੜਾ ਹੰਕਾਰ ਸੀ ਕਿ ਸਾਡੇ ਜਿਹਾ ਬਲੀ ਹੋਰ ਕੋਈ ਨਹੀਂ ਹੈ ਪ੍ਰੰਤੂ ਪ੍ਰਮਾਤਮਾਂ ਨੂੰ ਹੰਕਾਰ ਭਾਉਂਦਾ ਨਹੀਂ ਹੈ।

***ਯਥਾ— "ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥"*** [ਮਾਰੂ ਵਾਰ, ਪੰਨਾ ੧੦੮੯]

ਇਨ੍ਹਾਂ ਸਾਰਿਆਂ ਦਾ ਹੰਕਾਰ ਦੂਰ ਕਰਨ ਵਾਸਤੇ ਇਕ ਬੜਾ ਤੇਜੱਸ੍ਵੀ ਸਰੂਪ ਧਾਰਕੇ ਪ੍ਰਮਾਤਮਾ ਇਨ੍ਹਾਂ ਦੇਵਤਿਆਂ ਦੀ ਸਭਾ ਦੇ ਸਾਹਮਣੇ ਕੁਝ ਕੁ ਦੂਰ ਸਿੰਘਾਸਣ ਪਰ ਬੈਠ ਗਿਆ ਤਾਂ ਇਨ੍ਹਾਂ ਦਾ ਤੇਜ ਇੰਦ੍ਰ ਤੋਂ ਸਹਾਰਿਆ ਨਾ ਗਿਆ। ਉਸ ਵੇਲੇ ਇੰਦਰ ਨੇ ਆਪਣੇ ਪਾਸ ਬੈਠੇ ਹੋਏ ਪਉਣ ਦੇਵਤੇ ਨੂੰ ਕਿਹਾ, 'ਉਹ

ਜਿਹੜਾ ਮਨੁੱਖ ਸਾਹਮਣੇ ਬੈਠਾ ਹੈ, ਉਸ ਤੋਂ ਪੁੱਛ, 'ਤੂੰ ਕੌਣ ਹੈਂ? ਅਤੇ ਏਥੋਂ ਉੱਠ ਜਾਹ।''

ਪਵਨ ਦੇਵਤੇ ਨੇ ਅਉਂਦਿਆਂ ਸਾਰ ਬੜੇ ਮਾਨ ਨਾਲ ਕਿਹਾ ਕਿ ਤੂੰ ਕੌਣ ਹੈਂ? ਇਥੋਂ ਉਠ ਕੇ ਚਲਿਆ ਜਾਹ। ਸਾਡੇ ਰਾਜੇ ਦੇ ਸਾਹਮਣੇ ਨਾ ਬੈਠ।

ਅੱਗੋਂ ਪ੍ਰਮਾਤਮਾ ਨੇ ਕਿਹਾ - "ਪਹਿਲੇ ਤੂੰ ਦੱਸ, ਤੂੰ ਕੌਣ ਹੈਂ? ਤੇਰੇ ਵਿਚ ਉਠਾਉਣ ਦਾ ਕਿਤਨਾ ਕੁ ਬਲ ਹੈ?"

ਉਸਨੇ ਕਿਹਾ, "ਮੈਂ ਪਵਨ ਦੇਵਤਾ ਹਾਂ, ਮੇਰੇ ਵਿਚ ਇਤਨਾ ਬਲ ਹੈ ਜੇ ਚਾਹਵਾਂ ਤਾਂ ਬ੍ਰਹਿਮੰਡਾਂ ਨੂੰ ਉਡਾ ਸਕਦਾ ਹਾਂ।"

ਪ੍ਰਮਾਤਮਾ ਨੇ ਕਿਹਾ-"ਹੱਛਾ! ਜੇ ਤੇਰੇ ਵਿਚ ਇਤਨਾ ਬਲ ਹੈ ਤਾਂ ਮੇਰੇ ਪਾਸ ਇਹ ਕੱਖ ਪਿਆ ਹੈ ਇਸ ਨੂੰ ਉਡਾ ਦੇਹ, ਫੇਰ ਮੈਂ ਆਪੇ ਇਥੋਂ ਉੱਠ ਕੇ ਚਲਿਆ ਜਾਵਾਂਗਾ। ਜੇਕਰ ਕੱਖ ਨਾ ਉਡਾਇਆ ਫਿਰ ਮੈਂ ਨਹੀਂ ਉੱਠਾਂਗਾ।"

ਉਸ ਵੇਲੇ ਪਵਨ ਦੇਵਤੇ ਨੇ ਆਪਣਾ ਸਾਰਾ ਜ਼ੋਰ ਲਗਾਇਆ ਪਰ ਕੱਖ ਨਾ ਉਡਾ ਸਕਿਆ। ਸ਼ਰਮਿੰਦਾ ਹੋ ਕੇ ਵਾਪਸ ਇੰਦਰ ਕੋਲ ਆ ਗਿਆ, ਪਰ ਆਪਣਾ ਹਾਲ ਕੁਝ ਨਾ ਸੁਣਾਇਆ ਬੱਸ ਇਹੋ ਕਿਹਾ ਕਿ ਉਹ ਮੇਰੇ ਪਾਸੋਂ ਨਹੀਂ ਉੱਠਦਾ, ਤੁਸੀਂ ਕਿਸੇ ਹੋਰ ਨੂੰ ਭੇਜ ਦਿਓ।

ਉਸ ਵੇਲੇ ਰਾਜੇ ਇੰਦਰ ਨੇ ਵਰਨ ਦੇਵਤੇ ਨੂੰ ਭੇਜਿਆ। ਉਸ ਨੇ ਵੀ ਆ ਕੇ ਇਹੋ ਕਿਹਾ, "ਤੂੰ ਏਥੋਂ ਉੱਠ ਕੇ ਚਲਿਆ ਜਾਹ।" ਪ੍ਰਮਾਤਮਾ ਨੇ ਕਿਹਾ, "ਤੂੰ ਕੌਣ ਹੈਂ? ਤੇਰੇ ਵਿਚ ਮੈਨੂੰ ਉਠਾਉਣ ਦਾ ਕਿਤਨਾ ਕੁ ਬਲ ਹੈ?"

ਉਸ ਨੇ ਕਿਹਾ - "ਮੈਂ ਵਰਨ ਦੇਵਤਾ ਹਾਂ ਮੇਰੇ ਵਿਚ ਇਤਨਾ ਬਲ ਹੈ ਜੇ ਚਾਹਵਾਂ ਤੇ ਸਾਰੇ ਸੰਸਾਰ ਨੂੰ ਰੋੜ੍ਹ ਦਿਆਂ।"

ਪ੍ਰਮਾਤਮਾਂ ਨੇ ਕਿਹਾ, "ਜੇ ਤੇਰੇ ਵਿਚ ਇਤਨਾ ਬਲ ਹੈ ਤਾਂ ਮੇਰੇ ਪਾਸ ਇਹ ਕੱਖ ਪਿਆ ਹੈ ਪਹਿਲੇ ਤੂੰ ਇਸ ਨੂੰ ਰੋੜ੍ਹ ਫਿਰ ਮੈਂ ਆਪੇ ਉੱਠ ਕੇ ਚਲਿਆ ਜਾਵਾਗਾ।"

ਉਸ ਵੇਲੇ ਵਰਨ ਦੇਵਤੇ ਨੇ ਹੁਕਮ ਦੇ ਕੇ ਸਭ ਨਦੀਆਂ ਦਰਿਆਵਾਂ ਦੇ ਪਾਣੀ ਉਛਾਲ ਦਿੱਤੇ, ਇਤਨੇ ਹੜ੍ਹ ਆ ਗਏ, ਜਿਸ ਨਾਲ ਬਹੁਤ ਸਾਰਾ ਨੁਕਸਾਨ ਹੋਇਆ, ਬੜੇ ਬੜੇ ਮਕਾਨ ਰੁੜ੍ਹ ਗਏ ਪਰ ਉਹ ਕੱਖ ਨਾ ਰੁੜ੍ਹਿਆ, ਹਾਰ ਕੇ ਉਹ ਭੀ ਵਾਪਸ ਮੁੜ ਗਿਆ।

ਫਿਰ ਰਾਜੇ ਇੰਦਰ ਨੇ ਅਗਨ ਦੇਵਤੇ ਨੂੰ ਭੇਜਿਆ, ਉਸ ਨੇ ਭੀ ਉਸੇ ਤਰ੍ਹਾਂ ਆ ਕੇ ਕਿਹਾ ਕਿ ਤੂੰ ਕੌਣ ਹੈਂ? ਏਥੋਂ ਉੱਠ ਕੇ ਚਲਿਆ ਜਾਹ।

ਪ੍ਰਮਾਤਮਾ ਨੇ ਕਿਹਾ-"ਤੂੰ ਕੌਣ ਹੈਂ? ਤੇਰੇ ਵਿਚ ਕਿੰਨਾ ਕੁ ਬਲ ਹੈ?"

ਉਸ ਨੇ ਕਿਹਾ, "ਮੈਂ ਅਗਨ ਦੇਵਤਾ ਹਾਂ ਮੇਰੇ ਵਿਚ ਸਾਰਿਆਂ ਦੇ ਭਸਮ ਕਰਨ ਦਾ ਬਲ ਹੈ।"

ਪ੍ਰਮਾਤਮਾ ਨੇ ਕਿਹਾ- "ਜੇ ਤੇਰੇ ਵਿਚ ਇਤਨਾ ਹੀ ਬਲ ਹੈ ਤਾਂ ਪਹਿਲਾਂ ਇਸ ਕੱਖ ਨੂੰ ਭਸਮ ਕਰ, ਫਿਰ ਅਸੀਂ ਆਪੇ ਉੱਠ ਜਾਵਾਂਗੇ।"

ਅਗਨ ਦੇਵਤੇ ਨੇ ਬੜੀ ਕੋਸ਼ਿਸ਼ ਕੀਤੀ ਪਰ ਉਹ ਕੱਖ ਸੜਨ ਵਿਚ ਨਾ ਆਇਆ ਹਾਰ ਕੇ ਆਪ ਹੀ ਉੱਠ ਕੇ ਚਲਾ ਗਿਆ। ਜਾ ਕੇ ਕਹਿੰਦਾ ਹੈ- "ਹੇ ਰਾਜਨ ਉਹ ਨਹੀਂ ਉੱਠਦਾ ਉਹ ਤਾਂ ਬੜਾ ਸ਼ਕਤੀ

ਵਾਲਾ ਹੈ।''

ਇਹ ਗੱਲ ਸੁਣਕੇ ਰਾਜਾ ਇੰਦਰ ਦਰਸ਼ਨਾਂ ਲਈ ਆਪ ਤਿਆਰ ਹੋ ਗਿਆ। ਜਿਸ ਵੇਲੇ ਆਉਣ ਲੱਗਾ ਤਾਂ ਪ੍ਰਮਾਤਮਾ ਨੇ ਵਿਚਾਰਿਆ ਇਸ ਹੰਕਾਰੀ ਨੂੰ ਦਰਸ਼ਨ ਕੀ ਦੇਣੇ ਹਨ ਇਉਂ ਕਹਿਕੇ ਆਪ ਅਲੋਪ ਹੋ ਗਏ। ਜਿਸ ਵੇਲੇ ਇੰਦਰ ਆਇਆ ਤਾਂ ਦਰਸ਼ਨ ਕੋਈ ਨਾ ਹੋਇਆ। ਉਸ ਵੇਲੇ ਵਿਚਾਰ ਆਇਆ ਕਿ ਇਹ ਤਾਂ ਆਪ ਹੀ ਭਗਵਾਨ ਸੀ। ਤਿਸ ਵੇਲੇ ਇੰਦਰ ਨਾਲ ਮਿਲਕੇ ਪੌਣ, ਪਾਣੀ, ਅਗਨੀ ਸਭ ਦੇਵਤੇ ਪ੍ਰਮੇਸ਼ਰ ਦੇ ਜਸ ਨੂੰ ਗਾਉਣ ਲੱਗ ਪਏ।

ਦੂਜਾ ਅਰਥ- ਤੁ=ਤਿਸ ਪ੍ਰਮਾਤਮਾ ਦੇ ਜਸ ਨੂੰ ਹਨੋ=ਹਨੂੰਮਾਨ ਭੀ ਗਾਂਵਦਾ ਹੈ।

ਤੀਜਾ ਅਰਥ-ਤੁ=ਤਿਸ ਪ੍ਰਮਾਤਮਾ ਦੇ ਜਸ ਨੂੰ ਜੀਵਾਂ ਨੂੰ ਹਨੋ=ਹਨਨ [ਮਾਰਨ] ਵਾਲੇ ਦੈਂਤ ਵੀ ਗਾਂਵਦੇ ਹਨ।

ਚੌਥਾ ਅਰਥ-ਦੈਂਤਾਂ ਨੂੰ ਹਨੋ=ਮਾਰਨ ਵਾਲੇ ਜੋ ਅਵਤਾਰ ਹਨ, ਉਹ ਭੀ ਤੁ=ਤਿਸਦੇ ਜਸ ਨੂੰ ਗਾਂਵਦੇ ਹਨ।

ਪੰਜਵਾਂ ਅਰਥ-ਤੁਹਨੋ ਨਾਮ ਬਰਫ ਦਾ ਹੈ, ਬਰਫ 'ਚੋਂ ਹਿਮਾਲਾ ਪਰਬਤ ਲੈਣਾ, ਹਿਮਾਲਾ ਪਰਬਤ ਵੀ ਤਿਸ ਦੇ ਜਸ ਨੂੰ ਗਾਂਵਦਾ ਹੈ ਅਤੇ ਹਿਮਾਲੇ ਪਰਬਤ ਦੀ ਜਾਈ ਹੋਈ ਪੁੱਤ੍ਰੀ ਪਾਰਬਤੀ ਵੀ ਤਿਸਦੇ ਜਸ ਨੂੰ ਗਾਂਵਦੀ ਹੈ।

ਛੇਵਾਂ ਅਰਥ - ਨੋ=ਨੌ ਨਾਥ [ਪ੍ਰਾਣ ਨਾਥ, ਗੋਪੀ ਨਾਥ, ਸੁਰਤ ਨਾਥ, ਗੋਰਖ ਨਾਥ, ਮਛਿੰਦ੍ਰ ਨਾਥ, ਮੰਗਲ ਨਾਥ, ਚਰਪਟ ਨਾਥ, ਚੰਬਾ ਨਾਥ, ਘੁਘੂ ਨਾਥ, ਇਹ ਸਭ] ਉਸ ਦੇ ਜਸ ਗਾਉਂਦੇ ਹਨ।

ਸਤਵਾਂ ਅਰਥ - ਨੋ ਜੋਗੇਸ਼ੁਰ* ਵੀ ਤਿਸ ਪ੍ਰਮਾਤਮਾਂ ਦੇ ਜਸ ਨੂੰ ਗਾਂਵਦੇ ਹਨ।

ਅਠਵਾਂ ਅਰਥ - ਨੌਂ ਵਿਆਕਰਣ ਦੇ ਕਰਤਾ ਭੀ ਉਸ ਪ੍ਰਮਾਤਮਾ ਦੇ ਜਸ ਗਾਇਨ ਕਰਦੇ ਹਨ।

ਨੌਵਾਂ ਅਰਥ - [੧ਕਾਮ, ੨ਕ੍ਰੋਧ, ੩ਲੋਭ, ੪ਮੋਹ, ੫ਹੰਕਾਰ, ੬ਰਾਗ, ੭ਦਵੈਸ਼, ੮ਹਰਖ, ੯ਸੋਗ, ਇਨ੍ਹਾਂ] ਨੌਵਾਂ ਦੇ ਤਿਆਗਣ ਵਾਲੇ ਅਧਿਕਾਰੀ ਜਗਿਆਸੂ ਭੀ ਤਿਸ ਪ੍ਰਮਾਤਮਾਂ ਦੇ ਜਸ ਨੂੰ ਗਾਇਨ ਕਰਦੇ ਹਨ।

ਦਸਵਾਂ ਅਰਥ - [ਛੇ ਪ੍ਰਕਾਰ ਦੀ ਖਟ ਸੰਪੱਤੀ, ੭ਵੈਰਾਗ, ੮ਬਿਬੇਕ, ੯ਮੋਖ ਇੱਛਾ-] ਇਨ੍ਹਾਂ ਸਾਧਨਾਂ ਦੇ ਗ੍ਰਹਿਣ ਕਰਨ ਵਾਲੇ ਮਹਾਤਮਾਂ ਵੀ ਤਿਸ ਪ੍ਰਮਾਤਮਾ ਦੇ ਜਸ ਨੂੰ ਗਾਇਨ ਕਰਦੇ ਹਨ।

ਯਾਰਵਾਂ ਅਰਥ - [ਪਉਣ, ਪਾਣੀ, ਬੈਸੰਤਰ ਤਿੰਨ ਤੱਤ ਵਿਚ ਹਨ, ਦੋ ਉੱਪਰੋਂ ਹੋਰ ਗਿਣੋਂ] ਪੰਜੇ ਤੱਤ ਉਸ ਦੇ ਜਸ ਨੂੰ ਗਾਂਵਦੇ ਹਨ।

---

*ਨੋ ਜੋਗੇਸ਼ੁਰ ਦੇ ਨਾਮ 'ਇਕਾਦਸ ਗ੍ਰੰਥ' ਵਿਚ ਲਿਖੇ ਹਨ। ਅਤੇ -

ਕਾਨੜੇ ਰਾਗੁ ਵਿਚ-''ਨਉ ਮੁਨੀ ਧੂਰਿ ਲੈ ਲਾਵੈਗੋ॥'' ਵਾਲੀ ਤੁਕ ਪਰ ਗੋਵਿੰਦ ਦਾਸ ਦੇ ਪ੍ਰਿਆਵਾਂ ਵਿਚ ੩੨੭ ਪੰਨੇ ਪਰ ਵੀ ਲਿਖੇ ਹੋਏ ਹਨ। ਨੌਂ ਜੁਗੇਸ਼ੁਰਾਂ ਦੇ ਨਾਂ ਇਹ ਹਨ-

੧. ਕਬ, ੨. ਹਰਿ, ੩. ਅੰਤਰਿਖ, ੪. ਪਰਬੁਧ, ੫. ਪਿਪਲਾਇਨ, ੬. ਆਬਿਰਹੋਤ੍ਰ ਸੁਧ। ੭. ਦ੍ਰੁਮਲ, ੮. ਚਿਮਸ ੯. ਕਰਿਭਾਜਨ ਨਾਮ। ਇਨ ਨਵ ਕਿਯੋ ਬ੍ਰਹਮ ਮੈ ਧਾਮ।

ਅਥਵਾ - ਪੰਜਾਂ ਤੱਤਾਂ ਰਚਿਤ ਸਰੀਰ ਭੀ ਉਸ ਦੇ ਜਸ ਨੂੰ ਗਾਂਵਦੇ ਹਨ।

*ਯਥਾ— "ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ॥" [ਸਲੋਕ ਮਹਲਾ ੯, ਪੰਨਾ ੧੪੨੭]*

ਬਾਰ੍ਹਵਾਂ ਅਰਥ - [ਪਉਣ 'ਚੋਂ ਰਜੋਗੁਣ, ਪਾਣੀ 'ਚੋਂ ਸਤੋਗੁਣ, ਬੈਸੰਤਰ 'ਚੋਂ ਤਮੋਗੁਣ] ਤਿੰਨੇ ਗੁਣ ਉਸਦੇ ਜਸ ਨੂੰ ਗਾਂਵਦੇ ਹਨ।

ਤੇਰ੍ਹਵਾਂ ਅਰਥ - [ਪਉਣ 'ਚੋਂ ਰਜੋਗੁਣੀ ਬ੍ਰਹਮਾ, ਪਾਣੀ 'ਚੋਂ ਸਤੋਗੁਣੀ ਵਿਸ਼ਨੂੰ, ਬੈਸੰਤਰ 'ਚੋਂ ਤਮੋਗੁਣੀ ਸ਼ਿਵ।] ਇਹ ਤਿੰਨੇ ਦੇਵਤੇ ਉਸ ਪ੍ਰਮਾਤਮਾ ਦੇ ਜਸ ਨੂੰ ਗਾਂਵਦੇ ਹਨ।

ਚੌਧਵਾਂ ਅਰਥ - ਰਾਜਸੀ ਪੁਰਸ਼, ਸਾਂਤਕੀ ਪੁਰਸ਼, ਤਾਮਸੀ ਪੁਰਸ਼, ਸਭ ਉਸ ਦੇ ਜਸ ਨੂੰ ਗਾਂਵਦੇ ਹਨ।

ਪੰਦ੍ਰਵਾਂ ਅਰਥ - ਪਉਣ=ਪ੍ਰਾਣਾਯਾਮ ਕਰਨ ਵਾਲੇ, ਵਾ-ਵਾਸ਼ਨਾ ਤਿਆਗਣ ਵਾਲੇ, ਵਾ-ਪੌਣ ਭੱਖੀ, ਵਾ-ਪੱਖਾ ਫੇਰਨ ਵਾਲੇ।

ਪਾਣੀ-ਜਲਧਾਰਾ ਸਾਰਨ ਵਾਲੇ, ਵਾ-ਪਦਾਰਥਾਂ ਰੂਪ ਜਲ ਤਿਆਗਣ ਵਾਲੇ, ਵਾ-ਛਬੀਲਾਂ ਲਗਾ ਕੇ ਪਾਣੀ ਪਿਆਉਣ ਵਾਲੇ।

ਬੈਸੰਤਰੁ-ਪੰਜ ਧੂਣੀਆਂ ਤਪਣ ਵਾਲੇ। ਤ੍ਰਿਸ਼ਨਾ ਅਗਨੀ ਦੇ ਤਿਆਗਣ ਵਾਲੇ। ਬ੍ਰਹਮ ਦ੍ਰਿਸ਼ਟੀ ਰੂਪ ਅਗਨੀ ਦੇ ਗ੍ਰਹਿਣ ਕਰਨ ਵਾਲੇ।

ਵਾ-ਸਿਆਲ ਵਿਚ ਅੰਗੀਠੇ ਬਾਲ ਕੇ ਅਗਨੀ ਸਿਕਾਣ ਵਾਲੇ ਇਹ ਸਾਰੇ ਹੀ ਉਸ ਪ੍ਰਭੂ ਦੇ ਜਸ ਨੂੰ ਗਾਉਂਦੇ ਹਨ।

## ਗਾਵੈ ਰਾਜਾ ਧਰਮੁ ਦੁਆਰੇ॥

ਧਰਮ ਰਾਜਾ ਵੀ ਦੁਆਰੇ ਪਰ ਖੜਾ ਹੋਇਆ, ਉਸਦੇ ਜਸ ਨੂੰ ਗਾਂਵਦਾ ਹੈ।

ਅਥਵਾ - ਰਾਜੇ ਲੋਕ ਧਰਮ ਅਦਾਲਤਾਂ ਦੁਆਰੇ ਉਸ ਦੇ ਜਸ ਨੂੰ ਗਾਂਵਦੇ ਹਨ।

## ਸਾਖੀ— ਨੌਸ਼ੇਰਵਾਂ ਬਾਦਸ਼ਾਹ ਦੀ

ਇਕ ਨੌਸ਼ੇਰਵਾਂ ਬਾਦਸ਼ਾਹ ਹੋਇਆ ਹੈ, ਪ੍ਰੰਤੂ ਅਧਰਮੀ ਬੜਾ ਸੀ, ਪਰਜਾ ਨੂੰ ਦੁਖੀ ਰੱਖਦਾ ਸੀ। ਇਕ ਦਿਨ ਰਾਜਾ ਵਜ਼ੀਰ ਨੂੰ ਨਾਲ ਲੈ ਕੇ ਸ਼ਿਕਾਰ ਖੇਡਣ ਗਿਆ। ਵਜ਼ੀਰ ਬੜਾ ਅਕਲਮੰਦ ਸੀ, ਜੋ ਹਰ ਇਕ ਪਸ਼ੂ ਤੇ ਜਾਨਵਰ ਦੀ ਬੋਲੀ ਜਾਣਦਾ ਸੀ।

ਅੱਗੇ ਜੰਗਲ ਵਿਚ ਦੋ ਉੱਲੂ ਆਪਸ ਵਿਚ ਗੱਲਾਂ ਕਰ ਰਹੇ ਸੀ। ਇਕ ਉੱਲੂ ਦੀ ਲੜਕੀ ਸੀ, ਦੂਜੇ ਉੱਲੂ ਦਾ ਲੜਕਾ ਸੀ। ਉਹਨਾਂ ਨੇ ਵਿਚਾਰਿਆ ਇਹ ਬੱਚੇ ਦੋਨੋਂ ਵੱਡੇ ਹੋ ਗਏ ਹਨ ਹੁਣ ਇਨ੍ਹਾਂ ਦਾ ਵਿਆਹ ਕਰ ਦੇਈਏ।

ਲੜਕੀ ਵਾਲੇ ਉੱਲੂ ਨੇ ਕਿਹਾ - "ਥੋੜ੍ਹਾ ਸਮਾਂ ਅਜੇ ਠਹਿਰ ਕੇ ਵਿਆਹ ਕਰਾਂਗੇ ਕਿਉਂਕਿ ਲੜਕੀ ਦਾ ਦਾਜ ਪੂਰਾ ਤਿਆਰ ਹੋ ਲਵੇ। ਇਸ ਨਗਰੀ ਦਾ ਰਾਜਾ ਬਹੁਤ ਅਧਰਮੀ ਹੈ, ਉਸ ਦੇ ਅਨਿਆਇ ਕਰਕੇ ਕੁਝ ਨਗਰ ਉੱਜੜ ਗਿਆ ਹੈ, ਕੁਝ ਕੁ ਉੱਜੜਨ ਨੂੰ ਤਿਆਰ ਹੈ ਜਦ ਸਾਰਾ ਨਗਰ ਉੱਜੜ ਜਾਏਗਾ ਤਦ ਲੜਕੀ ਨੂੰ ਬਹੁਤ ਸਾਰਾ ਦਾਜ ਦਿਆਂਗਾ।"

ਇਹ ਗੱਲ ਸੁਣ ਕੇ ਵਜ਼ੀਰ ਹੱਸ ਪਿਆ, ਵਜ਼ੀਰ ਨੂੰ ਹੱਸਦਾ ਵੇਖ ਕੇ ਰਾਜੇ ਨੇ ਪੁੱਛਿਆ - 'ਤੂੰ ਕਿਸ

ਕਾਰਨ ਹੱਸਿਆ ਹੈਂ?'

ਵਜ਼ੀਰ ਨੇ ਕਿਹਾ - "ਹੇ ਰਾਜਨ! ਐਵੇਂ ਹਾਸਾ ਨਿਕਲ ਗਿਆ ਹੈ; ਜੰਗਲ ਦੀ ਬਨਾਵਟ ਨੂੰ ਦੇਖ ਕੇ। ਇਸ ਤਰ੍ਹਾਂ ਦੇ ਟਾਲਮ ਟੋਲੇ ਬਹੁਤ ਕੀਤੇ ਪਰ ਰਾਜਾ ਨਾ ਮੰਨਿਆਂ।"

ਰਾਜੇ ਨੇ ਕਿਹਾ - "ਤੂੰ ਸੱਚ ਦੱਸ ਕਿਸ ਕਾਰਨ ਹੱਸਿਆ ਹੈਂ।"

ਵਜ਼ੀਰ ਨੇ ਕਿਹਾ - "ਹੇ ਰਾਜਨ! ਦੇਖ, ਇਹ ਦੋ ਉੱਲੂ ਬੈਠੇ ਹਨ, ਇਕ ਦੀ ਲੜਕੀ ਹੈ ਦੂਜੇ ਦਾ ਲੜਕਾ ਹੈ। ਲੜਕੇ ਵਾਲਾ ਉੱਲੂ ਕਹਿ ਰਿਹਾ ਹੈ ਕਿ ਤੂੰ ਛੇਤੀ ਵਿਆਹ ਕਰ ਦੇਹ, ਤੇ ਲੜਕੀ ਵਾਲਾ ਉੱਲੂ ਆਖਦਾ ਹੈ ਤੂੰ ਅਜੇ ਠਹਿਰ ਜਾਹ, ਇਸ ਨਗਰੀ ਦਾ ਰਾਜਾ ਬਹੁਤ ਅਧਰਮੀ ਹੈ ਇਸ ਦਾ ਕੁਝ ਨਗਰ ਉੱਜੜ ਗਿਆ ਹੈ ਤੇ ਕੁਝ ਉੱਜੜਨ ਵਾਲਾ ਹੈ ਉਸ ਦੇ ਉੱਜੜਨ ਪਰ ਲੜਕੀ ਨੂੰ ਬਹੁਤ ਦਾਜ ਦਿਆਂਗਾ। ਉੱਲੂ ਹੋਰ ਕੀ ਚਾਹੁੰਦੇ ਹਨ, ਉੱਲੂ ਕੇਵਲ ਉਜਾੜ ਹੀ ਚਾਹੁੰਦੇ ਹਨ। ਇਸ ਤਰ੍ਹਾਂ ਦੀ ਆਪਸ ਵਿਚ ਗੁਫ਼ਤ-ਗੂ ਕਰ ਰਹੇ ਹਨ।"

ਇਹ ਗੱਲ ਸੁਣ ਕੇ ਰਾਜੇ ਨੇ ਕਿਹਾ-"ਮੈਂ ਐਸਾ ਅਨਿਆਈ ਹਾਂ?"

ਤਾਂ ਵਜ਼ੀਰ ਨੇ ਕਿਹਾ-"ਮੈਂ ਕੀ ਕਹਿਣਾ ਹੈ, ਤੁਸੀਂ ਆਪ ਹੀ ਸਮਝ ਵਿਚਾਰ ਕੇ ਦੇਖ ਲਓ।"

ਰਾਜੇ ਨੇ ਇਹ ਚੁਭਵੀਂ ਗੱਲ ਆਪਣੇ ਚਿਤ ਵਿਖੇ ਵਿਚਾਰ ਕੇ ਸ਼ਹਿਰ ਵਿਚ ਆ ਕੇ ਡੌਂਡੀ ਪਿੱਟਵਾ ਦਿੱਤੀ, ਕਿ ਪਰਜਾ ਨੂੰ ਰਾਜੇ ਵੱਲੋਂ ਜੋ ਭੀ ਕਿਸੇ ਪ੍ਰਕਾਰ ਦਾ ਦੁੱਖ ਪ੍ਰਾਪਤ ਹੈ ਜਾਂ ਕੋਈ ਅਨਿਆਇ ਹੋਇਆ ਹੈ, ਉਹ ਹਲਫ਼ੀਆ ਬਿਆਨ ਲਿਖ ਕੇ ਕਲ੍ਹ ਨੂੰ ਕਚਹਿਰੀ ਵਿਖੇ ਪੇਸ਼ ਕਰੇ।

ਇਹ ਗੱਲ ਸੁਣ ਕੇ ਬਹੁਤਿਆਂ ਨੇ ਪਰਚੇ ਲਿਖ ਕੇ ਪੇਸ਼ ਕਰ ਦਿੱਤੇ। ਇਕ ਬ੍ਰਾਹਮਣ ਨੇ ਇਹ ਲਿਖਿਆ ਕਿ ਹੇ ਰਾਜਨ! ਤੇਰਾ ਲੜਕਾ ਮੇਰੀ ਪੁੱਤਰੀ ਦੇ ਨਾਲ ਬਿਭਚਾਰ ਕਰਮ ਕਰਦਾ ਹੈ, ਮੈਂ ਬਥੇਰਾ ਹਟਕ ਰਿਹਾ ਹਾਂ ਪਰ ਇਹ ਹਟਦਾ ਨਹੀਂ, ਇਹ ਨਿਆਂ ਤੇਰੇ ਗੋਚਰੇ ਹੈ।

ਇਹ ਪਰਚਾ ਸਭ ਪਰਚਿਆਂ ਦੇ ਉੱਪਰ ਪਿਆ ਹੋਇਆ ਸੀ। ਜਿਸ ਵੇਲੇ ਰਾਜਾ ਨਿਆਂ ਦੇ ਤਖ਼ਤ ਪਰ ਆ ਕੇ ਬੈਠਾ ਤਾਂ ਵਜ਼ੀਰ ਨੂੰ ਕਿਹਾ - "ਲਿਆ ਪਰਚੇ ਦਿਖਾ।" ਵਜ਼ੀਰ ਨੇ ਜਦ ਪਰਚਾ ਫੜਿਆ ਤਾਂ ਰਾਜ-ਪੁੱਤਰ ਦੀ ਸ਼ਕਾਇਤ ਪੜ੍ਹ ਕੇ ਉਸ ਪਰਚੇ ਨੂੰ ਹੇਠਾਂ ਕਰਨ ਲੱਗਾ ਤਾਂ ਰਾਜੇ ਨੇ ਵੇਖਦਿਆਂ ਸਾਰ ਵਜ਼ੀਰ ਨੂੰ ਕਿਹਾ - "ਪਹਿਲੇ ਓਹੀ ਪਰਚਾ ਵਿਖਾ।" ਜਦ ਵਜ਼ੀਰ ਤੋਂ ਫੜ ਕੇ ਬਾਦਸ਼ਾਹ ਨੇ ਪਰਚਾ ਪੜ੍ਹਿਆ ਤਾਂ ਉਸੀ ਵੇਲੇ ਆਪਣੇ ਰਾਜ-ਪੁੱਤਰ ਨੂੰ ਬੁਲਾ ਕੇ ਫਾਂਸੀ ਦਾ ਹੁਕਮ ਦੇ ਦਿੱਤਾ।

ਦੂਜਾ ਪਰਚਾ ਚੁੱਕ ਕੇ ਪੜ੍ਹਿਆ ਤਾਂ ਉਸ ਵਿਚ ਇਕ ਤੇਲੀ ਨੇ ਇਹ ਲਿਖਿਆ ਹੋਇਆ ਸੀ ਕਿ ਹੇ ਰਾਜਨ! ਜਿਸ ਦੇ ਪੇਟੋਂ ਤੂੰ ਜੰਮਿਆਂ ਹੈਂ ਇਹ ਮੇਰੀ ਇਸਤ੍ਰੀ ਸੀ, ਤੇਰੇ ਪਿਤਾ ਨੇ ਸੁੰਦਰ ਜਾਣ ਕੇ ਮੇਰੇ ਪਾਸੋਂ ਜ਼ਬਰ-ਦਸਤੀ ਖੋਹ ਲਿਆਂਦੀ ਸੀ, ਇਸ ਗੱਲ ਦਾ ਨਿਆਂ ਹੋਣਾ ਚਾਹੀਦਾ ਹੈ।

ਰਾਜੇ ਨੇ ਉਸੀ ਵੇਲੇ ਤਖ਼ਤ ਤੋਂ ਉੱਠ ਕੇ ਮਹਿਲਾਂ ਵਿਚ ਜਾ ਕੇ ਆਪਣੀ ਮਾਤਾ ਤੋਂ ਪੁੱਛਿਆ- "ਹੇ ਮਾਤਾ! ਸੱਚ ਦੱਸ, ਪਹਿਲੇ ਤੂੰ ਤੇਲੀ ਦੇ ਘਰ ਵਿਆਹੀ ਹੋਈ ਸੈਂ?"

ਮਾਤਾ ਨੇ ਕਿਹਾ-"ਹਾਂ ਪੁੱਤਰ! ਪਹਿਲੇ ਮੈਂ ਤੇਲੀ ਦੇ ਘਰ ਵਿਆਹੀ ਹੋਈ ਸਾਂ, ਤੇਰੇ ਪਿਤਾ ਨੇ ਜ਼ਬਰ-ਦਸਤੀ ਮੈਨੂੰ ਲਿਆਂਦਾ ਹੈ।"

ਇਹ ਗੱਲ ਸੁਣ ਕੇ ਰਾਜੇ ਨੇ ਉਸੀ ਵੇਲੇ ਤੇਲੀ ਨੂੰ ਆਪਣੇ ਪਿਤਾ ਵਾਲਾ ਖਤਾਬ ਦੇ ਦਿੱਤਾ।

ਬਹੁਤ ਸਾਰਾ ਧਨ ਮਕਾਨ ਦੇ ਕੇ ਉਸ ਨੂੰ ਸੁਖੀ ਕਰ ਦਿੱਤਾ। ਇਸ ਤੋਂ ਉਪ੍ਰੰਤ ਬਹੁਤ ਸਾਰੇ ਧਰਮ ਦੇ ਨਿਆਂ ਕੀਤੇ। ਐਸੇ ਧਰਮੀ ਪੁਰਸ਼ ਭੀ ਉਸ ਦੇ ਜਸ ਨੂੰ ਗਾਂਵਦੇ ਹਨ।

ਦੂਜੀ ਸਾਖੀ 'ਸ਼ਿਵੀ' ਰਾਜਾ ਦੀ ਹੈ ਜਿਸ ਦੀ ਪ੍ਰੀਖਿਆ ਵਾਸਤੇ ਇੰਦਰ ਬਾਜ ਬਣ ਕੇ ਅਤੇ ਅਗਨ ਦੇਵਤਾ ਬਟੇਰਾ ਬਣ ਕੇ ਆਏ ਸਨ। ਉਹ ਸ਼ਿਵੀ ਰਾਜਾ ਵੀ ਉਸ ਦੇ ਜਸ ਨੂੰ ਗਾਉਂਦਾ ਹੈ।

## ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥

ਪਹਿਲਾ ਅਰਥ - 'ਚਿਤ੍ਰ' ਸੱਜੇ ਮੋਢੇ ਤੇ ਬੈਠ ਕੇ ਦਿਨ ਦੀ ਸਾਰੀ ਗੱਲ ਲਿਖਣੀ ਜਾਣਦਾ ਹੈ। 'ਗੁਪਤ' ਖੱਬੇ ਮੋਢੇ ਤੇ ਬੈਠ ਕੇ ਰਾਤ ਦੀ ਸਾਰੀ ਗੱਲ ਲਿਖਣੀ ਜਾਣਦਾ ਹੈ।

ਪੁਨਾ ਜੋ ਧਰਮ ਅਧਰਮ ਦੇ ਲੇਖੇ ਨੂੰ ਵਿਚਾਰ ਕੇ ਲਿਖਦੇ ਹਨ ਉਹ ਚਿਤਰ ਗੁਪਤ ਵੀ ਉਸ ਦੇ ਜਸ ਨੂੰ ਗਾਂਵਦੇ ਹਨ।

ਦੂਜਾ ਅਰਥ-ਚਿਤਰ ਗੁਪਤ ਜਦ ਪਰਲੋਕ ਵਿਚ ਜੀਵਾਂ ਦੇ ਚਿੱਠੇ ਧਰਮ ਰਾਜ ਅੱਗੇ ਰੱਖਦੇ ਹਨ ਤਦ ਇਨ੍ਹਾਂ ਦੇ ਲਿਖੇ ਹੋਏ ਲੇਖਾਂ ਨੂੰ ਜੋ ਧਰਮਰਾਜ ਵਿਚਾਰਦਾ ਹੈ ਉਹ ਧਰਮਰਾਜ ਵੀ ਉਸ ਦੇ ਜਸ ਨੂੰ ਗਾਂਵਦਾ ਹੈ।

*ਯਥਾ— "ਚਿਤ ਗੁਪਤ ਕਰਮਹਿ ਜਾਨ॥ ਦਿਨੁ ਰੈਨਿ ਸਾਖਿ ਸੁਨਾਇ॥"*

*[ਬਿਲਾਵਲੁ ਮਹਲਾ ੫, ਪੰਨਾ ੮੩੮]*

ਤੀਜਾ ਅਰਥ-ਚਿਤ ਦੀ ਗੁਪਤ ਗੱਲ ਨੂੰ ਜੋ ਲਿਖ ਜਾਨਣ ਵਾਲੇ ਮਹਾਤਮਾਂ ਹਨ ਜੋ ਅਧਰਮ ਦੇ ਲੇਖਾਂ ਨੂੰ ਤਿਆਗਕੇ, ਧਰਮ ਦੇ ਲੇਖਾਂ ਨੂੰ ਵਿਚਾਰਦੇ ਹਨ, ਉਹ ਮਹਾਤਮਾਂ ਵੀ ਉਸ ਪ੍ਰਮਾਤਮਾਂ ਦੇ ਜਸ ਨੂੰ ਗਾਂਵਦੇ ਹਨ।

## ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥

ਈਸਰੁ=ਸ਼ਿਵਜੀ, ਬਰਮਾ=ਬ੍ਰਹਮਾ ਅਤੇ ਛਿਆਨਵੇਂ ਕਰੋੜ ਦੇਵੀਆਂ, ਸਭ ਉਸ ਦੇ ਜਸ ਨੂੰ ਗਾਂਵਦੇ ਹਨ।

ਪ੍ਰਮਾਤਮਾਂ ਦੇ ਸਵਾਰੇ=ਬਣਾਏ ਹੋਏ ਆਪੋ ਆਪਣੀ ਜਗ੍ਹਾ ਪਰ ਸਦਾ ਸ਼ੋਭ ਰਹੇ ਹਨ।

ਵਾ-ਵਾਰੇ=ਬਾਲਕੇ ਬਾਲਕੀਆਂ ਦੇ ਸ=ਸਹਿਤ ਸਦਾ ਸ਼ੋਭ ਰਹੇ ਹਨ।

ਵਾ-ਜੋ ਸਵਾਰੇ=ਸਵੇਰੇ ਅੰਮ੍ਰਿਤ ਵੇਲੇ ਉੱਠਕੇ ਨਿਤ ਨਿਯਮ ਅਨੁਸਾਰ ਸਵਾਰ ਸਵਾਰ ਕੇ ਨਾਮ ਜਪਦੇ ਹਨ ਉਹ ਮਨੁੱਖ ਸਦੀਵ ਕਾਲ ਸ਼ੋਭ ਰਹੇ ਹਨ।

## ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥

ਦੇਵਤਿਆਂ ਦੇ ਸੁਆਮੀ ਇੰਦ੍ਰ ਜੀ ਇਦਾਸਣਿ=ਸਿੰਘਾਸਣ ਪਰ ਬੈਠੇ ਹੋਏ ਪ੍ਰਮਾਤਮਾ ਦੇ ਜਸ ਨੂੰ ਗਾਂਵਦੇ ਹਨ।

ਦੇਵਤਿਆਂ ਦੇ ਦਰਿ=ਦਲ ਨੂੰ ਨਾਲ ਲੈ ਕੇ।

ਵਾ-ਦੇਵਤੇ ਵੀ 'ਆਦਰਿ ਨਾਲੇ'=ਸਨਮਾਨ ਦੇ ਸਹਿਤ ਜਸ ਨੂੰ ਗਾਂਵਦੇ ਹਨ।

ਅਥਵਾ-ਦੇਵਤੇ ਵੀ ਦਰਿ=ਡਰ ਦੇ ਨਾਲ ਉਸ ਪ੍ਰਮਾਤਮਾ ਦੇ ਜਸ ਨੂੰ ਗਾਂਵਦੇ ਹਨ।

## ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ॥

ਹੇ ਸਿੱਧੋ! ਤੁਸੀਂ ਵੀ ਸਮਾਧੀਆਂ ਅੰਦਰ ਇਸਥਿਤ ਹੋ ਕੇ ਉਸ ਦੇ ਜਸ ਨੂੰ ਗਾਂਵਦੇ ਹੋ।

ਵਿਚਾਰੇ=ਗਰੀਬੜੇ ਸਾਧ ਵੀ ਉਸ ਦੇ ਜਸ ਨੂੰ ਗਾਂਵਦੇ ਹਨ।

ਅਥਵਾ-ਵਿਚਾਰਵਾਨ ਸਾਧੂ ਵੀ ਉਸ ਦੇ ਜਸ ਨੂੰ ਗਾਂਵਦੇ ਹਨ।

ਵਾ-ਵਿ=ਵਿਸ਼ੇਸ਼ ਕਰਕੇ ਚਾਰ ਸਾਧਨਾਂ ਸਪੰਨ ਜੋ ਸਾਧੂ ਹਨ ਉਹ ਵੀ ਉਸ ਦੇ ਜਸ ਨੂੰ ਗਾਂਵਦੇ ਹਨ।

## ਗਾਵਨਿ ਜਤੀ ਸਤੀ ਸੰਤੋਖੀ

ਜਤੀ-ਲਛਮਨ ਆਦਿਕ। ਸਤਵਾਦੀ-ਰਾਜਾ ਦਸਰਥ ਅਦਿਕ।

ਸੰਤੋਖੀ-ਚੁਣਕ ਰਿਖੀ ਆਦਿਕ। ਸਾਰੇ ਉਸਦੇ ਜਸ ਨੂੰ ਗਾਂਵਦੇ ਹਨ।

## ਸਾਖੀ—ਚੁਣਕ ਰਿਖੀ ਜੀ ਦੀ

ਚੁਣਕ ਰਿਖੀ ਜੀ ਬਹੁਤ ਸੰਤੋਖੀ ਹੋਏ ਹਨ। ਜਿਨ੍ਹਾਂ ਨੂੰ ਦੁਨਿਆਵੀ ਪਦਾਰਥ ਖਾਣ ਦੀ ਕੋਈ ਇੱਛਾ ਨਹੀਂ ਸੀ। ਕਈ ਕਈ ਦਿਨ ਅੰਨ ਖਾਧੇ ਤੋਂ ਬਿਨਾਂ ਹੀ ਬੀਤ ਜਾਂਦੇ ਸਨ, ਫਿਰ ਵੀ ਪ੍ਰਮਾਤਮਾ ਦੇ ਜਸ ਨੂੰ ਗਾਂਵਦੇ ਰਹਿੰਦੇ ਸਨ।

ਅੱਜ ਉਹ ਸਮਾਂ ਆ ਗਿਆ ਹੈ ਇਕ ਡੰਗ ਰੋਟੀ ਨਾ ਮਿਲੇ ਤਾਂ ਅੱਜ ਕਲ੍ਹ ਦੇ ਜੀਵ ਪ੍ਰਮੇਸ਼ੂਰ ਨੂੰ ਗਾਲ੍ਹਾਂ ਕੱਢਣ ਲੱਗ ਪੈਂਦੇ ਹਨ। ਚੁਣਕ ਰਿਖੀ ਜੀ ਨਾਲ ਤਿੰਨ ਜੀਅ ਹੋਰ ਵੀ ਸਨ।

ਇਕ 'ਚੁਣਕ' ਰਿਖੀ ਜੀ ਆਪ ਸਨ, ਦੂਜੀ ਘਰ ਵਾਲੀ, ਤੀਜਾ ਲੜਕਾ ਸੀ, ਚੌਥੀ ਨੂੰਹ, ਇਹ ਸਾਰੇ ਜੀਅ ਸਨ। ਇਨ੍ਹਾਂ ਦਾ ਇਹ ਪੱਕਾ ਨਿਯਮ ਸੀ ਕਿ ਜਦ ਵੀ ਕੋਈ ਭੋਜਨ ਪ੍ਰਾਪਤ ਹੋਵੇ ਤਾਂ ਉਸਦੇ ਇਕੋ ਜਿਹੇ ਬਰਾਬਰ ਦੇ ਚਾਰ ਹਿੱਸੇ ਕਰ ਲੈਣੇ, ਫਿਰ ਉਨ੍ਹਾਂ ਹਿੱਸਿਆਂ 'ਚੋਂ ਥੋੜ੍ਹਾ ਥੋੜ੍ਹਾ ਕੱਢਕੇ ਇਕ ਪੰਜਵਾਂ ਹਿੱਸਾ ਬਰਾਬਰ ਦਾ ਬਣਾਕੇ ਉਸ ਨੂੰ ਪਹਿਲੇ ਪ੍ਰਮੇਸ਼ਰ ਦੇ ਨਮਿੱਤ ਕਿਸੇ ਨੂੰ ਖੁਆ ਕੇ ਫੇਰ ਆਪ ਖਾਂਦੇ ਸਨ।

ਕੋਈ ਐਸਾ ਵਕਤ ਆਇਆ, ਵਰਖਾ ਬੜੀ ਹੋਣ ਨਾਲ ਸਾਰੇ ਜਲ ਹੀ ਜਲ ਹੋ ਗਿਆ, ਸੱਤ ਦਿਨ ਲਗਾਤਾਰ ਵਰਖਾ ਹੁੰਦੀ ਰਹੀ, ਸੱਤ ਦਿਨ ਭੋਜਨ ਖਾਧਾ ਹੀ ਨਹੀਂ ਅੱਠਵੇਂ ਦਿਨ 'ਚੁਣਕ' ਰਿਖੀ ਜੀ ਪ੍ਰਾਣਾਂ ਦੀ ਰੱਖਿਆ ਵਾਸਤੇ ਕੁਝ ਅੰਨ ਲੈਣ ਗਏ ਤਾਂ ਜਾਂਦਿਆਂ ਜਾਂਦਿਆਂ ਰਾਹ ਵਿਚ ਕੀੜਿਆਂ ਦੇ ਭੌਣ ਉਤੇ ਕੁਝ ਕੁ ਅੰਨ ਦਲੀਆ ਜਿਹਾ ਪਿਆ ਸੀ। ਰਿਖੀ ਜੀ ਉਸਨੂੰ ਚੁੱਕ ਕੇ ਲੈ ਆਏ ਤੇ ਉਸ ਨੂੰ ਘੋਟ ਕੇ ਸੱਤੂਆਂ ਵਾਂਗ ਪਤਲਾ ਬਣਾ ਲਿਆ, ਪੰਜ ਹਿੱਸੇ ਇਕੋ ਜਿਹੇ ਕਰਕੇ ਬੈਠੇ ਹੋਏ ਕਿਸੇ ਗੁਰਮੁਖ ਨੂੰ ਉਡੀਕਦੇ ਸਨ ਕਿ ਕੋਈ ਪ੍ਰਮੇਸ਼ਰ ਦਾ ਪਿਆਰਾ ਪਹਿਲੇ ਆ ਕੇ ਛਕੇ ਫਿਰ ਅਸੀਂ ਛਕਾਂਗੇ। ਇਹਨਾਂ ਦਾ ਸੰਤੋਖ ਪਰਖਣ ਲਈ ਪ੍ਰਮੇਸ਼ਰ ਆਪ ਹੀ ਇਕ ਬੁੱਢੇ ਬ੍ਰਾਹਮਣ ਦਾ ਰੂਪ ਧਾਰਕੇ ਆ ਗਿਆ।

ਇਨ੍ਹਾਂ ਨੇ ਆਉਂਦਿਆਂ ਸਾਰ ਆਦਰ ਨਾਲ ਬਿਠਾ ਕੇ ਪੰਜਵਾਂ ਹਿੱਸਾ ਉਸ ਦੇ ਅੱਗੇ ਰੱਖ ਦਿੱਤਾ। ਉਸ ਨੇ ਛਕ ਕੇ ਕਿਹਾ - "ਭੁੱਖ ਅਜੇ ਹਟੀ ਨਹੀਂ, ਥੋੜ੍ਹਾ ਜਿਹਾ ਹੋਰ ਦਿਓ।" 'ਚੁਣਕ' ਰਿਖੀ ਨੇ ਆਪਣਾ ਹਿੱਸਾ ਦੇ ਦਿੱਤਾ। ਭਗਵਾਨ ਨੇ ਕਿਹਾ-"ਅਜੇ ਹੋਰ ਲੋੜ ਹੈ।" ਤਾਂ ਰਿਖੀ ਜੀ ਨੇ ਆਪਣੀ ਔਰਤ ਵਾਲਾ ਹਿੱਸਾ ਭੀ ਦੇ ਦਿੱਤਾ। ਉਸ ਨੂੰ ਫਿਰ ਵੀ ਤ੍ਰਿਪਤੀ ਨਾ ਹੋਈ, ਤਾਂ ਰਿਖੀ ਨੇ ਆਪਣੇ ਪੁੱਤਰ ਅਤੇ ਨੂੰਹ ਵਾਲਾ

ਹਿੱਸਾ ਵੀ ਦੇ ਦਿੱਤਾ। ਇਸ ਪ੍ਰਕਾਰ ਸਾਰਿਆਂ ਦਾ ਹਿੱਸਾ ਛੱਕ ਗਏ ਪਰ ਉਨ੍ਹਾਂ ਦੇ ਅੰਦਰ ਘਿਰਨਾ ਵਾਲੀ ਕੋਈ ਵਿਚਾਰ ਨਾ ਆਈ।

ਉਸ ਵੇਲੇ ਭਗਵਾਨ ਬਹੁਤ ਪ੍ਰਸੰਨ ਹੋ ਕੇ ਕਹਿਣ ਲੱਗੇ-"ਹੇ ਰਿਖੀ ਜੀ! ਆਪ ਜੈਸਾ ਸੰਤੋਖੀ ਕੋਈ ਦੁਰਲਭ ਹੀ ਹੈ, ਇਸ ਵੇਲੇ ਜੋ ਇੱਛਾ ਹੈ ਮੰਗ ਲਵੋ।"

ਚੁਣਕ ਰਿਖੀ ਜੀ ਫਿਰ ਵੀ ਚੁੱਪ ਰਹੇ ਮੰਗਿਆ ਕੁਝ ਨਹੀਂ ਤਾਂ ਭਗਵਾਨ ਨੇ ਆਪ ਹੀ ਕਿਰਪਾ ਕਰਕੇ 'ਚੁਣਕ' ਰਿਖੀ ਨੂੰ ਚਾਰ ਪਦਾਰਥ ਬਖਸ਼ ਦਿੱਤੇ।

ਐਹੋ ਜੇਹੇ ਸੰਤੋਖੀ ਆਦਮੀ ਸਭ ਉਸ ਪ੍ਰਮਾਤਮਾ ਦੇ ਜਸ ਨੂੰ ਗਾਂਵਦੇ ਹਨ।

## ਗਾਵਹਿ ਵੀਰ ਕਰਾਰੇ॥

ਕਰਾਰੇ=ਕਰੜੇ ਬਵੰਜਾ ਬੀਰ ਉਸ ਦੇ ਜਸ ਨੂੰ ਗਾਂਵਦੇ ਹਨ।

ਅਥਵਾ-ਤਕੜੇ ਬੀਰ ਖੜਗ ਸਿੰਘ ਆਦਿਕ ਵੀ ਜਸ ਨੂੰ ਗਾਂਵਦੇ ਹਨ। ਜਿਸ ਖੜਗ ਸਿੰਘ ਨੇ ਕ੍ਰਿਸ਼ਨ ਜੀ ਨਾਲ ਜੁੱਧ ਕਰਕੇ ਕਈ ਵਾਰ ਕ੍ਰਿਸ਼ਨ ਜੀ ਨੂੰ ਪ੍ਰਿਥਵੀ ਪਰ ਪਟਕਾਇਆ।

ਅਥਵਾ - ਮਾਤਾ ਦੇ ਉਦਰ ਵਿਖੇ ਜੋ ਇਕਰਾਰ ਕੀਤਾ ਸੀ ਕਿ ਹੁਣ ਇਸ ਸੰਗੀਨ ਕੋਠੀ 'ਚੋਂ ਕੱਢ ਲੈ ਫਿਰ ਮੈਂ ਤੇਰਾ ਸਿਮਰਨ ਕਰਾਂਗਾ। ਉਸ ਇਕਰਾਰ ਦੇ ਅਨੁਸਾਰ ਕਈ ਵੀਰ ਉਸ ਦੇ ਜਸ ਨੂੰ ਗਾਂਵਦੇ ਹਨ।

## ਗਾਵਨਿ ਪੰਡਿਤ ਪੜਨਿ ਰਖੀਸਰ

ਪੰਡਿਤ ਵੀ, ਪੜ੍ਹਨ ਵਾਲੇ ਵਿਦਿਆਰਥੀ ਵੀ ਅਤੇ ਰਖੀਸਰ=ਮਹਾਤਮਾਂ ਇਹ ਸਭ ਉਸ ਦੇ ਜਸ ਨੂੰ ਗਾਂਵਦੇ ਹਨ।

ਵਾ-ਰਿਖੀਆਂ ਦੇ ਈਸ਼ਵਰ ਜੋ ਵੱਡੇ ਵੱਡੇ ਤਤਵੇਤਾ ਮਹਾਤਮਾਂ ਹਨ, ਉਹ ਵੀ ਉਸ ਦੇ ਜਸ ਨੂੰ ਗਾਂਵਦੇ ਹਨ।

ਵਾ-ਰਿਖੀ=ਇੰਦ੍ਰੀਆਂ ਨੂੰ, ਜਿਨ੍ਹਾਂ ਨੇ ਸਰ=ਦਮਨ ਕੀਤਾ ਹੈ।

ਵਾ-ਰਿਖੀ=ਇੰਦ੍ਰੀਆਂ ਦਾ ਈਸ਼ਵਰ ਜੋ ਮਨ ਹੈ, ਉਸ ਮਨ ਨੂੰ ਜਿੱਤਿਆ ਹੈ, ਉਹ ਵੀ ਉਸ ਦੇ ਜਸ ਨੂੰ ਗਾਂਵਦੇ ਹਨ।

## ਜੁਗੁ ਜੁਗੁ ਵੇਦਾ ਨਾਲੇ॥

ਚਾਰੇ ਜੁਗ ਆਪੋ ਆਪਣੇ ਚਾਰ ਵੇਦਾਂ ਅਤੇ ਚਾਰੇ ਅਵਤਾਰਾਂ ਦੇ ਨਾਲ ਹੋ ਕੇ ਪ੍ਰਮਾਤਮਾਂ ਦੇ ਜਸ ਨੂੰ ਗਾਂਵਦੇ ਹਨ।

ਸਤਜੁਗ-ਸ਼ਾਮ ਵੇਦ ਤੇ ਹੰਸ ਅਵਤਾਰ ਦੇ ਸਹਿਤ ਹੋ ਕੇ ਪ੍ਰਮਾਤਮਾ ਦੇ ਜਸ ਨੂੰ ਗਾਂਵਦਾ ਹੈ।

ਤਰੇਤਾ ਜੁਗ-ਰਿਗ ਵੇਦ ਤੇ ਰਾਮਚੰਦਰ ਅਵਤਾਰ ਦੇ ਸਹਿਤ ਹੋ ਕੇ ਪ੍ਰਮਾਤਮਾ ਦੇ ਜਸ ਨੂੰ ਗਾਂਵਦਾ ਹੈ।

ਦੁਆਪਰ ਜੁਗ-ਯਜੁਰ ਵੇਦ ਤੇ ਕ੍ਰਿਸ਼ਨ ਅਵਤਾਰ ਦੇ ਸਹਿਤ ਹੋ ਕੇ ਪ੍ਰਮਾਤਮਾਂ ਦੇ ਜਸ ਨੂੰ ਗਾਂਵਦਾ ਹੈ।

ਕਲਜੁਗ-ਅਥਰਬਣ ਵੇਦ ਅਤੇ ਨਿਹਕਲੰਕ ਅਵਤਾਰ ਦੇ ਸਹਿਤ ਹੋ ਕੇ ਪ੍ਰਮਾਤਮਾ ਦੇ ਜਸ

ਨੂੰ ਗਾਂਵਦਾ ਹੈ।

## ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ॥

ਮੋਹਣੀਆ=ਇਸਤਰੀਆਂ ਮਨ ਨੂੰ ਮੋਹ ਲੈਣ ਵਾਲੀਆਂ, ਸੁਰਗ, ਮੱਛ=ਮਾਤਲੋਕ ਅਤੇ ਪਤਾਲ ਵਿਖੇ ਰਹਿਣ ਵਾਲੀਆਂ ਸਭ ਉਸ ਦੇ ਜਸ ਨੂੰ ਗਾਂਵਦੀਆਂ ਹਨ।

ਵਾ-ਮੋਹਣੀਆਂ=ਗੋਪੀਆਂ ਮਨੁਮੋਹਨਿ=ਕ੍ਰਿਸ਼ਨ ਜੀ ਦੇ ਜਸ ਨੂੰ ਗਾਉਂਦੀਆਂ ਹਨ।

ਅਥਵਾ-ਮੋਹਣੀਆ=ਮੋਹਣੀ ਅਵਤਾਰ ਤੇ ਮਨੁ ਮੋਹਨਿ=ਕ੍ਰਿਸ਼ਨ ਇਹ ਵੀ ਉਸ ਦੇ ਜਸ ਨੂੰ ਗਾਂਵਦੇ ਹਨ। ਪ੍ਰਮਾਤਮਾ ਨੂੰ ਸੁਰਗ ਮਾਤਲੋਕ ਅਤੇ ਪਤਾਲ ਵਿਚ ਪੂਰਨ ਜਾਣਕੇ।

ਅਥਵਾ - ਮੋ+ਹਣੀਆ = ਮੋਹ ਨੂੰ ਜਿਨ੍ਹਾਂ ਮਹਾਤਮਾਂ ਨੇ ਨਾਸ ਕੀਤਾ ਹੈ, ਉਹ ਮਹਾਤਮਾਂ ਵੀ ਤਿੰਨਾਂ ਲੋਕਾਂ ਵਿਖੇ ਪਰੀਪੂਰਨ ਜਾਣ ਕੇ ਮਨੁਮੋਹਨਿ=ਪ੍ਰਮਾਤਮਾ ਦੇ ਜਸ ਨੂੰ ਗਾਂਵਦੇ ਹਨ।

*ਯਥਾ—"ਜੋਗੀ ਅੰਦਰਿ ਜੋਗੀਆ॥ ਤੂੰ ਭੋਗੀ ਅੰਦਰਿ ਭੋਗੀਆ॥*
*ਤੇਰਾ ਅੰਤੁ ਨ ਪਾਇਆ ਸੁਰਗਿ ਮਛਿ ਪਇਆਲਿ ਜੀਉ॥ ੧॥"*

*[ਸਿਰੀਰਾਗੁ ਮਹਲਾ ੧, ਪੰਨਾ ੭੧]*

## ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ॥

ਤਿਸ ਪ੍ਰਮਾਤਮਾ ਦੇ ਪੈਦਾ ਕੀਤੇ ਹੋਏ *ਚੌਦਾਂ ਰਤਨ ਵੀ ਉਸ ਦੇ ਜਸ ਨੂੰ ਗਾਂਵਦੇ ਹਨ। ਅਠਾਹਠ ਤੀਰਥ ਵੀ ਉਸ ਦੇ ਜਸ ਨੂੰ ਗਾਂਵਦੇ ਹਨ। ੬੮ ਤੀਰਥਾਂ ਦੇ ਨਾਲ ਰਹਿਣ ਵਾਲੇ ਜੋ ਸੰਤ ਮਹਾਤਮਾਂ ਹਨ ਉਹ ਵੀ ਉਸ ਦੇ ਜਸ ਨੂੰ ਗਾਂਵਦੇ ਹਨ।

## ਗਾਵਹਿ ਜੋਧ ਮਹਾਬਲ ਸੂਰਾ

ਜੋਧ, ਮਹਾਬਲੀ, ਸੂਰਾ=ਰਥੀ, ਮਹਾਂ ਰਥੀ, ਅਤ ਰਥੀ
ਇਹ ਸਾਰੇ ਉਸ ਦੇ ਜਸ ਨੂੰ ਗਾਂਵਦੇ ਹਨ।

ਪਹਿਲਾ ਅਰਥ-ਜੋਧਾ ਉਸ ਨੂੰ ਕਹਿੰਦੇ ਹਨ - "ਜੋ ਇਕ ਨਾਲ ਇਕ ਲੜੇ।"

ਮਹਾਂਬਲੀ ਉਸ ਨੂੰ ਕਹਿੰਦੇ ਹਨ- 'ਜੋ ਦਸ ਹਜ਼ਾਰ ਨਾਲ ਇਕੱਲਾ ਲੜੇ।'

ਸੂਰਮਾ ਉਸ ਨੂੰ ਕਹਿੰਦੇ ਹਨ- 'ਜੋ ਅਨਗਿਣਤਾਂ ਨਾਲ ਇਕੱਲਾ ਲੜੇ।'

ਦੂਜਾ ਅਰਥ- ਇਸੀ ਪ੍ਰਕਾਰ ਜੋਧਾ ਉਹ ਹੈ ਜਿਸ ਨੇ ਇਕ ਸਰੀਰ ਨੂੰ ਵਸੀਕਾਰ ਕੀਤਾ ਹੈ।

---

*ਦੁਰਬਾਸ਼ਾ ਰਿਖੀ ਦੇ ਸਰਾਪ ਕਰ ਕੇ ਜਦ ਇੰਦਰ ਪਾਸੋਂ ਸਭ ਰਤਨਾਂ ਦਾ ਅਭਾਵ ਹੋ ਗਿਆ, ਤਦ ਇੰਦਰ ਨੇ ਵਿਸ਼ਨੂੰ ਭਗਵਾਨ ਜੀ ਪਾਸ ਆ ਕੇ ਬੇਨਤੀ ਕੀਤੀ। ਇੰਦਰ ਦੀ ਬੇਨਤੀ ਸੁਣ ਕੇ ਖੀਰ ਸਮੁੰਦਰ ਰਿੜਕ ਕੇ ਚੌਦਾਂ ਰਤਨ ਇਹ ਕੱਢੇ ਹਨ-

੧. ਅੰਮ੍ਰਿਤ, ੨. ਸ਼ਰਾਬ, ੩. ਕਾਮਧੇਨ ਗਊ, ੪. ਰੰਭਾ ਨਾਮ ਕਰ ਕੇ ਅਪੱਛਰਾਂ, ੫. ਐਰਾਵਤ ਹਾਥੀ, ੬ ਕਾਲਕੂਟ (ਵਿਹੁ), ੭. ਚੰਦ੍ਰਮਾਂ, ੮. ਉੱਚ ਸ੍ਰਵਾ ਘੋੜਾ, ੯. ਧਨੰਤਰ ਵੈਦ, ੧੦. ਕੌਸ਼ਤਕ ਮਣੀ, ੧੧. ਲੱਛਮੀ, ੧੨. ਗਾਂਡੀਵ ਸੰਖ, ੧੩. ਕਲਪ ਬ੍ਰਿਛ, ੧੪. ਸਾਰਿੰਗ ਨਾਮਾ ਧਨੁੱਖ।

ਮਹਾਂਬਲੀ ਉਹ ਹੈ - 'ਜਿਸ ਨੇ ਦਸ ਇੰਦ੍ਰੀਆਂ ਨੂੰ ਵਸੀਕਾਰ ਕੀਤਾ ਹੈ।'

ਸੂਰਮਾ ਉਹ ਹੈ - 'ਜਿਸ ਨੇ ਮਨ ਦੀਆਂ ਅਨਗਿਣਤ ਵਾਸ਼ਨਾਂ ਨੂੰ ਰੋਕਿਆ ਹੈ।'

ਤੀਜਾ ਅਰਥ- ਜੋਧਾ ਉਹ ਹੈ-'ਜਿਸ ਨੇ 'ਨਿਸ਼ਕਾਮ' ਕਰਮ ਕੀਤੇ ਹਨ।'

ਮਹਾਂਬਲੀ ਉਹ ਹੈ - 'ਜਿਸ ਨੇ 'ਉਪਾਸ਼ਨਾ' ਕੀਤੀ ਹੈ।'

ਸੂਰਮਾ ਉਹ ਹੈ-ਜਿਸ ਨੇ 'ਬ੍ਰਹਮ ਗਿਆਨ' ਧਾਰਨ ਕੀਤਾ ਹੈ।

ਚੌਥਾ ਅਰਥ - ਜੋਧਾ ਉਹ ਹੈ - 'ਜਿਸ ਨੇ ਸਰਵਣ ਕੀਤਾ ਹੈ।'

ਮਹਾਂ ਬਲੀ ਉਹ ਹੈ - 'ਜਿਸ ਨੇ ਮੰਨਣ ਕੀਤਾ ਹੈ।'

ਸੂਰਮਾ ਉਹ ਹੈ-ਜਿਸ ਨੇ ਨਿਧਿਆਸਣ ਕੀਤਾ ਹੈ।

ਪੰਜਵਾਂ ਅਰਥ - ਜੋਧਾ ਉਹ ਹੈ- 'ਜਿਸ ਨੇ 'ਤ੍ਵੰ ਪਦ' ਦਾ ਵੀਚਾਰ ਕੀਤਾ ਹੈ।'

ਮਹਾਂ ਬਲੀ ਉਹ ਹੈ-'ਜਿਸ ਨੇ 'ਤਤ ਪਦ' ਦਾ ਵਿਚਾਰ ਕੀਤਾ ਹੈ।'

ਸੂਰਮਾ ਉਹ ਹੈ- 'ਜਿਸ ਨੇ ਤ੍ਵੰ ਤਤ, ਤਤ ਤ੍ਵੰ ਦੀ ਅਭੇਦਤਾ ਦਾ ਵਿਚਾਰ ਕੀਤਾ ਹੈ।'

## ਗਾਵਹਿ ਖਾਣੀ ਚਾਰੇ॥

ਖਾਣੀ ਚਾਰੇ :- ਅੰਡਜ, ਜੇਰਜ, ਸੇਤਜ, ਉਤਭੁਜ ਰੂਪ ਚਾਰ ਖਾਣੀਆਂ ਵੀ ਉਸ ਦੇ ਜਸ ਨੂੰ ਗਾਂਵਦੀਆਂ ਹਨ।

ਵਾ-ਖਾਣੀ ਚਾਰੇ=ਸੁੰਦਰ ਖਾਣਿਆਂ ਦੇ ਖਾਣ ਵਾਲੇ ਪੁਰਸ਼ ਵੀ ਉਸ ਦੇ ਜਸ ਨੂੰ ਗਾਂਵਦੇ ਹਨ।

## ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ॥

*ਨੌ ਖੰਡ ਅਤੇ ਚਾਰ ਸੌ ਕੋਹਾਂ ਦਾ ਮੰਡਲ, ਵਰਭੰਡਾ=ਬ੍ਰਹਿਮਾਂਡ, ਵਾ [ਵੱਡਾ ਭਾਡਾ] ਸਮੁੰਦਰ, ਇਹ ਸਾਰੇ ਉਸ ਪ੍ਰਮਾਤਮਾ ਦੇ ਜਸ ਨੂੰ ਗਾਂਵਦੇ ਹਨ।

ਅਥਵਾ - ਜਿਨ੍ਹਾਂ ਨੇ ਕਾਮ ਕ੍ਰੋਧ ਆਦਿਕ ਅਸ਼ੁਭ ਗੁਣਾਂ ਨੂੰ ਖੰਡਿਆ ਹੈ ਅਤੇ

ਸਤ ਸੰਤੋਖ ਆਦਿ ਸ਼ੁਭ ਗੁਣਾਂ ਨੂੰ ਮੰਡਲ=ਇਸਥਿਤ ਕੀਤਾ ਹੈ, ਐਸੇ ਵਰ+ਭੰਡਾ=ਸਰੇਸ਼ਟ ਅੰਤਹਕਰਣ ਰੂਪ ਭਾਂਡੇ ਵਾਲੇ ਜੋ ਮਹਾਤਮਾਂ ਹਨ, ਉਹ ਵੀ ਉਸ ਦੇ ਜਸ ਨੂੰ ਗਾਇਨ ਕਰਦੇ ਹਨ।

ਕਰਿ=ਉਤਪੰਨ ਕਰਿ=ਕਰਕੇ ਸਾਰਿਆਂ ਨੂੰ ਮਰਯਾਦਾ ਵਿਚ ਧਾਰ ਰਖਿਆ ਹੈ।

## ਸੇਈ ਤੁਧਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ॥

ਓਹੀ ਪੁਰਸ਼ ਤਿਸ ਪ੍ਰਮਾਤਮਾ ਦੇ ਜਸ ਨੂੰ ਗਾਂਵਦੇ ਹਨ, ਜਿਹੜੇ ਤਿਸ ਨੂੰ ਭਾਂਵਦੇ ਹਨ, ਵਾ :- ਭਾਣਾ ਮੰਨਦੇ ਹਨ, ਵਾ-ਭਾਵਨਿ=ਚਾਹੁੰਦੇ ਹਨ।

ਤਿਸ ਪ੍ਰਮਾਤਮਾ ਦੇ ਰਸਾਲੇ=ਸਮੂਹ ਭਗਤ, ਰਸਾਲੇ=ਸੁੰਦਰ ਅਕਾਲ ਪੁਰਖ ਵਿਚ ਰਤੇ=ਤਦਾਕਾਰ ਹੋ ਕੇ ਰਸਾਲੇ=ਰਸਾਂ ਦੇ ਘਰ ਹੋਏ ਹਨ।

---

*੧. ਕਿੰ ਪੁਰਖ ਖੰਡ, ੨. ਭਦ੍ਰ ਖੰਡ, ੩. ਕੇਤੁ ਮਾਲ ਖੰਡ, ੪. ਹਰਿ ਖੰਡ, ੫. ਹਿਰਣਯ ਖੰਡ, ੬. ਰਮਯ ਖੰਡ, ੭. ਕੁਸ਼ ਖੰਡ, ੮. ਇਲਾਬ੍ਰਤ ਖੰਡ, ੯. ਭਾਰਥ ਖੰਡ।

## ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ॥

ਜੋ ਉੱਪਰ ਗਿਣੇ ਹਨ ਇਨ੍ਹਾਂ ਤੋਂ ਇਲਾਵਾਂ ਹੋਰ ਕਿਤਨੇ ਹੀ ਪੁਰਸ਼ ਤਿਸ ਪ੍ਰਮਾਤਮਾ ਦੇ ਜਸ ਨੂੰ ਗਾਂਵਦੇ ਹਨ, ਉਹ ਮੈਨੂੰ ਚੇਤੇ ਨਹੀਂ ਆਉਂਦੇ।

ਗੁਰੂ ਜੀ ਕਥਨ ਕਰਦੇ ਹਨ, ਅਸਾਂ ਨੇ ਵਿਚਾਰ ਕੇ ਕਿਹਾ ਹੈ। ਵਾ-ਮੈਂ ਉਨ੍ਹਾਂ ਦੀ ਕੀ ਵਿਚਾਰ ਕਰਾਂ।

ਯਥਾ — 'ਸੁਰਿ ਨਰ ਗਣ ਗੰਧਰਬੇ ਜਪਿਓ ਰਿਖਿ ਬਪੁਰੈ ਹਰਿ ਗਾਇਆ॥
ਸੰਕਰਿ ਬ੍ਰਹਮੈ ਦੇਵੀ ਜਪਿਓ ਮੁਖਿ ਹਰਿ ਹਰਿ ਨਾਮੁ ਜਪਿਆ॥
ਹਰਿ ਹਰਿ ਨਾਮਿ ਜਿਨਾ ਮਨੁ ਭੀਨਾ ਤੇ ਗੁਰਮੁਖਿ ਪਾਰਿ ਪਇਆ॥੨॥
ਕੋਟਿ ਕੋਟਿ ਤੇਤੀਸ ਧਿਆਇਓ ਹਰਿ ਜਪਤਿਆ ਅੰਤੁ ਨ ਪਾਇਆ॥
ਬੇਦ ਪੁਰਾਣ ਸਿਮ੍ਰਿਤਿ ਹਰਿ ਜਪਿਆ ਮੁਖਿ ਪੰਡਿਤ ਹਰਿ ਗਾਇਆ॥
ਨਾਮੁ ਰਸਾਲੁ ਜਿਨਾ ਮਨਿ ਵਸਿਆ ਤੇ ਗੁਰਮੁਖਿ ਪਾਰਿ ਪਇਆ॥ ੩॥
ਅਨਤ ਤਰੰਗੀ ਨਾਮੁ ਜਿਨ ਜਪਿਆ ਮੈ ਗਣਤ ਨ ਕਰਿ ਸਕਿਆ॥"

[ਮਾਰੂ ਮਹਲਾ ੪, ਪੰਨਾ ੯੯੫]

## ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥ ਹੈ ਭੀ ਹੋਸੀ

ਸੋਈ ਹੈ=ਉਹ ਪ੍ਰਮਾਤਮਾ ਹੁਣ ਵਰਤਮਾਨ ਵਿਚ ਹੈ। ਸੋਈ ਭੀ=ਉਹ ਪ੍ਰਮਾਤਮਾ ਪਿੱਛੇ ਸੀ। ਸਦਾ ਸਚੁ ਸਾਹਿਬੁ ਹੋਸੀ=ਉਹ ਪ੍ਰਮਾਤਮਾ ਅੱਗੇ ਭੀ ਸਦਾ ਸਚਾ ਸਾਹਿਬ ਹੋਵੇਗਾ। ਉਸ ਸੱਚੇ ਦੀ ਸੱਚੀ ਹੀ ਨਾਈ=ਵਡਿਆਈ ਹੈ।

ਦੂਜੀ ਬਦਲ-ਸੋਈ ਸਚੁ ਸਾਹਿਬੁ=ਉਹ ਸੱਚਾ ਸਾਹਿਬ 'ਸਦਾ ਸੋਈ'=ਸਦੀਵ ਕਾਲ ਸ਼ੋਭਨੀਕ ਹੈ, ਉਹ ਆਪ ਭੀ ਸੱਚਾ ਹੈ, ਉਸ ਦੀ ਨਾਈ=ਵਡਿਆਈ ਵੀ ਸੱਚੀ ਹੈ।

ਤੀਜੀ ਬਦਲ- 'ਸੋਈ ਸੋਈ' ਦੋ ਪਦ ਵਿਚ ਹਨ ਇਕ ਉੱਪਰੋਂ ਗ੍ਰਹਿਣ ਕਰਨਾ 'ਸਦਾ' ਇਕ ਪਦ ਵਿਚ ਹੈ ਦੋ 'ਸਦਾ' ਪਦ ਉੱਪਰੋਂ ਗ੍ਰਹਿਣ ਕਰਨੇ। 'ਸਚੁ ਸਾਹਿਬੁ' ਇਕ ਵਿਚ ਹੈ ਦੋ 'ਸਚੁ ਸਾਹਿਬੁ' ਉੱਪਰੋਂ ਗ੍ਰਹਿਣ ਕਰਣੇ ਹਨ। ਹੁਣ ਅਰਥ ਸੁਣੋ-

ਉਹ ਪ੍ਰਮਾਤਮਾ ਪਿੱਛੇ ਵੀ ਸਦਾ ਸੱਚਾ ਸਾਹਿਬ ਸੀ। ਉਹ ਪ੍ਰਮਾਤਮਾ ਹੁਣ ਵੀ ਸਦਾ ਸੱਚਾ ਸਾਹਿਬ ਹੈ। ਉਹ ਪ੍ਰਮਾਤਮਾ ਅੱਗੇ ਵੀ ਸਦਾ ਸੱਚਾ ਸਾਹਿਬ ਹੋਵੇਗਾ।

ਉਸ ਸੱਚੇ ਦੀ ਸੱਚੀ ਹੀ ਨਾਈ=ਵਡਿਆਈ ਹੈ।

[ਹੈ ਭੀ ਹੋਸੀ] ਹੈ=ਉਹ ਪ੍ਰਮਾਤਮਾ ਹੁਣ ਹੈ। ਭੀ=ਪਿੱਛੇ ਸੀ। ਹੋਸੀ=ਅੱਗੇ ਹੋਵੇਗਾ।

## ਜਾਇ ਨ ਜਾਸੀ ਰਚਨਾ ਜਿਨਿ ਰਚਾਈ॥

ਜਾਇ ਨ ਜਾਸੀ=ਨਾ ਜੰਮਦਾ ਹੈ ਨਾ ਮਰਦਾ ਹੈ। ਜਿਸ ਨੇ ਇਹ ਸਾਰੀ ਜਗਤ ਦੀ ਬਣਾਵਟ ਰਚਾਈ=ਬਣਾਈ ਹੈ।

ਅਥਵਾ-ਜਿਸ ਨੇ ਇਹ ਰਚਨਾ ਰਚੀ ਹੈ ਉਹ ਤਾਂ ਜਾਇ ਨ=ਜਾਵੇਗਾ ਨਹੀਂ ਤੇ ਰਚਨਾ

ਜਾਸੀ=ਚਲੀ ਜਾਵੇਗੀ।

ਯਥਾ— "ਸੋਈ ਕਾਜੀ ਜਿਨਿ ਆਪੁ ਤਜਿਆ ਇਕੁ ਨਾਮੁ ਕੀਆ ਆਧਾਰੋ॥
ਹੈ ਭੀ ਹੋਸੀ ਜਾਇ ਨ ਜਾਸੀ ਸਚਾ ਸਿਰਜਣਹਾਰੋ॥ ੩॥"

[ਸਿਰੀਰਾਗੁ ਮਹਲਾ ੧, ਪੰਨਾ ੨੪]

ਪ੍ਰਸ਼ਨ-ਇਹ ਸ੍ਰਿਸ਼ਟੀ ਕਿਸ ਤਰ੍ਹਾਂ ਦੀ ਉਤਪੰਨ ਕੀਤੀ ਹੈ? ਉੱਤਰ-

## ਰੰਗੀ ਰੰਗੀ ਭਾਤੀ ਕਰਿ ਕਰਿ

[ਕਾਲੇ, ਗੋਰੇ, ਲਾਲ, ਪੀਲੇ ਆਦਿਕ] ਰੰਗਾਂ ਰੰਗਾਂ ਦੀ ਭਾਤੀ=ਤਰ੍ਹਾਂ ਤਰ੍ਹਾਂ ਦੀ [ਕੋਈ ਲੰਬੇ, ਕੋਈ ਮਧਰੇ, ਕੋਈ ਚੋੜੇ, ਕੋਈ ਗਿਠਮੁਠੀਏ, ਇਸ ਤਰ੍ਹਾਂ ਦੀ] ਸ੍ਰਿਸ਼ਟੀ ਕਰਿ=ਉਤਪੰਨ ਕਰਿ=ਕੀਤੀ ਹੈ।

## ਜਿਨਸੀ ਮਾਇਆ ਜਿਨਿ ਉਪਾਈ॥

ਜਿਨਸੀ =[ਹਾਥੀ, ਘੋੜੇ, ਬਲਦ, ਗਊਆਂ, ਊਂਠ ਵਗੈਰਾ] ਜਿਨਸਾਂ ਪੈਦਾ ਕੀਤੀਆਂ ਹਨ।

ਪ੍ਰਸ਼ਨ-ਆਪਣੇ ਆਪ ਪੈਦਾ ਕੀਤੀਆਂ ਹਨ ਜਾਂ ਕਿਸੀ ਦੁਆਰਾ?

ਉੱਤਰ-ਜਿਸ ਪ੍ਰਮਾਤਮਾ ਨੇ ਮਾਇਆ ਦੁਆਰੇ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ।

## ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ॥

ਆਪਣੇ ਕੀਤੇ ਹੋਏ ਪ੍ਰਪੰਚ ਨੂੰ ਆਪ ਹੀ ਵੇਖੈ ਕਰਿ=ਪਾਲਣਾ ਕਰਦਾ ਹੈ, ਫਿਰ ਆਪ ਹੀ ਲੈਤਾ ਕਰਦਾ ਹੈ, ਜਿਵੇਂ ਉਸ ਦੀ ਵਡਿਆਈ=ਇੱਛਾ ਹੁੰਦੀ ਹੈ।

## ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ॥

ਜਿਹੜੀ ਗੱਲ ਤਿਸ ਪ੍ਰਮਾਤਮਾ ਨੂੰ ਭਾਂਵਦੀ ਹੈ, ਓਹੀ ਕਰਦਾ ਹੈ। ਉਸ ਪ੍ਰਮਾਤਮਾ ਉਤੇ ਹੁਕਮ ਨਹੀਂ ਕੀਤਾ ਜਾਂਦਾ।

ਭਾਵ-ਇਹ ਕੋਈ ਨਹੀਂ ਕਹਿ ਸਕਦਾ ਕਿ ਤੂੰ ਇਸ ਤਰ੍ਹਾਂ ਕਰ। ਉਸ ਅੱਗੇ ਤਾਂ ਅਰਦਾਸ ਕਰਨੀ ਬਣਦੀ ਹੈ।

ਯਥਾ— "ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ॥ ੨੨॥" [ਵਾਰ ਆਸਾ, ਪੰਨਾ ੪੭੪]

ਵਾ-ਉਸ ਦਾ ਹੁਕਮ ਫੇਰਿਆ ਭਾਵ ਹਟਾਇਆ ਨਹੀਂ ਜਾਂਦਾ।

## ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ॥ ੨੭॥

ਉਹ ਪਾਤਿਸ਼ਾਹ ਪ੍ਰਮਾਤਮਾ, ਬਾਦਸ਼ਾਹਾਂ ਦਾ ਬਾਦਸ਼ਾਹ ਹੈ, ਗੁਰੂ ਜੀ ਕਥਨ ਕਰਦੇ ਹਨ, ਜੀਵ ਨੂੰ ਉਸ ਦੀ ਰਜਾਈ=ਆਗਿਆ ਵਿਚ ਰਹਿਣਾ ਚਾਹੀਦਾ ਹੈ॥ ੨੭॥

**ਸਤਾਈਵੀਂ ਪਉੜੀ ਦੇ ੪੪੧ ਅੱਖਰ ਹਨ।**
**ਇੱਕੀਵੀਂ ਪਉੜੀ ਤੋਂ ਸਤਾਈਵੀਂ ਪਉੜੀ ਤੱਕ ੧੪੮੬ ਅੱਖਰ ਹਨ।**
**ੴ ਤੋਂ ਲੈ ਕੇ ਹੁਣ ਤੱਕ ਸਤਾਈ ਪਉੜੀਆਂ ਦੇ ਕੁਲ ੩੬੯੨ ਅੱਖਰ ਹਨ।**

# ਅਠਾਈਵੀਂ ਪਉੜੀ

ਸਿੱਧਾਂ ਨੇ ਕਿਹਾ – 'ਆਪ ਸਾਡੇ ਜੋਗ ਭੇਖ ਨੂੰ ਧਾਰਨਾ ਕਰੋ।'

ਗੁਰੂ ਜੀ ਨੇ ਕਿਹਾ – 'ਅਸਾਂ ਜੋਗ ਭੇਖ ਅੱਗੇ ਧਾਰਨ ਕੀਤਾ ਹੋਇਆ ਹੈ, ਹੁਣ ਨਵੇਂ ਭੇਖ ਧਾਰਨ ਦੀ ਕੋਈ ਲੋੜ ਨਹੀਂ।'

ਸਿੱਧਾਂ ਨੇ ਕਿਹਾ – 'ਜੋਗੀਆਂ ਵਾਲੇ ਚਿੰਨ੍ਹ ਕੋਈ ਪ੍ਰਤੀਤ ਤਾਂ ਨਹੀਂ ਹੁੰਦੇ।'

ਜੋਗੀ ਮੁੰਦਰਾਂ ਪਾਉਂਦੇ ਹਨ।

ਹੱਥ ਵਿਚ ਪਾਤ੍ਰ [ਚਿੱਪੀ] ਵਗੈਰਾ ਫੜਦੇ ਹਨ।

ਸਰੀਰ ਉਤੇ ਸੁਆਹ ਮਲਦੇ ਹਨ।

ਖਿੰਥਾ ਪਹਿਰਦੇ ਹਨ, ਹੱਥ ਵਿਚ ਡੰਡਾ ਰੱਖਦੇ ਹਨ, ਆਪ ਜੀ ਨੇ ਜੋਗੀਆਂ ਵਾਲੇ ਕਿਹੜੇ ਚਿੰਨ੍ਹ ਧਾਰੇ ਹਨ?' ਗੁਰ ਉੱਤਰ-

## ਮੁੰਦਾ ਸੰਤੋਖੁ ਸਰਮੁ ਪਤੁ ਝੋਲੀ, ਧਿਆਨ

ਸੰਤੋਖ ਰੂਪੀ ਮੁੰਦਰਾ ਪਹਿਰੀ ਹੋਈ ਹੈ, ਖੋਟਿਆਂ ਕਰਮਾਂ ਵਲੋਂ ਸ਼ਰਮ ਕਰਨੀ ਇਹ ਪਤੁ=ਪਾਤ੍ਰ ਹੈ। ਧਿਆਨ ਰੂਪੀ ਝੋਲੀ ਹੈ।

## ਕੀ ਕਰਹਿ ਬਿਭੂਤਿ॥

ਪਿੰਡੇ ਤੇ ਸੁਆਹ ਮਲਕੇ ਕੀ ਕਰਨੀ ਹੈ?

ਪੁਨਾ – ਸਿੱਧਾਂ ਨੇ ਕਿਹਾ ਅਸਾਡੇ ਮਤ ਵਿਚ ਦੋ ਮੁੰਦਰਾਂ ਪਹਿਰਦੇ ਹਨ ਆਪ ਜੀ ਨੇ ਇਕ ਕਹੀ ਹੈ। ਫਿਰ ਸਾਡੇ ਮਤ ਵਿਚ ਸੁਆਹ ਜ਼ਰੂਰ ਮਲਦੇ ਹਨ ਆਪ ਜੀ ਨੇ ਸੁਆਹ ਕਿਹੜੀ ਮਲੀ ਹੈ? ਗੁਰ ਉੱਤਰ-

ਸੰਤੋਖ ਤੇ ਸਰਮੁ=ਵੈਰਾਗ ਰੂਪ ਦੋ ਮੁੰਦਰਾਂ ਪਹਿਰੀਆਂ ਹਨ। ਵਿਚਾਰ ਰੂਪ ਪਾਤ੍ਰ ਹੈ। ਸ਼ਰਧਾ ਅਤੇ ਖਿਮਾਂ ਰੂਪ ਝੋਲੀ ਹੈ, ਧਿਆਨ ਰੂਪੀ ਬਿਭੂਤਿ=ਭਬੂਤੀ ਮਲਣਾ ਕੀਤੀ ਹੈ।

## ਖਿੰਥਾ ਕਾਲੁ ਕੁਆਰੀ ਕਾਇਆ

ਕਾਇਆਂ ਨੂੰ ਜੋ ਕਾਲ ਰੂਪੀ ਲਾੜੇ ਤੋਂ ਕੁਆਰਿਆਂ ਰੱਖਿਆ ਹੈ, ਅਰਥਾਤ ਕਾਲ ਰੂਪੀ ਲਾੜੇ ਨਾਲ ਵਿਆਹਣ ਨਹੀਂ ਦਿੱਤਾ, ਏਹੀ ਅਸਾਂ ਨੇ ਖਿੰਥਾ ਪਹਿਰੀ ਹੈ।

## ਸਾਖੀ—ਗੁਰੂ ਨਾਨਕ ਦੇਵ ਜੀ ਦੀ

ਇਕ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਬ੍ਰਿਛ ਦੀ ਰਮਣੀਕ ਛਾਇਆ ਹੇਠ ਬੈਠੇ ਹੋਏ ਸਨ। ਖੇਤੀਆਂ ਦੇ ਕਰਨ ਵਾਲੇ ਪਸ਼ੂਆਂ ਨੂੰ ਭੁੱਖਿਆਂ ਦੇਖ ਕੇ 'ਕਮਲਾ' ਨਾਮੇ ਦਾਸ ਨੂੰ ਬੁਲਾ ਕੇ ਕਿਹਾ-''ਪਸ਼ੂ ਭੁੱਖੇ

ਖਲੋਤੇ ਹਨ, ਇਨ੍ਹਾਂ ਨੂੰ ਘਾਹ ਲਿਆ ਕੇ ਪਾ।''

ਹਜ਼ੂਰ ਦੇ ਬਚਨ ਸੁਣ ਕੇ ਜਦ 'ਕਮਲਾ' ਘਾਹ ਲੈਣ ਗਿਆ ਤਿਸ ਵੇਲੇ ਬ੍ਰਹਮਾ ਵਿਸ਼ਨੂੰ ਤੇ ਸ਼ਿਵ ਤਿੰਨੇ ਦੇਵਤੇ ਜੋਗੀ ਦਾ ਰੂਪ ਧਾਰ ਕੇ ਮਿਲੇ। ਸ਼ਿਵਾਂ ਨੇ ਉਸ ਕਮਲੇ ਨੂੰ ਭਭੂਤੀ ਦੇ ਕੇ ਕਿਹਾ ਕਿ ਤੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਸ ਜਾ ਕੇ ਇਹ ਭਭੂਤੀ ਦੇਹ, ਇਸ ਦਾ ਉੱਤਰ ਜੋ ਦੇਣਗੇ ਉਹ ਸਾਨੂੰ ਆ ਕੇ ਦੱਸੀਂ। ਜਲਦੀ ਜਾਹ ਦੇਰ ਨਾ ਕਰ। ਤਾਂ ਕਮਲੇ ਨੇ ਕਿਹਾ-'ਗੁਰੂ ਜੀ ਨੇ ਮੈਨੂੰ ਘਾਹ ਲੈਣ ਭੇਜਿਆ ਹੈ, ਉਹ ਪਹਿਲਾਂ ਲੈ ਆਵਾਂ ਫੇਰ ਤੁਹਾਡਾ ਸੁਨੇਹਾ ਜਾ ਕੇ ਦਿਆਂਗਾ।'

ਇਹ ਗੱਲ ਸੁਣ ਕੇ ਵਿਸ਼ਨੂੰ ਨੇ ਇਕ ਘਾਹ ਦੀ ਮੁੱਠ ਤੋਂ ਬਹੁਤ ਸਾਰੇ ਘਾਹ ਦੀ ਪੰਡ ਬਣਾ ਕੇ ਉਸ ਦੇ ਸਿਰ ਪਰ ਚੁਕਵਾ ਦਿੱਤੀ।

'ਕਮਲਾ' ਦੇਖ ਕੇ ਬੜਾ ਹੈਰਾਨ ਹੋਇਆ ਤੇ ਸਮਝਿਆ ਇਹ ਕੋਈ ਸ਼ਕਤੀਵਾਨ ਜੋਗੀ ਹਨ। ਇਹ ਵਿਚਾਰਦਾ ਹੋਇਆ ਜਦ ਗੁਰੂ ਜੀ ਪਾਸ ਪਹੁੰਚਿਆ ਤਦ ਗੁਰੂ ਜੀ ਨੇ ਵੇਖਕੇ ਕਿਹਾ ''ਓਹ ਕਮਲਿਆ! ਤੂੰ ਛੇਤੀ ਆ ਗਿਆ ਹੈਂ, ਘਾਹ ਦੀ ਪੰਡ ਕਿਧਰੋਂ ਚੁਰਾਕੇ ਲਿਆਇਆ ਹੈਂ? ਜੇ ਛਲ-ਵਲ ਕਰ ਕੇ ਕਿਧਰੋਂ ਲਿਆਇਆ ਹੈਂ ਤਾਂ ਅਸਾਡੀਆਂ ਮੱਝੀਆਂ ਤੇ ਬਲਦਾਂ ਨੂੰ ਨਾ ਖੁਆਈਂ।''

'ਕਮਲੇ' ਨੇ ਦੋ ਹੱਥ ਜੋੜ ਕੇ ਕਿਹਾ, ''ਸਾਂਈ ਜੀ! ਚੁਰਾ ਕੇ ਨਹੀਂ ਲਿਆਂਦਾ, ਬਾਹਰ ਤਿੰਨ ਜੋਗੀ ਆਏ ਬੈਠੇ ਹਨ, ਉਹਨਾਂ ਚੋਂ ਇਕ ਨੇ ਇਕ ਮੁੱਠੀ ਘਾਹ ਲੈ ਕੇ ਮੈਨੂੰ ਘਾਹ ਦੀ ਪੰਡ ਬਣਾ ਕੇ ਚੁਕਾ ਦਿੱਤੀ ਹੈ ਅਤੇ ਇਹ ਸੁਆਹ ਦੀ ਮੁੱਠੀ ਦੇ ਕੇ ਆਪ ਨੂੰ ਸੁਨੇਹਾ ਦਿੱਤਾ ਹੈ।''

ਉਸ ਵੇਲੇ ਗੁਰੂ ਜੀ ਨੇ ਹੱਥ ਵਿਚ ਫੜ ਕੇ ਕਿਹਾ, ''ਇਹ ਤਾਂ ਸ਼ਿਵਾਂ ਦੀ ਭਭੂਤੀ ਹੈ, ਕਮਲੇ ਨੂੰ ਤਿੰਨ ਵਾਰ ਸੁਣਾ ਕੇ ਕਿਹਾ, ''ਹੇ ਕਮਲੇ! ਸਾਡਾ ਤੂੰ ਇਥੋਂ ਜਾਣ ਦਾ ਸੁਨੇਹਾ ਲੈ ਆਂਦਾ ਹੈ। ਹੁਣ ਤੂੰ 'ਸਧਾਰਨ' ਨੂੰ ਬੁਲਾ ਲਿਆ।''*

ਜਿਸ ਵੇਲੇ ਸਧਾਰਨ ਗੁਰੂ ਜੀ ਦੇ ਪਾਸ ਆਇਆ ਤਾਂ ਉਸ ਨੂੰ ਆਪਣੇ ਨਾਲ ਲੈ ਕੇ ਗੁਰੂ ਜੀ ਦੇਵਤਿਆਂ ਪਾਸ ਪਹੁੰਚੇ। ਅੱਗੋਂ ਦੇਵਤਿਆਂ ਨੇ ਬੜਾ ਸਨਮਾਨ ਕੀਤਾ, ਅਤੇ ਅੱਠ ਚੌਪਈਆਂ ਵਿਚ ਗੁਰੂ ਜੀ ਦੀ ਉਸਤਤੀ ਉਚਾਰ ਕੇ ਬੇਨਤੀ ਕੀਤੀ-

***'ਸਤਿਨਾਮੁ ਪ੍ਰਗਟਜੋ ਜਗ ਜਾਪੁ। ਸੱਚਖੰਡ ਗਮਨਹੁ ਅਬ ਆਪੁ।'***

ਇਹ ਗੱਲ ਆਖ ਕੇ ਦੇਵਤੇ ਚਲੇ ਗਏ ਤੇ ਗੁਰੂ ਸਾਹਿਬ ਜੀ ਨੇ ਵਾਪਸ ਆਉਂਦਿਆਂ 'ਸਧਾਰਨ' ਨੂੰ ਅੱਠ ਵਿਘਿਆਂ ਦਾ ਇਕ ਟੁਕੜਾ ਵਿਖਾਇਆ ਤੇ ਕਿਹਾ ਕਿ ਇਸ ਜਗ੍ਹਾ ਪਰ ਲੱਕੜਾਂ ਇਕੱਠੀਆਂ ਕਰਕੇ ਸਾਡਾ ਸਸਕਾਰ ਕਰਨਾ।

ਇਤਨੀ ਗੱਲ ਸਮਝਾ ਕੇ ਉਸ ਪਿੱਪਲ ਹੇਠ ਆ ਬੈਠੇ ਤੇ 'ਸਧਾਰਨ' ਨੂੰ ਹੁਕਮ ਦਿੱਤਾ ਅਸਾਡੇ ਦੋ ਚਾਦਰੇ ਧੋ ਲਿਆ। ਜਿਸ ਵੇਲੇ ਚੰਗੀ ਤਰ੍ਹਾਂ ਧੋ ਬਣਾ ਕੇ ਸੁਕਾ ਕੇ ਲਿਆਂਦੇ, ਫਿਰ ਹਜ਼ੂਰ ਨੇ ਹੁਕਮ ਦਿੱਤਾ - 'ਹੁਣ ਘਰ ਦੀ ਸਾਰੀ ਜਗ੍ਹਾ ਲਿੰਬ ਦਿਓ। 'ਸਾਧਾਰਨ' ਨੇ ਗੁਰੂ ਜੀ ਦੇ ਹੁਕਮ ਅਨੁਸਾਰ ਹੇਠਾਂ ਉਤੋਂ ਚੰਗੀ ਤਰ੍ਹਾਂ ਸਫਾਈ ਕਰਕੇ ਪੋਚਾ ਵਗੈਰਾ ਫੇਰ ਕੇ ਗੁਰੂ ਜੀ ਪਾਸ ਜਾ ਕੇ ਬੇਨਤੀ ਕੀਤੀ, ''ਹਜ਼ੂਰ! ਇਕ

---

*ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਜਦ ਗੁਰਿਆਈ ਗੱਦੀ ਦੇ ਕੇ ਖਡੂਰ ਸਾਹਿਬ ਭੇਜ ਦਿੱਤਾ ਸੀ ਤਾਂ ਪਿੱਛੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਪੜੇ ਧੋਣ ਆਦਿ ਦੀ ਸਾਰੀ ਸੇਵਾ ਇਹ 'ਸਧਾਰਨ' ਹੀ ਕਰਦਾ ਸੀ।*

ਵਾਰ ਆਪ ਚੱਲ ਕੇ ਵੇਖ ਲਓ, ਜੇ ਕੁਝ ਊਣਤਾ ਹੋਵੇ ਤਾਂ ਫੁਰਮਾ ਦਿਓ।"

'ਸਾਧਾਰਨ' ਦੀ ਬੇਨਤੀ ਸੁਣ ਕੇ ਗਰੀਬ ਨਿਵਾਜ਼ ਨੇ ਜਦ ਜਾ ਕੇ ਉਹ ਸਥਾਨ ਵੇਖਿਆ ਤਾਂ ਬੜੇ ਪ੍ਰਸੰਨ ਹੋਏ। ਉਸ ਦੇ ਭਰਮ ਦੇ ਪੜਦੇ ਕੱਟਕੇ ਆਤਮ ਗਿਆਨ ਦੀ ਸਾਖਜਾਤਕਾਰੀ ਕਰ ਦਿੱਤੀ।

**ਯਥਾ– "ਸੁਨਿ ਕਰਿ ਉਠੇ ਕ੍ਰਿਪਾਲ ਬਿਸਾਲਾ। ਰੁਚਿਰ ਬਨਾਈ ਪਿਖਿ ਧ੍ਰਮਸਾਲਾ।**
**ਖੁਸ਼ੀ ਸਧਾਰਣ ਪਰ ਬਹੁ ਕਰਿਕੈ। ਆਤਮ ਗਜਾਨ ਦੀਨ ਭ੍ਰਮ ਹਰਿਕੈ॥ ੪੫॥"**

ਫਿਰ ਦੂਜੇ ਦਿਨ ਹਜ਼ੂਰ ਨੇ ਕਿਹਾ, "ਅੱਜ ਅਸਾਡੇ ਜੋਤੀ ਜੋਤ ਸਮਾਉਣ ਦਾ ਸਮਾਂ ਆ ਗਿਆ ਹੈ। ਚੰਦਨ, ਕਪੂਰ, ਗੁਲਾਬ ਵਗੈਰਾ ਸਭ ਸਮੱਗ੍ਰੀ ਛੇਤੀ ਛੇਤੀ ਕੱਠੀ ਕਰ ਲਓ।"

ਇਹ ਗੱਲ ਸੁਣ ਕੇ ਸਭ ਦੀਆਂ ਅੱਖਾਂ ਜਲ ਨਾਲ ਭਰ ਗਈਆਂ ਤੇ ਸਾਰੇ ਸ਼ਹਿਰ ਵਿਚ ਰੌਲਾ ਪੈ ਜਾਣ ਕਰਕੇ ਸੰਗਤਾਂ ਇੱਕਠੀਆਂ ਹੋ ਗਈਆਂ। ਦੂਰ-ਦੂਰ ਦੇ ਲੋਕ ਵੀ ਸੁਣ ਕੇ ਘੋੜੀਆਂ ਪਰ ਚੜ੍ਹ ਕੇ ਦੌੜੇ ਆਏ ਕਿ ਗੁਰੂ ਸਾਹਿਬ ਜੀ ਦੇ ਦਰਸ਼ਨਾਂ ਤੋਂ ਵਾਂਞੇਂ ਨਾ ਰਹਿ ਜਾਈਏ। ਚਾਰ ਬਰਨਾਂ 'ਚੋਂ ਹਿੰਦੂ ਅਤੇ ਮੁਸਲਮਾਨਾਂ 'ਚੋਂ, ਜਿਸ ਜਿਸ ਨੇ ਵੀ ਖ਼ਬਰ ਸੁਣੀ ਸਭ ਦੌੜੇ ਆਏ।

ਉਸ ਵੇਲੇ ਗੁਰੂ ਜੀ ਨੇ ਪੁੱਤਰਾਂ ਨੂੰ ਬੁਲਵਾ ਭੇਜਿਆ ਪਰ ਉਹ ਨਾ ਆਏ ਤੇ ਮਾਤਾ ਸੁਲਖਣੀ ਜੀ ਆਏ। ਉਹਨਾਂ ਨੇ ਬੜੀ ਭੀੜ ਦੇਖ ਕੇ ਅਤੇ ਜਗ੍ਹਾ ਲਿੱਪੀ ਤੇ ਕੁਸ਼ਾ ਵਿਛੀ ਹੋਈ ਦੇਖ ਕੇ ਯਕੀਨ ਕੀਤਾ ਕਿ ਹੁਣ ਗੁਰੂ ਜੀ ਠੀਕ ਜੋਤੀ ਜੋਤਿ ਸਮਾਉਣ ਲੱਗੇ ਹਨ। ਝੱਟ ਆ ਕੇ ਚਰਨਾਂ ਪਰ ਮੱਥਾ ਟੇਕ ਕੇ ਬੇਨਤੀ ਕੀਤੀ- "ਅੱਜ ਅੱਸੂ ਵਦੀ ਸਪਤਮੀ ਹੈ ਤੇ ਕਲ੍ਹ ਆਪ ਜੀ ਦੇ ਪਿਤਾ ਦਾ ਸਰਾਧ ਹੈ, ਉਹ ਕਰ ਕੇ ਫਿਰ ਆਪਣੀ ਇੱਛਾ ਅਨੁਸਾਰ ਜੋ ਗੱਲ ਕਰਨੀ ਹੋਵੇ ਕਰ ਲੈਣੀ ਜੀ।

ਦੇਹ ਦਾ ਛੱਡਣਾ ਤੇ ਰੱਖਣਾ ਤੁਹਾਡੇ ਆਪਣੇ ਹੀ ਅਖਤਿਆਰ ਹੈ।"

ਇਸ ਤਰ੍ਹਾਂ ਦੀਨਤਾ ਦੇ ਬਚਨ ਸੁਣ ਕੇ ਹਜ਼ੂਰ ਨੇ ਆਖਿਆ- "ਚੰਗਾ! ਹੁਣ ਫਿਰ ਸਮੱਗ੍ਰੀ ਸਾਰੀ ਉਠਾ ਕੇ ਇਕ ਪਾਸੇ ਰੱਖ ਦਿਓ ਕੱਲ੍ਹ ਨੂੰ ਪਿਤਾ ਜੀ ਦੇ ਨਮਿੱਤ ਸਰਾਧ ਕਰਕੇ ਨੌਮੀ ਦਾ ਦਿਨ ਰਹਿ ਕੇ ਦਸਮੀ ਥਿਤ ਨੂੰ ਜਾਣ ਦੀ ਤਿਆਰੀ ਕਰਾਂਗੇ।"

ਇਹ ਗੱਲ ਸੁਣ ਕੇ ਸਭ ਦੇ ਚਿਤ ਪ੍ਰਸੰਨ ਹੋ ਗਏ।

**ਯਥਾ-ਦੋਹਰਾ- "ਦੇਖਿ ਦੀਨਤਾ ਤਾਂਹਿ ਕੀ ਬੈਨ ਸੁਨੇ ਸ਼ੁਭ ਰੀਤਿ।**
**ਬੋਲੇ ਗਿਰਾ* ਸੁਹਾਵਨੀ ਸਿਖ ਸੇਵਕ ਕੇ ਮੀਤ॥ ੮੦॥**
**ਚੌਪਈ- ਚੌਣੀ ਬਚਨ ਰੁਚਿਰ** ਤੈਂ ਕਹੇ। ਸੌਜ+ ਤਿਆਰ ਕਰਹੁ ਹਮ ਰਹੇ।**
**ਕਰਹਿਂ ਸ਼ਰਾਧ ਅਸ਼ਟਮੀ ਬਾਸੁਰ++। ਪੁਨ ਨੌਮੀ ਦਿਨ ਸਗਰੋ ਰਹਿ ਕਰਿ॥ ੮੧॥**
**ਦਸਮੀ ਕੇ ਦਿਨ ਹੋਇ ਤਯਾਰੀ। ਰਾਖਹੁ ਸੌਜ ਉਠਾਵਹੁ ਸਾਰੀ।**
**ਕੁਸ਼ਾ ਗੁਲਾਬ ਪਟੀਰ% ਉਚਾਏ। ਰਖਵਾਏ ਸਭਿਹੀ ਇਕ ਥਾਏਂ॥ ੮੨॥**
**ਇਸ ਬਿਧਿ ਸੁਨਿਕੈ ਸਭਿ ਨਰ ਨਾਰੀ। ਹਰਖੇ ਰਿਦੇ ਭਯੋ ਸੁਖ ਭਾਰੀ।**
**ਧੰਨ ਧੰਨ ਅਰ ਜੈ ਜੈ ਕਾਰਾ। ਹੋਤਿ ਭਯੋ ਤਿਹ ਕਾਲ ਅਪਾਰਾ॥ ੮੩॥"**

[ਨਾਨਕ ਪ੍ਰਕਾਸ਼ ਉਤਰਾਰਧ, ਅਧਯਾਇ ੫੪]

*ਬਾਣੀ। **ਸੁੰਦਰ। +ਸਮੱਗਰੀ। ++ਦਿਨ। %ਚੰਦਨ।

ਸਪਤਮੀ ਵਾਲੇ ਦਿਨ ਸਿੱਖਾਂ ਨੂੰ ਉਪਦੇਸ਼ ਦੇਂਦੇ ਰਹੇ। ਅਸ਼ਟਮੀ ਵਾਲੇ ਦਿਨ ਸਵੇਰੇ ਧਰਮਸਾਲਾ ਤੋਂ ਉੱਠ ਕੇ ਮਾਤਾ ਸੁਲਖਣੀ ਦੇ ਘਰ ਗਏ। ਜਾ ਕੇ ਸਰਾਧ ਦੀਆਂ ਸਭ ਚੀਜ਼ਾਂ ਮੰਗਵਾ ਕੇ ਭੋਜਨ ਤਿਆਰ ਕਰਵਾਇਆ, ਜਗ੍ਹਾ ਜਗ੍ਹਾ ਪਰ ਮਨੁੱਖ ਭੇਜ ਕੇ ਬ੍ਰਾਹਮਣ, ਪੰਡਿਤ, ਸੰਨਿਆਸੀ, ਬੈਰਾਗੀ ਆਦਿਕ ਸਾਰਿਆਂ ਨੂੰ ਬੁਲਾ ਕੇ ਪੰਗਤਾਂ ਲਗਵਾ ਦਿੱਤੀਆਂ, ਹੱਥ ਧੁਆ ਕੇ ਸਭ ਨੂੰ ਪੱਤਲਾਂ ਦੇ ਕੇ ਭੋਜਨ ਪਰੋਸ ਦਿੱਤਾ। ਪਹਿਲੇ ਸਤਿਨਾਮੁ ਦਾ ਜਾਪ ਕਰਵਾ ਕੇ ਫੇਰ ਛੱਕਣ ਦਾ ਹੁਕਮ ਦਿੱਤਾ। ਸਾਰਿਆਂ ਨੇ ਮਨ ਮਰਜ਼ੀ ਨਾਲ ਕੜਾਹ, ਪੂੜੀਆਂ, ਪੂੜੇ, ਕਚੌਰੀਆਂ, ਚਾਵਲ ਵਗੈਰਾ ਖਾ ਕੇ ਅਤੀ ਪ੍ਰਸੰਨਤਾ ਜ਼ਾਹਰ ਕੀਤੀ। ਮੁੜ ਲਾਂਗਰੀ ਨੂੰ ਹੁਕਮ ਦਿੱਤਾ ਕਿ ਇਕ ਪਹਿਰ ਰਾਤ ਤਕ ਜੋ ਵੀ ਆਵੇ ਸਭ ਨੂੰ ਛਕਾਈ ਜਾਓ ਖਾਲੀ ਕੋਈ ਨਾ ਜਾਵੇ।

ਨੌਮੀ ਵਾਲੇ ਦਿਨ ਸਭ ਦੇਵਤੇ ਮਨੁੱਖ ਤਨ ਧਾਰ ਕੇ ਆਏ ਅਤੇ ਸੱਚੇ ਪਾਤਿਸ਼ਾਹ ਜੀ ਦੀ ਉਸਤਤੀ ਕਰ ਕੇ ਚਲੇ ਗਏ। ਦੇਸਾਂ ਪਰਦੇਸਾਂ ਤੋਂ ਇਤਨੇ ਮਨੁੱਖ ਆ ਇਕੱਠੇ ਹੋਏ ਜੋ ਕਰਤਾਰ ਪੁਰ ਕੀੜੀ ਦਲ ਹੋ ਗਿਆ। ਜਦ ਅੱਧੀ ਰਾਤ ਦਾ ਸਮਾਂ ਗੁਜ਼ਰ ਗਿਆ ਤਾਂ ਗੁਰੂ ਸਾਹਿਬ ਜੀ ਦੇ ਹੁਕਮ ਅਨੁਸਾਰ ਘਰ ਵਿਖੇ ਸੁਗੰਧੀਆਂ ਦਾ ਛਿਣਕਾ ਕਰ ਦਿੱਤਾ ਤੇ ਕੁਸ਼ਾ ਵਿਛਾ ਦਿੱਤੀ। ਇਕ ਪਾਸੇ ਸਤਿਨਾਮੁ ਵਾਹਿਗੁਰੂ ਦਾ ਕੀਰਤਨ ਹੋ ਰਿਹਾ ਹੈ, ਦੂਜੇ ਪਾਸੇ ਵੇਦ ਪਾਠੀ ਵੇਦਾਂ ਦੀ ਧੁਨ ਕਰ ਰਹੇ ਹਨ। ਜਿਸ ਵੇਲੇ 'ਸਧਾਰਨ' ਨੇ ਆ ਕੇ ਬੇਨਤੀ ਕੀਤੀ ਕਿ ਕੁਸ਼ਾ ਵਿਛ ਗਈ ਹੈ, ਉਸ ਵੇਲੇ ਸਾਰਿਆਂ ਦੇ ਨੇਤ੍ਰਾਂ ਨੇ ਜਲਧਾਰਾ ਦੀ ਨਦੀ ਚਲਾ ਦਿੱਤੀ, ਹਜ਼ੂਰ ਨੇ ਸਭ ਦੇ ਨੇਤ੍ਰ ਸਜਲ ਦੇਖ ਕੇ ਫੁਰਮਾਇਆ–

*"ਤਨ ਸਨੇਹ ਸਭਿ ਝੂਠੋ ਜਾਨਹੁ। ਕਿਉਂ ਖਿਖਾਦ* ਏਤੋ ਮਨ ਠਾਨਹੁ।*
*ਦੇਹਿ ਮਿਲਨਿ ਬਿਛੁਰਨਿ ਇਸ ਭਾਂਤੀ। ਹੋਤਿ ਦਿਵਸ ਪੁਨ ਆਵਹਿ ਰਾਤੀ॥ ੭॥*
*ਜੇ ਨਰ ਮਿਲੇ ਸ਼ਬਦ ਕੇ ਸੰਗਾ। ਰਹੇ ਸਦੀਵ ਰਾਚਿ ਤਿਹ ਰੰਗਾ।*
*ਤੇ ਨਹਿੰ ਬਿਛੁਰਹਿੰ ਬਹੁਰ ਕਦਾਈਂ। ਜਿਉ ਨੀਰਹਿ ਮੈਂ ਨੀਰ ਸਮਾਈ॥ ੮॥*
*ਮੁਝ ਸੋਂ ਮਿਲਨੇ ਕੀ ਜਿਹ ਚਾਹੀ। ਸਦਾ ਬਿਛੁਰਨੋ ਭਾਵਹਿ ਨਾਂਹੀ।*
*ਸੋ ਨਰ ਸ਼ਬਦਿ ਕਰਹਿੰ ਅੱਭਜਾਸੇ। ਸ੍ਰਵਨ ਮਨਨਿ ਨਿਤਪ੍ਰਤਿ ਨਿੱਧਜਾਸੇ॥ ੯॥'*

*[ਨਾਨਕ ਪ੍ਰਕਾਸ਼ ਉਤ੍ਰਾਰਧ ਧਿਆ ੫੯]*

ਇਸ ਤਰ੍ਹਾਂ ਦਾ ਉਪਦੇਸ਼ ਕਰਦਿਆਂ ਜਦ ਸੂਰਜ ਚੜ੍ਹ ਗਿਆ, ਤਾਂ ਗੁਰੂ ਜੀ ਕੋਮਲ ਕੁਸ਼ਾ ਦੇ ਆਸਣ ਪਰ ਆ ਕੇ ਲੰਮੇ ਪੈ ਗਏ। ਪੁਨਾ ਪੁੱਤਰਾਂ ਦੀ ਬੇਨਤੀ ਪ੍ਰਵਾਨ ਕਰਕੇ ਉਨ੍ਹਾਂ ਨੂੰ ਸਮਝਾਕੇ, ਫਿਰ ਸਾਰੀ ਸਾਧ ਸੰਗਤ ਨੂੰ ਵਾਹਿਗੁਰੂ ਨਾਮ ਦਾ ਮਹਾਤਮ ਦੱਸ ਕੇ, ਆਪਣੇ ਚੁਫੇਰੇ ਕਨਾਤ ਤਣਵਾ ਲੀਤੀ। ਸੇਵਕਾਂ ਨੂੰ ਹੁਕਮ ਦਿੱਤਾ– 'ਹੁਣ ਤੁਸੀਂ ਸਾਰੇ ਬਾਹਰ ਜਾ ਕੇ, ਸਤਿਨਾਮ ਵਾਹਿਗੁਰੂ ਦਾ ਜਾਪ ਕਰੋ।'

ਉਸ ਵੇਲੇ ਸਭਨਾਂ ਵਿਖੇ ਰੌਲਾ ਪੈ ਗਿਆ ਤੇ ਧੰਨ ਗੁਰੂ ਧੰਨ ਗੁਰੂ ਉਚਾਰਦੇ ਹੋਏ ਨਰ ਨਾਰੀ ਰੋਣ ਲੱਗ ਪਏ ਇਤਨੇ ਨੂੰ ਪਠਾਣ ਵੀ ਆ ਗਏ, ਉਨ੍ਹਾਂ ਨੇ ਆ ਕੇ ਕਿਹਾ ਅਸੀਂ ਬੜੀ ਦੂਰੋਂ ਸੁਣ ਕੇ ਆਏ ਹਾਂ, ਅਸਾਨੂੰ ਆਖਰੀ ਦਰਸ਼ਨ ਜ਼ਰੂਰ ਕਰਾਓ। ਅਸੀਂ ਭੀ ਇਨ੍ਹਾਂ ਦੇ ਮੁਰੀਦ ਹਾਂ।

ਯਥਾ– *"ਆਖਰ ਕੌ ਦਰਸ਼ਨ ਇਹ ਕਾਲਾ। ਹਮ ਕੋ ਕਰਨੇ ਦੇਹੁ ਕ੍ਰਿਪਾਲਾ।*
*ਹੁਤੇ ਦੂਰ ਸੁਧਿ ਸੁਨਿ ਕਰਿ ਆਏ। ਅਬ ਨਿਰਾਸ ਹਮ ਕਿਉਂ ਕਰਿ ਜਾਏਂ॥ ੬੭॥"*

*ਦੁਖ

ਸਿੱਖਾਂ ਆਖਿਆ – "ਹਠ ਨਾ ਕਰੋ, ਹੁਣ ਦਰਸ਼ਨ ਕਰਨ ਦਾ ਸਮਾਂ ਨਹੀਂ, ਜੇ ਤੁਸੀਂ ਪਹਿਲੇ ਆ ਜਾਂਦੇ ਤਾਂ ਦਰਸ਼ਨ ਕਰ ਲੈਂਦੇ। ਹੁਣ ਤੁਸੀਂ ਇਥੇ ਹੀ ਮੱਥਾ ਟੇਕ ਲਓ, ਉਹ ਸਾਰੀਆਂ ਜਗ੍ਹਾਂ ਤੇ ਪੂਰਨ ਹਨ।

ਪਠਾਣਾਂ ਨੇ ਇਕ ਨਾ ਮੰਨੀ, ਇਕੋ ਹਠ ਤੇ ਖਲੋਤੇ ਰਹੇ ਕਿ ਅਸੀਂ ਜ਼ਰੂਰ ਜਾ ਕੇ ਦਰਸ਼ਨ ਕਰਨਾ ਹੈ, ਉਹ ਅਸਾਡੇ ਪੀਰ ਹਨ। ਹਿੰਦੂ ਜਾਣ ਨਾ ਦੇਣ, ਉਹ ਆਖਣ ਅਸੀਂ ਜ਼ਰੂਰ ਜਾਣਾ ਹੈ। ਦੋਹਾਂ ਧਿਰਾਂ ਦਾ ਆਪਸ ਵਿਚ ਬਹੁਤ ਸਾਰਾ ਰੌਲਾ ਪੈ ਗਿਆ। ਗੁਰੂ ਜੀ ਦੇ ਪਾਸ ਜਿਹੜੇ ਦਾਸ ਖਲੋਤੇ ਸਨ, ਉਹ ਗੁਰੂ ਜੀ ਦੀ ਦੇਹ ਨੂੰ ਛੱਡਕੇ ਰੌਲਾ ਵੇਖਣ ਲਈ ਬਾਹਰ ਗਏ।

***ਯਥਾ—"ਨਿਕਸੇ ਤੁਰਤ ਬਿਲੋਕਨ ਤਾਈਂ। ਰਹੀ ਇਕਾਂਕੀ ਦੇਹਿ ਗੁਸਾਈਂ।***
***ਅੰਤਰ ਧਜਾਨ ਭਈ ਤਿਹ ਕਾਲਾ। ਸਰਬ ਚੁਕਾਵਨ ਝਗਰ ਬਿਸਾਲਾ॥ ੭੪॥"***

ਦੇਵਤੇ ਬਿਬਾਨ ਲੈ ਕੇ ਆਏ ਹੋਏ ਸਨ, ਉਸ ਪਰ ਬੈਠ ਕੇ ਗੁਰੂ ਜੀ ਸੱਚਖੰਡ ਚਲੇ ਗਏ। ਇਸ ਰੌਲੇ ਦੇ ਮਿਟਾਉਣ ਵਾਸਤੇ ਸਿਆਣਿਆਂ ਨੇ ਕਿਹਾ–'ਤੁਸੀਂ ਆਪਸ ਵਿਚ ਕਿਉਂ ਲੜਦੇ ਹੋ, ਅੰਦਰ ਜਾ ਕੇ ਗੁਰੂ ਜੀ ਦਾ ਹੁਕਮ ਲੈ ਲਓ, ਜਿਵੇਂ ਉਹ ਕਹਿਣ, ਉਸੇ ਤਰ੍ਹਾਂ ਕਰ ਲਓ।'

ਇਹ ਗੱਲ ਸੁਣ ਕੇ ਪਠਾਣ ਮੰਨ ਗਏ। ਦੋਹਾਂ ਪਾਸਿਓਂ ਸ਼ਾਂਤੀ ਹੋ ਗਈ। ਜਿਹੜੇ ਦੋ ਸਿੱਖ ਗੁਰੂ ਜੀ ਦੇ ਹਜ਼ੂਰ ਖਲੋਤੇ ਸਨ, ਓਹੀ ਕਨਾਤ ਦੇ ਅੰਦਰ ਜਾ ਕੇ ਕੀ ਵੇਖਦੇ ਹਨ ਕਿ ਬਸਤ੍ਰ ਸਹਿਤ ਸਿਹਜਾ ਪਈ ਹੈ ਪ੍ਰੰਤੂ ਗੁਰੂ ਜੀ ਆਪ ਕੋਈ ਨਹੀਂ। ਉਨ੍ਹਾਂ ਨੇ ਉਸੀ ਵੇਲੇ ਆ ਕੇ ਕਿਹਾ ਕਿ ਤੁਸਾਂ ਨੇ ਐਵੇਂ ਝਗੜਾ ਵਧਾਇਆ ਹੋਇਆ ਹੈ, ਉਥੇ ਤਾਂ ਦੇਹ ਹੀ ਕੋਈ ਨਹੀਂ। ਗੁਰੂ ਸਾਹਿਬ ਜੀ ਤਾਂ ਅੰਤਰ ਧਿਆਨ ਹੋ ਗਏ ਹਨ। ਉਸੀ ਵੇਲੇ ਕਨਾਤ ਖੋਲ੍ਹ ਦਿੱਤੀ ਤੇ ਸਾਰਿਆਂ ਨੇ ਸਮੀਪ ਹੋ ਕੇ ਦੇਖਿਆ ਕਿ ਦੇਹ ਕੋਈ ਨਹੀਂ ਹੈ।

***ਸ੍ਵੈਯਾ—"ਲੀਨ ਉਤਾਰ ਕਨਾਤ ਸ਼ਿਤਾਬ, ਗਏ ਢਿਗ ਹ੍ਵੈ ਦਰਸੈਂ ਨਰ ਨਾਰੀ।***
***ਹੈ ਸਿਹਜਾ ਪਰ ਚੀਰ ਪਰਜੋ ਪਿਖਿ, ਜੈ ਗੁਰ ਜੈ ਗੁਰ ਊਚ ਉਚਾਰੀ।***
***ਸ੍ਰੀ ਸੁਖ ਕੰਦ ਗੁਬਿੰਦ ਮੁਕੰਦ, ਸੁ ਨਾਮ ਕੋ ਲੇ ਕਰਿ ਬੰਦਨ ਕਾਰੀ।***
***ਹੋਇ ਅਚੰਭ ਰਹੇ ਹਿਰਦੇ, ਤਿਹ ਠਾਂ ਨਰ ਜੇ ਸਭਿ ਕੀ ਮਤਿ ਹਾਰੀ॥ ੮੮॥"***

***ਛਪਜ ਛੰਦ—ਤੁਰਕਨ ਅੰਬਰ ਅਰਧ, ਅਰਧ ਹਿੰਦੁਨ ਤਬਿ ਲੀਆ।***
***ਸਗਰੰ ਝਗਰ ਗਯਾ ਨਿਬਰ, ਹਰਖ ਉਰ ਦੁਹ ਦਿਸ਼ ਥੀਆ।***
***ਸਿੱਖਨ ਲੇ ਕਰਿ ਚੀਰ, ਚਿਤਾ ਚੰਦਨ ਕੀ ਰਚਿ ਕਰਿ।***
***ਨਿਜ ਮੁਖ ਜਹਿਂ ਗੁਰ ਕਹਜੋ, ਤਹਾਂ ਦਿਯ ਦਾਹ ਭਲੇ ਧਰਿ।***
***ਪੁਨ ਹੁਤੇ ਮੁਰੀਦ ਸੁ ਅਰਧ ਲੇ, ਨੀਕੇ ਤਹਿ ਦਫਨਾਇ ਦਿਯ।***
***ਇਉਂ ਬਾਦ ਬਿਖਾਦ ਮਿਟਾਇ ਸਭਿ, ਦੁਹੂੰ ਦਿਸ਼ਨ ਅਹਿਲਾਦ ਕਿਯ॥ ੮੯॥***
***ਦੋਹਰਾ—ਸੰਮਤ ਪੰਦਰਾਂ ਸੈ ਲਖੋ, ਅਧਿਕ ਛਜਾਨਵਾ ਜਾਨਿ॥***
***ਅਸੁਜ ਵਦੀ ਦਸਮੀ ਵਿਖੈ, ਸਚਖੰਡ ਪ੍ਰਸਥਾਨ॥ ੯੧॥***

[ਨਾਨਕ ਪ੍ਰ: ਉਤਰਾਰਧ, ਧਿਆ ੫੭]

ਵਾ-ਖਿੰਥਾ ਕਾਲੁ ਕੁਆਰੀ ਕਾਇਆ

ਇਸ ਕਾਇਆਂ ਨੂੰ ਜੋ ਕਾਲ ਦੀ ਕੁਆਰੀ=ਬੁਰਕੀ ਭਾਵ ਮਿਥਿਆ ਸਮਝਿਆ ਹੈ।

ਏਹੋ ਅਸਾਂ ਨੇ ਖਿੰਥਾ ਪਹਿਰੀ ਹੈ।

## ਜੁਗਤਿ ਡੰਡਾ ਪਰਤੀਤਿ॥

ਪਰਤੀਤਿ = ਭਰੋਸੇ ਸਹਿਤ ਜੋ ਪ੍ਰਮਾਤਮਾ ਵਿਖੇ ਜੁਗਤਿ = ਜੁੜੇ ਹਾਂ, ਏਹੋ ਡੰਡਾ ਹੈ।

ਵਾ-ਭਰੋਸੇ ਵਿਖੇ ਜਿਹੜਾ ਜੁੜੇ ਹਾਂ ਏਹੀ ਡੰਡਾ ਹੈ। ਅਥਵਾ -

ਭੇਦ ਦੀਆਂ ਬਾਧਕ ਅਤੇ ਅਭੇਦ ਦੀਆਂ ਸਾਧਕ ਜੁਗਤੀਆਂ ਵਿਖੇ ਜੋ ਪਰਤੀਤਿ= ਨਿਸਚਾ ਕੀਤਾ ਹੈ।

[ਜੀਵੋ 'ਬ੍ਰਹਮਾਭਿੰਨਾ' ਸਤ ਚਿਤ ਆਨੰਦ ਰੂਪਤ੍ਵਾਤ ਬ੍ਰਹਮ ਵਤ]।

ਜੀਵ ਬ੍ਰਹਮ ਵਿਖੇ ਅਭਿੰਨ ਹੈ। ਸਤ ਚਿਤ ਅਨੰਦ ਰੂਪ ਹੋਣ ਕਰਕੇ ਬ੍ਰਹਮ ਦੀ ਨਿਆਈਂ। ਏਹੀ ਅਸਾਂ ਨੇ ਡੰਡਾ ਫੜਿਆ ਹੈ।

ਪੁਨਾ - ਸਿੱਧਾਂ ਆਖਿਆ, ਬਾਰਾਂ ਪੰਥਾਂ ਵਿਚੋਂ ਅਸਾਡਾ ਇਕ 'ਆਈ ਪੰਥ' ਹੈ। ਫਿਰ ਸਾਡੀ ਜਮਾਤ ਤਕੜੀ ਹੈ, ਪੁਨਾ ਸਾਰੇ ਸਿੱਧ ਆਪਸ ਵਿਚ ਰਲ ਕੇ ਰਿੱਧੀਆਂ ਸਿੱਧੀਆਂ ਵਿਖਾਉਂਦੇ ਹਨ, ਜਿਸ ਕਰਕੇ ਉਹਨਾਂ ਵਿਚੋਂ ਕਿਸੇ ਦੀ ਜਿੱਤ ਅਰ ਕਿਸੇ ਦੀ ਹਾਰ ਹੁੰਦੀ ਹੈ।

ਆਪ ਜੀ ਦਾ ਆਈ ਪੰਥ ਕਿਹੜਾ ਹੈ?

ਆਪ ਜੀ ਦੀ ਜਮਾਤ ਕਿਹੜੀ ਹੈ?

ਜਿੱਤ ਹਾਰ ਕਿਹੜੀ ਹੈ? ਗੁਰ ਉੱਤਰ-

## ਆਈ ਪੰਥੀ

ਸਾਰਿਆਂ ਵਿਖੇ ਜੋ ਚੇਤਨ ਸੱਤਾ ਆਈ ਹੋਈ ਨਿਸਚੇ ਕੀਤੀ ਹੈ, ਏਹੀ ਅਸਾਡਾ ਆਈ ਪੰਥ ਹੈ।

## ਸਗਲ ਜਮਾਤੀ

ਸਾਰੇ ਜੋ ਮਹਾਤਮਾਂ ਹਨ, ਏਹੀ ਅਸਾਡੀ ਜਮਾਤ ਹੈ।

ਵਾ-ਸੰਸਾਰ ਦੇ ਸਾਰੇ ਜੀਵ ਹੀ ਸਾਡੀ ਜਮਾਤ ਹੈ।

ਵਾ-ਸਾਰੇ ਜੋ ਸ਼ੁਭ ਗੁਣ ਹਨ ਏਹੋ ਸਾਡੀ ਜਮਾਤ ਹੈ।

## ਮਨਿ ਜੀਤੈ ਜਗੁ ਜੀਤੁ॥

ਹੇ ਸਿੱਧੋ! ਮਨ ਰੂਪ ਦੁਸ਼ਮਣ ਨੂੰ ਜਿਹੜਾ ਜਿੱਤਿਆ ਹੈ, ਇਸ ਕਰਕੇ ਸਾਰੇ ਸੰਸਾਰ ਨੂੰ ਅਸਾਂ ਨੇ ਜਿੱਤ ਲਿਆ ਹੈ। ਪਰ ਮਨ ਦਾ ਮਾਰਨਾ ਬਹੁਤ ਮੁਸ਼ਕਲ ਹੈ।

ਯਥਾ— ਮਨ ਮਾਰਨ ਅਤ ਕਰ ਬਹੁ ਔਖਾ, ਕੋਈ ਵਿਰਲਾ ਮਨ ਕਉ ਮਾਰੇ।
ਰਾਵਨ ਕਾ ਯੇਹ ਜੇਠਾ ਭਾਈ, ਰਾਖਤ ਸੀਸ ਅਪਾਰੇ।
ਜਿਉ ਜਿਉ ਅਉਖਾ ਤਿਉ ਫਲ ਬਹੁਤਾ, ਯੇਹ ਨੇਤ ਰਚੀ ਕਰਤਾਰੇ।
ਨਿਤੀਕਾਰ ਸਾਰ ਕਉ ਚਥ ਚਥ, ਪਾਇਆ ਸਾਰ ਮੁਰਾਰੇ॥ [ਆਸਾ ਵਰੀਆਂ]

ਤਥਾ— 'ਕਬੀਰ ਇਹ ਮਨ ਚੋਰ ਹੈ, ਭਲੀ ਬਸਤ ਲੈ ਜਾਇ।
ਸੂਤੇ ਕਉ ਯੇਹ ਲੂਟ ਹੈ, ਜਾਗਤ ਸੇ ਡਰ ਪਾਇ।'
'ਦਾਦੂ ਇਹ ਮਨ ਸਰਪ ਹੈ, ਬਸਤਾ ਹਿਰਦੇ ਮਾਹਿ।
ਇਨ ਕੇ ਕਾਟਨ ਤੇ ਅਗੇ, ਤੁਮ ਕਿਉ ਕਾਟਤ ਨਾਹਿ।'
'ਮਨ ਲੋਭੀ ਮਨ ਲਾਲਚੀ, ਮਨ ਚੰਚਲ ਮਨ ਚੋਰ।
ਇਨ ਕੇ ਮਤ ਨ ਚਾਲੀਐ, ਪਲਕ ਪਲਕ ਮਹਿ ਔਰ।'
'ਮਨ ਦੇ ਨਾਲ ਜਿਨ੍ਹਾਂ ਜੁਧ ਕੀਤਾ, ਪੂਰੇ ਭਾਗ ਤਿਨ੍ਹਾਂ ਦੇ।
ਸਾਂਈ ਸਡ ਉਨ੍ਹਾਂ ਨੂੰ ਕੀਤਾ, ਉਹ ਚਲੇ ਉਤੇ ਵਲ ਜਾਂਦੇ।
ਪੂਰੇ ਸਤਿਗੁਰ ਸੰਗ ਮਿਲਾਏ, ਗੁਰਮਤ ਲੈ ਬਿਗਸਾਂਦੇ।
ਸੇਵਾਦਾਸ ਜਿਨ੍ਹਾਂ ਮਨਮਤ ਤਿਆਗੀ, ਤਿਨ੍ਹਾਂ ਲਧੇ ਭਾਰ ਸੁਖਾਂ ਦੇ।'

[ਆਸਾ ਵਰੀਆਂ]

ਯਥਾ— "ਜਿਨ ਗੁਰ ਪ੍ਰਸਾਦੀ ਮਨੁ ਜੀਤਿਆ ਜਗੁ ਤਿਨਹਿ ਜਿਤਾਨਾ॥ ੮॥"

[ਮਾਰੂ ਵਾਰ, ਪੰਨਾ ੧੦੮੯]

ਤਥਾ— "ਨਾਨਕ ਗਿਆਨੀ ਜਗੁ ਜੀਤਾ ਜਗਿ ਜੀਤਾ ਸਭੁ ਕੋਇ॥"

[ਬਿਹਾਗੜੇ ਕੀ ਵਾਰ, ਪੰਨਾ ੫੪੮]

"ਮਨ ਰਿਪੁ ਜੀਤਾ ਸਭ ਰਿਪੁ ਜੀਤੋ। ਮਨ ਰਿਪੁ ਜੀਤਾ ਸਭ ਰਿਪੁ ਜੀਤੇ॥"

[ਵੈਰਾਗ ਸ਼ੱਤਕ, ਅਧਿ: ੭, ਸਲੋਕ ੫੫ਵਾਂ]

ਜਿਸ ਨੇ ਮਨ ਨੂੰ ਨਹੀਂ ਜਿੱਤਿਆ, ਉਹ ਹਾਰ ਗਿਆ ਹੈ।

ਯਥਾ— 'ਰਤਨ ਜੜਤ ਮੰਦਰ ਤਜੇ; ਅਰ ਸਖੀਅਨ ਕੇ ਸਾਥ।
ਰੇ ਮਨ ਧੋਖੇ ਲਾਲ ਕੇ, ਦੀਜੋ ਪੀਕ ਮਹਿ ਹਾਥ।' [ਵੈਰਾਗ ਸ਼ੱਤਕਿ]

ਪੁਨਾ- ਸਿੱਧਾਂ ਨੇ ਬੇਨਤੀ ਕੀਤੀ! ਅਸਾਡੇ ਮਤ ਵਿਖੇ ਸਾਰੇ ਸਿੱਧ ਸਵੇਰੇ ਉਠ ਕੇ ਗੁਰੂ ਗੋਰਖ ਨੂੰ ਨਮਸ਼ਕਾਰ ਕਰਦੇ ਹਨ, ਆਪ ਕਿਸ ਨੂੰ ਨਮਸ਼ਕਾਰ ਕਰਦੇ ਹੋ? ਗੁਰ ਉੱਤਰ -

# ਆਦੇਸੁ ਤਿਸੈ ਆਦੇਸੁ॥

੧. ਅਸੀਂ ਤਿਸ ਪ੍ਰਮਾਤਮਾਂ ਨੂੰ ਨਮਸ਼ਕਾਰ ਕਰਦੇ ਹਾਂ, ਤਿਸ ਪ੍ਰਮਾਤਮਾਂ ਨੂੰ ਨਮਸ਼ਕਾਰ ਕਰਦੇ ਹਾਂ ਤਿਸ ਪ੍ਰਮਾਤਮਾਂ ਨੂੰ ਨਮਸ਼ਕਾਰ ਕਰਦੇ ਹਾਂ। ਤਿੰਨ ਵਾਰ ਕਹਿ ਕੇ ਨਿਸਚੇ ਵਾਲੀ ਗੱਲ ਜਣਾਈ।

ਯਥਾ— "ਗੋਵਿੰਦ ਗੁਣ ਨਿਧਿ ਸ੍ਰੀਰੰਗ ਸੁਆਮੀ ਆਦਿ ਕਉ ਆਦੇਸੁ ਜੀਉ॥"

[ਰਾਮਕਲੀ ਮਹਲਾ ੫, ਪੰਨਾ ੯੨੯]

੨. ਮਨ, ਬਾਣੀ, ਸਰੀਰ ਕਰਕੇ ਅਸੀਂ ਤਿਸ ਨੂੰ ਨਮਸ਼ਕਾਰ ਕਰਦੇ ਹਾਂ।
ਦੋ ਵਾਰ ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ ਕਿਹਾ ਹੈ।

੩. ਜੋ ਆਦ+ਏਸੁ=ਆਦੋਂ ਹੀ ਈਸ੍ਵਰ ਹੈ, ਤਿਸ ਨੂੰ ਅਸੀਂ ਆਦੇਸੁ=ਨਮਸ਼ਕਾਰ ਕਰਦੇ ਹਾਂ।*

੪. ਨਮਸ਼ਕਾਰ ਕਰਨ ਵਾਲੇ ਹੋ ਕੇ ਅਸੀਂ ਤਿਸ ਪ੍ਰਮਾਤਮਾ ਨੂੰ ਆਦੇਸੁ=ਨਮਸ਼ਕਾਰ ਕਰਦੇ ਹਾਂ।

੫. ਜਿਨ੍ਹਾਂ ਨੇ ਆਦੇਸ਼ ਕੀਤੀ ਹੈ, ਉਹਨਾਂ ਦੁਆਰੇ ਅਸੀਂ ਵੀ ਤਿਸ ਨੂੰ ਆਦੇਸੁ=ਨਮਸ਼ਕਾਰ ਕਰਦੇ ਹਾਂ।

੬. ਜੋ ਦੇਸ਼, ਕਾਲ, ਵਸਤੂ ਦੇ ਭੇਦ ਤੋਂ ਆ=ਰਹਿਤ ਹੈ, ਤਿਸਨੂੰ ਅਸੀਂ ਆਦੇਸੁ=ਨਮਸ਼ਕਾਰ ਕਰਦੇ ਹਾਂ।

੭. ਜੋ ਪ੍ਰਤੱਖ ਮਾਝਾ, ਮਾਲਵਾ ਆਦਿਕ ਦੇਸਾਂ ਤੋਂ ਰਹਿਤ ਹੈ, ਤਿਸ ਨੂੰ ਅਸੀਂ ਆਦੇਸੁ=ਨਮਸ਼ਕਾਰ ਕਰਦੇ ਹਾਂ।

੮. ਜੋ ਪ੍ਰਤੱਖ ਦੇਸੁ=ਅੰਗਾਂ ਤੋਂ ਆ=ਰਹਿਤ ਹੈ, ਤਿਸ ਨੂੰ ਅਸੀਂ ਆਦੇਸੁ=ਨਮਸ਼ਕਾਰ ਕਰਦੇ ਹਾਂ।

੯. ਜੋ ਦੇਸੁ=ਸਾਧਨਾ ਤੋਂ ਆ=ਰਹਿਤ ਹੈ, ਤਿਸ ਨੂੰ ਅਸੀਂ ਆਦੇਸੁ=ਨਮਸ਼ਕਾਰ ਕਰਦੇ ਹਾਂ।

ਵਾ-ਸਰਬ ਰੂਪ ਹੋਣ ਕਰਕੇ ਜੋ ਦੇਸ਼ ਕਾਲ ਵਿਚ ਆ ਰਿਹਾ ਹੈ।

੧੦. ਸਭ ਸਾਧਨਾਂ ਵਿਚ ਆ ਰਿਹਾ ਹੈ, ਤਿਸ ਨੂੰ ਅਸੀਂ ਨਮਸ਼ਕਾਰ ਕਰਦੇ ਹਾਂ।

## ਆਦਿ

ਉਹ ਪ੍ਰਮਾਤਮਾਂ ਸਾਰਿਆਂ ਦੀ ਆਦਿ ਰੂਪ ਹੈ।

## ਅਨੀਲੁ

੧. ਅ+ਨੀਲੁ=ਨੀਲ ਆਦਿਕ ਰੰਗਾਂ ਤੋਂ [ਅ] ਰਹਿਤ ਹੈ।

**ਯਥਾ—"ਸ਼ਹਿਨਸ਼ਾਹ ਖ਼ੂਬੀ ਦਿਹੋ ਰਹ ਨਮੂੰ॥**
**ਕਿ ਬੇ ਗੂੰਨੁ ਬੇ ਚੂੰਨ ਚੂ ਬੇ ਨਮੂੰ॥ ੩॥"**

*[ਦਸਮ ਗ੍ਰੰਥ ਜ਼ਫਰ ਨਾਮਹ, ਪੰਨਾ ੧੩੮੯]*

ਖ਼ੂਬੀ=ਭਲਿਆਈ! ਦਿਹੋ=ਦੇਣ ਵਾਲਾ, ਰਹ=ਰਸਤੇ, ਨਮੂੰ=ਵਿਖਾਉਣ ਵਾਲਾ।

ਅਰਥਾਤ - ਉਹ ਪਾਤਿਸ਼ਾਹਾਂ ਦਾ ਪਾਤਸ਼ਾਹ ਹੈ, ਭਲਿਆਈ ਦੇਣ ਵਾਲਾ ਅਤੇ ਰਸਤੇ ਵਿਖਾਉਣ ਵਾਲਾ ਹੈ। ਬੇ ਰੰਗ ਹੈ, ਚਿੰਨ੍ਹਾਂ ਤੋਂ ਰਹਿਤ ਹੈ, ਚੂੰ=ਐਸੇ ਨਮੂੰ=ਨਮੂਨੇ ਤੋਂ ਬੇ=ਰਹਿਤ ਹੈ।

੨. ਨੀਲੁ=ਅਪਵਿੱਤ੍ਰਤਾ ਤੋਂ ਰਹਿਤ ਹੈ।

੩. ਨੀਲੁ=ਗਿਣਤੀ ਤੋਂ ਰਹਿਤ ਹੈ।

੪. ਨੀਲੁ=ਨਿਗਲਣੇ ਤੋਂ ਰਹਿਤ ਹੈ।

੫. ਨੀਲੁ=ਝੂਠ ਤੋਂ ਰਹਿਤ ਹੈ।

੬. ਨੀਲੁ=ਕਲੰਕ ਤੋਂ ਰਹਿਤ ਹੈ।

*ਕਿਉਂਕਿ ਪੰਜ ਈਸ਼ਰ ਪਿੱਛੋਂ ਹੋਏ ਹਨ-ਸੂਰਜ, ਸ਼ਿਵ, ਗਣੇਸ਼, ਵਿਸ਼ਨੂੰ ਅਤੇ ਦੇਵੀ।
(ਵਿਚਾਰ ਸਾਗਰ, ਪਿਤਾਂਬਰੀ, ਪਿਆ ੬ ਪੰਨਾ ੨੦੭)

੭. ਨੀਲੁ=ਅਵਿਦਿਆ ਤੋਂ ਰਹਿਤ ਹੈ।

੮. ਨੀਲੁ=ਮਾਇਆ ਤੋਂ ਰਹਿਤ ਹੈ।

੯. ਨੀਲੁ=ਨੀਲ ਪੈਣ ਤੋਂ ਰਹਿਤ ਹੈ।

ਜਦ ਉਸਨੂੰ ਮਾਰਨ ਵਾਲਾ ਕੋਈ ਨਹੀਂ ਹੈ ਤਾਂ ਨੀਲ ਕਿਥੋਂ ਪੈ ਸਕਦਾ ਹੈ।

## ਅਨਾਦਿ

੧. ਨਾਦੀ, ਬਿੰਦੀ ਭਾਵ ਤੋਂ ਰਹਿਤ ਹੈ। ਕਿਉਂਕਿ ਉਸ ਦਾ ਗੁਰੂ ਕੋਈ ਨਹੀਂ, ਇਸੀ ਤੇ ਉਹ ਨਾਦੀ ਪੁਣੇ ਤੋਂ ਰਹਿਤ ਹੈ। ਉਸਦਾ ਮਾਤਾ ਪਿਤਾ ਕੋਈ ਨਾ ਹੋਣ ਕਰਕੇ ਬਿੰਦੀ ਪੁਣੇ ਤੋਂ ਰਹਿਤ ਹੈ।

**ਜਥਾ—"ਗੁਰਮੁਖਿ ਸਾਚਾ ਸਬਦਿ ਪਛਾਤਾ॥ ਨਾ ਤਿਸੁ ਕੁਟੰਬੁ ਨਾ ਤਿਸੁ ਮਾਤਾ॥"**

[ਮਾਰੂ ਮਹਲਾ ੩, ਪੰਨਾ ੧੦੫੧]

੨. ਅਨ+ਆਦਿ=ਹੋਰ ਸਭ ਜੀਵਾਂ ਦੀ ਆਦ ਰੂਪ ਹੈ।

**ਜਥਾ—"ਅਨੀਲ ਹੈਂ॥ ਅਨਾਦ ਹੈਂ॥ ਅਜੇ ਹੈਂ॥ ਅਜਾਦਿ ਹੈਂ॥ ੩੩॥"**

[ਦਸਮ ਗ੍ਰੰਥ, ਪੰਨਾ ੨]

## ਅਨਾਹਤਿ

੧. ਅਨ=ਹੋਰਨਾਂ ਕਰਕੇ ਉਹ ਹਤਿ=ਨਾਸ ਨਹੀਂ ਹੁੰਦਾ।

੨. ਅਨ=ਦ੍ਵੈਤ ਜਿਸ ਵਿਖੇ ਹਤਿ=ਨਾਸ ਹੈ।

੩. ਅਨ=ਹੋਰ ਸਾਰਿਆਂ ਦੇ ਹਤਿ=ਨਾਸ ਕਰਨ ਵਾਲਾ ਹੈ।

੪. ਹਤਿ=ਹਦ ਤੋਂ ਅਨ=ਰਹਿਤ ਹੈ, ਉਸਦਾ ਹਦ ਬੰਨਾ ਕੋਈ ਨਹੀਂ।

## ਜੁਗੁ ਜੁਗੁ ਏਕੋ ਵੇਸੁ॥੨੮॥

ਚੋਹਾਂ ਜੁਗਾਂ ਵਿਖੇ ਉਸ ਦਾ ਇਕ ਹੀ ਵੇਸੁ=ਸਰੂਪ ਹੈ ਉਹ ਵਧਦਾ ਘਟਦਾ ਨਹੀਂ।

**ਜਥਾ—"ਜ਼ਿਮੀ ਜ਼ਮਾਨ ਕੇ ਬਿਖੈ ਸਮੱਸਤ ਏਕ ਜੋਤ ਹੈ॥**
**ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ॥**
**ਨਾ ਹਾਨ ਹੈ ਨ ਬਾਨ ਹੈ ਸਮਾਨ ਰੂਪ ਜਾਨੀਐ॥**
**ਮਕੀਨ ਔ ਮਕਾਨ ਅਪ੍ਰਮਾਨ ਤੇਜ ਮਾਨੀਐ॥ ੬॥"**

[ਦਸਮ ਗ੍ਰੰਥ, ਪੰਨਾ ੨੬]

**ਤਥਾ—"ਬਿਨਵੰਤਿ ਨਾਨਕ ਮਇਆ ਧਾਰਹੁ ਜੁਗੁ ਜੁਗੋ ਇਕ ਵੇਸੁ ਜੀਉ॥ ੮॥"**

[ਰਾਮਕਲੀ ਮ: ੫, ਪੰਨਾ ੯੨੬]

**ਅਠਾਈਵੀਂ ਪਉੜੀ ਦੇ ੮੭ ਅੱਖਰ ਹਨ।**

---

ਜ਼ਰੂਰੀ ਨੋਟ - ਇਕ ਯੁਜਾਨ ਯੋਗੀ ਹੁੰਦਾ ਹੈ ਦੂਜਾ ਯੁਗਤ ਯੋਗੀ ਹੁੰਦਾ ਹੈ। ਜੋ ਪ੍ਰਿਥਮ ਆਦੋਂ ਹੀ ਸਰਬ ਕਲਾ ਸਪੰਨ ਹੋਵੇ ਉਸਨੂੰ ਯੁਗਤ ਯੋਗੀ ਆਖਦੇ ਹਨ। ਏਸੇ ਕਰਕੇ ਪ੍ਰਮਾਤਮਾਂ ਨੂੰ ਆਦ ਏਸ ਕਿਹਾ ਹੈ।

ਯੁਜਾਨ ਯੋਗੀ ਉਸ ਨੂੰ ਕਹਿੰਦੇ ਹਨ ਜੋ ਆਪਣੀ ਕਮਾਈ ਕਰਕੇ ਅਰਥਾਤ ਜਪ ਤਪ ਕਰਕੇ ਪਿੱਛੋਂ ਕੁਝਕੁ ਕਲਾ ਸਪੰਨ ਹੋਵੇ।

(ਵਿਚਾਰ ਸਾਗਰ ਪਿਤਾਂਬਰੀ ਸਫਾ ੩੨੪)

# ਉਨੱਤੀਵੀਂ ਪਉੜੀ

ਫਿਰ ਸਿੱਧਾਂ ਨੇ ਕਿਹਾ, ਅਸੀਂ ਸਵੇਰੇ ਉਠ ਕੇ ਭੁਗਤ ਖਾਂਦੇ ਹਾਂ, ਤੁਸੀਂ ਕਿਹੜੀ ਭੁਗਤ ਖਾਂਦੇ ਹੋ? ਅਸਾਡੇ ਪਾਸ ਭੰਡਾਰਣ ਹੈ ਆਪ ਜੀ ਦੇ ਪਾਸ ਭੰਡਾਰਣ ਕੌਣ ਹੈ?

ਅਸੀਂ ਸਵੇਰੇ ਨਾਦ ਵਜਾਉਂਦੇ ਹਾਂ, ਆਪ ਜੀ ਕਿਹੜੀ ਨਾਦ ਵਜਾਉਂਦੇ ਹੋ?

ਗੁਰ ਉੱਤਰ-

## ਭੁਗਤਿ ਗਿਆਨੁ

ਗਿਆਨ ਰੂਪੀ ਭੁਗਤ ਛਕਦੇ ਹਾਂ [ਕਿਉਂਕਿ ਗੁਰੂ ਸਾਹਿਬ ਜੀ ਆਪ ਬ੍ਰਹਮ ਗਿਆਨੀ ਸਨ ਜਿਸ ਕਰਕੇ ਗਿਆਨ ਰੂਪੀ ਭੁਗਤ ਕਹੀ ਹੈ।]

*ਯਥਾ— 'ਬ੍ਰਹਮ ਗਿਆਨੀ ਕਾ ਭੋਜਨੁ ਗਿਆਨ॥'* [ਪੰਨਾ ੨੭੩]

*ਤਥਾ— "ਭੋਜਨ ਗਿਆਨੁ ਮਹਾ ਰਸੁ ਮੀਠਾ॥ ਜਿਨਿ ਚਾਖਿਆ ਤਿਨਿ ਦਰਸਨੁ ਡੀਠਾ॥"*

[ਮਾਰੂ ਮਹਲਾ ੧, ਪੰਨਾ ੧੦੩੨]

## ਦਇਆ ਭੰਡਾਰਣਿ

ਅਸਾਡੇ ਪਾਸ ਦਇਆ ਰੂਪੀ ਭੰਡਾਰਣ ਹੈ। ਇਸ ਦਇਆ ਕਰਕੇ ਹੀ ਸ਼ੁਭ ਗੁਣਾਂ ਦੀ ਪ੍ਰਾਪਤੀ ਅਤੇ ਸੰਸਾਰਕ ਪਦਾਰਥਾਂ ਦੀ ਪ੍ਰਾਪਤੀ ਹੁੰਦੀ ਹੈ।

## ਸਾਖੀ—ਸੁਬਕਤ ਗੀਨ ਦੀ

ਗਜ਼ਨੀ ਦੇ ਬਾਦਸ਼ਾਹ ਅਲਪਤ ਗੀਨ ਦਾ ਇਕ 'ਸੁਬਕਤ ਗੀਨ' ਨਾਮੇ ਤੁਰਕੀ ਗੁਲਾਮ ਸੀ, ਉਹ ਇਕ ਦਿਨ ਸ਼ਿਕਾਰ ਖੇਡਣ ਵਾਸਤੇ ਬਾਹਰ ਬਨ ਵਿਖੇ ਗਿਆ, ਤਦ ਉਸ ਨੇ ਬਨ ਵਿਖੇ ਇਕ ਬੜਾ ਸੁੰਦਰ ਹਰਨੀ ਦਾ ਬੱਚਾ ਵੇਖਿਆ। ਦੇਖਦੇ ਸਾਰ ਹੀ ਉਸ ਦਾ ਦਿਲ ਲਲਚਾ ਗਿਆ। ਮਨ ਵਿਚ ਵਿਚਾਰਦਾ ਹੈ ਜੇ ਬਾਣ ਮਾਰਿਆ ਤਾਂ ਮਰ ਜਾਏਗਾ ਪਰ ਇਹ ਬੱਚਾ ਜੀਉਂਦਾ ਹੀ ਫੜਨਾ ਚਾਹੀਦਾ ਹੈ।

ਬੁੱਧੀ ਦੀ ਸਿਆਣਪ ਨਾਲ ਜਦ ਉਹ ਬੱਚੇ ਨੂੰ ਫੜ ਕੇ ਘਰ ਨੂੰ ਵਾਪਸ ਮੁੜਿਆ ਤਦ ਉਸ ਬੱਚੇ ਨੇ ਭਿਆਨਕ ਚੀਕ ਮਾਰੀ। ਉਸ ਚੀਕ ਨੂੰ ਸੁਣ ਕੇ ਉਸ ਦੀ ਮਾਂ ਹਰਨੀ ਦੌੜੀ ਆਈ, ਆ ਕੇ ਉਸ ਸ਼ਿਕਾਰੀ ਦੇ ਪਿੱਛੇ ਪਿੱਛੇ ਤੁਰ ਪਈ। ਸੁਬਕਤ ਗੀਨ ਹਰਨੀ ਨੂੰ ਪਿੱਛੇ ਆਉਂਦਾ ਦੇਖ ਕੇ ਖੜੋ ਗਿਆ ਤਦ ਹਰਨੀ ਭੀ ਖੜੋ ਗਈ। ਜਦ ਉਹ ਤੁਰਿਆ ਤਦ ਹਰਨੀ ਭੀ ਤੁਰ ਪਈ। ਤਿੰਨ ਚਾਰ ਵਾਰ ਉਹ ਖਲੋਤਾ, ਤਿੰਨ ਚਾਰ ਵਾਰ ਹਰਨੀ ਭੀ ਖਲੋਤੀ।

ਆਖਿਰਕਾਰ 'ਸੁਬਕਤ ਗੀਨ' ਨੇ ਕੀ ਵੇਖਿਆ ਕਿ ਹਰਨੀ ਦੀਆਂ ਅੱਖਾਂ ਵਿਚੋਂ ਅੱਥਰੂ ਵਗ ਰਹੇ

ਹਨ, ਤਦ ਵਿਚਾਰਿਆ ਕਿ ਇਹ ਹਰਨੀ ਆਪਣੇ ਬੱਚੇ ਵਾਸਤੇ ਰੋ ਰਹੀ ਹੈ ਅਤੇ ਆਪਣੀ ਜਾਨ ਦੀ ਪਰਵਾਹ ਨਾ ਕਰਦੀ ਹੋਈ ਮੇਰੇ ਪਿੱਛੇ ਪਿੱਛੇ ਚਲੀ ਆ ਰਹੀ ਹੈ। ਇਸ ਤਰ੍ਹਾਂ ਹਰਨੀ ਦੀ ਬਿਹਬਲ ਦਸ਼ਾ ਨੂੰ ਵੇਖ ਕੇ ਸੁਬਕਤ ਗੀਨ ਦਾ ਮਨ ਪਿਘਲ ਗਿਆ। ਉਸ ਪਿਘਲੇ ਹੋਏ ਮਨ ਵਿਚ ਦਯਾ ਨੇ ਘਰ ਕਰ ਲੀਤਾ, ਉਸ ਦਯਾ ਕਰਕੇ ਉਸ ਨੇ ਹਰਨੀ ਦਾ ਬੱਚਾ ਛੱਡ ਦਿੱਤਾ।

ਜਿਸ ਵੇਲੇ ਬੱਚਾ ਦੌੜ ਕੇ ਆਪਣੀ ਮਾਂ [ਹਰਨੀ] ਪਾਸ ਗਿਆ ਤਾਂ ਹਰਨੀ ਨੇ ਉਸ ਨੂੰ ਸਹੀ ਸਲਾਮਤ [ਨਵਾਂ ਨਿਰੋਗ] ਵੇਖਣ ਵਾਸਤੇ ਉਸ ਦੇ ਹਰ ਇਕ ਅੰਗ ਅੰਗ ਨੂੰ ਦੇਖਿਆ ਅਤੇ ਸੁੰਘਿਆ, ਫੇਰ ਪਿਆਰ ਨਾਲ ਚੱਟਿਆ ਤੇ ਚੁੰਮਿਆ। ਪੁਨਾ ਆਪਣੀ ਨਿੱਕੀ ਜੇਹੀ ਪੂਛ ਉੱਚੀ ਕਰ ਕੇ, ਕੰਨ ਖੜੇ ਕਰ ਲਏ ਅਤੇ ਆਪਣੀ ਬੂਥੀ ਬੱਚੇ ਨਾਲ ਲਗਾ ਕੇ ਆਕਾਸ਼ ਵੱਲ ਉੱਚੀ ਕਰਕੇ ਕੁਝ ਆਖਦੀ ਹੈ ਜਿਸ ਤੋਂ ਜਾਪਦਾ ਹੈ ਕਿ ਉਹ ਪਰਮੇਸ਼ਰ ਅੱਗੇ ਅਰਦਾਸ ਕਰਦੀ ਹੈ ਕਿ ਜਿਸ ਨੇ ਆਪਣੇ ਮਨ ਵਿਚ ਦਇਆ ਧਾਰ ਕੇ ਮੇਰੇ ਬੱਚੇ ਦੀ ਜਾਨ ਬਖਸ਼ੀ ਹੈ, ਹੇ ਪ੍ਰਮਾਤਮਾ! ਤੂੰ ਆਪਣੇ ਦਰਬਾਰ 'ਚੋਂ ਉਸ ਨੂੰ ਕੋਈ ਚੰਗੀ ਦਾਤ ਬਖਸ਼ੀਂ।

ਹਰਨੀ ਦੇ ਇਸ ਕੌਤਕ ਨੂੰ ਵੇਖ ਕੇ 'ਸੁਬਕਤ ਗੀਨ' ਬੜਾ ਅਸਚਰਜ ਹੋਇਆ, ਅਤੇ ਇਨ੍ਹਾਂ ਹੀ ਖਿਆਲਾਂ ਅੰਦਰ ਤੁਰਿਆ ਆਉਂਦਾ ਹੈ। ਆਪਣੇ ਘਰ ਆ ਕੇ ਇਨ੍ਹਾਂ ਹੀ ਵਿਚਾਰਾਂ ਅੰਦਰ ਸੌਂ ਗਿਆ, ਰਾਤ ਸੁੱਤੇ ਪਏ ਨੂੰ ਇਕ ਅਜੀਬ ਸੁਪਨਾ ਆਇਆ। ਸੁਪਨੇ ਵਿਚ ਇਕ ਚੰਗੇ ਕਰਨੀ ਵਾਲੇ ਨਾਮ ਰਸੀਏ ਬਿਰਧ ਅਵਸਥਾ ਵਾਲੇ ਫਕੀਰ ਆ ਕੇ ਮਿਲੇ, ਉਹਨਾਂ ਨੇ ਆਪਣੇ ਬਚਨਾਂ ਦੁਆਰਾ ਇਹ ਕਿਹਾ ਕਿ ਅੱਜ ਤੂੰ ਹਰਨੀ ਦੇ ਬੱਚੇ ਨੂੰ ਛੱਡ ਕੇ ਹਰਨੀ ਦੀ ਅਸੀਸ ਲੀਤੀ ਹੈ ਜਾਹ! ਇਸਦੇ ਬਦਲੇ ਤੈਨੂੰ ਬਾਦਸ਼ਾਹੀ ਮਿਲੇਗੀ। ਹੁਣ ਤੂੰ ਸਾਰੇ ਫਿਕਰ ਛੱਡ ਦੇਹ।

ਥੋੜ੍ਹਾ ਸਮਾਂ ਬੀਤਣ ਪਰ ਗਜ਼ਨੀ ਦਾ ਬਾਦਸ਼ਾਹ ਮਰ ਗਿਆ, ਤੇ ਉਸ ਦੀ ਗੱਦੀ ਪਰ ਏਸੇ 'ਸੁਬਕਤ ਗੀਨ' ਨੂੰ ਬਿਠਾ ਕੇ ਬਾਦਸ਼ਾਹੀ ਦਾ ਤਾਜ ਦਿੱਤਾ ਗਿਆ।*

ਦੇਖੋ! ਦਯਾ ਕਰਨ ਦਾ ਕਿੱਡਾ ਵੱਡਾ ਪੁੰਨ ਹੈ ਜਿਸ ਨੇ ਬਾਦਸ਼ਾਹੀ ਤਖਤ ਪਰ ਬਿਠਾ ਦਿੱਤਾ ਹੈ। ਇਸੀ ਤੇ ਹਜ਼ੂਰ ਨੇ ਫੁਰਮਾਇਆ ਕਿ-

***"ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥"***

*[ਬਾਰਹ ਮਾਹਾ ਪੰਨਾ ੧੩੬]*

## ਘਟਿ ਘਟਿ ਵਾਜਹਿ ਨਾਦ॥

ਸਭ ਘਟਾਂ ਘਟਾਂ ਵਿਖੇ ਜੋ ਸ਼ਬਦ ਹੋ ਰਿਹਾ ਹੈ ਅਸਾਡੇ ਮਤ ਵਿਚ ਏਹੀ ਨਾਦ ਵੱਜ ਰਿਹਾ ਹੈ।

ਵਾ-ਦਸਮ ਦੁਆਰ ਦੇ ਜੋ ਸ਼ਬਦ ਹਨ ਏਹੀ ਅਸਾਡੇ ਮਤ ਵਿਚ ਨਾਦ ਵੱਜ ਰਿਹਾ।

**ਨੋਟ- ਇਹ ਸੁਬਕਤ ਗੀਨ ਓਹੀ ਹੈ ਜਿਸ ਨੇ ਰਾਜਾ ਜੈਪਾਲ ਦੇ ਵਿਰੁੱਧ ਹਿੰਦੁਸਤਾਨ ਉਤੇ ਹਮਲਾ ਕੀਤਾ ਸੀ ਹਿੰਦ ਦੇ ਬਹੁਤ ਸਾਰੇ ਹਿੰਦੂ ਰਾਜਿਆਂ ਨੇ ਏਕਾ ਕਰਕੇ ਇਸ ਨਾਲ ਟਾਕਰਾ ਕੀਤਾ, ਪਰ ਅੰਤ ਨੂੰ ਹਾਰ ਖਾਧੀ ਅਤੇ ਜਿਸ ਦੇ ਪੁੱਤਰ ਮਹਿਮੂਦ ਗਜ਼ਨਵੀ ਨੇ ਹਿੰਦ ਉਤੇ ੧੭ ਵੇਰ ਹਮਲਾ ਕਰਕੇ ਭਾਰਤ ਨੂੰ ਲੁਟਿਆ ਪੁਟਿਆ ਸੀ। ਸੁਬਕਤ ਗੀਨ ਦਾ ਦੂਜਾ ਨਾਮ 'ਨਸੀਰਦੀਨ' ਭੀ ਹੈ।*

ਪੁਨਾ - ਸਿੱਧਾਂ ਨੇ ਕਿਹਾ-ਆਪ ਜੀ ਦੇ ਮਤ ਵਿਚ ਨਾਥ ਕੌਣ ਹੈ? ਅਤੇ ਰਿੱਧੀਆਂ ਸਿੱਧੀਆਂ ਕੌਣਸੀਆਂ ਹਨ? ਗੁਰ ਉੱਤਰ-

## ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ॥

ਹੇ ਸਿੱਧੋ! ਸਾਡੇ ਮਤ ਵਿਖੇ ਆਪ ਹੀ ਪਰਮਾਤਮਾ ਨਾਥ ਹੈ, ਜਿਸ ਨੇ ਆਪਣੇ ਹੁਕਮ ਰੂਪ ਨਕੇਲ ਵਿਚ ਸਾਰੀ ਦੁਨੀਆਂ ਨੱਥੀ ਹੋਈ ਹੈ।

**ਜਥਾ— "ਆਪਿ ਨਾਥੁ ਨਥੀ ਸਭ ਜਾ ਕੀ ਬਖਸੇ ਮੁਕਤਿ ਕਰਾਇਦਾ॥ ੧੪॥"**

*[ਮਾਰੂ ਮਹਲਾ ੧, ਪੰਨਾ ੧੦੩੭]*

**ਤਥਾ— "ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ॥"**

*[ਸੋਰਠਿ ਮਹਲਾ ੧, ਪੰਨਾ ੫੯੫]*

ਹੇ ਸਿੱਧੋ! ਰਿੱਧੀਆਂ ਸਿੱਧੀਆਂ ਦਾ ਸੁਆਦ ਤਾਂ ਹੋਰ ਹੀ ਹੈ ਜੋ ਸਾਨੂੰ ਚੰਗਾ ਨਹੀਂ ਲੱਗਦਾ।

ਵਾ-ਰਿੱਧੀਆਂ ਸਿੱਧੀਆਂ ਦਾ ਸੁਆਦ ਅਵਰਾ=ਝੱਲੇ ਪੁਰਸ਼ਾਂ ਨੂੰ ਆਉਂਦਾ ਹੈ।

ਵਾ-ਰਿੱਧੀਆਂ ਸਿੱਧੀਆਂ ਦਾ ਸੁਆਦ ਪਰਮੇਸ਼ਵਰ ਵਲੋਂ ਅਵਰਾ=ਅਵਰਨ ਭਾਵ ਪੜਦਾ ਪਾਉਣ ਵਾਲਾ ਹੈ।

**ਜਥਾ— "ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥"**

*[ਵਡਹੰਸ ਕੀ ਵਾਰ ਪੰਨਾ ੫੯੩]*

ਪੁਨਾ - ਸਿੱਧਾਂ ਨੇ ਕਿਹਾ, ਜੇਕਰ ਆਪ ਜੀ ਵਿਖੇ ਰਿੱਧੀਆਂ ਸਿੱਧੀਆਂ ਨਹੀਂ ਹਨ ਤਾਂ ਜੋਗੀਆਂ ਵਾਲੇ ਪੂਰੇ ਪੂਰੇ ਚਿੰਨ੍ਹ ਆਪ ਜੀ ਵਿਖੇ ਨਹੀਂ ਘਟ ਸਕਦੇ।

ਗੁਰੂ ਜੀ ਨੇ ਕਿਹਾ ਹੇ ਸਿੱਧੋ! ਇਕ ਦੁਨਿਆਵੀਂ ਰਸਾਂ ਦਾ ਸੁਆਦ ਹੈ ਤੇ ਦੂਜਾ 'ਨਾਮ' ਦਾ ਸੁਆਦ ਹੈ। ਦੁਨਿਆਵੀ ਰਸਾਂ ਦੇ ਤਿਆਗਣ ਕਰਕੇ ਅਵਰਾ=ਹੋਰ ਜੋ ਨਾਮ ਦਾ ਸੁਆਦ ਸਾਨੂੰ ਆਇਆ ਹੈ ਸਾਡੇ ਮਤ ਵਿਖੇ ਏਹੋ ਰਿੱਧੀ ਤੇ ਸਿੱਧੀ ਹੈ।

ਫਿਰ ਸਿੱਧਾਂ ਨੇ ਕਿਹਾ, ਸਾਡੇ ਮਤ ਵਿਖੇ ਦੋ ਸੇਵਾਦਾਰ ਹੁੰਦੇ ਹਨ, ਇਕ ਦਾ ਨਾਂ ਕੁਠਾਰੀ, ਦੂਜੇ ਦਾ ਨਾਂ ਭੰਡਾਰੀ ਹੈ।

ਕੁਠਾਰੀ ਸਭ ਵਸਤੂਆਂ ਲਿਆ ਲਿਆ ਕੇ ਇਕੱਠੀਆਂ ਕਰਦਾ ਹੈ, ਅਤੇ ਭੰਡਾਰੀ ਤਿਆਰ ਕਰਕੇ ਸਾਰਿਆਂ ਨੂੰ ਵਰਤਾਉਂਦਾ ਹੈ। ਤੁਹਾਡੇ ਮਤ ਵਿਚ ਕੁਠਾਰੀ ਅਤੇ ਭੰਡਾਰੀ ਕੌਣ ਹੈ?

ਗੁਰ ਉੱਤਰ -

## ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ

**ਜੋ ਕਰਮ ਪਦਾਰਥਾਂ ਦਾ ਸੰਜੋਗ ਕਰਾਉਂਦਾ ਹੈ, ਉਹ ਕੁਠਾਰੀ ਹੈ।**

**ਜੋ ਕਰਮ ਪਦਾਰਥਾਂ ਦਾ ਵਿਜੋਗ ਕਰਾਉਂਦਾ ਹੈ, ਉਹ ਭੰਡਾਰੀ ਹੈ।**

ਯਥਾ– "ਸੰਜੋਗੁ ਵਿਜੋਗੁ ਮੇਰੈ ਪ੍ਰਭਿ ਕੀਏ॥ ਸ੍ਰਿਸਟਿ ਉਪਾਇ ਦੁਖਾ ਸੁਖ ਦੀਏ॥"

[ਮਾਰੂ ਮਹਲਾ ੧, ਪੰਨਾ ੧੦੩੨]

ਅਥਵਾ - ਜਿਨ੍ਹਾਂ ਸ਼ੁਭ ਕਰਮਾਂ ਨਾਲ ਸਾਡਾ ਸੰਜੋਗ ਹੈ ਉਹ ਕੁਠਾਰੀ ਹੈ ਅਤੇ ਜਿਨ੍ਹਾਂ ਮੰਦ ਕਰਮਾਂ ਨਾਲ ਸਾਡਾ ਵਿਜੋਗ ਹੈ ਉਹ ਭੰਡਾਰੀ ਹੈ।

ਸਾਡੇ ਮਤ ਵਿਖੇ ਏਹੀ ਦੋ ਸੇਵਾਦਾਰ ਸਾਰਾ ਕੰਮ ਚਲਾਉਂਦੇ ਹਨ।

ਫਿਰ ਸਿੱਧਾਂ ਨੇ ਕਿਹਾ, ਸਾਡੇ ਮਤ ਵਿਚ ਛਾਂਦੇ ਵਰਤਾਉਂਦੇ ਹਨ, ਆਪ ਜੀ ਦੇ ਮਤ ਵਿਖੇ ਛਾਂਦੇ ਕਿਹੜੇ ਹਨ?

ਗੁਰ ਉੱਤਰ-

## ਲੇਖੇ ਆਵਹਿ ਭਾਗ॥

ਮੱਥੇ ਦੇ ਲੇਖਾਂ ਅਨੁਸਾਰ ਜੋ ਪਦਾਰਥ ਆ ਕੇ ਮਿਲਦੇ ਹਨ, ਸਾਡੇ ਮਤ ਵਿਖੇ ਇਹੋ ਭਾਗ=ਛਾਂਦੇ ਹਨ। [ਛਾਂਦਿਆਂ ਦਾ ਰਿਵਾਜ ਪਿੱਛੇ ਸੀ, ਅੱਜ ਕਲ੍ਹ ਹੱਟ ਚੁੱਕਾ ਹੈ।]

## ਆਦੇਸੁ ਤਿਸੈ ਆਦੇਸੁ॥

ਤਿਸ ਪ੍ਰਮਾਤਮਾ ਨੂੰ ਅਸੀਂ ਨਮਸ਼ਕਾਰ ਹੀ ਨਮਸ਼ਕਾਰ ਕਰਦੇ ਹਾਂ।

## ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੨੯॥

ਉਹ ਸਾਰਿਆਂ ਦਾ ਆਦ ਰੂਪ ਹੈ ਅਨੀਲੁ=ਨੀਲ ਆਦਿਕ ਰੰਗਾਂ ਤੋਂ ਰਹਿਤ ਹੈ, ਅਨਾਦਿ=ਨਾਦੀ ਬਿੰਦੀ ਭਾਵ ਤੋਂ ਰਹਿਤ ਹੈ। ਤੇ ਅਨਾਹਤਿ=ਹਦ ਬੰਨੇ ਤੋਂ ਰਹਿਤ ਹੈ, ਜੁਗਾਂ ਜੁਗਾਂ ਵਿਖੇ ਉਸ ਦਾ ਇਕ ਹੀ ਵੇਸੁ=ਸਰੂਪ ਹੈ॥ ੨੯॥

ਉਨੱਤੀਵੀਂ ਪਉੜੀ ਦੇ ੯੦ ਅੱਖਰ ਹਨ।



# ਤੀਹਵੀਂ ਪਉੜੀ

ਪੁਨਾ-ਇਕ ਸਿੱਧ ਨੇ ਆ ਕੇ ਕਿਹਾ, ਸੰਸਾਰ ਦੀ ਉਤਪਤੀ ਕਿਸ ਤਰ੍ਹਾਂ ਹੋਈ ਹੈ?

ਗੁਰੂ ਜੀ ਨੇ ਕਿਹਾ, ਅਸੀਂ ਪਿੱਛੇ ਦਸ ਆਏ ਹਾਂ।

**"ਸੁਅਸਤਿ ਆਥਿ ਬਾਣੀ ਬਰਮਾਉ ॥"** [ਪੰਨਾ ੪ ਵਾਲੀ ਤੁਕ ਵਿਖੇ।]

ਤਾਂ ਸਿੱਧ ਨੇ ਕਿਹਾ-ਮੈਂ ਉਸ ਵੇਲੇ ਆਪ ਜੀ ਦੇ ਪਾਸ ਨਹੀਂ ਸੀ ਆਪ ਕਿਰਪਾ ਕਰਕੇ ਫਿਰ ਦੱਸ ਦਿਓ। ਗੁਰ ਉੱਤਰ-

## ਏਕਾ ਮਾਈ ਜੁਗਤਿ ਵਿਆਈ

ਇਕ ਜੋ ਮਾਈ=ਮਾਇਆ ਪਤੀ ਪ੍ਰਮਾਤਮਾ ਹੈ ਉਸ ਨਾਲ ਜਦ ਮਾਇਆ ਜੁਗਤਿ=ਜੁੜੀ [ਜੁੜਣਾ ਏਹੀ ਹੈ ਜਿਹੜਾ ਉਸ ਵਿਚ ਸੰਕਲਪ ਕਰਵਾ ਦਿੱਤਾ ਹੈ।]

ਤਦ ਮਾਇਆ ਵਿਆਈ=ਪ੍ਰਸੂਤ ਹੋਈ।

ਵਾ-ਅੱਖਰਾਂ ਦੇ ਵਿਚ ਹੀ ਦੋਹਾਂ ਦਾ ਵਾਚਕ ਹੈ, ਮਾ=ਮਾਇਆ ਜਦ ਇਕ ਈ=ਈਸ਼੍ਵਰ ਨਾਲ ਜੁਗਤਿ=ਜੁੜੀ ਭਾਵ ਕਲਪਤ ਤਦਾਤਮ ਸੰਬੰਧ ਹੋਇਆ ਤਾਂ ਵਿਆਈ=ਪ੍ਰਸੂਤ ਹੋਈ।

## ਤਿਨਿ ਚੇਲੇ ਪਰਵਾਣੁ ॥

ਉਸੀ ਵੇਲੇ [ਬ੍ਰਹਮਾ, ਵਿਸ਼ਨੂੰ, ਸ਼ਿਵ ਰੂਪ] ਤਿੰਨ ਚੇਲੇ=ਪੁੱਤਰ* ਪ੍ਰਮਾਨੀਕ ਹੋਏ।

## ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥

ਪਹਿਲਾ ਅਰਥ-ਇਕ ਪੁੱਤਰ ਬ੍ਰਹਮਾ ਸੰਸਾਰ ਦੀ ਉਤਪਤੀ ਕਰਨ ਵਾਲਾ ਹੋਇਆ।

ਇਕ ਪੁੱਤਰ ਵਿਸ਼ਨੂੰ ਭੰਡਾਰਿਆਂ ਦੇ ਦੇਣ ਵਾਲਾ ਭਾਵ ਸਭ ਦੀ ਪਾਲਣਾ ਕਰਨ ਵਾਲਾ ਹੋਇਆ। ਇਕ ਪੁੱਤਰ ਮੁਰਦਿਆਂ ਦੀ ਦੀਬਾਣੁ=ਕਚਹਿਰੀ ਲਗਾਣ ਵਾਲਾ ਮਸਾਣ-ਭੂਮਿਕਾ ਵਿਚ ਸ਼ਿਵ ਹੈ।

ਵਾ-ਇਕ ਪੁੱਤਰ ਸ਼ਿਵ! ਜਿਸ ਨੂੰ ਸਾਰਿਆਂ ਦੇ ਲੈਤਾ ਕਰਨ ਦੀ ਬਾਣੁ=ਖੋਹ [ਆਦਤ ਪਈ ਹੋਈ ਹੈ। [ਦੀਬਾਣੁ] ਪਾਠ ਕੱਠਾ ਹੈ।

**ਜਥਾ— 'ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਸਿਰਿ ਧੰਧੈ ਲਾਇਆ ॥'** [ਗੂਜਰੀ ਵਾਰ, ਪੰਨਾ ੫੦੯]

ਅਰਥਾਤ - ਤ੍ਰਿਗੁਣ ਆਤਮਕ ਮਾਇਆ ਦੁਆਰੇ ਬ੍ਰਹਮਾ ਵਿਸ਼ਨੂੰ ਅਤੇ ਸ਼ਿਵਾਂ ਨੂੰ ਪੈਦਾ ਕਰਕੇ ਜਗਤ ਦੀ ਉਤਪਤੀ, ਪਾਲਣਾ, ਲੈਤਾ ਕਰਨ ਰੂਪ ਧੰਦੇ ਵਿਚ ਲਗਾਇਆ ਹੈ।

ਦੂਜਾ ਅਰਥ - ਇਕ ਸੰਸਾਰ ਦੀ ਉਤਪਤੀ ਕਰਨ ਵਾਲਾ ਬ੍ਰਹਮਾ ਹੈ।

---

* ਚੇਲਾ ਕਹੋ, ਪੁੱਤਰ ਕਹੋ, ਇਕ ਹੀ ਗੱਲ ਹੈ 'ਸਿੱਧ ਗੋਸਟ' ਵਿਖੇ ਚੇਲੇ ਦੀ ਜਗ੍ਹਾ ਪੁੱਤਰ ਲਿਖਿਆ ਹੈ।

**ਜਥਾ— "ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ॥ ੭॥"**

(ਸਿਧ ਗੋਸਟਿ, ਪੰਨਾ ੯੩੯)

ਤੇ ਭੰਡਾਰਿਆਂ ਦੇ ਦੇਣ ਵਾਲਾ ਇਕ ਸ਼ਿਵ ਹੈ, ਜਿਸ ਨੂੰ ਲੋਕ ਭੋਲਾ ਮਹੇਸ਼ ਆਖਦੇ ਹਨ। ਦੁਕਾਨ ਖੋਲ੍ਹਣ ਲੱਗਿਆਂ ਸਾਰੇ ਲੋਕ ਸ਼ਿਵਾਂ ਨੂੰ ਮੱਥਾ ਟੇਕਦੇ ਹਨ।

ਅਤੇ ਇਕ ਪੁੱਤਰ ਵਿਸ਼ਨੂੰ ਦੀਬਾਣੁ=ਸਭਾ ਦੇ ਲਾਉਣ ਵਲਾ ਹੈ ਕਿਉਂਕਿ ਸਭਾ ਦੇ ਲਾਉਣ ਅਤੇ ਸਜਾਉਣ ਦਾ ਢੰਗ ਵਿਸ਼ਨੂੰ ਜੀ ਨੂੰ ਹੈ, ਹੋਰ ਕਿਸੇ ਨੂੰ ਨਹੀਂ।

ਤੀਜਾ ਅਰਥ - ਇਕ ਸੰਸਾਰ ਦੀ ਪਾਲਣਾ ਕਰਨ ਵਾਲਾ ਵਿਸ਼ਨੂੰ ਹੈ, ਇਕ ਭੰਡਾਰੀ=ਭੰਡਾਰਿਆਂ ਦੇ ਦੇਣ ਵਲਾ 'ਭੋਲਾ ਮਹੇਸ਼' ਸ਼ਿਵ ਹੈ ਅਤੇ ਇਕ ਬ੍ਰਹਮਾ ਪੁੱਤਰ ਐਸਾ ਹੈ, ਜਿਸ ਨੂੰ ਵੱਛੇ ਤੇ ਗੁਆਲੇ ਚੁਰਾ ਕੇ ਲਿਆਉਣ ਦੀ ਆਦਤ ਪਈ ਹੋਈ ਹੈ।

ਵਾ- ਜਿਸ ਨੂੰ ਬਾਣੀ ਲਿਆਉਣ ਦੀ ਭਾਵ ਚਾਰੇ ਵੇਦ ਪ੍ਰਵਿਰਤ ਕਰਨ ਦੀ ਆਦਤ ਪਈ ਹੋਈ ਹੈ।

ਫਿਰ ਸਿੱਧਾਂ ਨੇ ਕਿਹਾ, "ਬ੍ਰਹਮਾ ਆਦਿਕ ਸੁਤੰਤਰ ਹਨ ਯਾਂ ਪਤੰਤਰ?"

ਗੁਰ ਉੱਤਰ - ਇਹ ਸਾਰੇ ਪਤੰਤਰ ਹਨ। ਕਿਉਂਕਿ -

## ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥

੧. ਜਿਸ ਤਰ੍ਹਾਂ ਉਸ ਪ੍ਰਮਾਤਮਾਂ ਨੂੰ ਭਾਉਂਦਾ ਹੈ, ਉਸੇ ਤਰ੍ਹਾਂ ਉਹਨਾਂ ਤਿੰਨਾਂ ਦੇਵਤਿਆਂ ਨੂੰ ਚਲਾਉਂਦਾ ਹੈ। ਜਿਵੇਂ ਉਸ ਦਾ ਫੁਰਮਾਣੁ=ਹੁਕਮ ਹੁੰਦਾ ਹੈ, ਤਿਵੇਂ ਉਹ ਦੇਵਤੇ ਕਰਦੇ ਹਨ।

੨. ਜਿਸ ਤਰ੍ਹਾਂ ਤਿਸ ਬ੍ਰਹਮਾਂ ਆਦਿਕਾਂ ਨੂੰ ਭਾਉਂਦਾ ਹੈ, ਉਸੇ ਤਰ੍ਹਾਂ ਜੀਵਾਂ ਨੂੰ ਚਲਾਉਂਦੇ ਹਨ।

ਪ੍ਰਸ਼ਨ - ਆਪਣੀ ਮਰਜ਼ੀ ਅਨੁਸਾਰ ਚਲਾਉਂਦੇ ਹਨ?

ਉੱਤਰ-ਨਹੀਂ, ਜਿਵੇਂ ਪ੍ਰਮਾਤਮਾ ਦਾ ਹੁਕਮ ਹੁੰਦਾ ਹੈ, ਤਿਵੇਂ ਚਲਾਉਂਦੇ ਹਨ।

## ਓਹੁ ਵੇਖੈ ਓਨਾ ਨਦਰਿ ਨ ਆਵੈ

੧. ਉਹ ਬ੍ਰਹਮਾ ਆਦਿਕ ਤਾਂ ਜੀਵਾਂ ਨੂੰ ਦੇਖਦੇ ਹਨ, ਪ੍ਰੰਤੂ ਉਹਨਾਂ ਜੀਵਾਂ ਨੂੰ ਬ੍ਰਹਮਾਂ ਅਦਿਕ ਨਿਗਾਹ ਨਹੀਂ ਆਉਂਦੇ।

੨. ਉਹ ਪ੍ਰਮੇਸ਼ਰ ਆਪ ਤਾਂ ਉਹਨਾਂ ਬ੍ਰਹਮਾਂ ਆਦਿਕਾਂ ਨੂੰ ਦੇਖ ਰਿਹਾ ਹੈ ਪ੍ਰੰਤੂ ਉਹਨਾਂ ਦੇਵਤਿਆਂ ਨੂੰ ਪ੍ਰਮੇਸ਼ਰ ਨਿਗਾਹ ਨਹੀਂ ਆਉਂਦਾ।

## ਬਹੁਤਾ ਏਹੁ ਵਿਡਾਣੁ ॥

ਇਹ ਇਕ ਬੜਾ ਭਾਰੀ ਵਿਡਾਣੁ = ਅਸਚਰਜ ਕੌਤਕ ਹੈ।

## ਆਦੇਸੁ ਤਿਸੈ ਆਦੇਸੁ ॥
## ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ ੩੦ ॥

ਤਿਸ ਪ੍ਰਮਾਤਮਾ ਨੂੰ ਅਸੀਂ ਨਮਸ਼ਕਾਰ ਹੀ ਨਮਸ਼ਕਾਰ ਕਰਦੇ ਹਾਂ।

ਉਹ ਸਾਰਿਆਂ ਦੀ ਆਦ ਰੂਪ ਹੈ, ਨੀਲ ਆਦਿਕ ਰੰਗਾਂ ਤੋਂ ਰਹਿਤ ਹੈ, ਅਨਾਦੀ ਸਰੂਪ ਹੈ, ਅਨਾਹਤਿ= ਹਦ ਤੋਂ ਰਹਿਤ ਹੈ। ਜੁਗਾਂ ਜੁਗਾਂ ਵਿਖੇ ਉਸ ਦਾ ਇਕ ਹੀ ਵੇਸੁ=ਸਰੂਪ ਹੈ॥ ੩੦ ॥

**ਤੀਹਵੀਂ ਪਉੜੀ ਦੇ ੧੦੨ ਅੱਖਰ ਹਨ।**

# ਇਕੱਤੀਵੀਂ ਪਉੜੀ

ਜਦ ਨਵੇਂ ਸਿੱਧ ਨੂੰ ਸੰਸਾਰ ਦੀ ਉਤਪਤੀ ਦਾ ਉੱਤਰ ਦੇ ਚੁੱਕੇ ਤਦ ਓਹੀ ਪਿਛਲੇ ਸਿੱਧ ਬੋਲੇ, ਜਿਨ੍ਹਾਂ ਨੇ ਜੋਗ ਭੇਖ ਧਾਰਨ ਦਾ ਪ੍ਰਕਰਣ ਚਲਾਇਆ ਹੋਇਆ ਸੀ। ਉਹਨਾਂ ਸਿੱਧਾਂ ਨੇ ਕਿਹਾ, ਸਾਡੇ ਮਤ ਵਿਖੇ ਆਸਨ ਅਤੇ ਭੰਡਾਰੇ ਹੁੰਦੇ ਹਨ। ਆਪ ਜੀ ਦਾ ਆਸਣ ਅਤੇ ਭੰਡਾਰਾ ਕਿਹੜਾ ਹੈ? ਗੁਰ ਉੱਤਰ-

## ਆਸਣੁ ਲੋਇ ਲੋਇ ਭੰਡਾਰ ॥

ਅਰਥ ਵਾਸਤੇ 'ਨ' ਦਾ ਅਧਾਹਾਰ ਕੀਤਾ ਹੈ।

ਨਾ ਸਾਨੂੰ ਆਸਣਾਂ ਦੀ ਲੋਇ=ਲੋੜ ਹੈ ਨਾ ਹੀ ਭੰਡਾਰਿਆਂ ਦੀ ਲੋਇ=ਲੋੜ ਹੈ।

ਪੁਨਾ-ਸਿੱਧਾਂ ਨੇ ਕਿਹਾ, ਸਾਧੂਆਂ ਦਾ ਆਸਣ ਅਤੇ ਭੰਡਾਰਾ ਜ਼ਰੂਰ ਹੁੰਦਾ ਹੈ, ਆਪ ਕਿਰਪਾ ਕਰ ਕੇ ਸਾਨੂੰ ਦੱਸੋ। ਗੁਰ ਉੱਤਰ-ਆਸਣੁ ਲੋਇ ਲੋਇ ਭੰਡਾਰ ॥

ਲੋਕਾਂ ਵਿਚ ਹੀ ਸਾਡਾ ਆਸਣ ਹੈ। ਲੋਕਾਂ ਵਿਚ ਹੀ ਸਾਡਾ ਭੰਡਾਰਾ ਹੈ।

ਫਿਰ ਸਿੱਧਾਂ ਨੇ ਕਿਹਾ, ਆਪ ਜੀ ਨੇ ਨਿਰਣਾ ਕਰਕੇ ਨਹੀਂ ਦੱਸਿਆ, ਚੰਗੀ ਤਰ੍ਹਾਂ ਸਮਝਾ ਕੇ ਦੱਸੋ।

ਗੁਰ ਉੱਤਰ-ਆਸਣੁ ਲੋਇ ਲੋਇ ਭੰਡਾਰ ॥

ਜਿਨ੍ਹਾਂ ਲੋਕਾਂ ਦਾ ਅੰਤਹਕਰਣ ਸ਼ਰਧਾ ਵਸਿਸ਼ਟ ਹੈ ਓਹੀ ਸਾਡਾ ਆਸਣ ਹੈ ਅਤੇ ਜੋ ਲੋਕ ਸ਼ਰਧਾ ਭਾਵ ਨਾਲ ਸਾਡੇ ਨਮਿੱਤ ਸਿੱਖਾਂ ਨੂੰ ਭੋਜਨ ਛਕਾਉਂਦੇ ਹਨ ਓਹੀ ਸਾਡਾ ਭੰਡਾਰਾ ਹੈ।

ਜਿਵੇਂ - ਦਸਮੇਸ਼ ਪਿਤਾ ਕਲਗੀਧਰ ਜੀ ਨੇ ਜੋਤੀ ਜੋਤ ਸਮਾਉਣ ਲੱਗਿਆਂ ਸੰਗਤ ਨੂੰ ਏਹ ਉਪਦੇਸ਼ ਦਿੱਤਾ ਸੀ-

***"ਸਿੰਘ ਸੁ ਰਹਤ ਪੰਚ ਜਹਿਂ ਮਿਲੇਂ। ਮਮ ਸਰੂਪ ਸੋ ਦੇਖਹੁ ਭਲੇ।***
***ਭੋਜਨ ਛਾਦਨ ਜੋ ਤਿਨ ਦੇਇ। ਮੋਕਹੁ ਪਹੁੰਚਾਵਤਿ ਸਿਖ ਸੇਇ॥ ੧੨॥***
***ਮਨਹੁੰ ਕਾਮਨਾ ਤਿਨ ਤੇ ਪ੍ਰਾਪਤਿ। ਸ਼ਰਧਾ ਧਰੇ ਚਿੰਤ ਦੁਖ ਖਾਪਤਿ।***
***ਸਿਖ ਪੰਚਨ ਮਹਿ ਮੇਰੋ ਬਾਸਾ। ਪੂਰਨ ਕਰੌਂ ਧਰਹਿਂ ਜੋ ਆਸਾ॥ ੧੩॥"***

[ਗੁਰ ਪ੍ਰਤਾਪ ਸੂਰਜ, ਐਨ ੨ ਅੰਸੂ ੨੩]

ਅਥਵਾ-ਲੋਇ=ਪ੍ਰਕਾਸ਼ ਰੂਪ ਪ੍ਰਮਾਤਮਾ ਦਾ ਜੋ ਸਾਨੂੰ ਲੋਇ=ਬ੍ਰਹਮ ਗਿਆਨ ਪ੍ਰਾਪਤ ਹੋਇਆ ਹੈ ਏਹੀ ਸਾਡਾ ਭੰਡਾਰਾ ਹੈ।

ਇਸ ਬ੍ਰਹਮ ਗਿਆਨ ਰੂਪ ਭੰਡਾਰੇ ਦੇ ਛਕਣ ਕਰਕੇ ਸਾਨੂੰ ਪਦਾਰਥਾਂ ਦੀ ਕੋਈ ਆਸ+ਣੁ=ਆਸਾ ਨਹੀਂ ਰਹੀ।

## ਜੋ ਕਿਛੁ ਪਾਇਆ ਸੁ ਏਕਾ ਵਾਰ ॥

੧. ਹੇ ਸਿੱਧੋ! ਅਸਾਂ ਜੋ ਕੁਛ ਵੀ ਦੁਨੀਆਂ ਦਾ ਪਦਾਰਥ ਆਪਣੇ ਗੁਰਾਂ ਤੋਂ ਪਾਇਆ ਹੈ, ਸੋ ਇਕੋ ਵਾਰ ਪਾ ਲਿਆ ਹੈ। ਹੁਣ ਕਿਸੇ ਪਦਾਰਥ ਦੀ ਇੱਛਾ ਨਹੀਂ ਰਹੀ।

੨. ਅਸਾਂ ਨੇ ਜੋ ਕੁਝ ਵੀ ਪ੍ਰਮੇਸ਼ਰ ਦੀ ਸਬੰਧਤਾ ਵਿਚ [ਉਪਦੇਸ਼, ਨਾਮ, ਵੈਰਾਗ, ਗਿਆਨ ਆਦਿਕਾਂ ਨੂੰ] ਪਾਇਆ ਹੈ, ਸੋ ਇਕੋ ਵਾਰ ਪਾ ਲਿਆ ਹੈ, ਦੁਬਾਰਾ ਗੁਰਾਂ ਤੋਂ ਪੁੱਛਣ ਦੀ ਲੋੜ ਨਹੀਂ ਰਹੀ।

***ਗੁਰ ਕੈ ਬਚਨਿ ਮੋਹਿ ਪਰਮ ਗਤਿ ਪਾਈ॥ ਗੁਰਿ ਪੂਰੈ ਮੇਰੀ ਪੈਜ ਰਖਾਈ॥ ੧॥***
***ਗੁਰ ਕੈ ਬਚਨਿ ਧਿਆਇਓ ਮੋਹਿ ਨਾਉ॥ ਗੁਰ ਪਰਸਾਦਿ ਮੋਹਿ ਮਿਲਿਆ ਥਾਉ॥ ੧॥ ਰਹਾਉ॥***

ਗੁਰ ਕੈ ਬਚਨਿ ਸੁਣਿ ਰਸਨ ਵਖਾਣੀ॥ ਗੁਰ ਕਿਰਪਾ ਤੇ ਅੰਮ੍ਰਿਤ ਮੇਰੀ ਬਾਣੀ॥ ੨॥
ਗੁਰ ਕੈ ਬਚਨਿ ਮਿਟਿਆ ਮੇਰਾ ਆਪੁ॥ ਗੁਰ ਕੀ ਦਇਆ ਤੇ ਮੇਰਾ ਵਡ ਪਰਤਾਪੁ॥ ੩॥
ਗੁਰ ਕੈ ਬਚਨਿ ਮਿਟਿਆ ਮੇਰਾ ਭਰਮੁ॥ ਗੁਰ ਕੈ ਬਚਨਿ ਪੇਖਿਓ ਸਭੁ ਬ੍ਰਹਮੁ॥ ੪॥
ਗੁਰ ਕੈ ਬਚਨਿ ਕੀਨੋ ਰਾਜੁ ਜੋਗੁ॥ ਗੁਰ ਕੈ ਸੰਗਿ ਤਰਿਆ ਸਭੁ ਲੋਗੁ॥ ੫॥
ਗੁਰ ਕੈ ਬਚਨਿ ਮੇਰੇ ਕਾਰਜ ਸਿਧਿ॥ ਗੁਰ ਕੈ ਬਚਨਿ ਪਾਇਆ ਨਾਉ ਨਿਧਿ॥ ੬॥
ਜਿਨਿ ਜਿਨਿ ਕੀਨੀ ਮੇਰੇ ਗੁਰ ਕੀ ਆਸਾ॥ ਤਿਸ ਕੀ ਕਟੀਐ ਜਮ ਕੀ ਫਾਸਾ॥ ੭॥
ਗੁਰ ਕੈ ਬਚਨਿ ਜਾਗਿਆ ਮੇਰਾ ਕਰਮੁ॥ ਨਾਨਕ ਗੁਰੁ ਭੇਟਿਆ ਪਾਰਬ੍ਰਹਮੁ॥ ੮॥ ੮॥

[ਗਉੜੀ ਮਹਲਾ ੫ ਪੰਨਾ ੨੩੯]

੩. ਸਾਡੇ ਪਾਸੋਂ ਜੋ ਕੁਛ ਵੀ ਸ਼ਰਧਾਲੂ ਜਗਿਆਸੂਆਂ ਨੇ ਪਾਇਆ ਹੈ ਸੋ ਇਕੋ ਵਾਰ ਪਾ ਲੀਤਾ ਹੈ।

## ਕਰਿ ਕਰਿ ਵੇਖੈ ਸਿਰਜਣਹਾਰੁ॥ ਨਾਨਕ ਸਚੇ ਕੀ ਸਾਚੀ ਕਾਰ॥

ਜਿਸ ਵੇਲੇ ਗੁਰਾਂ ਨੇ ਸਾਨੂੰ ਉਪਦੇਸ਼ ਦੇਣਾ ਕਰਿ=ਕੀਤਾ, ਤਿਸ ਵੇਲੇ ਅਸੀਂ ਸਿਰਜਣਹਾਰੁ=ਪਰਮਾਤਮਾ ਨੂੰ ਦੇਖਣਾ ਕਰਿ=ਕੀਤਾ ਅਤੇ ਨਿਸਚੇ ਕੀਤਾ ਹੈ ਕਿ—ਸੱਚੇ ਪ੍ਰਮਾਤਮਾ ਦੇ ਭਜਨ ਸਿਮਰਨ ਦੀ ਕਾਰ ਸੱਚੀ ਹੈ।

## ਦੂਜਾ ਅਰਥ–

ਪੁਨਾ - ਸਿੱਧਾਂ ਨੇ ਕਿਹਾ, ਪ੍ਰਮਾਤਮਾ ਦਾ ਆਸਣ ਅਤੇ ਭੰਡਾਰਾ ਕਿਹੜਾ ਹੈ? ਗੁਰ ਉੱਤਰ-

**ਆਸਣੁ ਲੋਇ ਲੋਇ ਭੰਡਾਰ॥**

ਲੋਕਾਂ ਵਿਚ ਹੀ ਉਸ ਦਾ ਆਸਣ ਹੈ, ਲੋਕਾਂ ਵਿਚ ਹੀ ਉਸ ਦਾ ਭੰਡਾਰਾ ਹੈ।

ਫਿਰ ਸਿੱਧਾਂ ਨੇ ਕਿਹਾ, ਨਿਰਣਾ ਕਰ ਕੇ ਦੱਸੋ। ਗੁਰ ਉੱਤਰ-

ਲੋਕਾਂ ਦਾ ਜੋ ਅੰਤਹਕਰਣ ਹੈ ਏਹੀ ਉਸ ਦਾ ਆਸਣ ਹੈ। ਜੋ ਲੋਕ ਪਰਮੇਸ਼ਰ ਨਮਿੱਤ ਭੋਜਨ ਦੇਂਦੇ ਹਨ ਏਹੀ ਉਸ ਦਾ ਭੰਡਾਰਾ ਹੈ।

**ਜੋ ਕਿਛੁ ਪਾਇਆ ਸੁ ਏਕਾ ਵਾਰ॥**

ਪਰਮਾਤਮਾ ਨੇ ਜੀਆਂ ਦੇ ਮੱਥੇ ਪਰ ਜੋ ਭੀ ਕੁਝ ਪਾਇਆ ਹੈ, ਸੋ ਇਕੋ ਵਾਰ ਪਾ ਦਿੱਤਾ ਹੈ।

**ਯਥਾ—"ਜੋ ਦੀਨੋ ਸੋ ਏਕਹਿ ਬਾਰ॥ ਮਨ ਮੂਰਖ ਕਹ ਕਰਹਿ ਪੁਕਾਰ॥"** [ਗਉੜੀ ਬਾਵਨ ਅਖਰੀ, ਪੰਨਾ ੨੫੮]

**ਕਰਿ ਕਰਿ ਵੇਖੈ ਸਿਰਜਣਹਾਰੁ॥ ਨਾਨਕ ਸਚੇ ਕੀ ਸਾਚੀ ਕਾਰ॥**

ਸਿਰਜਣਹਾਰ=ਪ੍ਰਮਾਤਮਾ ਆਪ ਹੀ ਜੀਵਾਂ ਦੀ ਉਤਪਤੀ ਕਰਦਾ ਹੈ।

ਆਪ ਹੀ ਵੇਖੈ=ਪਾਲਣਾ ਕਰਦਾ ਹੈ। ਆਪ ਹੀ ਜੀਵਾਂ ਦੀ ਲੈਤਾ ਕਰਦਾ ਹੈ।

ਗੁਰੂ ਜੀ ਕਥਨ ਕਰਦੇ ਹਨ, ਉਸ ਸੱਚੇ ਦੀ ਜਗਤ ਰੂਪੀ ਕਾਰ ਸਭ ਸੱਚੀ ਹੈ।

## ਆਦੇਸੁ ਤਿਸੈ ਆਦੇਸੁ॥

## ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ੩੧॥

ਤਿਸ ਪ੍ਰਮਾਤਮਾ ਨੂੰ ਅਸੀਂ ਨਮਸ਼ਕਾਰ ਹੀ ਨਮਸ਼ਕਾਰ ਕਰਦੇ ਹਾਂ। ਉਹ ਸਾਰਿਆਂ ਦੀ ਆਦ ਰੂਪ ਹੈ, ਅਨੀਲੁ=ਨੀਲ ਆਦਿਕ ਰੰਗਾਂ ਤੋਂ ਰਹਿਤ ਹੈ, ਅਨਾਦਿ=ਅਨਾਦੀ ਸਰੂਪ ਹੈ, ਅਨਾਹਤਿ=ਹਦ ਬੰਨੇ ਤੋਂ ਰਹਿਤ ਹੈ, ਜੁਗਾਂ ਜੁਗਾਂ ਵਿਚ ਉਸ ਦਾ ਇਕ ਹੀ ਵੇਸ=ਸਰੂਪ ਹੈ॥ ੩੧॥ **ਇਕੱਤੀਵੀਂ ਪਉੜੀ ਦੇ ੭੧ ਅੱਖਰ ਹਨ।**

# ਬੱਤੀਵੀਂ ਪਉੜੀ

ਪੁਨਾ-ਸਿੱਧਾਂ ਨੇ ਕਿਹਾ, ਆਪ ਜੀ ਦੀ ਪ੍ਰਮਾਤਮਾ ਵਿਖੇ ਕਿਤਨੀ ਪ੍ਰੀਤੀ ਹੈ ਅਤੇ ਉਸ ਦੀ ਪ੍ਰਾਪਤੀ ਦੀਆਂ ਜੋ ਭੂਮਿਕਾ ਰੂਪ ਪੌੜੀਆਂ ਹਨ ਉਹਨਾਂ ਪੌੜੀਆਂ ਪਰ ਚੜ੍ਹਨ ਦਾ ਰਸਤਾ ਕਿਹੜਾ ਹੈ?

ਗੁਰ ਉੱਤਰ -

## ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥

੧. ਇਕ ਜੀਭ ਤੋਂ ਦੂ=ਦੋ ਜੀਭਾਂ ਹੋ ਜਾਣ, ਦੋ ਜੀਭਾਂ ਤੋਂ ਇਕ ਇਕ ਦੀ ਲੱਖ ਲੱਖ ਹੋ ਜਾਵੇ ਤਾਂ ਦੋ ਲੱਖ ਹੋ ਗਈਆਂ। ਇਕ ਇਕ ਦੀ ਫਿਰ ਲੱਖ ਲੱਖ ਹੋ ਜਾਵੇ। ਉਸ ਤੋਂ ਅੱਗੇ ਫਿਰ ਇਕ ਇਕ ਦੀ ਵੀਹ ਵੀਹ ਲੱਖ ਹੋ ਜਾਵੇ।

੨. ਇਕ ਜੀਭ ਦੂ=ਤੋਂ ਲੱਖ ਜੀਭਾਂ ਹੋ ਜਾਣ। ਲੱਖ ਜੀਭਾਂ ਦੀ ਇਕ ਇਕ ਦੀ ਫਿਰ ਲੱਖ ਲੱਖ ਹੋ ਜਾਵੇ। ਫਿਰ ਇਕ ਇਕ ਦੀ ਵੀਹ ਵੀਹ ਲੱਖ ਹੋ ਜਾਵੇ।

## ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥

ਇਤਨੀਆਂ ਜੀਭਾਂ ਕਰਕੇ ਪੁਨਾ ਲੱਖਾਂ ਲੱਖਾਂ ਗੇੜਾ=ਵਾਰੀ ਜਗਦੀਸ਼੍ਵਰ ਦੇ ਇਕ ਨਾਮ ਨੂੰ ਹੀ ਆਖਣਾ ਕਰੀਏ ਭਾਵ ਜਪੀਏ।

*ਯਥਾ—"ਹਰਿ ਗੁਨ ਗਾਵਹੁ ਜਗਦੀਸ॥ ਏਕਾ ਜੀਹ ਕੀਚੈ ਲਖ ਬੀਸ॥"*

[ਕਾਨੜਾ ਮਹਲਾ ੪, ਪੰਨਾ ੧੨੯੬]

*ਤਥਾ—"ਜਿਹਵਾ ਏਕ ਹੋਇ ਲਖ ਕੋਟੀ ਲਖ ਕੋਟੀ ਕੋਟਿ ਧਿਆਵੈਗੋ॥ ੧॥"*

[ਕਾਨੜਾ ਮਹਲਾ ੪ ਪੰਨਾ ੧੩੦੯]

ਨਾਮ ਦੇ ਵਿਚ ਸਾਡੀ ਏਨੀ ਪ੍ਰੀਤੀ ਹੈ।

*ਯਥਾ—"ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ॥*
*ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ 'ਕਿਸੁਕ'॥*
*ਨਾਨਕ ਸਚੇ ਨਾਮ ਕੀ ਕੇਤੀ ਪੁਛਾ ਪੁਛ॥ ੧॥"*

[ਵਾਰ ਮਾਝ, ਪੰਨਾ ੧੪੮]

## ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥

ਪਤੀ ਦੀ ਪ੍ਰਾਪਤੀ ਦੀਆਂ ਜੋ ਭੂਮਿਕਾ ਰੂਪ ਪੌੜੀਆਂ ਹਨ, ਉਹਨਾਂ ਪੌੜੀਆਂ ਪਰ ਚੜ੍ਹਨ ਦਾ ਏਤੁ ਰਾਹਿ=ਏਹੀ ਰਸਤਾ ਹੈ, ਜਿਹੜਾ ਜੀਭ ਨਾਲ ਨਾਮ ਦਾ ਸਿਮਰਨ ਕਰਨਾ ਹੈ।

ਇਸ ਰਸਤੇ ਦੁਆਰਾ ਭਾਵ ਸਿਮਰਨ ਦੁਆਰਾ ਭੂਮਿਕਾ ਰੂਪ ਪੌੜੀਆਂ ਪਰ ਚੜ੍ਹ ਜਾਵੇ ਤਾਂ ਇਕੀਸ=ਇਕ ਈਸ਼੍ਵਰ ਦਾ ਸਰੂਪ ਹੁੰਦਾ ਹੈ।

## ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥

ਜਿਵੇਂ ਅਕਾਸ਼ ਵਿਚ ਉੱਡਣ ਵਾਲੇ [ਅਕਾਸ਼ ਚਾਰੀ ਗਰੁੜ ਆਦਿਕ] ਪੰਛੀਆਂ ਦੀਆਂ ਗੱਲਾਂ ਸੁਣ ਕੇ [ਕਿ ਹੰਸ ਦੀ ਉਡਾਰੀ ੪੦੦ ਕੋਹਾਂ ਦੀ ਹੈ ਤੇ ਗਰੁੜ ਦੀ ਉਡਾਰੀ ਬਿਅੰਤ ਹੋਣ ਕਰਕੇ ਨਾ ਮਾਲੂਮ ਹੈ]। [ਸਾਵਣ ਦੇ ਮਹੀਨੇ ਬਰਖਾ ਰੁੱਤ ਵਿਚ ਖੰਭਾਂ ਵਾਲੇ] ਕੀੜਿਆਂ ਮਕੌੜਿਆਂ ਨੂੰ ਵੀ ਅਕਾਸ਼ ਵਿਚ ਉੱਡਣ ਦੀ ਰੀਸ ਆ ਜਾਂਦੀ ਹੈ।

ਤਿਵੇਂ - ਚੇਤਨ ਦੇਵ ਰੂਪੀ ਅਕਾਸ਼ ਵਿਚ ਵੈਰਾਗ ਗਿਆਨ ਰੂਪ ਖੰਭਾਂ ਨਾਲ ਉੱਡਣ ਵਾਲੇ ਜੋ ਮਹਾਤਮਾਂ ਰੂਪ ਪੰਛੀ ਹਨ, ਉਹਨਾਂ ਦੀਆਂ ਅਹੰ ਬ੍ਰਹਮਾਸਮੀ ਕਰਤੱਬਾਭਾਵ ਰੂਪੀ ਗੱਲਾਂ ਸੁਣਕੇ ਕੀੜਿਆਂ ਵਤ ਜੋ ਵਿਸ਼ੱਈ ਪਾਮਰ ਪੁਰਸ਼ ਹਨ ਉਹਨਾਂ ਨੂੰ ਭੀ ਰੀਸ ਆ ਜਾਂਦੀ ਹੈ।

ਉਹ ਭੀ 'ਅਹੰ ਬ੍ਰਹਮਾਸਮੀ ਕਰਤੱਬਾਭਾਵ' ਕਹਿਣ ਲੱਗ ਜਾਂਦੇ ਹਨ।

## ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥ ੩੨ ॥

ਗੁਰੂ ਜੀ ਕਥਨ ਕਰਦੇ ਹਨ, ਜਿਸ ਵੇਲੇ ਨਦਰੀ=ਮਹਾਤਮਾਂ ਦੀ ਨਜ਼ਰ ਪਈ ਤਾਂ ਕੂੜੀ=ਝੂਠਿਆਂ ਪੁਰਸ਼ਾਂ ਦੀਆਂ ਕੂੜੀਆਂ ਠੀਸ=ਗੱਪਾਂ ਨਿਕਲੀਆਂ।

ਅਥਵਾ-ਨਦਰੀ=ਗੁਰਾਂ ਦੀ ਨਜ਼ਰ ਕਰਕੇ ਉਹ ਨਾਨਕ=ਪਰਮੇਸ਼ਰ ਪਾਈਂਦਾ ਹੈ। ਜਿਹੜਾ ਪੁਰਸ਼ ਇਹ ਗੱਲ ਆਖਦਾ ਹੈ ਕਿ ਗੁਰੂ ਬਿਨਾਂ ਉਸ ਪ੍ਰਮਾਤਮਾਂ ਦੀ ਪ੍ਰਾਪਤੀ ਹੋ ਜਾਂਦੀ ਹੈ, ਉਸ ਕੂੜੇ ਪੁਰਸ਼ ਦੀਆਂ ਝੂਠੀਆਂ ਹੀ ਠੀਸ=ਗੱਪਾਂ ਹਨ॥ ੩੨ ॥

## ਪਹਿਲੀ ਸਾਖੀ—ਨਾਨੂ ਪੰਡਿਤ ਦੀ

ਜੋ ਭਵਿੱਖਤ ਪੁਰਾਣ ਪੜ੍ਹਕੇ ਅਤੇ ਸਾਰੇ ਸ਼ਾਸਤ੍ਰ ਕੰਠਾਗਰ ਕਰਕੇ ਸਭ ਦੇਸਾਂ ਬਿਦੇਸਾਂ ਦੇ ਪੰਡਿਤਾਂ ਨੂੰ ਜੈ ਕਰਕੇ ਆਖਦਾ ਸੀ- "ਮੈਂ ਹੀ ਗੁਰੂ ਨਾਨਕ ਹਾਂ, ਹੋਰ ਕੋਈ ਗੁਰੂ ਨਾਨਕ ਨਹੀਂ।" ਪਰ ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੂਰਜ ਗ੍ਰਹਿਣ ਸਮੇਂ ਕੁਰਛੇਤ੍ਰ ਵਿਖੇ ਪਹੁੰਚ ਕੇ ਇਕ ਰਮਣੀਕ ਅਸਥਾਨ ਪਰ ਡੇਰਾ ਲਗਾਇਆ, [ਜਿਸ ਜਗ੍ਹਾ ਦਾ ਨਾਮ ਇਸ ਵੇਲੇ **'ਸਿੱਧ ਮਟੀ'** ਹੈ, ਜੋ ਤੀਰਥ ਦੇ ਪੂਰਬ ਵੱਲ ਨੂੰ ਹੈ]।

ਭਾਈ ਮਰਦਾਨਾ ਬੜੀ ਮਿੱਠੀ ਸੁਰ ਨਾਲ ਰਾਗ ਗਾਵਣ ਲੱਗ ਪਿਆ। ਉਸੀ ਵੇਲੇ 'ਪਟਨੇ ਸ਼ਹਿਰ' ਦੇ ਇਕ ਰਾਜੇ ਦੀ ਰਾਣੀ ਆਪਣੇ ਪੁੱਤਰ ਨੂੰ ਨਾਲ ਲੈ ਕੇ ਓਥੇ ਆ ਪਹੁੰਚੀ। ਹਜ਼ੂਰ ਅੱਗੇ ਇਕ ਮਰਿਆ ਹੋਇਆ ਹਰਨ ਰੱਖਕੇ ਬੇਨਤੀ ਕੀਤੀ - "ਹੇ ਗਰੀਬ ਨਿਵਾਜ਼! ਦੁਸ਼ਮਣਾਂ ਨੇ ਇਸ ਰਾਜ-ਪੁੱਤਰ ਨੂੰ ਦੇਸ਼ ਨਿਕਾਲਾ ਦੇ ਕੇ ਬਾਹਰ ਕੱਢ ਦਿੱਤਾ ਹੈ, ਅਸੀਂ ਆਪ ਜੀ ਦੀ ਸ਼ਰਨ ਆਏ ਹਾਂ, ਆਪ ਕਿਰਪਾ ਕਰਕੇ ਉਹ ਬਚਨ ਕਹੋ ਜਿਸ ਤੇ ਰਾਜ-ਭਾਗ ਪ੍ਰਾਪਤ ਹੋ ਜਾਵੇ।"

ਹਜ਼ੂਰ ਨੇ ਫੁਰਮਾਇਆ-

"ਸੁਨਿ ਤਿਹ ਸੋਂ ਕਹਿ ਗੁਰ ਕ੍ਰਿਪਾਲਾ।
ਬ੍ਰਹਮ ਭੋਜ ਤੁਮ ਕਰਹੁ ਬਿਸ਼ਾਲਾ।
ਪ੍ਰਾਪਤਿ ਹ੍ਵੈ ਹੈ ਰਾਜ ਬਹੋਰੀ॥"

ਉਹਨਾਂ ਆਖਿਆ-

"ਭੋਜਨ ਹਿਤ ਹਮ ਪਾਸ ਨਾ ਦਰਬਾ। ਕਰਤਿ ਜੁੱਧ ਤਹਿ ਖਰਚਜੋ ਸਰਬਾ॥
ਅਬ ਹਮ ਹੋਏ ਰੰਕ ਸਮਾਨਾ। ਆਏ ਸ਼ਰਨੰ ਸੰਤ ਮਹਾਨਾ॥ ੧੧॥"

ਇਹ ਗੱਲ ਸੁਣ ਕੇ ਹਜ਼ੂਰ ਨੇ ਬੜੇ ਪ੍ਰੇਮ ਨਾਲ ਕਿਹਾ- "ਇਕ ਕੋਰਾ ਮੱਟ ਲਿਆ ਕੇ ਉਸ ਨੂੰ ਚੁਲ੍ਹੇ ਪਰ ਰੱਖ ਕੇ, ਵਿਚ ਹਰਨ ਦਾ ਮਾਸ ਸਵਾਰ ਕੇ ਪਾ ਦਿਓ ਨਾਲ ਹੀ ਸਾਰੇ ਮਸਾਲੇ ਪਾ ਦੇਣਾ।" ਗੁਰੂ ਜੀ ਦਾ ਹੁਕਮ ਮੰਨਕੇ ਰਾਜ-ਪੁੱਤਰ ਨੇ ਉਸੇ ਤਰ੍ਹਾਂ ਕੀਤਾ ਜਦ ਅੱਗ ਬਾਲ ਕੇ ਹਰਨ ਦਾ ਮਾਸ ਧਰ ਦਿੱਤਾ ਤਦ ਵਿਦਿਆ ਅਭਿਮਾਨੀ ਪੰਡਿਤਾਂ ਨੇ ਧੂੰਆਂ ਨਿਕਲਦਾ ਵੇਖ ਕੇ ਬੜੇ ਗੁੱਸੇ ਵਿਚ ਭਰ ਕੇ ਇਸ ਤਰ੍ਹਾਂ ਕਿਹਾ- "ਇਹ ਕੋਈ ਅਨਜਾਣ ਪੁਰਸ਼ ਹੈ ਜੋ ਸੂਰਜ ਗ੍ਰਹਿਣ ਸਮੇਂ ਮਾਸ ਰਿੰਨ੍ਹਦਾ ਪਿਆ ਹੈ।" ਇਸ ਅਯੋਗ ਰੀਤੀ ਨੂੰ ਵੇਖ ਕੇ ਕਈ ਪੰਡਿਤ ਸੋਟੇ ਤੇ ਕਈ ਸ਼ਸਤ੍ਰ ਫੜ ਕੇ ਹਜ਼ੂਰ ਦੇ ਪਾਸ ਆ ਕੇ ਕਹਿਣ ਲੱਗੇ ਕਿ ਇਸ ਨੂੰ ਚੰਗੀ ਤਰ੍ਹਾਂ ਮਾਰਨਾ ਕਰੋ।

ਪੁਨਾ ਐਸੇ ਕਿਹਾ-

"ਕੋ ਤੇਰੋ ਹੈ ਬਰਣ? ਅਧਰਮੀ! ਕੋ ਕੀਨੋ ਤੈਂ ਕਰਮ? ਕੁਕਰਮੀ!॥ ੧੬॥
ਦਿਵਸ ਆਜ ਕੇ ਤੁਰਕ ਜਿ ਮਾਨਵ। ਸੋ ਭੀ ਤ੍ਰਾਸ ਰਿਦੈ ਬਹੁ ਠਾਨਵ।
ਕਰਿ ਇਸ਼ਨਾਨ ਦੇਹਿ ਪੁਨ ਦਾਨਾ। ਇਨ ਕਾਜਲ ਕੋ ਕਾਲ ਮਹਾਨਾ॥ ੧੭॥"

ਇਹ ਸੁਣ ਕੇ ਗੁਰੂ ਜੀ ਨੇ ਕਿਹਾ, "ਸਾਨੂੰ ਭੁੱਖ ਲੱਗੀ ਹੋਈ ਸੀ, ਇਸ ਕਰਕੇ ਅਸਾਂ ਨੇ ਅੱਗ ਬਾਲ ਕੇ ਕੁਝ ਖਾਣ ਵਾਸਤੇ ਰਿੰਨਿਆਂ ਹੈ।" ਫਿਰ ਬ੍ਰਾਹਮਣਾਂ ਨੇ ਕਿਹਾ-'ਤੂੰ ਕੀ ਰਿੰਨ੍ਹਿਆਂ ਹੈ, ਸਾਨੂੰ ਜਲਦੀ ਵਿਖਾ?' ਇਕ ਬ੍ਰਾਹਮਣ ਨੇ ਕਿਹਾ- "ਮੇਰੇ ਵੇਖਦਿਆਂ ਵੇਖਦਿਆਂ ਇਸ ਨੇ ਮਾਸ ਰਿੰਨਿਆਂ ਹੈ; ਇਸ ਲਈ-

ਮਾਰਹੁ ਇਸੇ ਨ ਲਾਵਹੁ ਬੇਰਾ। ਅਸੁ ਕੁਕਾਜ ਕੋ ਕਰੈ ਨ ਫੇਰਾ।
ਧਰਮ ਰੀਤਿ ਇਨ ਦੀਨਿ ਬਿਗਾਰੀ। ਅਘ ਨ ਹੋਤਿ ਐਸਨ ਕੋ ਮਾਰੀ॥ ੨੧॥"

ਗੁਰੂ ਜੀ ਨੇ ਕਿਹਾ-"ਜੇ ਤੁਹਾਡੇ ਵਿਚ ਮਾਰਨ ਦਾ ਬਲ ਹੈ ਤਾਂ ਬੇਸ਼ੱਕ ਮਾਰ ਲਵੋ। ਜੇ ਚਰਚਾ ਕਰਨੀ ਹੈ ਤਾਂ ਚਰਚਾ ਕਰ ਲਵੋ॥"

ਯਥਾ—ਚੌਪਈ॥'ਜੇ ਤੁਮ ਹਮ ਸੋਂ ਚਰਚਾ ਕਰਨੀ। ਧਰਮ ਅਧਰਮ ਰੀਤਿ ਜਿਉਂ ਬਰਨੀ॥
ਤੌ ਪੰਡਤ ਸਭਿ ਮਿਲਿ ਸੰਨਜਾਸੀ। ਆਇ ਕਰਹੁ ਚਰਚਾ ਹਮ ਪਾਸੀ॥ ੨੩॥
ਸੁਨੇ ਸਧੀਰਜ ਬਚਨਾ ਜਬ ਹੀ। ਮਿਲਿ ਆਏ ਪੰਡਿਤ ਜੇ ਸਭਿਹੀ॥
ਬਿੱਦਜਾਵਾਨ ਹੁਤੇ ਸੰਨਜਾਸੀ। ਅਪਰ ਲੋਕ ਆਏ ਬਹੁ ਪਾਸੀ॥ ੨੪॥
ਇਕ ਨਾਨੂੰ ਸੋ ਪੰਡਤ ਭਾਰੀ॥ ਕੀਨਿ ਦਿਗਬਿਜੈ ਜਗਤ ਮਝਾਰੀ॥

ਇਹਨਾਂ ਵਿਚ ਇਕ ਚੰਗਾ ਪੜ੍ਹਿਆ ਵਿਦ੍ਵਾਨ ਨਾਨੂੰ ਨਾਮੀ ਪੰਡਿਤ ਸੀ ਜਿਸ ਨੇ ਵਿਦਿਆ ਦੀ

ਤਾਕਤ ਨਾਲ ਸਾਰੇ ਸੰਸਾਰ ਵਿਚ ਜਿੱਤ ਪ੍ਰਾਪਤ ਕੀਤੀ ਸੀ।

ਜਿਸ ਨੇ ਭਵਿੱਖਤ ਪੁਰਾਣ ਦੇ ੩੩ਵੇਂ, ਧਿਆਇ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤੀ ਦੇ ਸਲੋਕ ਪੜ੍ਹ ਕੇ ਆਪਣਾ ਨਾਮ 'ਗੁਰੂ ਨਾਨਕ' ਰਖਵਾ ਲੀਤਾ ਸੀ, ਉਹ ਨਾਨੂੰ ਪੰਡਿਤ ਭੀ ਚੱਲ ਕੇ ਆਇਆ। ਜਦ ਸਾਰੇ ਪੰਡਿਤ ਵਿਦਵਾਨ ਇਕੱਠੇ ਹੋ ਗਏ ਤਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੁੱਛਿਆ - "ਆਪ ਜੀ ਦੇ ਮਤ ਵਿਖੇ ਮਾਸ ਕੀ ਚੀਜ਼ ਹੈ। ਮਾਸ ਕਿਸ ਨੂੰ ਆਖਦੇ ਹਨ?"

ਬ੍ਰਾਹਮਣਾਂ ਦਾ ਧਰਮ ਇਹ ਹੈ-'ਵੇਦ ਪੜ੍ਹਣੇ ਪੜ੍ਹਾਉਣੇ ਯੱਗ ਕਰਨਾ ਕਰਾਉਣਾ।' ਛੱਤਰੀ ਦਾ ਧਰਮ ਇਹ ਹੈ - 'ਧਰਮ ਯੁੱਧ ਵਿਖੇ ਪ੍ਰੇਮ ਧਾਰਨਾ ਤੇ ਮਾਸ ਨਾਲ ਯੱਗ ਵਗੈਰਾ ਕਰਨਾ।' ਛੱਤ੍ਰੀ ਕੁਲ ਵਿਚ ਸਾਡਾ ਜਨਮ ਹੈ, ਉਸ ਅਨੁਸਾਰ ਅਸੀਂ ਆਪਣੇ ਧਰਮ ਵਿਚ ਇਸਥਿਤ ਹਾਂ। ਫਿਰ ਤੁਸਾਂ ਨੇ ਗੁੱਸਾ ਕਿਉਂ ਕੀਤਾ ਹੈ?"

ਇਹ ਗੱਲ ਸੁਣਕੇ ਪੰਡਿਤਾਂ ਨੇ ਕਿਹਾ-"ਆਪ ਜੀ ਨੇ ਫਕੀਰਾਂ ਵਾਲਾ ਭੇਖ ਧਾਰਿਆ ਹੋਇਆ ਹੈ, ਛਤ੍ਰੀਆਂ ਵਾਲਾ ਬਾਣਾ ਨਹੀਂ ਪਹਿਰਿਆ। ਕਿਉਂਕਿ ਛੱਤ੍ਰੀਆਂ ਪਾਸ ਤਾਂ ਹਮੇਸ਼ਾਂ ਸ਼ਸਤ੍ਰ ਸੋਭਦੇ ਹਨ। ਆਪ ਜੀ ਦੇ ਪਾਸ ਕੋਈ ਸ਼ਸਤ੍ਰ ਨਹੀਂ ਹੈ, ਇਸ ਲਈ ਅਸੀਂ ਤੁਹਾਨੂੰ ਛਤ੍ਰੀ ਨਹੀਂ ਮੰਨਦੇ।"

ਗੁਰੂ ਜੀ ਨੇ ਕਿਹਾ-"ਸਾਡੇ ਪਾਸ ਸ਼ਸਤ੍ਰ ਆਦਿ ਹਨ ਤੁਸੀਂ ਸੁਣਨਾ ਕਰੋ:-

***ਤੀਛਨ ਖੜਗ ਨਾਮ ਕਰਤਾਰਾ। ਸਤਿਸੰਗਤਿ ਹਿਤ ਧਨੁਖ ਸੁ ਭਾਰਾ।***
***ਸਮ ਦਮ ਆਦਿਕ ਬਾਣ ਬਿਸਾਲਾ। ਮ੍ਰਿਗ ਰੂਪੀ ਮਨ ਹਤਿ ਤਤਕਾਲਾ॥ ੩੨॥***
***ਬ੍ਰਹਮ ਅਗਨਿ ਮਹਿ ਹੋਮ ਸੋ ਕਰਿਹੀਂ। ਨਿਤਾਪ੍ਰਤਿ ਐਸੇ ਹਿਤ ਧਰਿਹੀਂ॥"***

ਇਹ ਅੰਤ੍ਰੀਵ ਸ਼ਸਤ੍ਰਾਂ ਦੇ ਨਾਮ ਸੁਣਕੇ ਪੰਡਿਤਾਂ ਨੇ ਕਿਹਾ-"ਆਪ ਜੀ ਨੇ ਤਾਂ ਪ੍ਰਤੱਖ ਹਰਨ ਮਾਰਿਆ ਹੈ, ਜੋ ਮਟ ਵਿਖੇ ਰਿੱਝ ਰਿਹਾ ਹੈ ਤੇ ਸਾਨੂੰ ਹੋਰ ਕੁਝ ਦਸ ਰਹੇ ਹੋ।"

ਗੁਰੂ ਜੀ ਨੇ ਕਿਹਾ "ਛਤ੍ਰੀਆਂ ਵਾਸਤੇ ਸ਼ਿਕਾਰ ਖੇਡਣਾ ਜਾਇਜ਼ ਹੈ। ਪ੍ਰੰਤੂ ਜਿਹੜੇ ਦੁਕਾਨਦਾਰ ਪੁਰਸ਼ ਹੰਕਾਰੀ ਹੋ ਕੇ ਜੀਵ ਹਿੰਸਿਆ ਕਰਦੇ ਹਨ, ਉਨ੍ਹਾਂ ਨੂੰ ਆਪਣੇ ਕੀਤੇ ਪਾਪ ਕਰਮਾਂ ਦਾ ਫਲ ਜ਼ਰੂਰ ਮਿਲਦਾ ਹੈ ਅਤੇ ਜੋ ਹੰਗਤਾ-ਮਮਤਾ ਨੂੰ ਦੂਰ ਕਰਕੇ ਗਿਆਨਵਾਨ ਹੋਏ ਹਨ, ਉਨ੍ਹਾਂ ਨੂੰ ਸ਼ਿਕਾਰ ਖੇਡਣ ਆਦਿਕ ਦਾ ਕੋਈ ਪਾਪ ਨਹੀਂ।"

***ਯਥਾ—"ਆਖੇਰ ਬ੍ਰਿਤਿ ਖੱਤ੍ਰਿਨ ਕੈ ਕਰਨੀ। ਕਥਾ ਜੁਗਨ ਚਾਰੋ ਮਹਿਂ ਬਰਨੀ।***
***ਜੋ ਹੰਕਾਰੀ ਨਰ ਜਗ ਮਾਂਹੀ। ਹਿੰਸਾ ਕੋ ਅਘ ਲਾਗਹਿ ਤਾਂਹੀ॥ ੩੫॥***
***ਹੰਤਾ ਖੋਇ ਭਏ ਜੇ ਗਜਾਨੀ। ਸਰਬ ਦ੍ਵੈਤ ਜੋ ਰਿਦੇ ਮਿਟਾਨੀ॥***
***ਪੂਰਨ ਸੱਤਿ ਆਤਮ ਜਾਨਹਿਂ। ਜਗਤ ਅਸੱਤਿ ਸਦਾ ਪਹਿਚਾਨਹਿਂ॥ ੩੬॥***
***ਤੀਨ ਕਾਲ ਜਿਹ ਜਗਤ ਅਭਾਊ॥ ਤਿਨ ਕੋ ਦੋਸ਼ ਨ ਲਾਗਹਿ ਕਾਊ॥"***

ਪੁਨਾ ਗੁਰੂ ਜੀ ਨੇ -

***"ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ॥"*** [ਪੰਨਾ ੧੨੮੯]

ਵਾਲੇ ਸਲੋਕ ਨੂੰ ਉਚਾਰ ਕੇ ਸਭ ਪੰਡਿਤਾਂ ਸਮੇਤ ਨਾਨੂੰ ਪੰਡਿਤ ਨੂੰ ਨਿਰੁੱਤਰ ਕਰ ਦਿੱਤਾ। ਆਖਿਰ ਨਾਨੂੰ ਨੇ ਦੋ ਹੱਥ ਜੋੜਕੇ ਮਾਫੀ ਮੰਗੀ ਤੇ ਪੁੱਛਿਆ - "ਫਕੀਰ ਸਾਈਂ ਜੀ! ਤੁਹਾਡਾ ਨਾਮ ਕੀ ਹੈ?" ਗੁਰ ਉੱਤਰ-

"ਕਹੈਂ ਗੁਰੂ, 'ਹਮ ਨਾਨਕ ਨਾਮੂ। ਸੇਵਕ ਨਿਰੰਕਾਰ ਸੁਖਧਾਮੂ'॥ ੬੭॥"

ਇਹ ਗੱਲ ਸੁਣਕੇ ਨਾਨੂੰ ਪੰਡਿਤ ਨੇ ਨਾਲਦਿਆਂ ਪੰਡਿਤਾਂ ਨੂੰ ਕਿਹਾ- 'ਮੈਂ ਭਵਿੱਖਤ ਪੁਰਾਣ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਸ ਪੜ੍ਹ ਕੇ ਆਪਣਾ ਨਾਂ ਆਪ ਹੀ ਨਾਨਕ ਰੱਖ ਲੀਤਾ ਸੀ ਅਤੇ ਵਿਦਿਆ ਦੇ ਬਲ ਕਰਕੇ ਸਭ ਦੇਸਾਂ ਨੂੰ ਜਿੱਤਿਆ ਸੀ, ਪ੍ਰੰਤੂ ਅੱਜ ਤੋਂ ਤੁਸੀਂ ਨਿਸਚਾ ਕਰ ਲਵੋ ਕਿ ਮੈਂ ਗੁਰੂ ਨਾਨਕ ਨਹੀਂ ਹਾਂ। **ਅਸਲੀ ਸੱਚੇ ਈਸ਼੍ਵਰ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਜੀ ਏਹੋ ਹਨ।'**

[ਨਾਨਕ ਪ੍ਰਕਾਸ਼, ਉੱਤ੍ਰਾਰਧ ਧਿਆ ੭]

ਸਾਧ ਸੰਗਤ ਜੀਓ! ਨਾਨੂੰ ਵਰਗੇ ਕੂੜੇ ਪੰਡਿਤ ਅਸਲੀ ਗੁਰੂ ਨਾਨਕ ਕਿਵੇਂ ਬਣ ਸਕਦੇ ਸਨ। ਏਸੇ ਵਾਸਤੇ ਹਜ਼ੂਰ ਨੇ ਫੁਰਮਾਇਆ ਹੈ-"ਕੂੜੀ ਕੂੜੈ ਠੀਸ॥"

## ਦੂਜੀ ਸਾਖੀ— ਜੁਲਾਹੇ ਦੀ

ਜਿਸ ਵੇਲੇ ਕਬੀਰ ਜੀ ਦਾ ਪ੍ਰਤਾਪ ਦੂਰ-ਦੂਰ ਤਕ ਦੇਸ਼ਾਂ ਦੇਸ਼ਾਂਤਰਾਂ ਵਿਖੇ ਫੈਲ ਗਿਆ ਤਾਂ ਇਕ ਜੁਲਾਹੇ ਨੇ ਕਬੀਰ ਜੀ ਪਾਸੋਂ ਆ ਕੇ ਪੁੱਛਿਆ ਕਿ ਆਪ ਜੀ ਦੀ ਜੁਲਾਹਾ ਜਾਤੀ ਹੈ ਅਤੇ ਮੇਰੀ ਭੀ ਜੁਲਾਹਾ ਜਾਤੀ ਹੈ ਪ੍ਰੰਤੂ ਮੈਨੂੰ ਕੋਈ ਪੁੱਛਦਾ ਹੀ ਨਹੀਂ ਤੇ ਆਪ ਜੀ ਦਾ ਪ੍ਰਤਾਪ ਬਹੁਤ ਹੋ ਰਿਹਾ ਹੈ, ਇਸਦਾ ਕਾਰਣ ਕੀ ਹੈ?

ਕਬੀਰ ਜੀ ਨੇ ਕਿਹਾ-"ਸੁਣਨਾ ਚਾਹੁੰਦਾ ਹੈਂ ਯਾਂ ਵੇਖਣਾ ਚਾਹੁੰਦਾ ਹੈਂ?"

ਜੁਲਾਹੇ ਨੇ ਕਿਹਾ-"ਅੱਖਾਂ ਨਾਲ ਵਿਖਾ ਦਿਓ ਤਾਂ ਚੰਗਾ ਹੈ? ਮਨ ਵਿਖੇ ਨਿਸਚਾ ਹੋ ਜਾਏਗਾ।"

ਉਸ ਵੇਲੇ ਉਸ ਦੇ ਬੈਠਿਆਂ-ਬੈਠਿਆਂ ਕਬੀਰ ਜੀ ਨੇ ਆਪਣੀ ਸੁਪਤਨੀ 'ਲੋਈ' ਨੂੰ ਸੱਦ ਕੇ ਕਿਹਾ - "ਹੇ ਲੋਈ! ਫਲਾਣੀ ਜਗ੍ਹਾ ਜਾ ਕੇ ਉਥੋਂ ਦੀ ਮਿੱਟੀ ਪੁੱਟ ਕੇ ਲਿਆ।" ਲੋਈ ਨੇ ਕਿਹਾ "ਸਤ ਬਚਨ ਜੀ!" ਓਸੇ ਵੇਲੇ ਇਕ ਰੰਬਾ ਤੇ ਟੋਕਰੀ ਲੈ ਕੇ ਬਾਹਰ ਮਿੱਟੀ ਪੁੱਟਣ ਚਲੀ ਗਈ, ਲਿਆ ਕੇ ਆਪਣੇ ਸੁਆਮੀ ਜੀ ਦੇ ਅੱਗੇ ਰੱਖ ਦਿੱਤੀ। ਕਬੀਰ ਜੀ ਨੇ ਦੇਖ ਕੇ ਕਿਹਾ, "ਹੁਣ ਇਸ ਨੂੰ ਕੁੱਟ ਕੇ ਚੰਗੀ ਤਰ੍ਹਾਂ ਬਰੀਕ ਕਰ ਕੇ ਕੱਪੜ ਛਾਣ ਕਰ ਦੇ।" ਲੋਈ ਨੇ ਸਤ ਬਚਨ ਕਹਿ ਕੇ, ਉਹ ਮਿੱਟੀ ਕੱਪੜ ਛਾਣ ਕਰ ਦਿੱਤੀ। ਫਿਰ ਕਬੀਰ ਜੀ ਨੇ ਕਿਹਾ, "ਹੁਣ ਮਿੱਟੀ ਨੂੰ ਗੁੰਨ੍ਹਕੇ ਇਸ ਦੇ ਦੀਵੇ ਬਣਾਕੇ ਸੁਕਾ ਕੇ ਵਿਚ ਘਿਓ ਬੱਤੀ ਪਾ ਕੇ ਜਿਸ ਜਗ੍ਹਾ ਤੋਂ ਮਿੱਟੀ ਪੁੱਟ ਕੇ ਲਿਆਂਦੀ ਹੈ, ਉਸੇ ਜਗ੍ਹਾ ਪਰ ਜਗਾ ਕੇ ਰੱਖ ਆ।"

ਲੋਈ ਨੇ ਸਤ ਬਚਨ ਕਹਿ ਕੇ ਸਾਰਾ ਕੰਮ ਪੂਰਾ ਕਰ ਦਿੱਤਾ। ਜਿਸ ਵੇਲੇ ਦੀਵਾ ਜਗ੍ਹਾ ਕੇ ਓਥੇ ਰੱਖ ਕੇ ਵਾਪਸ ਆਈ ਤੇ ਕਬੀਰ ਜੀ ਨੂੰ ਮੱਥਾ ਟੇਕ ਕੇ ਆਖਦੀ ਹੈ-"ਸੁਆਮੀ ਜੀ! ਹੋਰ ਹੁਕਮ ਕਰੋ।" ਤਾਂ ਕਬੀਰ ਜੀ ਨੇ ਕਿਹਾ-"ਬਸ ਤੇਰੀ ਘਾਲ ਪ੍ਰਮਾਤਮਾ ਸਫਲ ਕਰੇਗਾ।"

ਫਿਰ ਕਬੀਰ ਜੀ ਨੇ ਉਸ ਜੁਲਾਹੇ ਨੂੰ ਕਿਹਾ, "ਭਾਈ! ਇਸ ਵਜ੍ਹਾ ਕਰ ਕੇ ਮੇਰਾ ਪ੍ਰਤਾਪ ਦੁਨੀਆਂ ਵਿਚ ਹੋ ਰਿਹਾ ਹੈ।" ਜੁਲਾਹੇ ਨੇ ਕਿਹਾ-"ਇਹ ਤਾਂ ਬਹੁਤ ਸੌਖਾ ਕੰਮ ਹੈ।"

ਇਤਨੀ ਗੱਲ ਆਖ ਕੇ ਚਲਾ ਗਿਆ ਤੇ ਆਪਣੇ ਘਰ ਆ ਕੇ ਆਪਣੀ ਇਸਤ੍ਰੀ ਨੂੰ ਕਹਿੰਦਾ ਹੈ - "ਅਰੀ ਜੁਲਾਹੀ।"

ਉਸ ਨੇ ਅੱਗੋਂ ਕਿਹਾ, "ਮਹੋਰ!"

ਜੁਲਾਹੇ ਨੇ ਕਿਹਾ-'ਜਲਦੀ ਆ ਇਕ ਜ਼ਰੂਰੀ ਕੰਮ ਹੈ।'

ਜਿਸ ਵੇਲੇ ਉਹ ਆਈ ਤਾਂ ਜੁਲਾਹੇ ਨੇ ਕਿਹਾ-"ਬਾਹਰੋਂ ਜਾ ਕੇ ਮਿੱਟੀ ਪੁੱਟ ਲਿਆ।"

ਜੁਲਾਹੀ ਨੇ ਆਖਿਆ-"ਤੈਨੂੰ ਸ਼ਰਮ ਨਹੀਂ ਆਉਂਦੀ? ਕਦੇ ਇਸਤ੍ਰੀਆਂ ਵੀ ਬਾਹਰ ਮਿੱਟੀ ਲੈਣ ਗਈਆਂ ਹਨ, ਇਹ ਮਰਦਾਂ ਦਾ ਕੰਮ ਹੈ ਤੂੰ ਆਪ ਜਾ ਕੇ ਲੈ ਆ।" ਔਰਤ ਜਾਵੇ ਨਾ ਪਰ ਉਸ ਨੇ ਮਾਰ-ਕੁੱਟ ਕੇ ਭੇਜ ਹੀ ਦਿੱਤਾ। ਮਿੱਟੀ ਪੁੱਟ ਕੇ ਜਦ ਲਿਆਈ ਤਾਂ ਉਸ ਨੇ ਵਗ੍ਹਾ ਮਾਰੀ। ਜੁਲਾਹੇ ਨੇ ਕਿਹਾ-"ਹੁਣ ਇਸ ਨੂੰ ਕੁੱਟ ਕੇ ਕਪੜ ਛਾਣ ਕਰ ਦੇਹ।" ਔਰਤ ਨੇ ਕਿਹਾ-'ਲਿਆਂਦੀ ਮੈਂ ਹੈ, ਕੱਪੜ ਛਾਣ ਤੂੰ ਕਰ।' ਜੁਲਾਹਾ ਕਹੇ -"ਤੂੰ ਕਰ।" ਮਾਰ ਕੁਟ ਕੇ ਬਦੋ-ਬਦੀ ਕਪੜ ਛਾਣ ਕਰਵਾਈ। ਫਿਰ ਜੁਲਾਹੇ ਨੇ ਕਿਹਾ-'ਇਸ ਵਿਚ ਘਿਉ ਪਾ ਕੇ ਇਸ ਨੂੰ ਗੋ ਦੇਹ।'

ਇਹ ਗੱਲ ਸੁਣ ਕੇ ਜੁਲਾਹੀ ਨੇ ਵਿਚਾਰਿਆ ਮੇਰਾ ਪਤੀ ਕਮਲਾ ਹੋ ਗਿਆ ਹੈ, ਕਦੇ ਮਿੱਟੀ ਵਿਚ ਵੀ ਕਿਸੇ ਨੇ ਘਿਉ ਪਾਇਆ ਹੈ, ਜੁਲਾਹਾ ਬਾਰ-ਬਾਰ ਕਹੀ ਜਾਏ-"ਘਿਉ ਪਾ, ਘਿਉ ਪਾ", ਔਰਤ ਨੇ ਹਾਲ ਪਾਹਰਿਆ ਪਾ ਦਿੱਤਾ ਸਭ ਲੋਕ ਇਕੱਠੇ ਹੋ ਗਏ। ਭੂਤ ਕੱਢਣ ਵਾਲੇ ਨੂੰ ਭੀ ਬੁਲਵਾ ਲਿਆ, ਉਸ ਵੇਲੇ ਉਸ ਨੇ ਆ ਕੇ ਲਾਲ ਮਿਰਚਾਂ ਦਾ ਤੋਬਰਾ ਮੂੰਹ ਤੇ ਚੜ੍ਹਾ ਦਿੱਤਾ।

ਇਤਨੇ ਨੂੰ ਕਬੀਰ ਜੀ ਬਾਹਰੋਂ ਜੰਗਲ ਪਾਣੀ ਹੋ ਕੇ ਚਲੇ ਆ ਰਹੇ ਸਨ, ਬਹੁਤ ਸਾਰਾ ਇਕੱਠ ਦੇਖ ਕੇ ਠਹਿਰ ਗਏ, ਪੁੱਛਿਆ - "ਕੀ ਕਾਰਨ ਹੈ?" ਤਾਂ ਲੋਕਾਂ ਆਖਿਆ-"ਇਹ ਜੁਲਾਹਾ ਆਪਣੀ ਔਰਤ ਨੂੰ ਆਖਦਾ ਹੈ-"ਮਿੱਟੀ ਵਿਚ ਘਿਉ ਪਾ, ਘਿਉ ਪਾ, ਇਸ ਤੋਂ ਮਲੂਮ ਹੁੰਦਾ ਹੈ ਇਸ ਵਿਖੇ ਕੋਈ ਭੂਤ ਹੈ।"

ਇਹ ਗੱਲ ਸੁਣ ਕੇ ਕਬੀਰ ਜੀ ਨੇ ਕਿਹਾ, "'ਇਸ ਨੂੰ ਭੂਤ ਕੋਈ ਨਹੀਂ ਹੈ ਇਹ ਤਾਂ ਕਬੀਰ ਬਣਨਾ ਚਾਹੁੰਦਾ ਹੈ। ਮੇਰੇ ਪਾਸੋਂ ਇਸ ਨੇ ਆ ਕੇ ਪੁੱਛਿਆ ਹੈ ਕਿ ਆਪ ਜੈਸਾ ਪ੍ਰਤਾਪ ਮੇਰਾ ਕਿਵੇਂ ਹੋ ਸਕਦਾ ਹੈ? ਮੈਂ ਇਸ ਨੂੰ ਪ੍ਰਤੱਖ ਕੌਤਕ ਵਿਖਾਇਆ ਸੀ ਕਿ ਘਰ ਵਾਲੀ ਔਰਤ ਆਗਿਆਕਾਰੀ ਹੋਵੇ ਤਾਂ ਦੁਨੀਆਂ ਵਿਚ ਪ੍ਰਤਾਪ ਹੋ ਸਕਦਾ ਹੈ। ਪਰ ਇਸ ਦੀ ਔਰਤ ਆਗਿਆਕਾਰੀ ਨਹੀਂ ਹੈ ਇਸ ਕਰਕੇ ਇਸ ਦਾ ਪ੍ਰਤਾਪ ਕਿਵੇਂ ਹੋ ਸਕਦਾ ਹੈ।'

***ਯਥਾ—"ਹੰਸਾਂ ਨਾਲਿ ਟਟੀਹਰੀ ਕਿਉ ਪਹੁਚੈ ਦਉੜੀ।***

*...... ....... ....... .......*

***ਗਿਦੜ ਦਾਖ ਨ ਅਪੜੈ ਆਖੈ ਥੂਹ ਕਉੜੀ।"***

*[ਭਾਈ ਗੁਰਦਾਸ ਜੀ, ਵਾਰ ੩੪ ਪੌੜੀ ੬]*

ਇਹ ਗੱਲ ਆਖ ਕੇ ਉਸ ਨੂੰ ਛੁਡਾ ਦਿੱਤਾ ਤੇ ਮਿਰਚਾਂ ਦਾ ਤੋਬਰਾ ਵੀ ਖਲ੍ਹਾ ਦਿੱਤਾ। ਵਿਚਾਰ ਕੇ ਦੇਖੋ! ਨਕਲੀ ਜੁਲਾਹੇ ਅਸਲੀ ਕਬੀਰ ਕਿਵੇਂ ਹੋ ਸਕਦੇ ਹਨ।

**ਬੱਤੀਵੀਂ ਪਉੜੀ ਦੇ ੯੩ ਅੱਖਰ ਹਨ**

# ਤੇਤੀਵੀਂ ਪਉੜੀ

ਫਿਰ ਸਿੱਧਾਂ ਨੇ ਕਿਹਾ-"ਜੀਵ ਸੁਤੰਤਰ ਹੈ ਜਾਂ ਪਤੰਤ੍ਰ?"

ਗੁਰੂ ਜੀ ਆਖਦੇ ਹਨ, "ਇਹ ਜੀਵ ਪਤੰਤ੍ਰ ਹੈ, ਅਰਥਾਤ ਪ੍ਰਾਧੀਨ ਹੈ ਕਿਉਂਕਿ ਇਸ ਵਿਚ ਆਪਣੇ ਆਪ ਕੁਝ ਕੰਮ ਕਰਨ ਦੀ ਤਾਕਤ ਨਹੀਂ ਹੈ।

## ਆਖਣਿ ਜੋਰੁ

ਇਸ ਪੁਰਸ਼ ਵਿਖੇ ਕਿਸੇ ਵੇਦ, ਸ਼ਾਸਤ੍ਰ, ਪੁਰਾਣ, ਸਿਮ੍ਰਤੀਆਂ, ਕੁਰਾਨ ਆਦਿਕ ਗ੍ਰੰਥਾਂ ਦੇ ਆਖਣ ਦਾ ਜੋਰੁ=ਬਲ ਨਹੀਂ ਹੈ।

ਯਥਾ—"ਆਖਣੁ ਵੇਖਣੁ ਬੋਲਣੁ ਚਲਣੁ ਜੀਵਣੁ ਮਰਣਾ ਧਾਤੁ॥
ਹੁਕਮੁ ਸਾਜਿ ਹੁਕਮੈ ਵਿਚਿ ਰਖੈ ਨਾਨਕ ਸਚਾ ਆਪਿ॥ ੨॥"

[ਵਾਰ ਮਾਝ, ਪੰਨਾ ੧੪੫]

ਦੂਜਾ ਅਰਥ-ਪ੍ਰਮੇਸ਼ਰ ਦੀ ਸੱਤਾ ਤੋਂ ਬਿਨਾਂ ਕੋਈ ਸੁਭਾਵਕ ਗੱਲ ਦੇ ਆਖਣ ਦਾ ਭੀ ਇਸ ਵਿਚ ਜੋਰੁ=ਬਲ ਨਹੀਂ ਹੈ।

ਤੀਜਾ ਅਰਥ-ਕਿਸੀ ਕਾਰਨ ਕਰ ਕੇ ਜਦ ਜ਼ਬਾਨ ਬੰਦ ਹੋ ਜਾਂਦੀ ਹੈ ਤਦ ਵੀ ਇਸ ਵਿਚ ਕਿਸੇ ਗੱਲ ਦੇ ਆਖਣ ਦਾ ਜੋਰੁ=ਬਲ ਨਹੀਂ ਹੁੰਦਾ। ਆਪਣੀ ਤਾਕਤ ਨਾਲ ਇਹ ਕੁਝ ਭੀ ਆਖ ਨਹੀਂ ਸਕਦਾ।

## ਸਾਖੀ—ਕੁੰਭ ਕਰਨ ਦੀ

ਕੁੰਭ ਕਰਨ ਦੀ ਕੇਡੀ ਵੱਡੀ ਕਾਇਆਂ ਸੀ, ਪਹਾੜਾਂ ਦੀ ਗੁਫਾ ਵਰਗੇ ਜਿਸ ਦੇ ਕੰਨ ਆਦਿ ਸਨ, ਅਕਾਰ ਵਿਚ ਵੀ ਬੜਾ ਲੰਬਾ ਚੌੜਾ ਸੀ। ਇਕ ਦਿਨ ਉਸ ਦੇ ਮਨ ਵਿਚ ਸੰਕਲਪ ਆਇਆ ਕਿ ਤਪ ਕਰ ਕੇ ਛੇ ਮਹੀਨੇ ਜਾਗਣ ਦਾ ਅਤੇ ਇਕ ਦਿਨ ਸੌਣ ਦਾ ਬ੍ਰਹਮਾ ਪਾਸੋਂ ਵਰ ਲਈਏ। ਇਸੇ ਸੰਕਲਪ ਅਨੁਸਾਰ 'ਕੁੰਭ ਕਰਨ' ਨੇ ਤਪ ਕਰਨਾ ਆਰੰਭ ਦਿੱਤਾ।

ਓਧਰ ਬ੍ਰਹਮਾ ਨੇ ਸੋਚਿਆ ਕਿ ਜੇ ਇਸ ਦਾ ਤਪ ਪੂਰਾ ਹੋਣ ਪਰ ਛੇ ਮਹੀਨੇ ਜਾਗਣ ਦਾ ਵਰ ਦੇ ਦਿੱਤਾ ਤਾਂ ਇਸ ਦੀ ਖੁਰਾਕ ਮਸਾਂ ਹੀ ਪੂਰੀ ਹੋਇਆ ਕਰਨੀ ਹੈ ਨਾਲੇ ਪਰਜਾ ਨੂੰ ਬੜਾ ਤੰਗ ਕੀਤਾ ਕਰੇਗਾ।

ਉਸ ਵੇਲੇ 'ਸੁਰੱਸਤੀ' ਨੂੰ ਪ੍ਰੇਰਿਆ ਕਿ ਮੇਰੇ ਵਰ ਦੇਣ ਵੇਲੇ ਤੂੰ ਇਸ ਦੀ ਜ਼ਬਾਨ ਪਰ ਬੈਠ ਕੇ ਉਲਟਾ ਬਚਨ ਕਹਾਵੀਂ ਕਿ ਛੇ ਮਹੀਨੇ ਸੁੱਤਾ ਰਹਾਂ ਤੇ ਇਕ ਦਿਨ ਜਾਗਾਂ।

ਸੁਰੱਸਤੀ ਨੇ ਕਿਹਾ- "ਸੱਤ ਬਚਨ, ਆਪ ਕੋਈ ਫ਼ਿਕਰ ਨਾ ਕਰੋ।"

ਜਿਸ ਵੇਲੇ 'ਕੁੰਭ ਕਰਨ' ਦਾ ਤਪ ਪੂਰਾ ਹੋ ਗਿਆ ਤਾਂ ਬ੍ਰਹਮਾ ਨੇ ਪ੍ਰਤੱਖ ਹੋ ਕੇ ਕਿਹਾ, [ਵਰੰਬ੍ਰੂ]

ਵਰ ਮੰਗ, ਤੂੰ ਕੀ ਚਾਹੁੰਦਾ ਹੈਂ? ਉਸ ਵੇਲੇ 'ਸੁਰੱਸਤੀ' ਦੀ ਪ੍ਰੇਰਨਾ ਅਨੁਸਾਰ ਕੁੰਭ ਕਰਨ ਦੇ ਮੂੰਹੋਂ ਨਿਕਲਿਆ- "ਇਕ ਦਿਨ ਜਾਗਾਂ ਅਤੇ ਛੇ ਮਹੀਨੇ ਸੁੱਤਾ ਰਿਹਾ ਕਰਾਂ।"

ਬ੍ਰਹਮਾ ਨੇ ਕਿਹਾ- "ਤਥਾ ਅਸਤੁ!"

ਇਹ ਕਹਿਕੇ ਬ੍ਰਹਮਾ ਚਲਾ ਗਿਆ।

ਦੇਖੋ 'ਕੁੰਭ ਕਰਨ' ਕਿਤਨਾ ਬਲੀ ਸੀ ਪਰ ਉਸ ਦੇ ਮਨ ਵਿਚ ਜੋ ਛੇ ਮਹੀਨੇ ਜਾਗਣ ਦਾ ਤੇ ਇਕ ਦਿਨ ਸੌਣ ਦਾ ਸੰਕਲਪ ਸੀ ਉਹ ਆਖ ਕੇ ਪੂਰਾ ਨਾ ਕਰ ਸਕਿਆ।

ਇਸੇ ਕਰਕੇ ਗੁਰੂ ਜੀ ਕਥਨ ਕਰਦੇ ਹਨ, ਆਪਣੀ ਮਰਜ਼ੀ ਅਨੁਸਾਰ ਕੋਈ ਗੱਲ ਆਖਣ ਦਾ ਭੀ ਕਿਸੇ ਵਿਚ ਜ਼ੋਰ ਨਹੀਂ ਹੈ।

## ਚੁਪੈ ਨਹ ਜੋਰੁ ॥

ਇਸ ਪੁਰਸ਼ ਵਿਚ ਚੁੱਪ ਕਰਨ ਦਾ ਭੀ ਬਲ ਨਹੀਂ ਹੈ। ਜਿਨ੍ਹਾਂ ਨੂੰ ਬਹੁਤ ਬੋਲਣ ਦੀ ਆਦਤ ਪਈ ਹੁੰਦੀ ਹੈ, ਉਨ੍ਹਾਂ ਨੂੰ ਕਹੋ ਚੁਪ ਕਰ ਜਾਹ ਤਾਂ ਉਹ ਚੁਪ ਨਹੀਂ ਕਰ ਸਕਦੇ।

ਯਾਂ ਜਿਨ੍ਹਾਂ ਨੂੰ ਕੋਈ ਦੁਖ ਤਕਲੀਫ ਹੋਣ ਕਰਕੇ ਡਾਕਟਰ ਲੋਕ ਬੋਲਣਾ ਬੰਦ ਕਰਦੇ ਹਨ ਪ੍ਰੰਤੂ ਉਹ ਬੋਲਣ ਤੋਂ ਬੰਦ ਨਹੀਂ ਹੁੰਦੇ, ਵਾਹਯਾਤ ਬੋਲੀ ਜਾਂਦੇ ਹਨ। ਕਿਉਂਕਿ ਆਪਣੇ ਆਪ ਕਿਸੇ ਵਿਚ ਚੁੱਪ ਹੋਣ ਦਾ ਭੀ ਜੋਰੁ=ਬਲ ਨਹੀਂ ਹੈ।

## ਸਾਖੀ—ਗੁਰੂ ਚੇਲੇ ਦੀ

ਇਕ ਪੁਰਸ਼ ਸੀ, ਕਿਸੇ ਕਾਰਨ ਉਸ ਨੂੰ ਵੈਰਾਗ ਹੋ ਗਿਆ, ਘਰੋਂ ਨਿਕਲ ਕੇ ਬਾਹਰ ਚਲਾ ਗਿਆ, ਅੱਗੋਂ ਪੂਰਨ ਮਹਾਤਮਾਂ ਮਿਲ ਗਏ, ਜੰਗਲ ਵਿਚ ਹੀ ਉਨ੍ਹਾਂ ਦੀ ਸੇਵਾ ਵਿਚ ਜੁੜ ਗਿਆ। ਸੇਵਾ ਕਰਕੇ ਉਨ੍ਹਾਂ ਨੂੰ ਪ੍ਰਸੰਨ ਕਰ ਲਿਆ। ਸੰਤਾਂ ਨੇ ਉਪਦੇਸ਼ ਦੇ ਕੇ ਉਸ ਨੂੰ ਆਪਣਾ ਚੇਲਾ ਬਣਾ ਲਿਆ। ਸੰਤਾਂ ਨੂੰ ਭਜਨ-ਸਿਮਰਨ ਕਰਦਿਆਂ ਵੇਖਕੇ ਇਹ ਭੀ ਸਿਮਰਨ ਵਿਚ ਜੁੜ ਗਿਆ ਅਤੇ ਸੰਤਾਂ ਦੇ ਸੀਤ ਪ੍ਰਸ਼ਾਦ ਛੱਕਣ ਨਾਲ ਇਸ ਦੇ ਅੰਦਰ ਭੀ ਸ਼ਕਤੀ ਪ੍ਰਾਪਤ ਹੋ ਗਈ। ਇਕ ਦਿਨ ਮਹਾਂ ਪੁਰਸ਼ ਕਿਧਰੇ ਜਾਣ ਲਗਿਆਂ ਇਸਨੂੰ ਕਹਿ ਗਏ ਕਿ ਸਾਡੇ ਪਿੱਛੋਂ ਚੁੱਪ ਰੱਖੀਂ ਐਵੇਂ ਕਿਸੇ ਨੂੰ ਵਰ ਸਰਾਪ ਨਾ ਦੇਈਂ।

ਇਹ ਗੱਲ ਕਹਿ ਕੇ ਮਹਾਂ ਪੁਰਸ਼ ਤਾਂ ਚਲੇ ਗਏ, ਪਿੱਛੋਂ ਇਕ ਰਾਜਾ ਜੰਗਲ ਵਿਚ ਸ਼ਿਕਾਰ ਖੇਡਦਾ ਹੋਇਆ ਕੁਟੀਆ ਵੇਖਕੇ ਉਥੇ ਆ ਪਹੁੰਚਾ। ਚੇਲੇ ਦੇ ਚਰਨਾਂ ਪਰ ਮੱਥਾ ਟੇਕ ਕੇ ਬੈਠ ਗਿਆ, ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ, "ਮਹਾਰਾਜ! ਆਪ ਦਿਆਲੂ ਕਿਰਪਾਲੂ ਹੋ ਮੈਂ ਆਪ ਜੀ ਦੀ ਸ਼ਰਨ ਆਇਆ ਹਾਂ ਮੇਰੇ ਘਰ ਸੰਤਾਨ ਨਹੀਂ? ਕਿਰਪਾ ਕਰਕੇ ਮਿੱਠੀ ਦਾਤ ਬਖਸ਼ੋ।"

ਇਸ ਨੇ ਪ੍ਰਸੰਨ ਹੋ ਕੇ ਕਹਿ ਦਿੱਤਾ, "ਰਾਜਨ! ਫਿਕਰ ਨਾ ਕਰ ਤੇਰੇ ਘਰ ਸੰਤਾਨ ਹੋ ਜਾਵੇਗੀ।" ਰਾਜਾ ਵਰ ਲੈ ਕੇ ਚਲਾ ਗਿਆ। ਪਿੱਛੋਂ ਮਹਾਂ ਪੁਰਸ਼ ਆ ਗਏ। ਚੇਲੇ ਨੇ ਉੱਠ ਕੇ ਨਮਸ਼ਕਾਰ ਕੀਤੀ ਤੇ ਕਿਹਾ-"ਗੁਰੂ ਜੀ! ਪਿੱਛੋਂ ਇਕ ਰਾਜਾ ਆਇਆ ਸੀ, ਉਸ ਨੇ ਬਹੁਤ ਬੇਨਤੀਆਂ ਕੀਤੀਆਂ ਮੈਂ ਉਸ ਨੂੰ ਪੁੱਤ੍ਰ ਹੋਣ ਦਾ ਵਰ ਦੇ ਦਿੱਤਾ ਹੈ।" ਗੁਰੂ ਜੀ ਨੇ ਕਿਹਾ - "ਮੈਂ ਜੋ ਤੈਨੂੰ ਕਹਿ ਗਿਆ ਸਾਂ, ਚੁੱਪ ਰੱਖੀਂ ਕਿਸੇ ਨੂੰ ਵਰ ਸਰਾਪ ਨਾ ਦੇਈਂ। ਉਸਦੇ ਕਰਮਾਂ ਵਿਚ ਕੋਈ ਪੁੱਤਰ ਨਹੀਂ ਹੈ। ਹੁਣ ਤੂੰ ਆਪ ਹੀ

ਉਸ ਦੇ ਘਰ ਜਾ ਕੇ ਪੁੱਤਰ ਬਣ।''

ਗੁਰੂ ਜੀ ਦੇ ਕਹਿਣ ਅਨੁਸਾਰ ਚੇਲਾ ਆਪਣੀ ਸ਼ਕਤੀ ਨਾਲ ਆਪਣੇ ਸਰੀਰ ਨੂੰ ਛੱਡ ਕੇ ਰਾਜੇ ਦੇ ਘਰ ਉਸਦਾ ਪੁੱਤਰ ਬਣ ਕੇ ਪੈਦਾ ਹੋਇਆ ਪਰ ਬੋਲਿਆ ਨਾ ਕਰੇ। ੧੮ ਸਾਲ ਉਸ ਦੇ ਏਸੇ ਤਰ੍ਹਾਂ ਬੋਲੇ ਬਗੈਰ ਬਤੀਤ ਹੋ ਗਏ। ਰਾਜੇ ਨੇ ਬੜੇ ਇਲਾਜ ਕੀਤੇ, ਪਰ ਕੋਈ ਸਫਲਤਾ ਨਾ ਹੋਈ ਪੁਨਾ ਰਾਜੇ ਨੇ ਕਈ ਸੁੱਖਣਾ ਭੀ ਮਨਾਈਆਂ ਕਿ ਇਹ ਲੜਕਾ ਕਿਸੀ ਨਾ ਕਿਸੀ ਤਰ੍ਹਾਂ ਬੋਲ ਪਵੇ। ਪਰ ਨਾ ਬੋਲਿਆ।

ਇਕ ਦਿਨ ਰਾਜਾ ਸ਼ਿਕਾਰ ਖੇਡਣ ਜਾਣ ਲੱਗਾ ਤਾਂ ਇਸ ਨੂੰ ਵੀ ਨਾਲ ਲੈ ਗਿਆ। ਜਿਸ ਵੇਲੇ ਬਾਹਰ ਉਜਾੜ ਵਿਚ ਜਾ ਖਲੋਤੇ ਤਾਂ ਇਕ ਖਰਗੋਸ਼ ਨਿਕਲਿਆ ਪ੍ਰੰਤੂ ਉਹ ਦੌੜ ਕੇ ਸ਼ਿਕਾਰੀ ਕੁੱਤਿਆਂ ਤੋਂ ਬਚ ਕੇ ਆਪਣੇ ਘੁਰਨੇ ਵਿਚ ਜਾ ਵੜਿਆ। ਘੁਰਨੇ ਵਿਚ ਵੜਕੇ ਚੁੱਪ ਨਾ ਰਿਹਾ, ਆਪਣੇ ਸਨਬੰਧੀਆਂ ਨੂੰ ਆਪਣੀ ਬੋਲੀ ਵਿਚ ਕਹਿਣ ਲੱਗ ਪਿਆ ਕਿ ਬਾਹਰ ਸ਼ਿਕਾਰੀ ਲੋਕ ਕੁੱਤਿਆਂ ਸਮੇਤ ਖੜੇ ਹਨ ਪਰ ਮੈਂ ਆਪਣੀ ਚਾਲਾਕੀ ਤੇ ਫੁਰਤੀ ਨਾਲ ਇਹਨਾਂ ਤੋਂ ਬਚਕੇ ਆਪਣੇ ਘੁਰਨੇ ਵਿਖੇ ਆ ਵੜਿਆ ਹਾਂ।

ਜਿਹੜਾ ਸ਼ਿਕਾਰੀ ਉਥੇ ਖਲੋਤਾ ਸੀ ਉਹ ਪਸ਼ੂਆਂ ਦੀ ਬੋਲੀ ਜਾਣਦਾ ਸੀ। ਖਰਗੋਸ਼ ਦੀ ਗੱਲ ਸੁਣਕੇ ਉਸ ਨੂੰ ਬੜਾ ਗੁੱਸਾ ਆਇਆ, ਉਸ ਸ਼ਿਕਾਰੀ ਨੇ ਉਸ ਦਾ ਘੁਰਨਾ ਪੁੱਟ ਕੇ ਖਰਗੋਸ਼ ਨੂੰ ਬਾਹਰ ਕੱਢ ਕੇ ਮਾਰ ਲਿਆ। ਇਸ ਗੱਲ ਨੂੰ ਵੇਖ ਕੇ ਰਾਜ ਪੁੱਤਰ ਬੜਾ ਹੱਸਿਆ, ਇਸ ਦੇ ਹੱਸਣ ਤੋਂ ਰਾਜੇ ਨੇ ਬੜੀ ਖੁਸ਼ੀ ਮਨਾਈ ਅਤੇ ਪੁੱਛਿਆ-"ਹੇ ਪੁੱਤਰ! ਇਹ ਤੇਰੇ ਬੜੇ ਹੱਸਣ ਦਾ ਕੀ ਕਾਰਣ ਹੈ, ਮੈਂ ਤੇਰੇ ਬੜੇ ਬੜੇ ਇਲਾਜ ਕੀਤੇ ਹਨ ਤੇ ਤੂੰ ਹੱਸਿਆ ਨਹੀਂ, ਅੱਜ ਤੂੰ ਸੁਭਾਵਕ ਹੀ ਹੱਸ ਪਿਆ ਹੈਂ।''

ਰਾਜ ਪੁੱਤਰ ਨੇ ਆਪਣੀ ਪਿਛਲੀ ਗਾਥਾ ਸਾਰੀ ਸੁਣਾਈ ਕਿ ਮੇਰੇ ਗੁਰੂ ਨੇ ਮੈਨੂੰ ਚੁਪ ਰਹਿਣ ਦੀ ਸਿੱਖਿਆ ਦਿੱਤੀ ਸੀ ਪਰ ਮੈਂ ਚੁਪ ਨਾ ਰਿਹਾ ਤੇ ਤੈਨੂੰ ਪੁੱਤਰ ਹੋਣ ਦਾ ਵਰ ਦੇ ਦਿੱਤਾ ਜਿਸ ਤੇ ਮਰ ਕੇ ਮੈਨੂੰ ਆਪ ਹੀ ਤੇਰੇ ਘਰ ਪੁੱਤਰ ਬਣਨਾ ਪਿਆ ਹੈ। ਏਸੇ ਤਰ੍ਹਾਂ ਜੇਕਰ ਇਹ ਖ਼ਰਗੋਸ਼ ਚੁਪ ਰਹਿੰਦਾ ਤਾਂ ਨਾ ਮਰਦਾ, ਪਰ ਇਹ ਘੁਰਨੇ ਵਿਚ ਵੜਕੇ ਫਿਰ ਬੋਲ ਪਿਆ ਹੈ ਇਸੇ ਲਈ ਇਸ ਦਾ ਮਰਨਾ ਹੋਇਆ ਹੈ।

ਏਸੇ ਕਰਕੇ ਹੀ ਮੈਂ ੧੮ ਸਾਲ ਤਕ ਚੁੱਪ ਰਿਹਾ ਹਾਂ, ਜੋ ਕਿ ਬੋਲਣ ਕਰਕੇ ਮੈਨੂੰ ਫਿਰ ਹੋਰ ਜਨਮ ਨਾ ਧਾਰਨਾ ਪਵੇ। ਗੁਰੂ ਦੀ ਕਿਰਪਾ ਕਰਕੇ ਮੈਨੂੰ ਪਿਛਲੇ ਜਨਮ ਦੀ ਸਾਰੀ ਖ਼ਬਰ ਹੈ ਅਤੇ ਪਸ਼ੂ ਪੰਛੀਆਂ ਦੀ ਬੋਲੀ ਸਮਝਣ ਦੀ ਵੀ ਮੈਨੂੰ ਸਾਰੀ ਗਿਆਤ ਹੈ।

ਏਸੇ ਤੇ ਗੁਰੂ ਜੀ ਨੇ ਕਿਹਾ ਹੈ ਕਿ ਆਪਣੇ ਆਪ ਇਸ ਮਨੁੱਖ ਵਿਚ ਚੁੱਪ ਕਰਨ ਦਾ ਭੀ ਜ਼ੋਰ ਨਹੀਂ ਹੈ। ਉਂਞ ਚੁਪ ਕਰਨ ਵਿਚ ਬਹੁਤ ਸੁਖ ਹਨ।

ਇਕ ਸਮੇਂ ਗੋਰਖ ਨਾਥ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਮਿਲਾਪ ਹੋਇਆ ਤਾਂ ਗੋਰਖ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪੁੱਛਿਆ - "ਦੁਨੀਆਂ ਵਿਚ ਕਿਵੇਂ ਰਹਿਣਾ ਚਾਹੀਦਾ ਹੈ?''

**ਯਥਾ—'ਗੋਰਖ ਆਖੇ ਨਾਨਕਾ! ਵਿਚ ਦੁਨੀਆਂ ਕਿਉਂ ਕਰ ਰਹੀਏ?'**

ਗੁਰੂ ਨਾਨਕ ਜੀ ਨੇ ਉੱਤਰ ਦਿੱਤਾ-

**'ਅੱਖੀਂ ਵੇਖੇ ਕੰਨੀ ਸੁਣੀਏ ਜਿਹਵਾ ਮੂਲ ਨ ਕਹੀਏ।'**

ਜਿਸ ਵੇਲੇ 'ਮਨਸੂਰ' ਸੂਲੀ ਤੇ ਚੜ੍ਹਿਆ ਤਾਂ ਉਸ ਦੇ ਮਿੱਤਰ ਨੇ ਇਹ ਸਿੱਖਿਆ ਦਿੱਤੀ ਸੀ-

'ਸਭ ਤੇ ਭਲੀ ਚੁਪ, ਚੁਪ ਅੱਗੇ ਲੱਖ ਪੜ੍ਹਦਾ।
ਜੇ ਮਨਸੂਰ ਨ ਬੋਲਦਾ, ਕਿਉਂ ਸੂਲੀ ਤੇ ਚੜ੍ਹਦਾ।'

ਤਥਾ— "ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ॥
ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ॥ ੨॥"

[ਮਾਝ ਵਾਰ, ਪੰਨਾ ੧੪੯]

**ਜੋਰੁ ਨ ਮੰਗਣਿ :**– ਇਸ ਜੀਵ ਵਿਖੇ ਆਪਣੇ ਆਪ ਮੰਗਣੇ ਦਾ ਵੀ ਜੋਰੁਬਲ ਨਹੀਂ ਹੈ।

## ਪਹਿਲੀ ਸਾਖੀ— ਬ੍ਰਾਹਮਣ ਤੇ ਜੁਲਾਹੇ ਦੀ

ਇਕ ਬ੍ਰਾਹਮਣ ਨਿਯਮ ਨਾਲ ਸ਼ਿਵ ਮੰਦਰ ਵਿਚ ਜਾ ਕੇ ਸ਼ਿਵਾਂ ਦਾ ਹਰ ਤਰ੍ਹਾਂ ਪੂਜਨ ਕਰਦਾ ਹੁੰਦਾ ਸੀ, ਅਤੇ ਇਕ ਜੁਲਾਹਾ ਹਰ ਰੋਜ਼ ਸ਼ਿਵ ਮੰਦਰ ਜਾ ਕੇ ਪੱਥਰ ਮਾਰ ਆਉਂਦਾ ਸੀ।

ਇਕ ਦਿਨ ਬਹੁਤ ਵਰਖਾ ਦੇ ਹੋਣ ਕਰਕੇ ਬ੍ਰਾਹਮਣ ਆਲਸੀ ਬਣ ਕੇ ਪੂਜਾ ਕਰਨ ਨਾ ਗਿਆ। ਤੇ ਜੁਲਾਹੇ ਨੇ ਵਰਖਾ ਦੇ ਵਿਚ ਭੀ ਆਪਣੇ ਨਿਯਮ ਅਨੁਸਾਰ ਸ਼ਿਵ ਮੰਦਰ ਵਿਖੇ ਜਾ ਕੇ ਪੱਥਰ ਮਾਰ ਦਿੱਤਾ।

ਇਸ ਦੇ ਨਿਯਮ ਨੂੰ ਵੇਖ ਕੇ ਸ਼ਿਵ ਜੀ ਪ੍ਰਸੰਨ ਹੋ ਗਏ। ਆਖਦੇ ਹਨ – "ਵਰੰਬ੍ਰੂ-ਵਰ ਮੰਗ, ਕੀ ਚਾਹੁੰਦਾ ਹੈਂ?" ਇਸ ਨੇ ਕਿਹਾ-"ਮੇਰੀਆਂ ਹਜ਼ਾਰ ਬਾਹਵਾਂ ਹੋ ਜਾਵਨ, ਜੋ ਮੈਂ ਬਹੁਤ ਸਾਰੀਆਂ ਤਾਣੀਆਂ ਬਣਾਵਾਂ।"

ਸ਼ਿਵਾਂ ਆਖਿਆ-"ਤਥਾ ਅਸਤੂ।"

ਏਸ ਦੀਆਂ ਹਜ਼ਾਰ ਹੀ ਬਾਹਵਾਂ ਹੋ ਗਈਆਂ।

ਜਿਸ ਵੇਲੇ ਸ਼ਹਿਰ ਵਿਖੇ ਆਇਆ ਲੋਕਾਂ ਵੇਖ ਕੇ ਕਿਹਾ-'ਇਹ ਕਿਹੜੀ ਬਲਾ ਆ ਗਈ ਹੈ।' ਲੋਕਾਂ ਨੇ ਇੱਟਾਂ ਰੋੜੇ ਮਾਰ ਮਾਰ ਕੇ ਅਧ-ਮੋਇਆ ਕਰ ਸੁੱਟਿਆ। ਵਿਚਾਰ ਕੇ ਦੇਖੋ ਇਸ ਜੁਲਾਹੇ ਨੇ ਸ਼ਿਵਾਂ ਤੋਂ ਮੰਗਿਆ ਭੀ ਸਹੀ, ਪਰ ਮੰਗਣੇ ਦੀ ਜਾਂਚ ਨਾ ਆਈ, ਜਿਵੇਂ ਪੱਥਰ ਮਾਰ ਕੇ ਸ਼ਿਵਾਂ ਨੂੰ ਪ੍ਰਸੰਨ ਕੀਤਾ ਸੀ, ਤਿਵੇਂ ਲੋਕਾਂ ਨੇ ਪੱਥਰਾਂ ਨਾਲ ਹੀ ਮਾਰ ਦਿੱਤਾ।

ਯਥਾ— 'ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥'
ਤਥਾ— ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥ [ਬਾਰਹ ਮਾਹਾ, ਪੰਨਾ ੧੩੪]

ਦੇ ਮਹਾਂਵਾਕ ਅਨੁਸਾਰ।

ਏਸੇ ਕਰ ਕੇ ਗੁਰੂ ਜੀ ਕਹਿੰਦੇ ਹਨ, ਜੀਵ ਦੇ ਅੰਦਰ ਮੰਗਣ ਦਾ ਭੀ ਜੋਰੁ=ਬਲ ਨਹੀਂ ਹੈ। ਹਜ਼ਾਰ ਬਾਹਵਾਂ ਨ ਮੰਗਦਾ ਜੇਕਰ ਦੋ ਲਖ ਰੁਪਯਾ ਮੰਗ ਲੈਂਦਾ ਜਾਂ ਕੋਈ ਹੋਰ ਚੰਗੀ ਚੀਜ਼ ਮੰਗ ਲੈਂਦਾ ਤਾਂ ਚੰਗਾ ਸੀ। ਪਰ ਆਪਣੇ ਆਪ ਇਹ ਕੁਝ ਨਹੀਂ ਮੰਗ ਸਕਦਾ।

## ਦੂਜੀ ਸਾਖੀ— ਜੁਲਾਹਾ, ਜੁਲਾਹੀ ਤੇ ਉਸ ਦੇ ਪੁੱਤਰ ਦੀ

ਇਹ ਤਿੰਨੇ ਅਤਿਅੰਤ ਗਰੀਬ ਸਨ, ਇਨ੍ਹਾਂ ਨੇ ਸ਼ਿਵਾਂ ਦੀ ਮਹਿਮਾਂ ਸੁਣ ਕੇ ਬਾਹਰ ਜੰਗਲ ਵਿਚ ਜਾ ਕੇ ਸ਼ਿਵਾਂ ਦੀ ਅਰਾਧਣਾ ਸ਼ੁਰੂ ਕਰ ਦਿੱਤੀ। ਸ਼ਿਵਾਂ ਨੇ ਪ੍ਰਸੰਨ ਹੋ ਕੇ ਜੁਲਾਹੀ ਨੂੰ ਕਿਹਾ- "ਵਰੰਬ੍ਰੂ-ਵਰ ਮੰਗ, ਤੈਨੂੰ ਕੀ ਚਾਹੀਦਾ ਹੈ?" ਉਸ ਨੇ ਕਿਹਾ-"ਮੇਰਾ ਸੁੰਦਰ ਸਰੂਪ ਹੋ ਜਾਵੇ, ਅੰਗਾਂ ਪਰ ਸੋਹਣੇ ਸੋਹਣੇ ਕੱਪੜੇ ਤੇ ਸੋਨੇ ਗਹਿਣੇ ਬਣ ਜਾਣ।" ਸ਼ਿਵਾਂ ਆਖਿਆ – "ਤਥਾ ਅਸਤੂ" ਇਹ ਆਖ ਕੇ ਸ਼ਿਵ ਚਲੇ ਗਏ। ਜੁਲਾਹੀ ਸੁੰਦਰ ਸਰੂਪ ਤੇ ਸੋਹਣੇ ਸੋਹਣੇ ਕੱਪੜਿਆਂ ਅਤੇ ਗਹਿਣਿਆਂ ਨਾਲ ਫਬ ਗਈ। ਇਤਨੇ

ਨੂੰ ਇਕ ਰਾਜਾ ਸ਼ਿਕਾਰ ਖੇਡਦਾ ਉਥੋਂ ਲੰਘਿਆ, ਉਸ ਨੇ ਸੁੰਦਰ ਔਰਤ ਨੂੰ ਗਰੀਬਾਂ ਪਾਸ ਬੈਠਿਆਂ ਵੇਖ ਕੇ ਕਿਹਾ-"ਇਹ ਸੁੰਦਰ ਔਰਤ ਇਨ੍ਹਾਂ ਪਾਸ ਰਹਿਣੇ ਯੋਗ ਨਹੀਂ ਹੈ।" ਉਹ ਘੋੜੇ ਪਰ ਚੜ੍ਹਾ ਕੇ ਨਾਲ ਲੈ ਗਿਆ।

ਪਿੱਛੋਂ ਫਿਰ ਸ਼ਿਵਾਂ ਨੇ ਆ ਕੇ ਜੁਲਾਹੇ ਨੂੰ ਕਿਹਾ - "ਵਰੰਬੂ-ਵਰ ਮੰਗ, ਤੂੰ ਕੀ ਚਾਹੁੰਦਾ ਹੈਂ?" ਉਸ ਨੇ ਕਿਹਾ-"ਮੇਰੀ ਇਸਤ੍ਰੀ ਸੂਰਨੀ ਹੋ ਜਾਵੇ।"

ਸ਼ਿਵਾਂ ਆਖਿਆ-"ਤਥਾ ਅਸਤੂ!"

ਉਹ ਸੂਰਨੀ ਹੋ ਗਈ। ਰਾਜੇ ਦੇ ਪਿੱਛੇ ਘੋੜੇ ਉਤੇ ਚੜ੍ਹੀ ਹੋਈ ਸੂਰਨੀ ਹੋ ਕੇ ਘੁਰ-ਘੁਰ ਕਰਨ ਲੱਗ ਪਈ। ਰਾਜੇ ਨੇ ਕੋਈ ਜੰਗਲੀ ਬਲਾ ਸਮਝ ਕੇ ਘੋੜੇ ਤੋਂ ਹੇਠਾਂ ਸੁੱਟ ਦਿੱਤੀ। ਉਹ ਫਿਰ ਤੁਰਦੀ ਤੁਰਦੀ ਆਪਣੇ ਸੰਬੰਧੀਆਂ ਪਾਸ ਹੀ ਆ ਪਹੁੰਚੀ।

ਇਤਨੇ ਨੂੰ ਸ਼ਿਵਾਂ ਨੇ ਜੁਲਾਹੇ ਦੇ ਪੁੱਤਰ ਨੂੰ ਕਿਹਾ- "ਤੂੰ ਵਰੰਬੂ-ਵਰ ਮੰਗ।" ਤਾਂ ਉਸ ਨੇ ਆਪਣੀ ਮਾਂ ਦੀ ਬੁਰੀ ਹਾਲਤ ਦੇਖ ਕੇ ਕਿਹਾ ਕਿ ਮੇਰੀ ਮਾਂ ਪਹਿਲੇ ਵਾਂਗ ਹੀ ਬਣ ਜਾਵੇ।

ਸ਼ਿਵਾਂ ਆਖਿਆ- "ਤਥਾ ਅਸਤੂ!" ਉਹ ਫਿਰ ਉਸੇ ਤਰ੍ਹਾਂ ਗਰੀਬਣੀ ਜੁਲਾਹੀ ਬਣ ਗਈ।

ਦੇਖੋ! ਤਿੰਨਾਂ ਨੇ ਤਪ ਕਰਕੇ ਸ਼ਿਵਾਂ ਨੂੰ ਪ੍ਰਸੰਨ ਤਾਂ ਕੀਤਾ ਅਤੇ ਵਰ ਵੀ ਮੰਗੇ ਪਰ ਮੰਗਣੇ ਦੀ ਜਾਚ ਨ ਆਈ। ਪਹਿਲੇ ਵਾਂਗ ਖਾਲੀ ਦੇ ਖਾਲੀ ਹੀ ਰਹਿ ਗਏ।

ਏਸੇ ਵਾਸਤੇ ਗੁਰੂ ਜੀ ਆਖਦੇ ਹਨ, ਜੀਵ ਦੇ ਵਿਚ ਆਪਣੇ ਆਪ ਮੰਗਣ ਦਾ ਵੀ ਜ਼ੋਰ ਨਹੀਂ ਹੈ।

## ਦੇਣਿ ਨ ਜੋਰੁ॥

ਵਸਤੂ ਦੇ ਦੇਣ ਦਾ ਵੀ ਇਸ ਵਿਚ ਜੋਰੁ=ਬਲ ਨਹੀਂ ਹੈ।

## ਪਹਿਲੀ ਸਾਖੀ—ਕ੍ਰਿਸ਼ਨ ਜੀ ਤੇ ਦੁਰਯੋਧਨ ਦੀ

ਸ੍ਰੀ ਕ੍ਰਿਸ਼ਨ ਭਗਵਾਨ ਜੀ ਪਾਂਡਵਾਂ ਨੂੰ ਰਾਜ ਦਾ ਕੁਝ ਕੁ ਹਿੱਸਾ ਦਿਵਾਉਣ ਵਾਸਤੇ ਰਾਜੇ ਦੁਰਯੋਧਨ ਪਾਸ ਗਏ ਪਰ ਦੁਰਯੋਧਨ ਨੇ ਇਨਕਾਰ ਕਰ ਦਿੱਤਾ।

ਫਿਰ ਕ੍ਰਿਸ਼ਨ ਜੀ ਨੇ ਕਿਹਾ - "ਪੰਜਾਂ ਪਾਂਡਵਾਂ ਨੂੰ ਪੰਜ ਪਿੰਡ ਹੀ ਦੇ ਦੇਹ।" ਦੁਰਯੋਧਨ ਨੇ ਕਿਹਾ, ਤੁਸੀਂ ਪੰਜ ਪਿੰਡ ਕਹਿੰਦੇ ਹੋ, ਮੈਂ ਤਾਂ ਸੂਈ ਦੇ ਨੱਕੇ ਜਿਤਨੀ ਪ੍ਰਿਥਵੀ ਦੇਣ ਨੂੰ ਤਿਆਰ ਨਹੀਂ ਹਾਂ।" ਕ੍ਰਿਸ਼ਨ ਜੀ ਨਿਰਾਸ ਹੋ ਕੇ ਮੁੜ ਆਏ। ਇਸੀ ਤੇ ਗੁਰੂ ਜੀ ਫੁਰਮਾਉਂਦੇ ਹਨ, ਆਪਣੇ ਆਪ ਵਸਤੂ ਦੇ ਦੇਣ ਦਾ ਕਿਸੀ ਵਿਚ ਬਲ ਨਹੀਂ ਹੈ।

## ਦੂਜੀ ਸਾਖੀ—ਹਰੀ ਚੰਦ ਰਾਜੇ ਦੀ

ਰਾਜਾ 'ਹਰੀ ਚੰਦ' ਰੋਜ਼ ਅਠਾਰਾਂ ਭਾਰ ਸੋਨੇ ਦਾ ਦਾਨ ਦੇ ਕੇ ਅੰਨ-ਜਲ ਛਕਿਆ ਕਰਦਾ ਸੀ। ਰਾਜੇ ਹਰੀ ਚੰਦ ਦਾ ਬਾਪ 'ਤ੍ਰਿਸੰਕੂ ਰਾਜਾ' ਵਿਸ਼ਵਾ ਮਿਤ੍ਰ ਦਾ ਸੇਵਕ ਸੀ ਤੇ ਰਾਜੇ ਹਰੀ ਚੰਦ ਨੇ ਆਪਣਾ ਗੁਰੂ ਵਸਿਸ਼ਟ ਧਾਰਨਾ ਕੀਤਾ। ਇਸ ਕਰਕੇ ਵਿਸ਼ਵਾ ਮਿੱਤਰ ਦੇ ਮਨ ਵਿਚ ਗੁੱਸਾ ਸੀ ਕਿ ਹਰੀ ਚੰਦ ਨੇ ਮੈਨੂੰ ਗੁਰੂ ਕਿਉਂ ਨਹੀਂ ਧਾਰਿਆ, ਵਸਿਸ਼ਟ ਜੀ ਦਾ ਜਾ ਕੇ ਸੇਵਕ ਕਿਉਂ ਬਣਿਆਂ ਹੈ।

ਇਕ ਦਿਨ ਰਾਜਾ ਹਰੀ ਚੰਦ ਸ਼ਿਕਾਰ ਖੇਡਣ ਗਿਆ। ਸ਼ਿਕਾਰ ਖੇਡਦਿਆਂ ਇਸ ਨੂੰ ਬੜੀ ਤਰੇਹ

ਲੱਗੀ ਤੇ ਵਿਆਕੁਲ ਹੋ ਗਿਆ। ਉਸ ਵੇਲੇ ਵਿਸ਼ਵਾ ਮਿੱਤ੍ਰ ਉਸੇ ਜੰਗਲ ਵਿਚ ਇਕ ਸੁੰਦਰ ਬਗੀਚਾ ਬਣਾ ਕੇ ਜਿਸ ਵਿਚ ਸੁੰਦਰ ਖੂਹ ਲੱਗਾ ਹੋਇਆ ਸੀ ਆਪ ਬ੍ਰਾਹਮਣ ਦਾ ਰੂਪ ਧਾਰ ਕੇ ਬੈਠ ਗਿਆ। ਇਤਨੇ ਨੂੰ ਰਾਜਾ ਹਰੀ ਚੰਦ ਉਥੇ ਆ ਪਹੁੰਚਾ। ਇਸ ਦੀ ਵਿਆਕੁਲਤਾ ਨੂੰ ਦੇਖ ਕੇ ਉਸ ਬ੍ਰਾਹਮਣ ਨੇ ਪੁੱਛਿਆ, "ਰਾਜਨ! ਕੀ ਕਾਰਣ ਹੈ ਬੜੇ ਘਬਰਾਏ ਹੋਏ ਦਿਸਦੇ ਹੋ?"

ਰਾਜੇ ਹਰੀ ਚੰਦ ਨੇ ਕਿਹਾ, "ਤਰੇਹ ਬਹੁਤ ਲੱਗੀ ਹੋਈ ਹੈ।" ਬ੍ਰਾਹਮਣ ਨੇ ਕਿਹਾ, "ਲਓ ਪਾਣੀ ਪੀ ਲਓ।" ਰਾਜੇ ਨੇ ਕਿਹਾ, "ਜੇ ਪਾਣੀ ਪੀ ਲਵਾਂ ਤਾਂ ਮੇਰਾ ਪ੍ਰਣ ਟੁੱਟਦਾ ਹੈ, ਮੇਰਾ ਰੋਜ਼ ਦਾ ਨਿਯਮ ਹੈ ਅਠਾਰਾਂ ਭਾਰ ਸੋਨਾ ਦਾਨ ਕਰਨ ਦਾ।"

ਬ੍ਰਾਹਮਣ ਨੇ ਕਿਹਾ, ਤੂੰ ਸੰਕਲਪ ਇਥੇ ਕਰ ਕੇ ਪਾਣੀ ਪੀ ਲੈ ਸ਼ਹਿਰ ਵਿਚ ਜਾ ਕੇ ਦੇ ਦੇਈਂ, ਮੈਂ ਤੇਰੇ ਨਾਲ ਚੱਲਾਂਗਾ।" ਹਰੀ ਚੰਦ ਨੇ ਉਸੇ ਤਰ੍ਹਾਂ ਉਸ ਦਾ ਕਹਿਣਾ ਮੰਨ ਕੇ ਸੰਕਲਪ ਕਰ ਦਿੱਤਾ ਤੇ ਪਾਣੀ ਪੀ ਲਿਆ।

ਜਿਸ ਵੇਲੇ ਰਾਜਾ ਘਰ ਗਿਆ ਤਾਂ ਵਿਸ਼ਵਾ ਮਿੱਤ੍ਰ ਨੇ ਆਪਣੀ ਸ਼ਕਤੀ ਨਾਲ ਇਸ ਦੀ ਸਾਰੀ ਵਿਭੂਤੀ ਭਸਮ ਕਰ ਦਿੱਤੀ। ਘਰ ਵਿਚ ਦਾਨ ਦੇਣ ਲਈ ਕੁਝ ਵੀ ਨਾ ਰਿਹਾ।

ਏਸੇ ਵਾਸਤੇ ਗੁਰੂ ਜੀ ਨੇ ਕਿਹਾ ਹੈ ਕਿ ਇਸ ਮਨੁੱਖ ਵਿਚ ਦਾਨ ਦੇਣ ਦਾ ਵੀ ਕੁਝ ਜ਼ੋਰ ਨਹੀਂ ਹੈ। ਪਿੱਛੋਂ ਰਾਜਾ ਹਰੀ ਚੰਦ ਇਸਤ੍ਰੀ ਅਤੇ ਪੁੱਤਰ ਸਮੇਤ ਕਾਂਸ਼ੀ ਦੀ ਮੰਡੀ ਵਿਚ ਜਾ ਕੇ ਵਿਕਿਆ ਹੈ, ਉਸ ਵਕਤ ਦਾ ਪ੍ਰਣ ਤਾਂ ਭਾਵੇਂ ਪੂਰਾ ਕਰ ਲਿਆ, ਪਰ ਹਮੇਸ਼ਾਂ ਦਾ ਜੋ ਪ੍ਰਣ ਸੀ ਅਠਾਰਾਂ ਭਾਰ ਸੋਨਾ ਦਾਨ ਦੇਣ ਦਾ ਉਹ ਪੂਰਾ ਨਾ ਕਰ ਸਕਿਆ।*

## ਜੋਰੁ ਨ ਜੀਵਣਿ

[ਇਹ ਜੀਵ ਬਹੁਤ ਸਮਾਂ ਜਿਊਣ ਦੀ ਕੋਸ਼ਿਸ਼ ਕਰਦਾ ਹੈ। ਘਿਓ ਆਦਿ ਅਨੇਕ ਪਦਾਰਥਾਂ ਦਾ, ਤੇ ਕਸਤੂਰੀ ਬਟੀ ਆਦਿ ਦਵਾਈਆਂ ਦਾ ਸੇਵਨ ਕਰਦਾ ਹੈ, ਪਰ ਜਿਤਨੇ ਕੁ ਸਵਾਸ ਲੈਣੇ ਲਿਖੇ ਹਨ ਉਤਨੇ ਹੀ ਲੈਂਦਾ ਹੈ] ਆਪਣੇ ਆਪ ਜੀਵਣਿ=ਜਿਊਣ ਦਾ ਇਸ ਵਿਚ ਕੋਈ ਬਲ ਨਹੀਂ ਹੈ।

## ਸਾਖੀ—ਪ੍ਰੀਛਤ ਰਾਜੇ ਦੀ

ਰਾਜਾ 'ਪ੍ਰੀਛਤ' ਬਹੁਤ ਧਰਮਾਤਮਾ ਅਤੇ ਬੜਾ ਨਿਆਇਕਾਰੀ ਹੋਇਆ ਹੈ ਜਿਸ ਨੇ ਆਪਣੇ ਰਾਜ ਵਿਚ ਕਲਜੁਗ ਨੂੰ ਪ੍ਰਵੇਸ਼ ਨਹੀਂ ਕਰਨ ਦਿੱਤਾ। ਅਰਥਾਤ ਕੋਈ ਭੈੜਾ ਉਪੱਦ੍ਰਵ ਨਹੀਂ ਹੋਣ ਦਿੱਤਾ। ਇਕ ਦਿਨ ਰਾਜਾ ਪ੍ਰੀਛਤ ਸ਼ਿਕਾਰ ਖੇਡਣ ਗਿਆ ਤਾਂ ਅੱਗੋਂ ਕਲਜੁਗ ਮਿਲ ਪਿਆ। ਰਾਜੇ ਨੇ ਕਿਹਾ, "ਹੇ ਕਲਜੁਗ! ਤੈਨੇ ਮੇਰੀ ਨਗਰੀ ਵਿਚ ਨਹੀਂ ਵੜਨਾ।" ਕਲਜੁਗ ਨੇ ਕਿਹਾ–"ਮੈਨੂੰ ਕਿਧਰੇ ਨਿਵਾਸ ਕਰਨ ਵਾਸਤੇ ਤਾਂ ਜਗ੍ਹਾ ਦਿਓ!" ਰਾਜੇ ਨੇ ਕਿਹਾ– "ਜਾਹ ਜਿਥੇ ਸੋਨਾ ਹੋਵੇ ਤੂੰ ਉਥੇ ਜਾ ਕੇ

*ਨੋਟ - ਇਕ ਥਾਂ ਇਹ ਭੀ ਲਿਖਿਆ ਹੈ ਕਿ ਇਸ ਦਾ ਪ੍ਰਣ ਇੱਕੀ ਭਾਰ ਸੋਨਾ ਦਾਨ ਕਰਨ ਦਾ ਸੀ। ਇਹ ਪਾਠਕ ਜਨ ਆਪੇ ਵਿਚਾਰ ਲੈਣ।

ਇਕ ਭਾਰ ੩੨੯੦ ਤੋਲੇ ਦਾ ਲਿਖਿਆ ਹੈ ਜੋ ਕਿ ਇਕ ਮਣ ਬਾਰਾਂ ਛਟਾਂਕ ਹੁੰਦਾ ਹੈ। ਅਠਾਰਾਂ ਭਾਰ ਦਾ ਵਜ਼ਨ ਅਠਾਰਾਂ ਮਣ ਤੇਰਾਂ ਸੇਰ ਅੱਠ ਛਟਾਂਕ ਹੈ।

ਨਿਵਾਸ ਕਰ।'' ਰਾਜੇ ਨੇ ਆਖਣ ਲੱਗਿਆਂ ਇਹ ਨਾ ਸੋਚਿਆ ਕਿ ਸੋਨਾ ਤਾਂ ਮੇਰੀ ਕਲਗੀ ਵਿਚ ਲੱਗਾ ਹੋਇਆ ਹੈ। ਉਸੀ ਵੇਲੇ ਕਲਜੁਗ ਮੱਖੀ ਦਾ ਰੂਪ ਧਾਰ ਕੇ ਸੋਨੇ ਦੇ ਮੁਕਟ ਵਿਚ ਬੈਠ ਗਿਆ ਤੇ ਰਾਜੇ ਪ੍ਰੀਛਤ ਦੀ ਬੁੱਧੀ ਵਿਚੱਲ ਕਰ ਦਿੱਤੀ। ਰਾਜਾ ਹਰਨ ਦੇ ਪਿੱਛੇ ਲੱਗਾ ਹੋਇਆ ਸੀ ਹਰਨ ਦੌੜਦਾ ਦੌੜਦਾ ਰਾਜੇ ਦੀਆਂ ਅੱਖਾਂ ਤੋਂ ਓਹਲੇ ਹੋ ਗਿਆ, ਅੱਗੇ ਜੰਗਲ ਵਿਚ ਸਿੰਙੀ ਰਿਖ ਦਾ ਗੁਰੂ ਵਿਭਾਂਡਵ ਰਿਖੀ ਸਮਾਧੀ ਵਿਚ ਬੈਠਾ ਤਪ ਕਰ ਰਿਹਾ ਸੀ, ਉਸ ਪਾਸੋਂ ਜਾ ਕੇ ਪੁੱਛਦਾ ਹੈ ਕਿ ਮੇਰਾ ਸ਼ਿਕਾਰ [ਹਰਨ] ਕਿਸ ਪਾਸੇ ਗਿਆ ਹੈ?

ਇਕ ਦੋ ਵਾਰ ਪੁੱਛਣ ਤੇ ਜਦ ਉਸ ਨੇ ਕੋਈ ਉੱਤਰ ਨਾ ਦਿੱਤਾ, ਤਾਂ ਪਾਸ ਹੀ ਇਕ ਸੱਪ ਮਰਿਆ ਪਿਆ ਸੀ, ਰਾਜੇ ਨੇ ਉਸ ਸੱਪ ਨੂੰ ਧਨੁੱਖ ਨਾਲ ਚੁੱਕ ਕੇ ਰਿਖੀ ਦੇ ਗਲ ਵਿਚ ਪਾ ਦਿੱਤਾ, ਤੇ ਆਪ ਸ਼ਹਿਰ ਨੂੰ ਆ ਗਿਆ।

ਜਿਸ ਵੇਲੇ 'ਸਿਙੀ ਰਿਖ' ਨੇ ਆ ਕੇ ਆਪਣੇ ਗੁਰੂ ਦੇ ਗਲ ਵਿਚ ਸੱਪ ਪਿਆ ਵੇਖਿਆ ਤਾਂ ਬੜਾ ਗੁੱਸਾ ਚੜ੍ਹ ਗਿਆ, ਸਰਾਪ ਦੇ ਦਿੱਤਾ ਕਿ ਜਿਸ ਨੇ ਮੇਰੇ ਗੁਰੂ ਦੇ ਗਲ ਵਿਚ ਸੱਪ ਪਾਇਆ ਹੈ ਉਹ ਸੱਤਾਂ ਦਿਨਾਂ ਦੇ ਅੰਦਰ ਸੱਪ ਦੀ ਮੌਤ ਨਾਲ ਹੀ ਮਰ ਜਾਏਗਾ।

ਥੋੜ੍ਹੇ ਸਮੇਂ ਪਿੱਛੋਂ ਜਦ ਰਿਖੀ ਜੀ ਦੀ ਸਮਾਧੀ ਖੁਲ੍ਹੀ ਤਾਂ 'ਸਿੰਙੀਰਿਖ' ਨੇ ਸਾਰੀ ਗੱਲ ਸੁਣਾਈ। ਵਿਭਾਂਡਵ ਰਿਖੀ ਨੇ ਕਿਹਾ-''ਇਹ ਤੂੰ ਬੜਾ ਮਾੜਾ ਕੰਮ ਕੀਤਾ ਹੈ ਜੋ ਸਰਾਪ ਦੇ ਦਿੱਤਾ ਹੈ ਰਾਜਾ ਤਾਂ ਬਹੁਤ ਧਰਮਾਤਮਾ ਸੀ, ਉਸ ਨੂੰ ਖ਼ਬਰ ਕਰ ਦੇਣੀ ਚਾਹੀਦੀ ਹੈ, ਜੋ ਆਪਣੇ ਜੀਊਣ ਦਾ ਕੋਈ ਉਪਾ ਕਰ ਲਵੇ।''

ਜਿਸ ਵੇਲੇ ਰਾਜੇ 'ਪ੍ਰੀਛਤ' ਵਲ ਖ਼ਬਰ ਭੇਜੀ ਕਿ 'ਸਿੰਙੀਰਿਖ' ਨੇ ਤੈਨੂੰ ਸਰਾਪ ਦੇ ਦਿੱਤਾ ਹੈ ਕਿ ਇਕ ਹਫਤੇ ਤਕ ਤੂੰ ਸੱਪ ਦੀ ਮੌਤ ਮਰ ਜਾਣਾ ਹੈ ਤੂੰ ਆਪਣੇ ਜੀਉਣ ਦਾ ਕੋਈ ਯਤਨ ਕਰ ਲੈ।

ਇਹ ਗੱਲ ਸੁਣ ਕੇ ਰਾਜੇ 'ਪ੍ਰੀਛਤ' ਨੇ ਉਸੀ ਵੇਲੇ ਗੰਗਾ ਦੇ ਚਲਦੇ ਪ੍ਰਵਾਹ ਵਿਚ ਸ਼ੀਸ਼ ਮਹਲ ਉਸਾਰ ਲਿਆ ਅਤੇ ਭਾਗਵਤ ਦਾ ਪਾਠ 'ਸੁਕਦੇਵ' ਰਿਖੀ ਜੀ ਪਾਸੋਂ ਰਖਾ ਕੇ ਆਪ ਪਾਸ ਬੈਠ ਕੇ ਸੁਣਦਾ ਰਿਹਾ। ਸ਼ੀਸ਼ ਮਹਲ ਐਸਾ ਬਣਾਇਆ ਜਿਥੋਂ ਕੀੜੀ ਜਾਂਦੀ ਭੀ ਨਿਗਾਹ ਆਵੇ, ਅਤੇ ਚਾਰ ਚੁਫੇਰੇ ਸੈਨਾ ਖੜੀ ਕਰ ਦਿੱਤੀ ਪਰ ਜਿਸ ਦਿਨ ਭੋਗ ਪੈਣਾ ਸੀ ਉਸੇ ਦਿਨ ਤੱਛਕ ਨਾਗ ਨਿੱਕਾ ਜਿਹਾ ਸੂਖਮ ਰੂਪ ਧਾਰ ਕੇ ਫੁੱਲਾਂ ਵਿਚ ਪ੍ਰਵੇਸ਼ ਕਰ ਗਿਆ ਤੇ ਓਹੀ ਫੁੱਲ ਮਾਲੀ ਤੋੜ ਕੇ ਸ਼ੀਸ਼ ਮਹਲ ਵਿਚ ਲੈ ਗਿਆ। ਭਾਗਵਤ ਉੱਪਰ ਉਹ ਫੁੱਲ ਚੜ੍ਹਾਏ ਗਏ। ਜਿਸ ਵੇਲੇ ਭੋਗ ਪਿਆ ਤਾਂ ਉਹ ਫੁੱਲ ਚੁੱਕ ਕੇ 'ਸੁਖਦੇਵ' ਰਿਖੀ ਨੇ ਪ੍ਰਸ਼ਾਦ ਦੇ ਤੌਰ ਤੇ ਰਾਜੇ ਪ੍ਰੀਛਤ ਨੂੰ ਦਿੱਤੇ। ਰਾਜੇ ਨੇ ਲੈ ਕੇ ਉਹ ਫੁੱਲ ਸੁੰਘੇ, ਸੁੰਘਦਿਆਂ ਸਾਰ ਹੀ ਤੱਛਕ ਨਾਗ ਨੇ ਨੱਕ ਵਿਚ ਡੰਗ ਮਾਰ ਕੇ ਉਸ ਦੇ ਸਵਾਸ ਖਿੱਚ ਲਏ।

ਏਸੇ ਉੱਪਰ ਸ੍ਰੀ ਗੁਰੂ ਅਰਜਨ ਦੇਵ ਪਾਤਿਸ਼ਾਹ ਜੀ ਨੇ ਸਹਸਕ੍ਰਿਤੀ ਵਿਚ ਲਿਖਿਆ ਹੈ-

**''ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ॥**
**ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ ਕਦਾਂਚਹ॥**
**ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ॥ ੭॥''**

[ਸਲੋਕ ਸਹਸਕ੍ਰਿਤੀ ਮਹਲਾ ੫, ਪੰਨਾ ੧੩੫੪]

ਏਸੇ ਵਾਸਤੇ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਇਸ ਮਨੁੱਖ ਵਿਚ ਜੀਵਣ ਦਾ ਕੋਈ ਜੋਰੁ=ਬਲ ਨਹੀਂ ਹੈ। ਜੇਕਰ ਇਸ ਵਿਚ ਜੀਵਣ ਦਾ ਜ਼ੋਰ ਹੁੰਦਾ ਤਾਂ ਮਰਦਾ ਕੋਈ ਨਾ। ਬੜੀਆਂ ਬੜੀਆਂ ਤਾਕਤਾਂ ਵਾਲੇ ਹਰਨਾਖਸ਼ ਅਤੇ ਰਾਵਣ ਵਰਗੇ ਇਸ ਦੁਨੀਆਂ ਵਿਚ ਜੀਊਂਦੇ ਨਹੀਂ ਰਹੇ, ਤੇ ਇਸ ਜੀਵ ਵਿਚ ਭਲਾ ਕੀ ਤਾਕਤ ਹੈ ਜੋ ਸੰਸਾਰ ਵਿਚ ਜੀਊਂਦਾ ਰਹਿ ਸਕੇ।

## ਮਰਣਿ ਨਹ ਜੋਰੁ ॥

ਕੋਈ ਆਖਦਾ ਹੈ-'ਮੈਂ ਕਾਂਸ਼ੀ ਵਿਚ ਜਾ ਕੇ ਮਰਾਂ, ਜੋ ਸ਼ਿਵਾਂ ਦੇ ਵਰ ਕਰਕੇ ਮੁਕਤ ਹੋ ਜਾਵਾਂ।'

ਕੋਈ ਆਖਦਾ ਹੈ-'ਮੈਂ ਗੰਗਾ ਦੇ ਪ੍ਰਵਾਹ ਵਿਚ ਰੁੜ੍ਹ ਕੇ ਮਰ ਜਾਵਾਂ।'

ਕੋਈ ਆਖਦਾ ਹੈ-'ਮੈਂ ਵਿਦਿਆ ਪੜ੍ਹਦਾ ਹੀ ਮਰ ਜਾਵਾਂ।'

ਕੋਈ ਆਖਦਾ ਹੈ-'ਮੈਂ ਯੁੱਧ ਕਰਦਾ ਜੰਗ ਭੂਮੀ ਵਿਚ ਹੀ ਮਰ ਜਾਵਾਂ।'

ਕੋਈ ਅਪਦਾ ਦਾ ਮਾਰਿਆ ਹੋਇਆ ਅਫੀਮ ਖਾ ਕੇ ਯਾਂ ਜ਼ਹਿਰ ਖਾ ਕੇ ਮਰਨ ਨੂੰ ਤਿਆਰ ਹੁੰਦਾ ਹੈ। ਪ੍ਰੰਤੂ ਆਪਣੇ ਆਪ ਮਰਨ ਦਾ ਕਿਸੇ ਵਿਚ ਜੋਰੁ=ਬਲ ਨਹੀਂ ਹੈ ਕਿਉਂਕਿ ਜਿਤਨਾ ਚਿਰ ਪ੍ਰਮੇਸ਼ਰ ਦੀ ਆਗਿਆ ਅਨੁਸਾਰ ਦੇਸ ਕਾਲ ਵਸਤੂ ਇਕੱਠੇ ਨਹੀਂ ਹੁੰਦੇ ਉਤਨਾ ਚਿਰ ਕੋਈ ਨਹੀਂ ਮਰ ਸਕਦਾ।

## ਪਹਿਲੀ ਸਾਖੀ—ਵਸ਼ਿਸ਼ਟ ਜੀ ਦੀ

ਵਿਸ਼ਵਾ ਮਿੱਤਰ ਜੀ ਇਕ ਵਾਰ ਵਸ਼ਿਸ਼ਟ ਮਹਾਰਾਜ ਜੀ ਦੇ ਦਰਸ਼ਨ ਕਰਨ ਆਏ। ਅੱਗੋਂ ਵਸ਼ਿਸ਼ਟ ਜੀ ਨੇ ਉਹਨਾਂ ਨੂੰ ਕਿਹਾ – "ਆਓ ਰਾਜ ਰਿਖੀ ਜੀ!" ਵਿਸ਼ਵਾ ਮਿੱਤਰ ਜੀ ਨੇ ਬੜਾ ਗੁੱਸਾ ਕੀਤਾ ਕਿ ਮੈਨੂੰ ਬ੍ਰਹਮ ਰਿਖੀ ਕਿਉਂ ਨਹੀਂ ਕਿਹਾ। ਉਹਨਾਂ ਨੇ ਗੁੱਸੇ ਵਿਚ ਆ ਕੇ ਵਸ਼ਿਸ਼ਟ ਜੀ ਦਾ ਇਕ ਪੁੱਤਰ ਮਾਰ ਦਿੱਤਾ। ਫੇਰ ਦੂਜੇ ਦਿਨ ਉਹਨਾਂ ਪਾਸ ਗਏ ਤਾਂ ਉਹਨਾਂ ਨੇ ਫਿਰ ਵੀ ਏਹੋ ਕਿਹਾ–"ਆਓ ਰਾਜ ਰਿਖੀ ਜੀ!" ਵਿਸ਼ਵਾ ਮਿੱਤਰ ਜੀ ਨੇ ਜਾ ਕੇ ਇਨ੍ਹਾਂ ਦਾ ਇਕ ਪੁੱਤਰ ਹੋਰ ਮਾਰ ਦਿੱਤਾ। ਜਦ ਵੀ ਪਾਸ ਜਾਣ ਤਾਂ ਵਸ਼ਿਸ਼ਟ ਜੀ ਕਿਹਾ ਕਰਨ- "ਆਓ ਰਾਜ ਰਿਖੀ ਜੀ!"

ਇਸ ਤਰ੍ਹਾਂ ਇਕ ਇਕ ਕਰਕੇ ਸੌ ਦਾ ਸੌ ਪੁੱਤਰ ਹੀ ਵਸ਼ਿਸ਼ਟ ਜੀ ਦਾ ਮਾਰ ਦਿੱਤਾ, ਇਕ ਦਿਨ ਦੇਰ ਹੋਣ ਦੇ ਕਾਰਨ ਨਾ ਘਰ ਗਏ ਨਾ ਹੀ ਰਾਜਸੀ ਕੱਪੜੇ ਪਾ ਸਕੇ, ਗੰਗਾ ਪਰ ਇਸ਼ਨਾਨ ਕਰਕੇ ਹੱਥ ਵਿਚ ਅੰਗੋਛਾ ਫੜਿਆ ਹੋਇਆ ਹੈ ਤੇ ਲੱਕ ਧੋਤੀ ਬੰਨ੍ਹੀ ਹੋਈ ਹੈ ਤੇ ਸਿੱਧੇ ਵਸ਼ਿਸ਼ਟ ਜੀ ਨੂੰ ਆ ਕੇ ਨਮਸ਼ਕਾਰ ਕੀਤੀ ਉਸ ਵੇਲੇ ਵਸ਼ਿਸ਼ਟ ਜੀ ਨੇ ਵਿਸ਼ਵਾ ਮਿੱਤਰ ਦੇ ਸਾਦੇ ਲਿਬਾਸ ਨੂੰ ਵੇਖਕੇ ਕਿਹਾ– "ਆਓ ਬ੍ਰਹਮ ਰਿਖੀ ਜੀ! ਕਿਵੇਂ ਦਰਸ਼ਨ ਦਿੱਤੇ ਹਨ।" ਤਾਂ ਵਿਸ਼ਵਾ ਮਿੱਤਰ ਜੀ ਨੇ ਕਿਹਾ– "ਜੇਕਰ ਪਹਿਲਾਂ ਹੀ ਬ੍ਰਹਮ ਰਿਖੀ ਕਹਿ ਦੇਂਦੇ ਤਾਂ ਸੌ ਪੁੱਤਰ ਤਾਂ ਨਾ ਮਰਦਾ। ਇਹ ਗੱਲ ਸੁਣਕੇ ਵਸ਼ਿਸ਼ਟ ਜੀ ਦੁੱਖ ਸਹਾਰ ਨਾ ਸਕੇ ਕਿ ਮੇਰਾ ਸੌ ਪੁੱਤਰ ਮਰ ਗਿਆ ਹੈ, ਮੋਹ ਵਸ ਹੋ ਕੇ ਸਤਲੁਜ ਵਿਚ ਡੁੱਬਣ ਚਲੇ ਗਏ, ਉਸ ਵੇਲੇ ਉਹ ਸੌ ਟੋਟੇ ਹੋ ਕੇ ਵਗ ਪਿਆ, ਵਸ਼ਿਸ਼ਟ ਜੀ ਨੂੰ ਡੁੱਬਣ ਨਾ ਦਿੱਤਾ।

ਫੇਰ ਵਸ਼ਿਸ਼ਟ ਜੀ ਫਾਹੀ ਲੈ ਕੇ ਬਿਪਾਸਾ ਵਿਚ ਡੁੱਬਣ ਚਲੇ ਗਏ ਉਸ ਵੇਲੇ ਬਿਪਾਸਾ ਦਾ ਐਸਾ ਪਰਵਾਹ ਆਇਆ ਜੋ ਉਸ ਨੇ ਵਸ਼ਿਸ਼ਟ ਜੀ ਦੀ ਫਾਹੀ ਤੋੜ ਦਿੱਤੀ ਪਰ ਵਸ਼ਿਸ਼ਟ ਜੀ ਨੂੰ ਡੋਬਿਆ ਨਹੀਂ। ਇਸ ਕਰਕੇ ਗੁਰੂ ਜੀ ਨੇ ਕਥਨ ਕੀਤਾ ਹੈ ਕਿ ਆਪਣੇ ਆਪ ਮਰਨ ਦਾ ਭੀ ਕਿਸੇ ਵਿਚ ਬਲ ਨਹੀਂ ਹੈ।

# ਦੂਜੀ ਸਾਖੀ—ਗੁਜਰੀ ਦੀ

ਇਕ ਗੁੱਜਰ ਜਾਤੀ ਦਾ ਸ਼ਾਹੂਕਾਰ ਸੀ, ਉਸ ਦੇ ਘਰ ਵਾਲੀ ਇਸਤ੍ਰੀ ਬੜੇ ਸੁੰਦਰ ਚਿਹਰੇ ਮੋਹਰੇ ਵਾਲੀ ਸੀ, ਸਰੀਰ ਦਾ ਡੀਲ-ਡੌਲ ਵੀ ਚੰਗਾ ਸੋਹਣਾ ਸੀ।

ਇਕ ਸਮੇਂ ਸ਼ਾਹੂਕਾਰ ਆਪ ਵਣਜ-ਵਪਾਰ ਵਾਸਤੇ ਪ੍ਰਦੇਸ਼ ਚਲਾ ਗਿਆ, ਪਿਛੋਂ ਇਸ ਦੀ ਇਸਤਰੀ ਸਿਰ ਨਹਾ ਕੇ ਚੁਬਾਰੇ ਚੜ੍ਹੀ ਕੇਸ ਸੁਕਾ ਰਹੀ ਸੀ ਤੇ ਉਥੋਂ ਦਾ ਰਾਜਾ ਭੀ ਆਪਣੇ ਮਹਿਲਾਂ ਉਤੇ ਚੜ੍ਹਕੇ ਟਹਿਲ ਰਿਹਾ ਸੀ।

ਇਸ ਨੂੰ ਦੇਖਦਿਆਂ ਸਾਰ ਹੀ ਰਾਜੇ ਦਾ ਮਨ ਕਾਮਾਤੁਰ ਹੋ ਗਿਆ। ਕਿਸੇ ਅਹਿਲਕਾਰ ਦੀ ਰਾਹੀਂ ਇਸ ਨੂੰ ਆਪਣੇ ਪਾਸ ਬੁਲਵਾ ਕੇ ਰਾਜੇ ਨੇ ਬੜਾ ਪ੍ਰੇਮ ਭਾਵ ਦੱਸਿਆ ਤੇ ਇਸ ਨੂੰ ਅਪਣਾਕੇ ਆਪਣੇ ਮੰਦਰਾਂ ਵਿਚ ਹੀ ਰੱਖ ਲਿਆ।

ਕੁਝ ਕੁ ਸਮੇਂ ਮਗਰੋਂ ਜਦ ਇਸਤ੍ਰੀ ਦਾ ਆਪਣਾ ਪਤੀ ਘਰ ਆ ਪਹੁੰਚਾ ਤਾਂ ਉਸ ਨੇ ਵੇਖਿਆ ਇਸਤਰੀ ਘਰ ਨਹੀਂ ਹੈ, ਪੁੱਛਣ ਤੋਂ ਪਤਾ ਲੱਗਾ ਕਿ ਉਹ ਤਾਂ ਰਾਜ-ਮੰਦਰਾਂ ਵਿਚ ਬੈਠੀ ਹੈ। ਉਸ ਵੇਲੇ ਉਸ ਨੇ ਇਕ ਪਿਆਰ ਭਰੀ ਚਿੱਠੀ ਲਿਖੀ ਅਤੇ ਅਖੀਰ ਵਿਚ ਲਿਖਿਆ- "ਮੈਂ ਪ੍ਰਦੇਸੋਂ ਆ ਗਿਆ ਹਾਂ, ਤੇਰੀ ਉਡੀਕ ਵਿਚ ਬੈਠਾ ਹਾਂ ਜੇ ਤੇਰੇ ਅੰਦਰ ਪਿਆਰ ਹੈ ਤਾਂ ਮੈਨੂੰ ਆ ਕੇ ਮਿਲ।"

ਇਸ ਤਰ੍ਹਾਂ ਦੀ ਚਿੱਠੀ ਲਿਖ ਕੇ ਕਿਸੇ ਨੌਕਰ ਦੀ ਰਾਹੀਂ ਇਸਤ੍ਰੀ ਪਾਸ ਪਹੁੰਚਾ ਦਿੱਤੀ। ਇਸਤ੍ਰੀ ਪੜ੍ਹ ਕੇ ਬਹੁਤ ਖੁਸ਼ ਹੋਈ। ਅੱਗੋਂ ਇਸਤ੍ਰੀ ਨੇ ਭੀ ਆਪਣੇ ਵਲੋਂ ਇਕ ਪ੍ਰੇਮ-ਪੱਤ੍ਰਕਾ ਲਿਖ ਕੇ ਪਤੀ ਦੇਵ ਵੱਲ ਭੇਜੀ ਕਿ ਮੇਰਾ ਚਿੱਤ ਤੇਰੇ ਨਾਲ ਹੀ ਹੈ। ਰਾਜੇ ਨੇ ਤਾਂ ਮੈਨੂੰ ਜ਼ਬਰ-ਦਸਤੀ ਆਪਣੇ ਪਾਸ ਰੱਖਿਆ ਹੋਇਆ ਹੈ। ਜਿਸ ਵੇਲੇ ਵੀ ਕੋਈ ਨਿਕਲਣ ਦਾ ਮੌਕਾ ਮਿਲਿਆ ਤਾਂ ਮੈਂ ਜ਼ਰੂਰ ਤੈਨੂੰ ਆ ਕੇ ਮਿਲਾਂਗੀ।

ਦੇਵਨੇਤ ਨਾਲ ਇਕ ਦਿਨ ਰਾਜਾ ਇਸ ਔਰਤ ਨੂੰ ਨਾਲ ਲੈ ਕੇ ਤਮਾਸ਼ਾ ਵੇਖਣ ਚਲਾ ਗਿਆ। ਤਮਾਸ਼ਾ ਵੇਖ ਕੇ ਰਾਤ ਨੂੰ ਇਕ ਕੈਂਪ ਵਿਚ ਸੌਂ ਗਿਆ। ਇਸ ਔਰਤ ਨੇ ਉਸ ਰਾਤ ਮੌਕਾ ਤਾੜ ਕੇ ਰਾਜੇ ਨੂੰ ਇਕੱਲਾ ਵੇਖ ਕੇ ਮਾਰ ਦਿੱਤਾ, ਆਪ ਨਿਕਲ ਆਈ। ਪਤੀ ਨੂੰ ਮਿਲ ਕੇ ਰਾਤੋ ਰਾਤ ਆਪਣੇ ਘਰੋਂ ਨਕਦੀ ਮਾਲ ਵਗੈਰਾ ਲੈ ਕੇ ਆਪਣੇ ਦੇਸ਼ 'ਚੋਂ ਨਿਕਲ ਗਏ। ਅੱਗੋਂ ਇਕ ਜੰਗਲ ਆ ਗਿਆ। ਤੁਰਦੇ-ਤੁਰਦੇ ਜਦ ਥੱਕ ਗਏ ਤਾਂ ਰਾਹ ਵਿਚ ਹੀ ਸੌਂ ਗਏ। ਓਥੇ ਹੀ ਇਕ ਸੱਪ ਨੇ ਨਿਕਲਕੇ ਇਸ ਔਰਤ ਦੇ ਪਤੀ ਨੂੰ ਡੰਗ ਮਾਰ ਕੇ ਮਾਰ ਦਿੱਤਾ। ਔਰਤ ਬਹੁਤ ਦੁਖੀ ਹੋਈ, ਰੋਂਦੀ ਪਿਟਦੀ ਨੂੰ ਚੋਰ ਆ ਪਏ, ਉਹਨਾਂ ਨੇ ਆ ਕੇ ਮਾਲ ਵੀ ਖੋਹ ਲਿਆ ਅਤੇ ਇਸ ਨੂੰ ਵੀ ਆਪਣੇ ਘਰ ਲੈ ਗਏ। ਕੁਝ ਕੁ ਚਿਰ ਰੱਖ ਕੇ ਫੇਰ ਵੇਸ਼ਵਾ ਪਾਸ ਵੇਚ ਦਿੱਤਾ, ਵੇਸ਼ਵਾ ਪਾਸ ਕਾਫੀ ਚਿਰ ਰਹੀ।

ਇਕ ਦਿਨ ਇਸ ਦਾ ਆਪਣਾ ਪੁੱਤਰ ਜੋ ਇਸ ਦੇ ਆਪਣੇ ਪਤੀ ਤੋਂ ਪੈਦਾ ਹੋਇਆ ਸੀ, ਉਹ ਸੌਦਾਗਰੀ ਕਰਦਾ ਹੋਇਆ ਇਸੇ ਸ਼ਹਿਰ ਵਿਚ ਆਇਆ ਤੇ ਕਾਮ ਅਧੀਨ ਹੋਇਆ ਉਸ ਵੇਸ਼ਵਾ ਦੇ ਘਰ ਆ ਪਹੁੰਚਾ, ਸਾਰੀ ਰਾਤ ਇਸੇ ਦੇ ਪਾਸ ਹੀ ਰਿਹਾ। ਜਦ ਸਵੇਰ ਹੋਣ ਨਾਲ ਉਹ ਉੱਠਿਆ ਤਾਂ ਵੇਸ਼ਵਾ ਨੇ ਪੁੱਛਿਆ - "ਤੁਸੀਂ ਕਿਥੋਂ ਆਏ ਹੋ, ਆਪ ਦਾ ਕੀ ਨਾਮ ਹੈ?"

ਇਸ ਨੌਜਵਾਨ ਲੜਕੇ ਨੇ ਜਦ ਆਪਣਾ ਨਾਮ, ਦੇਸ਼ ਘਰ, ਵਗੈਰਾ ਦੱਸਿਆ ਤਾਂ ਉਸ ਨੂੰ ਇਹ ਨਿਸਚਾ ਹੋ ਗਿਆ ਕਿ ਇਹ ਤਾਂ ਮੇਰਾ ਹੀ ਪੁੱਤਰ ਹੈ। ਬੜੀ ਲੱਜਾ ਸਹਿਤ ਹੋ ਕੇ ਆਪਣੇ ਮਨ ਵਿਚ ਆਖਦੀ ਹੈ- "ਅੱਜ ਮੇਰੇ ਪਾਸੋਂ ਬੜਾ ਭਾਰੀ ਪਾਪ ਹੋ ਗਿਆ ਹੈ।" ਉਸੀ ਵੇਲੇ ਉਸ ਨੂੰ ਤੋਰ ਕੇ ਆਪ ਕਿਸੇ ਪੰਡਿਤ ਪਾਸੋਂ ਜਾ ਕੇ ਪੁੱਛਦੀ ਹੈ ਕਿ ਜੇਕਰ ਐਸਾ ਕੋਈ ਪਾਪ ਕਰਮ ਹੋ ਜਾਵੇ ਤਾਂ ਉਸਦੀ ਨਵਿਰਤੀ ਦਾ ਪ੍ਰਾਸਚਿਤ ਕਿਹੜਾ ਹੈ?

ਪੰਡਿਤ ਜੀ ਨੇ ਆਪਣੀ ਵਿਦਵਤਾ ਨਾਲ ਕਿਹਾ-"ਜੇਕਰ ਮਾਂ ਪੁੱਤਰ ਦਾ ਐਸਾ ਕੋਈ ਕੁੱਕਰਮ ਹੋ ਜਾਵੇ ਤਾਂ ਪਿੱਪਲ ਦੀਆਂ ਸੁੱਕੀਆਂ ਲੱਕੜਾਂ ਇਕੱਠੀਆਂ ਕਰ ਕੇ ਗੰਗਾ ਦੇ ਕਿਨਾਰੇ ਪਰ ਚਿਖਾ ਬਣਾ ਕੇ ਜਿਊਂਦੀ ਸੜ ਜਾਵੇ।"

ਇਹ ਵੇਸ਼ਵਾ ਉਸੀ ਵੇਲੇ ਗੰਗਾ ਦੇ ਕਿਨਾਰੇ ਪਿੱਪਲ ਦੀਆਂ ਸੁੱਕੀਆਂ ਲੱਕੜਾਂ ਕੱਠੀਆਂ ਕਰ ਕੇ ਚਿਖਾ ਬਣਾ ਕੇ ਅੱਗ ਲਗਾ ਕੇ ਉੱਪਰ ਬੈਠੀ ਹੀ ਸੀ ਜੋ ਇਤਨੇ ਨੂੰ ਪਾਣੀ ਦਾ ਹੜ ਆ ਗਿਆ, ਉਹ ਰੋੜ੍ਹ ਕੇ ਵਿਚ ਹੀ ਲੈ ਗਿਆ, ਇਹ ਸੜ ਮਰ ਨਾ ਸਕੀ, ਕਿਉਂਕਿ ਆਪਣੇ ਆਪ ਮਰਨ ਦਾ ਕਿਸੇ ਵਿਚ ਜ਼ੋਰ ਨਹੀਂ ਹੈ। ਪਾਣੀ ਦੇ ਵਿਚ ਵੱਡੀ ਲੱਕੜ ਸੀ, ਉਸ ਪਰ ਬੈਠ ਗਈ ਤੇ ਪਾਣੀ ਵਿਚ ਰੁੜ੍ਹੀ ਜਾ ਰਹੀ ਹੈ। ਆਖ ਕੇ ਲੋਕਾਂ ਨੂੰ ਸੁਣਾਉਂਦੀ ਜਾ ਰਹੀ ਹੈ ਕਿ ਕੋਈ ਪਰਉਪਕਾਰੀ ਜੀਵ ਹੈ, ਜੋ ਮੈਨੂੰ ਇਹ ਜਲ ਤੋਂ ਬਾਹਰ ਕੱਢ ਲਵੇ ਤਾਂ ਮੈਂ ਉਸ ਦੀ ਦਾਸੀ ਹੋ ਕੇ ਰਹਾਂਗੀ।

ਇਕ ਗੁੱਜਰ ਜਲ ਦੇ ਕਿਨਾਰੇ ਦੁੱਧ ਵਾਲੇ ਭਾਂਡੇ ਧੋ ਰਿਹਾ ਸੀ, ਜਦ ਉਸ ਨੇ ਸੁਣਿਆ ਤਾਂ ਉਪਰਾਲਾ ਕਰ ਕੇ ਉਸ ਨੇ ਕੱਢ ਲਿਆ। ਇਹ ਔਰਤ ਫੇਰ ਉਸ ਦੇ ਭਾਂਡੇ ਚੁੱਕ ਕੇ ਉਸ ਦੇ ਨਾਲ ਹੀ ਉਸ ਦੇ ਘਰ ਚਲੀ ਗਈ, ਦਾਸੀ ਬਣਕੇ ਉਸਦਾ ਸਾਰਾ ਕੰਮ ਕਰਦੀ ਰਹੀ। ਦੁੱਧ ਦੇ ਵਲਟੋਹੇ ਚੁੱਕ ਕੇ ਦੁਕਾਨਾਂ ਪਰ ਜਾ ਕੇ ਵੀ ਦੇ ਆਇਆ ਕਰੇ।

ਇਕ ਦਿਨ ਦਾ ਜ਼ਿਕਰ ਹੈ ਜੋ ਇਹ ਭੀ ਅਤੇ ਹੋਰ ਗੁੱਜਰਨੀਆਂ ਭੀ ਦੁੱਧ ਦੇ ਵਲਟੋਹੇ ਚੁੱਕ ਕੇ ਜਾ ਰਹੀਆਂ ਸਨ, ਅੱਗੋਂ ਇਕ ਸ਼ਾਹੀ ਫੌਜ ਚਲੀ ਆ ਰਹੀ ਸੀ ਉਹਨਾਂ ਦੀ ਬੇਪ੍ਰਵਾਹੀ ਧੱਕਿਆਂ ਕਰ ਕੇ ਸਭ ਗੁਜਰਨੀਆਂ ਦੇ ਭਾਂਡੇ ਡਿੱਗ ਪਏ। ਉਸ ਵੇਲੇ ਸਭ ਗੁੱਜਰਨੀਆਂ ਹੰਝੂ ਸਿਟਦੀਆਂ ਰੋਣ ਲੱਗ ਪਈਆਂ ਪਰ ਇਕ ਇਹੋ ਗੁੱਜਰਨੀ ਹੱਸਦੀ ਰਹੀ। ਇਤਨੇ ਨੂੰ ਫੌਜ ਦਾ ਮਾਲਕ ਬਾਦਸ਼ਾਹ ਜਦ ਇਨ੍ਹਾਂ ਦੇ ਪਾਸ ਆ ਕੇ ਪਹੁੰਚਾ ਤਾਂ ਕੀ ਵੇਖਦਾ ਹੈ ਦੁੱਧ ਲੱਸੀ ਦੇ ਡੁੱਲ੍ਹਣ ਕਰ ਕੇ ਸਭ ਗੁੱਜਰਨੀਆਂ ਰੋ ਰਹੀਆਂ ਹਨ ਪਰ ਇਕ ਗੁਜਰਨੀ ਹੱਸ ਰਹੀ ਹੈ। ਉਸ ਪਾਸੋਂ ਬਾਦਸ਼ਾਹ ਨੇ ਪੁੱਛਿਆ- "ਤੂੰ ਕਿਉਂ ਹੱਸ ਰਹੀ ਹੈਂ?" ਇਸ ਨੇ ਕਿਹਾ-"ਹੇ ਰਾਜਨ ! ਤੂੰ ਪੁੱਛ ਕੇ ਕੀ ਲੈਣਾ ਹੈ, ਤੂੰ ਆਪਣਾ ਕੰਮ ਕਰ।" ਪਰ ਰਾਜਿਆਂ ਦਾ ਖਿਆਲ ਹੁੰਦਾ ਹੈ, ਜਿਸ ਪਾਸੇ ਪੈ ਜਾਵੇ। ਜਦ ਰਾਜਾ ਖਹਿੜੇ ਪੈ ਗਿਆ ਤਾਂ ਗੁਜਰਨੀ ਨੇ ਆਪਣੀ ਹੱਡ ਬੀਤੀ ਪਿਛਲੀ ਸਾਰੀ ਬਿਵਸਥਾ ਸੁਣਾ ਕੇ ਦੱਸੀ।

**ਯਥਾ**— *"ਨ੍ਰਿਪ ਮਾਰ ਚਲੀ ਪੀਅ ਆਪਨ ਸਿਉਂ, ਪੀਅ ਸਾਂਪ ਡਸਿਓ ਦੁਖ ਹੌ ਭਰ ਹੌਂ।*
*ਬਨ ਮਾਂਝ ਗਈ ਬਨ ਚੋਰ ਗਹੀ, ਤਿਨ ਬੇਚ ਲਈ ਗਨਿਕਾ ਗ੍ਰਿਹ ਹੌਂ।*
*ਸੁਤ ਸੰਗ ਕੀਯੋ ਤਬ ਜਰਨ ਚਲੀ, ਮਿਲ ਕਾਠ ਕੇ ਸੰਗ ਨਦੀ ਤਰ ਹੌਂ।*
*ਸੁਨਿ ਹੋ ਮਹਾਰਾਜ ਹੌਂ ਗੂਜਰੀ ਹੌਂ, ਅਬ 'ਦੂਧ' ਕੀ ਚਿੰਤ ਕਹਾ ਕਰ ਹੌਂ।"*

ਇਸ ਸਾਖੀ ਤੋਂ ਇਹ ਸਿੱਧ ਹੋਇਆ ਕਿ ਗੁੱਜਰਨੀ ਨੇ ਮਰਨ ਦਾ ਉਪਰਾਲਾ ਬਹੁਤ ਕੀਤਾ, ਪਰ ਮਰ ਨਾ ਸਕੀ। ਕਿਉਂਕਿ ਆਪਣੇ ਆਪ ਮਰਨ ਦਾ ਜ਼ੋਰ ਕਿਸੀ ਵਿਚ ਨਹੀਂ ਹੈ।

## ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥

ਇਸ ਮਨੁੱਖ ਵਿਚ ਆਪਣੇ ਆਪ ਰਾਜ ਮਾਲ ਦੀ ਪ੍ਰਾਪਤੀ ਦਾ ਵੀ ਜੋਰੁ=ਬਲ ਨਹੀਂ ਹੈ। ਅਤੇ ਆਪਣੇ ਆਪ ਰਾਜ ਮਾਲ ਦੇ ਮਨਿ ਸੋਰੁ=ਤਿਆਗਣ ਦਾ ਭੀ ਜੋਰੁ=ਬਲ ਨਹੀਂ ਹੈ।

ਅਥਵਾ-ਮਨ ਦੇ ਸ਼ੋਰ ਸ਼ਰਾਬੇ ਦੇ ਤਿਆਗਣ ਅਤੇ ਗ੍ਰਹਿਣ ਕਰਨ ਦਾ ਭੀ ਇਸ ਵਿਚ ਬਲ਼ ਨਹੀਂ ਹੈ।

## ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥

ਪਹਿਲਾ ਅਰਥ-ਸੁਰਤੀ=ਵੇਦਾਂ ਦੇ ਗਿਆਨ ਵਿਚਾਰਨ ਦਾ ਭੀ ਇਸ ਵਿਖੇ ਜੋਰੁ=ਬਲ ਨਹੀਂ ਹੈ।

ਦੂਜਾ ਅਰਥ-ਸੁਰਤੀ=ਵੇਦਾਂ ਦੇ ਪੜ੍ਹਨ ਦਾ ਭੀ ਇਸ ਵਿਖੇ ਜ਼ੋਰ ਨਹੀਂ ਹੈ, ਅਤੇ ਸਰੂਪ ਗਿਆਨ ਦੀ ਪ੍ਰਾਪਤੀ ਦਾ ਵੀ ਇਸ ਵਿਖੇ ਜ਼ੋਰ ਨਹੀਂ ਹੈ। ਸੱਤ ਅਸੱਤ ਵਸਤੂ ਦੇ ਵਿਚਾਰਨ ਦਾ ਵੀ ਇਸ ਵਿਖੇ ਜ਼ੋਰ ਨਹੀਂ ਹੈ।

ਤੀਜਾ ਅਰਥ-ਸੁ+ਰਤੀ=ਸਰੇਸ਼ਟ ਪ੍ਰੀਤੀ ਧਾਰਨ ਦਾ ਵੀ ਇਸ ਵਿਖੇ ਜ਼ੋਰ ਨਹੀਂ ਹੈ ਅਤੇ ਸੁਰਤੀ=ਬਿਰਤੀ ਦੇ ਲਗਾਉਣ ਦਾ ਵੀ ਇਸ ਵਿਖੇ ਜ਼ੋਰ ਨਹੀਂ ਹੈ।

## ਜੋਰੁ ਨ ਜੁਗਤੀ ਛੁਟੈ ਸੰਸਾਰੁ ॥

ਕਿਸੇ ਜੁਗਤੀ ਕਰਕੇ ਸੰਸਾਰ ਤੋਂ ਛੁੱਟਣੇ ਦਾ ਵੀ ਇਸ ਵਿਖੇ ਜ਼ੋਰ ਨਹੀਂ ਹੈ।

ਅਥਵਾ-ਸ਼ਾਸਤ੍ਰਕ ਜੁਗਤੀਆਂ, ਮਨ ਦੀਆਂ ਜੁਗਤੀਆਂ ਅਤੇ

ਵਿਹਾਰਕ ਜੁਗਤੀਆਂ ਦੀ ਪ੍ਰਾਪਤੀ ਦਾ ਵੀ ਇਸ ਵਿਖੇ ਜ਼ੋਰ ਨਹੀਂ ਹੈ ਅਤੇ ਸੰਸਾਰ ਦੇ ਛੁੱਟਣੇ ਦਾ ਵੀ ਇਸ ਵਿਖੇ ਜ਼ੋਰ ਨਹੀਂ ਹੈ।

ਇਕ ਸਿੱਧ ਨੇ ਕਿਹਾ, 'ਮੇਰੇ ਵਿਚ ਜ਼ੋਰ ਹੈ, ਮੈਂ ਆਪਣੇ ਆਪ ਸਭ ਕੁਛ ਕਰ ਸਕਦਾ ਹਾਂ।'

ਤਾਂ ਗੁਰੂ ਜੀ ਨੇ ਕਿਹਾ-,

## ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥

ਜਿਸ ਦੇ ਆਪਣੇ ਹੱਥ ਵਿਖੇ ਸੁਤੰਤ੍ਰਪਣੇ ਰੂਪੀ ਜੋਰੁ=ਬਲ ਹੈ, ਉਹ ਕੁਝ ਕਰਕੇ ਵੇਖ ਲਵੇ।

ਯਥਾ—"ਕਹੁ ਮਾਨੁਖ ਤੇ ਕਿਆ ਹੋਇ ਆਵੈ॥ ਜੋ ਤਿਸੁ ਭਾਵੈ ਸੋਈ ਕਰਾਵੈ॥
ਇਸ ਕੈ ਹਾਥਿ ਹੋਇ ਤਾ ਸਭੁ ਕਿਛੁ ਲੇਇ॥ ਜੋ ਤਿਸੁ ਭਾਵੈ ਸੋਈ ਕਰੇਇ॥"

[ਪੰਨਾ ੨੭੭]

ਤਥਾ—'ਇਸ ਕਾ ਬਲੁ ਨਾਹੀ ਇਸੁ ਹਾਥ॥ ਕਰਨ ਕਰਾਵਨ ਸਰਬ ਕੋ ਨਾਥ॥
ਆਗਿਆਕਾਰੀ ਬਪੁਰਾ ਜੀਉ॥ ਜੋ ਤਿਸੁ ਭਾਵੈ ਸੋਈ ਫੁਨਿ ਥੀਉ॥"

[ਗਉੜੀ ਸੁਖਮਨੀ, ਪੰਨਾ ੨੭੭]

ਤਥਾ—"ਮਾਧਉ ਹਰਿ ਹਰਿ ਹਰਿ ਮੁਖਿ ਕਹੀਐ॥
ਹਮ ਤੇ ਕਛੂ ਨ ਹੋਵੈ ਸੁਆਮੀ ਜਿਉ ਰਾਖਹੁ ਤਿਉ ਰਹੀਐ॥ ੧॥ ਰਹਾਉ॥
ਕਿਆ ਕਿਛੁ ਕਰੈ ਕਿ ਕਰਣੈਹਾਰਾ ਕਿਆ ਇਸੁ ਹਾਥਿ ਬਿਚਾਰੇ॥

ਜਿਤੁ ਤੁਮ ਲਾਵਹੁ ਤਿਤ ਹੀ ਲਾਗਾ ਪੂਰਨ ਖਸਮ ਹਮਾਰੇ॥ ੧॥"

[ਗਉੜੀ ਮਾਲਾ ੫, ਪੰਨਾ ੨੧੬]

ਤਥਾ— "ਜਹ ਜਹ ਭਾਣਾ ਤਹ ਤਹ ਰਾਖੇ॥ ਨਾਨਕ ਸਭੁ ਕਿਛੁ ਪ੍ਰਭ ਕੈ ਹਾਥੇ॥ ੫॥"

[ਗਉੜੀ ਸੁਖਮਨੀ, ਪੰਨਾ ੨੭੬]

## ਨਾਨਕ ਉਤਮੁ ਨੀਚੁ ਨ ਕੋਇ॥ ੩੩॥

ਗੁਰੂ ਜੀ ਕਥਨ ਕਰਦੇ ਹਨ, ਆਪਣੇ ਆਪ ਨਾ ਕੋਈ ਉੱਤਮ, ਨਾ ਕੋਈ ਨੀਚ ਬਣ ਸਕਦਾ ਹੈ, ਇਹ ਸਭ ਗੱਲਾਂ ਪ੍ਰਮੇਸ਼ਰ ਦੇ ਅਧੀਨ ਹਨ॥ ੩੩॥

ਯਥਾ— "ਜਾਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ॥
ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥ ੧॥"

[ਮਾਰੂ ਰਵਿਦਾਸ, ਪੰਨਾ ੧੧੦੬]

ਤਥਾ— "ਊਚੇ ਤੇ ਨੀਚਾ ਕਰੈ ਨੀਚ ਖਿਨ ਮਹਿ ਥਾਪੈ॥
ਕੀਮਤਿ ਕਹੀ ਨ ਜਾਈਐ ਠਾਕੁਰ ਪਰਤਾਪੈ॥ ੨॥"

[ਬਿਲਾਵਲੁ ਮਹਲਾ ੫, ਪੰਨਾ ੮੧੩]

ਤਥਾ— "ਜਿਤੁ ਕੋ ਲਾਇਆ ਤਿਤ ਹੀ ਲਗਾਨਾ॥ ਨਾ ਕੋ ਮੂੜੁ ਨਹੀ ਕੋ ਸਿਆਨਾ॥"

[ਰਾਮਕਲੀ ਮਹਲਾ ੫, ਪੰਨਾ ੮੧੪]

ਇਸ ਅਰਥ ਦੁਆਰਾ ਇਹੋ ਸਿੱਧ ਹੋਇਆ ਜੀਵ ਪਤੰਤ੍ਰ ਹੈ, ਸੁਤੰਤ੍ਰ ਨਹੀਂ।

## ਦੂਜਾ ਅਰਥ–

ਪੁਨਾ-ਸਿੱਧ ਨੇ ਬੇਨਤੀ ਕੀਤੀ- 'ਉਸ ਪ੍ਰਮਾਤਮਾ ਦੀ ਪ੍ਰਾਪਤੀ ਤਨ ਦੇ ਬਲ ਕਰ ਕੇ ਹੁੰਦੀ ਹੋਵੇਗੀ।' ਗੁਰ ਉੱਤਰ-

ਤਨ ਦੇ ਬਲ ਕਰ ਕੇ ਉਸ ਦੀ ਪ੍ਰਾਪਤੀ ਨਹੀਂ ਹੁੰਦੀ। ਕਿਉਂਕਿ-

**ਆਖਣਿ ਜੋਰੁ ਚੁਪੈ ਨਹ ਜੋਰੁ॥**

ਤਨ ਦੇ ਜ਼ੋਰ ਕਰ ਕੇ ਤਾਂ ਸ਼ੁਭ ਬਚਨ ਵੀ ਨਹੀਂ ਆਖਿਆ ਜਾਂਦਾ ਤੇ ਉਸ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ।

ਦੇਖੋ ! ਜ਼ਿਮੀਦਾਰਾਂ ਦੇ ਸਰੀਰ ਵਿਚ ਕਿੰਨਾਂ ਬਲ ਹੁੰਦਾ ਹੈ। ਪ੍ਰੰਤੂ ਚੰਗੀ ਤੇ ਸੋਹਣੀ ਮਿਠਾਸ ਭਰੀ ਬਾਣੀ ਨਹੀਂ ਉਚਾਰ ਸਕਦੇ। ਤਨ ਦੇ ਬਲ ਕਰ ਕੇ ਚੁਪ ਵੀ ਨਹੀਂ ਹੋ ਸਕੀਦਾ।

**ਜੋਰੁ ਨ ਮੰਗਣਿ ਦੇਣਿ ਨ ਜੋਰੁ॥**

ਤਨ ਦੇ ਜ਼ੋਰ ਕਰ ਕੇ ਮੰਗਿਆ ਵੀ ਨਹੀਂ ਜਾਂਦਾ ਅਤੇ ਤਨ ਦੇ ਜ਼ੋਰ ਕਰ ਕੇ ਕੁਝ ਦਿੱਤਾ ਵੀ ਨਹੀਂ ਜਾਂਦਾ ਤੇ ਉਸ ਪ੍ਰਭੂ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ।

**ਜੋਰੁ ਨ ਜੀਵਣਿ ਮਰਣਿ ਨਹ ਜੋਰੁ॥**

ਤਨ ਦੇ ਜੋਰੁ=ਬਲ ਕਰ ਕੇ ਜੀਵਿਆ ਵੀ ਨਹੀਂ ਜਾਂਦਾ। ਤਨ ਦੇ ਜੋਰੁ=ਬਲ ਕਰ ਕੇ ਮਰਿਆ ਵੀ ਨਹੀਂ ਜਾਂਦਾ ਤੇ ਪ੍ਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ।

**ਜੋਰੁ ਨ ਰਾਜਿ ਮਾਲਿ ਮਨਿ ਸੋਰੁ॥**

ਤਨ ਦੇ ਜੋਰੁ=ਬਲ ਕਰ ਕੇ ਮਨ ਦਾ ਸ਼ੋਰ ਸ਼ਰਾਬਾ ਜੋ 'ਰਾਜ ਮਾਲ' ਹੈ, ਉਹ ਪ੍ਰਾਪਤ ਨਹੀਂ ਹੁੰਦਾ।

ਵਾ-ਤਨ ਦੇ ਬਲ ਕਰ ਕੇ ਨਾ ਰਾਜ ਮਾਲ ਪ੍ਰਾਪਤ ਹੁੰਦਾ ਹੈ, ਨਾ ਹੀ ਮਨ ਦਾ ਸ਼ੋਰ ਸ਼ਰਾਬਾ ਤਿਆਗਿਆ ਜਾਂਦਾ ਹੈ ਤੇ ਤਨ ਦੇ ਬਲ ਕਰ ਕੇ ਪ੍ਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ।

**ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥**

ਤਨ ਦੇ ਜੋਰੁ=ਬਲ ਕਰ ਕੇ ਸੁਰਤੀ=ਵੇਦਾਂ ਦੇ ਗਿਆਨ ਨੂੰ ਵੀ ਨਹੀਂ ਵਿਚਾਰ ਸਕਦਾ।

**ਜੋਰੁ ਨ ਜੁਗਤੀ ਛੁਟੈ ਸੰਸਾਰੁ ॥**

ਤਨ ਦੇ ਜੋਰੁ=ਬਲ ਕਰਕੇ ਸੰਸਾਰ ਤੋਂ ਛੁੱਟਣੇ ਦੀਆਂ ਜੁਗਤੀਆਂ ਵੀ ਨਹੀਂ ਪ੍ਰਾਪਤ ਹੋ ਸਕਦੀਆਂ ਤੇ ਪ੍ਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ।

**ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥**

ਜਿਸ ਪੁਰਸ਼ ਦੇ ਹਥਿ ਉਪਲੱਖਤ ਭਾਵ ਹਥਿ=ਸੰਜੁਗਤ ਸਰੀਰ ਵਿਖੇ ਜੋਰੁ=ਬਲ ਹੈ। ਉਹ ਆਪਣੇ ਸਰੀਰ ਦੇ ਬਲ ਨੂੰ ਲਗਾ ਕੇ ਵੇਖ ਲਵੇ ਜੇ ਉਸ ਪ੍ਰਮੇਸ਼ਰ ਦੀ ਪ੍ਰਾਪਤੀ ਹੋ ਸਕਦੀ ਹੋਵੇ। ਅਰਥਾਤ ਸਰੀਰ ਦੇ ਬਲ ਕਰ ਕੇ ਉਸ ਦੀ ਪ੍ਰਾਪਤੀ ਬਿਲਕੁਲ ਨਹੀਂ ਹੋ ਸਕਦੀ।

**ਨਾਨਕ ਉਤਮੁ ਨੀਚੁ ਨ ਕੋਇ ॥ ੩੩ ॥**

ਗੁਰੂ ਜੀ ਆਖਦੇ ਹਨ, ਤਨ ਦੇ ਬਲ ਕਰਕੇ ਨਾ ਕੋਈ ਉੱਤਮ ਹੋ ਸਕਦਾ ਹੈ, ਨਾ ਹੀ ਨੀਚ ਹੋ ਸਕਦਾ ਹੈ।

## ਤੀਜਾ ਅਰਥ-

ਪੁਨਾ-ਸਿੱਧ ਨੇ ਕਿਹਾ, ਪ੍ਰਮੇਸ਼ਰ ਦੀ ਪ੍ਰਾਪਤੀ ਦਾ ਮੁਖ ਸਾਧਨ ਜੋ ਗਿਆਨ ਹੈ ਉਸ ਦੀ ਪ੍ਰਾਪਤੀ ਅਖਿਆਣਾ ਦੇ ਕਥਨ ਕਰਨ ਨਾਲ ਹੁੰਦੀ ਹੈ,

ਯਾਂ ਮੋਨ ਧਾਰਨ ਨਾਲ ਹੁੰਦੀ ਹੈ, ਯਾਂ ਬਹੁਤੇ ਜੀਵਣ ਨਾਲ ਹੁੰਦੀ ਹੈ?

ਤਾਂ ਗੁਰੂ ਜੀ ਨੇ ਕਿਹਾ-

**ਆਖਣਿ ਜੋਰੁ ਚੁਪੈ ਨਹ ਜੋਰੁ ॥**

ਆਖਣਿ=ਅਖਿਆਣਾ ਦੇ ਅਰਥਾਤ ਮਹਾਂ ਭਾਰਤ ਦੇ ਕਥਨ ਕਰਨ ਨਾਲ ਵੀ ਜੋਰੁ=ਗਿਆਨ ਦੀ ਪ੍ਰਾਪਤੀ ਨਹੀਂ ਹੈ।

ਅਥਵਾ-ਨਯਾਇ ਆਦਿਕ ਬਹੁਤੇ ਸ਼ਾਸਤ੍ਰਾਂ ਦੀਆਂ ਗੱਲਾਂ ਆਖਣਿ=ਕਥਨ ਕਰਨ ਨਾਲ ਵੀ ਜੋਰੁ ਨ=ਗਿਆਨ ਦੀ ਪ੍ਰਾਪਤੀ ਨਹੀਂ ਹੈ।

**ਚੁਪੈ ਨਹ ਜੋਰੁ**

ਸੁਭਾਵਕ ਚੁਪ ਰਹਿਣ ਨਾਲ, ਅਥਵਾ-ਚੁਪੈ=ਮੋਨ ਧਾਰ ਕੇ ਸਮਾਧੀ ਲਗਾਉਣ ਕਰ ਕੇ ਵੀ ਜੋਰੁ=ਗਿਆਨ ਦੀ ਪ੍ਰਾਪਤੀ ਨਹੀਂ ਹੈ।

**ਜੋਰੁ ਨ ਮੰਗਣਿ ਦੇਣਿ ਨ ਜੋਰੁ ॥**

ਮਧੂਕਰੀ ਮੰਗਣ ਨਾਲ ਵੀ ਗਿਆਨ ਦੀ ਪ੍ਰਾਪਤੀ ਨਹੀਂ ਹੈ।

ਵਾ-ਕਿਸੀ ਦੇਵੀ ਦੇਵਤੇ ਪਾਸੋਂ ਮੰਗਣ ਨਾਲ ਵੀ ਗਿਆਨ ਦੀ ਪ੍ਰਾਪਤੀ ਨਹੀਂ ਹੈ।

ਵਾ-ਮੰਗਿਆ ਹੋਇਆ ਅੰਨ ਖਾਣ ਨਾਲ ਵੀ ਗਿਆਨ ਦੀ ਪ੍ਰਾਪਤੀ ਨਹੀਂ ਹੈ। ਦਾਨ ਦੇਣ ਨਾਲ

ਵੀ ਜੋਰੁ=ਗਿਆਨ ਦੀ ਪ੍ਰਾਪਤੀ ਨਹੀਂ ਹੈ।

**ਜੋਰੁ ਨ ਜੀਵਣਿ ਮਰਣਿ ਨਹ ਜੋਰੁ॥**

ਬਹੁਤੇ ਜੀਵਣ ਕਰ ਕੇ ਵੀ ਜੋਰੁ=ਗਿਆਨ ਦੀ ਪ੍ਰਾਪਤੀ ਨਹੀਂ ਹੈ।

ਹਠ ਕਰ ਕੇ ਮਰਨ ਨਾਲ ਵੀ ਜੋਰੁ=ਗਿਆਨ ਦੀ ਪ੍ਰਾਪਤੀ ਨਹੀਂ ਹੈ।

**ਜਥਾ— "ਹਠੁ ਕਰਿ ਮਰੈ ਨ ਲੇਖੈ ਪਾਵੈ॥ ਵੇਸ ਕਰੈ ਬਹੁ ਭਸਮ ਲਗਾਵੈ॥'** [ਪੰਨਾ ੨੨੬]

ਵਾ-ਕਾਂਸ਼ੀ ਦਾ ਕਲਵੜ੍ਹ ਲੈ ਕੇ ਮਰ ਜਾਣ ਨਾਲ ਵੀ ਗਿਆਨ ਦੀ ਪ੍ਰਾਪਤੀ ਨਹੀਂ ਹੈ।

**ਜੋਰੁ ਨ ਰਾਜਿ ਮਾਲਿ ਮਨਿ ਸੋਰੁ॥**

ਰਾਜਿ ਮਾਲਿ=ਰਾਜ-ਭਾਗ ਦੇ ਗ੍ਰਹਿਣ ਕਰਨ ਨਾਲ ਵੀ ਗਿਆਨ ਦੀ ਪ੍ਰਾਪਤੀ ਨਹੀਂ ਹੈ।

ਮਨ ਦੇ ਸ਼ੋਰ ਸ਼ਰਾਬੇ ਕਰਕੇ ਵੀ ਗਿਆਨ ਦੀ ਪ੍ਰਾਪਤੀ ਨਹੀਂ ਹੈ।

**ਜੋਰੁ ਨ ਸੁਰਤੀ ਗਿਆਨਿ ਵੀਚਾਰਿ॥**

ਗਿਆਨਿ=ਜਾਣਨਾ ਕਰੋ ਵੇਦ ਸੁਰਤੀਆਂ ਦੇ ਵਿਚਾਰਨ ਕਰਕੇ ਵੀ ਗਿਆਨ ਦੀ ਪ੍ਰਾਪਤੀ ਨਹੀਂ ਹੈ।

**ਜੋਰੁ ਨ ਜੁਗਤੀ ਛੁਟੈ ਸੰਸਾਰੁ॥**

ਨਾਨ੍ਹਾ ਪ੍ਰਕਾਰ ਦੀਆਂ ਜੁਗਤੀਆਂ ਕਰ ਕੇ ਵੀ ਗਿਆਨ ਦੀ ਪ੍ਰਾਪਤੀ ਨਹੀਂ ਹੈ।

ਪੁਨਾ-ਸਿੱਧ ਨੇ ਕਿਹਾ-"ਗਿਆਨ ਦੀ ਪ੍ਰਾਪਤੀ ਕਿਸ ਤਰ੍ਹਾਂ ਹੁੰਦੀ ਹੈ?"

ਗੁਰ ਉੱਤਰ-ਛੁਟੈ ਸੰਸਾਰੁ=ਸੰਸਾਰ ਫੁਰਨਾ ਵਾ ਸੰਸਾਰ ਦੇ ਪਦਾਰਥਾਂ ਦਾ ਮੋਹ ਛੁਟ ਜਾਵੇ ਗੁਰ ਕਿਰਪਾ ਦੁਆਰੇ ਤਦ ਇਸ ਜੀਵ ਨੂੰ ਗਿਆਨ ਦੀ ਪ੍ਰਾਪਤੀ ਹੁੰਦੀ।

ਫਿਰ ਸਿੱਧ ਨੇ ਕਿਹਾ-'ਜਿਸ ਨੂੰ ਗਿਆਨ ਦੀ ਪ੍ਰਾਪਤੀ ਹੋਈ ਹੈ, ਉਸ ਨੂੰ ਕੀ ਫਲ ਮਿਲਦਾ ਹੈ? ਗੁਰ ਉੱਤਰ- ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥

ਜਿਸ ਦੇ ਮਨ ਰੂਪ ਹੱਥ ਵਿਚ ਜੋਰੁ=ਗਿਆਨ ਪ੍ਰਾਪਤ ਹੁੰਦਾ ਹੈ, ਉਹ ਜੀਵ ਪ੍ਰਮੇਸ਼ਰ ਨੂੰ ਹਸਤਾਮਲ ਦੇਖਦਾ ਹੈ।

ਵਾ-ਉਹ ਜੀਵ ਆਪਣੇ ਸਰੂਪ ਨੂੰ, ਉਸ ਪ੍ਰਮੇਸ਼ਰ ਦਾ ਰੂਪ ਸਮਝਕੇ ਵੇਖਣਾ ਕਰਦਾ ਹੈ।

ਫਿਰ ਸਿੱਧ ਨੇ ਕਿਹਾ, ਜਿਸ ਨੇ ਆਪਣੇ ਸਰੂਪ ਨੂੰ ਦੇਖਣਾ ਕੀਤਾ ਹੈ, ਉਸ ਦੀ ਦ੍ਰਿਸ਼ਟੀ ਵਿਚ ਕੀ ਹੈ?

ਗੁਰ ਉੱਤਰ- ਨਾਨਕ ਉਤਮੁ ਨੀਚੁ ਨ ਕੋਇ॥ ੩੩॥'

ਗੁਰੂ ਜੀ ਆਖਦੇ ਹਨ, ਉਸ ਗਿਆਨਵਾਨ ਦੀ ਦ੍ਰਿਸ਼ਟੀ ਵਿਖੇ ਨਾ ਕੋਈ ਉੱਤਮ, ਨਾ ਕੋਈ ਨੀਚ ਹੈ। ਉਸ ਦੀ ਨਿਗਾਹ ਵਿਚੋਂ ਦੁੰਦ ਵਾਦ ਦੂਰ ਹੋ ਗਿਆ ਹੈ॥ ੩੩॥

**ਜਥਾ— "ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ॥**
**ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ॥"** [ਸੋਰਠਿ ਮਹਲਾ ੫, ਪੰਨਾ ੬੧੦]

**ਤਥਾ— "ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥**
**ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥ ੧॥"** [ਆਸਾ, ਪੰਨਾ ੪੮੫]

**ਤਥਾ— "ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ ੧॥"** [ਕਬੀਰ ਜੀ, ਪੰਨਾ ੧੩੪੯]

**ਤੇਤੀਵੀਂ ਪਉੜੀ ਦੇ ੯੨ ਅੱਖਰ ਹਨ।**

# ਚੌਤੀਵੀਂ ਪਉੜੀ

ਪੁਨਾ ਇਕ ਸਿੱਧ ਨੇ ਕਿਹਾ- 'ਸ਼ਾਸਤ੍ਰਾਂ ਵਿਖੇ ਤਿੰਨ ਕਾਂਡ ਕਥਨ ਕੀਤੇ ਹਨ।

੧. ਕਰਮ ਕਾਂਡ। ੨. ਉਪਾਸ਼ਨਾ ਕਾਂਡ। ੩. ਗਿਆਨ ਕਾਂਡ।

ਆਪ ਭੀ ਕਿਰਪਾ ਕਰਕੇ ਪਹਿਲੇ ਕਰਮ ਕਾਂਡ ਸੁਣਾਓ।

ਕਰਮਾਂ ਦੇ ਕਰਨ ਦਾ ਅਸਥਾਨ ਕਿਹੜਾ ਹੈ ? ਅਤੇ-

ਕਰਮ ਕਿਸ ਸਮੇਂ ਪਰ ਕਰੇ, ਜਿਸ ਤੇ ਕਰਮਾਂ ਦਾ ਫਲ ਛੇਤੀ ਪ੍ਰਾਪਤ ਹੋਵੇ।' ਗੁਰ ਉੱਤਰ-

**ਰਾਤੀ ਰੁਤੀ ਥਿਤੀ ਵਾਰ ॥ ਪਵਣ ਪਾਣੀ ਅਗਨੀ ਪਾਤਾਲ ॥**

**ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ ॥**

[ਧਿਆਨ ਰੱਖੋ ਤੁਕਾਂ ਅੰਨਵੇਂ ਲਗਣੀਆਂ ਹਨ]

ਪੌਣ, ਪਾਣੀ, ਅਗਨੀ ਇਤਿਆਦਿ ਤੱਤਾਂ ਦੁਆਰੇ ਪਾਤਾਲ=ਪੁਲਾੜ ਵਿਚ ਅਰਥਾਤ ਅਕਾਸ਼ ਵਿਚ ਜੋ ਧਰਤੀ ਇਸਥਿਤ ਕੀਤੀ ਹੈ।

ਫਿਰ ਉਸ ਧਰਤੀ ਵਿਚ ਜੋ ਧਰਮ ਦੀ ਸ਼ਾਲਾ ਭਾਰਤ ਖੰਡ ਦੀ ਭੂਮੀ ਅਸਥਾਪਨ ਕਰ ਰੱਖੀ ਹੈ। ਹੇ ਸਿੱਧੋ ! ਏਹੀ ਕਰਮਾਂ ਦੇ ਕਰਨ ਦਾ ਅਸਥਾਨ ਹੈ।

*ਯਥਾ—"ਧਰਤਿ ਉਪਾਇ ਧਰੀ ਧਰਮਸਾਲਾ ॥ ਉਤਪਤਿ ਪਰਲਉ ਆਪਿ ਨਿਰਾਲਾ ॥"*

*[ਮਾਰੂ ਮਹਲਾ ੧, ਪੰਨਾ ੧੦੩੩]*

ਹੁਣ ਦੂਜੇ ਪ੍ਰਸ਼ਨ ਦਾ ਉੱਤਰ ਸੁਣੋ-

*ਰਾਤੀ ਰੁਤੀ ਥਿਤੀ ਵਾਰ ॥*

ਕਰਮਾਂ ਦੇ ਕਰਨ ਲਈ ਸ਼ਿਵਰਾਤਰੀ ਅਥਵਾ ਦੀਵਾਲੀ ਦੀ ਰਾਤ ਬਣਾਈ ਹੈ। ਬਸੰਤ ਆਦਿਕ ਛੇ ਰੁੱਤਾਂ ਬਣਾਈਆਂ ਹਨ। ਪੰਦਰਾਂ ਥਿੱਤਾਂ ਬਣਾਈਆਂ ਹਨ, ਜਿਨ੍ਹਾਂ ਵਿਚੋਂ

ਜਨਮ ਅਸ਼ਟਮੀ। ਰਾਮ ਨੌਮੀ। ਇਕਾਦਸ਼ੀ। ਬਾਵਨ ਦੁਆਦਸ਼ੀ। ਨਰਸਿੰਘ ਚੌਦਸ। ਅਮਾਵਸ। ਪੂਰਨਮਾਸ਼ੀ।

ਇਹ ਸਰੇਸ਼ਟ ਥਿੱਤਾਂ ਹਨ।

ਪੁਨਾ ਸੱਤ ਵਾਰ ਬਣਾਏ ਹਨ-

ਐਤਵਾਰ, ਸੋਮਵਾਰ, ਮੰਗਲਵਾਰ, ਬੁਧਵਾਰ, ਵੀਰਵਾਰ, ਸ਼ੁਕਰਵਾਰ, ਸ਼ਨੀਵਾਰ।

## ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥ ਤਿਨ ਕੇ ਨਾਮ ਅਨੇਕ ਅਨੰਤ ॥

ਤਿਸ ਧਰਤੀ ਵਿਚ ਰੰਗਾਂ ਰੰਗਾਂ ਦੇ ਭਾਵ ਤਰ੍ਹਾਂ ਤਰ੍ਹਾਂ ਦੇ ਜੀਵਣ ਲਈ ਤਰ੍ਹਾਂ ਤਰ੍ਹਾਂ ਦੀਆਂ ਜੁਗਤੀਆਂ ਬਣਾਈਆਂ ਹਨ।

ਅਥਵਾ-ਜੀਵਾਂ ਦੇ ਕਰਮ ਕਰਨ ਦੀਆਂ ਜੁਗਤੀਆਂ ਤਰ੍ਹਾਂ ਤਰ੍ਹਾਂ ਦੀਆਂ ਰਚੀਆਂ ਹਨ।

ਤਿਨ੍ਹਾਂ ਜੀਵਾਂ ਦੇ ਨਾਮ ਅਨੇਕਾਂ ਹਨ ਅਤੇ ਜੀਵ ਵੀ ਗਿਣਤੀ ਵਿਚ ਅਨੰਤ=ਬਿਅੰਤ ਹਨ।

ਇਕ ਸਿੱਧ ਨੇ ਕਿਹਾ, 'ਉਨ੍ਹਾਂ ਜੀਵਾਂ ਦਾ ਪ੍ਰਲੋਕ ਵਿਖੇ ਧਰਮਰਾਜਾ ਕਿਵੇਂ ਵਿਚਾਰ ਕਰਦਾ ਹੈ?'

ਗੁਰ ਉੱਤਰ-

## ਕਰਮੀ ਕਰਮੀ ਹੋਇ ਵੀਚਾਰੁ ॥ ਸਚਾ ਆਪਿ ਸਚਾ ਦਰਬਾਰੁ ॥

੧. ਕਰਮੀ=ਜੀਵਾਂ ਦਾ ਕਰਮੀ=ਕਰਮਾਂ ਅਨੁਸਾਰ ਵਿਚਾਰ ਹੁੰਦਾ ਹੈ।

੨. ਅੱਗੇ ਪਰਲੋਕ ਵਿਚ ਆਪੋ ਆਪਣੇ ਕਰਮੀ ਕਰਮੀ=ਕਰਮਾਂ ਹੀ ਕਰਮਾਂ ਅਨੁਸਾਰ ਵਿਚਾਰ ਹੁੰਦਾ ਹੈ।

੩. ਕਰਮੀ ਦਾ ਅਰਥ ਜੀਵ ਹੈ। ਅੱਗੇ ਪਰਲੋਕ ਵਿਚ ਹਰ ਇਕ ਕਰਮੀ ਕਰਮੀ=ਜੀਵ ਜੀਵ ਦਾ ਵੱਖੋ ਵੱਖ ਵਿਚਾਰ ਹੁੰਦਾ ਹੈ।

੪. ਕਰਮੀ=ਕਰਮ ਕਾਂਡੀਆਂ ਨੂੰ ਕੇਵਲ ਕਰਮਾਂ ਦੇ ਕਰਨ ਦਾ ਹੀ ਵਿਚਾਰ ਹੁੰਦਾ ਹੈ।

੫. ਕਰਮੀ=ਜੀਵ ਨੂੰ ਪ੍ਰਮੇਸ਼ਰ ਦੀ ਕਰਮੀ=ਕਿਰਪਾ ਹੋਵੇ ਤਾਂ ਸ਼ੁਭ ਵਿਚਾਰ ਪ੍ਰਾਪਤ ਹੁੰਦਾ ਹੈ।

ਉਹ ਪ੍ਰਮੇਸ਼ਰ ਆਪ ਸੱਚਾ ਹੈ, ਉਸ ਦਾ ਪਰਲੋਕ ਦਰਬਾਰ ਵੀ ਸੱਚਾ ਹੈ।

## ਤਿਥੈ ਸੋਹਨਿ ਪੰਚ ਪਰਵਾਣੁ ॥

੧. ਤਿਥੈ=ਤਿਸ ਪਰਲੋਕ ਦਰਬਾਰ ਵਿਖੇ ਪੰਚ=ਸਰੇਸ਼ਟ ਕਰਮਾਂ ਦੇ ਕਰਨ ਵਾਲੇ ਜੀਵ ਪ੍ਰਮਾਣੀਕ ਹੋਏ ਸ਼ੋਭਨੀਕ ਹੁੰਦੇ ਹਨ।

੨. ਪੰਜ ਸਤ ਸੰਤੋਖ ਆਦਿਕ ਸ਼ੁਭ-ਗੁਣਾਂ ਦੇ ਧਾਰਨ ਵਾਲੇ।

੩. ਪੰਜਾਂ ਤੱਤਾਂ ਦੀ ਰਹਿਣੀ ਨੂੰ ਧਾਰਨ ਵਾਲੇ ਸ੍ਰੇਸ਼ਟ ਮਹਾਤਮਾਂ ਪ੍ਰਮਾਣੀਕ ਹੋ ਕੇ ਤਿਸ ਦਰਬਾਰ ਵਿਖੇ ਸ਼ੋਭਨੀਕ ਹੁੰਦੇ ਹਨ।

ਪ੍ਰਸ਼ਨ-ਸ੍ਰੇਸ਼ਟ ਕਰਮ ਕੌਣ ਕਰਦਾ ਹੈ? ਗੁਰ ਉੱਤਰ-

## ਨਦਰੀ ਕਰਮਿ ਪਵੈ ਨੀਸਾਣੁ ॥

੧. ਜਿਨ੍ਹਾਂ ਦੇ ਮੱਥੇ ਪਰ ਨਦਰੀ=ਪ੍ਰਮੇਸ਼ਰ ਦੀ ਕਰਮਿ=ਕਿਰਪਾ ਦਾ ਨੀਸਾਣੁ=ਚਿੰਨ੍ਹ ਭਾਵ ਲੇਖ ਪਿਆ ਹੈ। ਉਹ ਪੁਰਸ਼ ਸ੍ਰੇਸ਼ਟ ਕਰਮਾਂ ਨੂੰ ਕਰਦਾ ਹੈ ਅਤੇ ਓਹੀ ਉਸਦੇ ਦਰਬਾਰ ਵਿਖੇ ਸ਼ੋਭਨੀਕ ਹੁੰਦਾ ਹੈ।

੨. ਨਦਰੀ ਪਵੈ=ਪ੍ਰਮੇਸ਼ਰ ਦੀ ਦ੍ਰਿਸ਼ਟੀ ਪੈਂਦਿਆਂ ਸਾਰ ਹੀ ਜੀਵਾਂ ਦੇ ਜੋ ਸ਼ੁਭਾਸ਼ੁਭ ਕਰਮ ਹਨ, ਉਹ ਨੀਸਾਣੁ=ਪ੍ਰਗਟ ਹੋ ਜਾਂਦੇ ਹਨ।

੩. ਨਦਰੀ=ਗੁਰਾਂ ਦੀ ਕਰਮਿ ਪਵੈ=ਕਿਰਪਾ ਦ੍ਰਿਸ਼ਟੀ ਪੈ ਜਾਵੇ ਤਾਂ ਨਾਮ ਰੂਪੀ ਨੀਸਾਣੁ=ਪ੍ਰਵਾਨਾ ਪ੍ਰਾਪਤ ਹੁੰਦਾ ਹੈ।

ਵਾ-ਇਸ ਦਾ ਜਸ ਨੀਸਾਣੁ=ਝੰਡੇ ਵਾਂਗ ਝੂਲਦਾ ਹੈ।

ਪ੍ਰਸ਼ਨ-ਭੈੜੇ ਕਰਮ ਕਰਨ ਵਾਲਿਆਂ ਦਾ ਅਤੇ ਸ਼ੁਭ ਕਰਮਾਂ ਦੇ ਕਰਨ ਵਾਲਿਆਂ ਦਾ ਉਥੇ ਪ੍ਰਲੋਕ ਵਿਚ ਪਤਾ ਨਹੀਂ ਲੱਗਦਾ ਹੋਵੇਗਾ। ਜਿਵੇਂ ਇਸ ਲੋਕ ਵਿਚ ਕਈ ਵਾਰੀ ਸੱਚਾ ਪੁਰਸ਼ ਝੂਠਾ ਤੇ ਝੂਠਾ ਜੀਵ ਸੱਚਾ ਹੋ ਜਾਂਦਾ ਹੈ।

ਗੁਰ ਉੱਤਰ-

## ਕਚ ਪਕਾਈ ਓਥੈ ਪਾਇ ॥

ਕੱਚਿਆਂ ਪੁਰਸ਼ਾਂ ਦੀ ਕੱਚਤਾਈ ਭਾਵ ਮੰਦਿਆਂ ਦੀ ਮੰਦਤਾਈ ਅਤੇ ਪੱਕਿਆਂ ਦੀ ਪੱਕਤਾਈ ਭਾਵ ਪੁੰਨੀਆਂ ਦੀ ਪੁੰਨਤਾਈ ਉਥੇ ਪ੍ਰਲੋਕ ਵਿਖੇ ਧਰਮਰਾਜ ਦੀ ਕਚਹਿਰੀ ਵਿਖੇ ਪਾਈ ਜਾਂਦੀ ਹੈ। ਭਾਵ ਚੰਗੇ ਮੰਦੇ ਪੁਰਸ਼ ਸਭ ਉਥੇ ਜਾਣੇ ਜਾਂਦੇ ਹਨ।

ਪ੍ਰਸ਼ਨ-ਜਿਸ ਤਰ੍ਹਾਂ ਇਸ ਲੋਕ ਵਿਖੇ ਕੋਈ ਪੁਰਸ਼ ਚੋਰੀ ਆਦਿ ਗੁਨਾਹ ਕਰਦਾ ਹੈ ਤਾਂ ਉਸ ਪਰ ਉਗਾਹੀਆਂ ਲੈ ਕੇ ਫੈਸਲਾ ਕਰ ਦਿੰਦੇ ਹਨ, ਤਿਵੇਂ ਪ੍ਰਲੋਕ ਵਿਚ ਭੀ ਉਗਾਹੀਆਂ ਲੈਂਦੇ ਹੋਣਗੇ।

ਗੁਰ ਉੱਤਰ-

## ਨਾਨਕ ਗਇਆ ਜਾਪੈ ਜਾਇ ॥ ੩੪ ॥

ਗੁਰੂ ਜੀ ਆਖਦੇ ਹਨ, ਜਿਸ ਵੇਲੇ ਇਹ ਜੀਵ ਪ੍ਰਲੋਕ ਜਾਇ=ਜਗ੍ਹਾ ਵਿਚ ਗਿਆ ਉਸੀ ਵੇਲੇ ਚੰਗਾ ਮੰਦਾ 'ਜਾਪੈ ਜਾਇ'=ਜਾਣਿਆਂ ਜਾਂਦਾ ਹੈ। ਉਥੇ ਪ੍ਰਲੋਕ ਵਿਚ ਉਗਾਹੀਆਂ ਲੈਣ ਦੀ ਕੋਈ ਲੋੜ ਨਹੀਂ ਪੈਂਦੀ ॥ ੩੪ ॥

ਯਥਾ— "ਹੁਕਮੀ ਹੋਇ ਨਿਬੇੜੁ ਗਇਆ ਜਾਣੀਐ ॥"

[ਮਲਾਰ ਵਾਰ, ਪੰਨਾ ੧੨੮੮]

ਚੌਤੀਵੀਂ ਪਉੜੀ ਦੇ ੧੨੦ ਅੱਖਰ ਹਨ।



# ਪੈਂਤੀਵੀਂ ਪਉੜੀ

ਪ੍ਰਸ਼ਨ-'ਕਰਮ ਕਾਂਡੀਆਂ ਦਾ ਹੋਰ ਵੀ ਕੋਈ ਧਰਮ ਹੈ ?' ਗੁਰ ਉੱਤਰ-

## ਧਰਮ ਖੰਡ ਕਾ ਏਹੋ ਧਰਮੁ ॥

ਧਰਮ ਖੰਡ=ਕਰਮ ਕਾਂਡੀਆਂ* ਦਾ ਏਹੋ ਧਰਮ ਕਹੀਏ ਕਰਮ ਹੈ, ਜੋ ਪਹਿਲੇ ਅਸਾਂ ਨੇ ਕਹਿ ਦਿੱਤਾ ਹੈ। ਅੱਗੋਂ ਸਿੱਧ ਪੰਗਤੀ ਦੇ ਵਿਚ ਹੀ ਪ੍ਰਸ਼ਨ ਕਰਦਾ ਹੈ।

## ਗਿਆਨ ਖੰਡ ਕਾ ਆਖਹੁ ਕਰਮੁ ॥

ਹੇ ਪ੍ਰਭੋ ! ਗਿਆਨ ਕਾਂਡ ਵਾਲੇ ਜੋ ਮਹਾਤਮਾਂ ਹਨ, ਉਹਨਾਂ ਦਾ ਕਰਮ ਆਖੋ ! ਅਰਥਾਤ ਉਹਨਾਂ ਦੀ ਨਿਗਾਹ ਕਹੋ, ਉਹ ਸੰਸਾਰ ਨੂੰ ਕਿਸ ਨਿਗਾਹ ਨਾਲ ਦੇਖਦੇ ਹਨ ? ਗੁਰ ਉੱਤਰ-

## ਕੇਤੇ ਪਵਣ ਪਾਣੀ ਵੈਸੰਤਰ

ਕਿਤਨੇ ਹੀ ਪ੍ਰਕਾਰ ਦੀ ਪੌਣ ਹੈ, ਅਰਥਾਤ ਉਣੰਜਾ ਪ੍ਰਕਾਰ ਦੀ ਪੌਣ ਹੈ।++

ਕਿਤਨੇ ਹੀ ਪ੍ਰਕਾਰ ਦਾ ਪਾਣੀ ਹੈ, ਆਪੋ ਆਪਣੀ ਪ੍ਰਿਥਵੀ ਭੇਦ ਕਰਕੇ।

ਕਿਧਰੇ ਮਿੱਠਾ, ਕਿਧਰੇ ਫਿੱਕਾ ਪਾਣੀ ਹੈ, ਕਿਧਰੇ ਕਸੈਲਾ, ਕਿਧਰੇ ਬਕ-ਬਕਾ ਹੈ।

ਕਿਤਨੇ ਹੀ ਪ੍ਰਕਾਰ ਦਾ ਵੈਸੰਤਰ=ਅਗਨੀ ਹੈ।

ਇਕ 'ਦਾਵਾ ਅਗਨੀ' ਹੈ, ਜੋ ਪ੍ਰਤੱਖ ਚੁੱਲ੍ਹੇ ਵਿਚ ਬਾਲੀਦੀ ਹੈ।

ਦੂਜੀ 'ਜਠਰ ਅਗਨੀ' ਹੈ, ਜੋ ਪੇਟ ਵਿਖੇ ਅੰਨ ਨੂੰ ਹਜ਼ਮ ਕਰਦੀ ਹੈ।

ਤੀਜੀ 'ਬੜਵਾ ਅਗਨੀ' ਹੈ, ਜੋ ਸਮੁੰਦਰ ਵਿਖੇ ਪਾਣੀ ਨੂੰ ਸੁਕਾਉਂਦੀ ਹੈ।

*ਯਥਾ— "ਕਈ ਕੋਟਿ ਪਵਣ ਪਾਣੀ ਬੈਸੰਤਰ ॥"* *[ਗਉੜੀ ਸੁਖਮਨੀ, ਪੰਨਾ ੨੭੫]*

## ਕੇਤੇ ਕਾਨ ਮਹੇਸ ॥

ਕਿਤਨੇ ਹੀ ਕਾਨ=ਕ੍ਰਿਸ਼ਨ ਅਵਤਾਰ ਹਨ। ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਸਿੱਧਾਂ ਪਾਸੋਂ ਹੋ ਕੇ ਸਚਖੰਡ ਨੂੰ ਜਾਂਦੇ ਹੋਏ 'ਕਾਗਭਸੁੰਡ' ਦੇ ਅਸਥਾਨ ਪਰ ਪਹੁੰਚੇ ਹਨ ਤਾਂ ਇਸ ਦੇ ਪਾਸੋਂ ਪੁੱਛਿਆ ਗਿਆ ਸੀ ਕਿ ਤੂੰ ਇਥੇ ਕਦੋਂ ਦਾ ਬੈਠਾ ਹੈਂ? ਤਾਂ 'ਕਾਗ-ਭਸੁੰਡ' ਨੇ ਕਿਹਾ- "ਮੈਨੂੰ ਇਥੇ ਬੈਠਿਆਂ ਬੜਾ ਸਮਾਂ ਹੋ ਗਿਆ ਹੈ, ਮੈਂ ਆਪਣੀ ਜ਼ਿੰਦਗੀ ਵਿਖੇ 'ਰਾਮਚੰਦਰ' ਜੀ ਦੇ ਬਾਰਾਂ ਅਵਤਾਰ ਦੇਖੇ ਹਨ ਅਤੇ 'ਕ੍ਰਿਸ਼ਨ ਜੀ' ਦੇ ਸੋਲਾਂ ਅਵਤਾਰ ਦੇਖੇ ਹਨ। ਇਸ ਤੇ ਕ੍ਰਿਸ਼ਨ ਵੀ ਕਿਤਨੇ ਹਨ ਅਤੇ ਮਹੇਸ=ਸ਼ਿਵ ਵੀ

---

**ਨੋਟ-ਇਹ ਸੰਪ੍ਰਦਾਈ ਅਰਥ ਹੈ ਜੋ ਧਰਮ ਦਾ ਅਰਥ ਕਰਮ ਕਾਂਡੀ ਕੀਤਾ ਹੈ। ਕਿਉਂਕਿ ਕਰਮ ਜਨ ਧਰਮ ਹੁੰਦਾ ਹੈ ਇਸੀ ਤੇ ਧਰਮ ਦਾ ਅਰਥ ਕਰਮ ਕੀਤਾ ਹੈ। ++ਦਸ ਤਰ੍ਹਾਂ ਦੀ ਪੌਣ ਤਾਂ ਸਰੀਰ ਵਿਚ ਹੀ ਹੈ।*

*੧. ਪ੍ਰਾਣ, ੨. ਅਪਾਨ, ੩. ਸਮਾਨ, ੪. ਉਦਿਆਨ, ੫. ਬਿਆਨ, ੬. ਨਾਗ, ੭. ਕੂਰਮ, ੮. ਕ੍ਰਿਕਲ, ੯. ਦੇਵਦਤ, ੧੦. ਧਨਿਜੈ। ਪ੍ਰਾਣ-ਹਿਰਦੇ ਵਿਚ ਹਨ, ਅਪਾਨ-ਗੁਦਾ ਵਿਚ, ਸਮਾਨ-ਨਾਭੀ ਵਿਚ ਹੈ, ਉਦਿਆਨ-ਕੰਠ ਵਿਚ, ਬਿਆਨ-ਪੌਣ ਸਾਰੇ ਸਰੀਰ ਵਿਚ ਵਿਆਪਕ ਹੈ। ਨਾਗ-ਡਕਾਰ ਲਿਆਉਂਦੀ ਹੈ, ਕੂਰਮ-ਅੱਖਾਂ ਨੂੰ ਖੋਲ੍ਹਦੀ ਹੈ; ਕ੍ਰਿਕਲ-ਭੁੱਖ ਲਗਾਉਂਦੀ ਹੈ, ਦੇਵਦਤ-ਉਬਾਸੀ ਲਿਆਉਂਦੀ ਹੈ, ਧਨੰਜੈ ਮਰਨ ਪਿਛੋਂ ਸਰੀਰ ਨੂੰ ਫੁਲਾਣ ਵਾਲੀ ਹੈ।*

ਕਿਤਨੇ ਹਨ।

ਸ਼ਾਸਤਰਾਂ ਵਿਚ ਯਾਰਾਂ ਰੁਦ੍ਰ ਲਿਖੇ ਹਨ।

੧. ਅਜ, ੨. ਏਕਪਾਦੁ, ੩. ਅਹਿਵ੍ਰਧਨ, ੪. ਪਿਨਾਕੀ, ੫. ਅਪਰਾਜਿਤ, ੬. ਤ੍ਰਯੰਬਕ, ੭. ਮਹੇਸ਼, ੮. ਵ੍ਰਿਸ਼ਾਕਪੀ, ੯. ਸ਼ੰਭੂ ੧੦. ਹਰਣ, ੧੧. ਸ਼ਿਵ।*

## ਕੇਤੇ ਬਰਮੇ ਘਾੜਤਿ ਘੜੀਅਹਿ

ਸੰਸਾਰ ਘਾੜਤ ਦੇ ਘੜਣ ਵਾਲੇ ਭਾਵ ਸੰਸਾਰ ਦੀ ਉਤਪਤੀ ਕਰਨ ਵਾਲੇ ਬ੍ਰਹਮੇ ਵੀ ਕਿਤਨੇ ਹਨ। ਯੋਗ ਵਸ਼ਿਸ਼ਟ ਵਿਚ ਲਿਖਿਆ ਹੈ, 'ਇੰਦ' ਨਾਮੀ ਬ੍ਰਾਹਮਣ ਦੇ ਦਸ ਪੁੱਤਰ ਹੋਏ ਹਨ, ਉਨ੍ਹਾਂ ਦਸਾਂ ਨੇ ਹੀ ਪ੍ਰਭੂ ਦੀ ਉਪਾਸ਼ਨਾ ਕਰ ਕੇ ਪ੍ਰਭੂ ਨੂੰ ਪ੍ਰਸੰਨ ਕੀਤਾ ਹੈ।

ਤਾਂ ਅਕਾਸ਼ ਬਾਣੀ ਹੋਈ -

"ਵਰੰਬੂ ! ਵਰ ਮੰਗੋ।

"ਤੁਸੀਂ ਕੀ ਚਾਹੁੰਦੇ ਹੋ ?"

ਇਨ੍ਹਾਂ ਨੇ ਕਿਹਾ-"ਅਸੀਂ ਦਸੇ ਹੀ ਬ੍ਰਹਮਾਂ ਹੋ ਕੇ ਸੰਸਾਰ ਦੀ ਉਤਪਤੀ ਕਰੀਏ।"

ਭਗਵਾਨ ਨੇ ਕਿਹਾ- "ਤਥਾ ਅਸਤੂ !"

ਉਹ ਪ੍ਰਭੂ ਦੇ ਵਰ ਕਰ ਕੇ ਦਸੇ ਹੀ ਬ੍ਰਹਮਾ ਹੋ ਗਏ। ਇਸ ਲਈ ਕਿਤਨੇ ਹੀ ਬ੍ਰਹਮਾ ਕਹੇ ਹਨ।

***ਯਥਾ— "ਕੋਟਿ ਬਿਸਨ ਕੀਨੇ ਅਵਤਾਰ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ॥***
***ਕੋਟਿ ਮਹੇਸ ਉਪਾਇ ਸਮਾਏ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ॥ ੧॥"***

[ਭੈਰਉ ਮਹਲਾ ੫, ਪੰਨਾ ੧੧੫੬]

ਤਥਾ -ਕਿਤਨੇ ਹੀ ਬ੍ਰਹਮਾ ਹਨ, ਜੋ ਚਾਰ ਖਾਣੀਆਂ ਦੀ ਘਾੜਤ ਘੜਣ ਵਾਲੇ ਹਨ।

## ਸਾਖੀ—ਬ੍ਰਹਮਿਆਂ ਦੀ

ਇਕ ਸਮੇਂ 'ਬਗਦਾਲਭ' ਰਿਖੀ ਜੀ ਦੇ ਪਵਿੱਤ੍ਰ ਅਸਥਾਨ ਪਰ ਚਾਰ ਮੂੰਹਾਂ ਵਾਲਾ ਬ੍ਰਹਮਾ ਚੱਲ ਕੇ ਗਿਆ ਪ੍ਰੰਤੂ ਬ੍ਰਹਮੇ ਦੇ ਸਤਿਕਾਰ ਕਰਨ ਨੂੰ 'ਬਗਦਾਲਭ' ਰਿਖੀ ਜੀ ਅੱਗੋਂ ਨਾ ਉੱਠੇ ਕਿਉਂਕਿ ਇਨ੍ਹਾਂ ਦੇ ਮਨ ਵਿਚ ਆਪਣੇ ਵਡੱਪਣ ਦਾ ਮਾਣ ਸੀ ਕਿ ਅਸੀਂ ਚਿਰੰਜੀਵੀ ਹਾਂ, ਸਾਡੇ ਵੇਖਦਿਆਂ ਵੇਖਦਿਆਂ ਏਹੋ ਜੇਹੇ ਕਈ ਬ੍ਰਹਮੇ ਜੰਮੇ ਤੇ ਮਰੇ ਹਨ, ਇਸ ਬੱਚੇ ਅੱਗੇ ਉੱਠ ਕੇ ਕੀ ਕਰਨਾ ਹੈ।

ਇਧਰ ਬ੍ਰਹਮੇ ਨੇ ਵੀ ਜਾ ਕੇ ਬਗਦਾਲਭ ਰਿਖੀ ਨੂੰ ਨਮਸ਼ਕਾਰ ਨਾ ਕੀਤੀ, ਕਿਉਂਕਿ ਇਸ ਦੇ ਮਨ ਵਿਚ ਵੀ ਇਹ ਮਾਣ ਸੀ ਕਿ ਮੈਂ ਸਾਰੀ ਸ੍ਰਿਸ਼ਟੀ ਦਾ ਕਰਤਾ ਹਾਂ।

ਇਨ੍ਹਾਂ ਦੋਹਾਂ ਅੰਦਰ ਮਾਣ ਭਰਿਆ ਵੇਖ ਕੇ ਪ੍ਰਮੇਸ਼ਰ ਨੇ ਐਸੀ ਹਵਾ ਚਲਾਈ ਜੋ ਇਨ੍ਹਾਂ ਦੋਹਾਂ ਨੂੰ ਉਡਾ ਕੇ ਓਥੇ ਲੈ ਗਈ ਜਿਥੇ ਅੱਗੇ ਅੱਠ ਮੂੰਹਾਂ ਵਾਲਾ ਬ੍ਰਹਮਾ ਬੈਠਾ ਸੀ। ਅੱਗੋਂ ਅੱਠ ਮੂੰਹਾਂ ਵਾਲੇ ਬ੍ਰਹਮਾ ਨੇ ਇਨ੍ਹਾਂ ਦਾ ਕੋਈ ਸਤਿਕਾਰ ਨਾ ਕੀਤਾ, ਇਨ੍ਹਾਂ ਨੂੰ ਦੇਖਕੇ ਉਸਨੂੰ ਸਗੋਂ ਮਾਣ ਹੋ ਗਿਆ ਕਿ ਮੈਂ ਵੱਡਾ ਹਾਂ।

*ਨੋਟ-ਗਿਆਰਾਂ ਰੁਦ੍ਰਾਂ ਦੀ ਗਿਣਤੀ ਭਗਤ ਬਾਣੀ ਭਾਗ ਤੀਸਰਾ ਲਾਭਦਾਇਕ ਗਿਣਤੀ ਦੇ ਲੇਖ ਵਿਚ ਭੀ ਹੈ।

ਪ੍ਰਮੇਸ਼ਰ ਨੇ ਫਿਰ ਐਸੀ ਹਵਾ ਚਲਾਈ ਜੋ ਇਨ੍ਹਾਂ ਤਿੰਨਾਂ ਨੂੰ ਉਡਾ ਕੇ ਓਥੇ ਲੈ ਗਈ ਜਿਥੇ ਸੋਲਾਂ ਮੂੰਹਾਂ ਵਾਲਾ ਬ੍ਰਹਮਾ ਬੈਠਾ ਸੀ। ਅੱਗੋਂ ਉਸ ਨੇ ਭੀ ਇਨ੍ਹਾਂ ਦਾ ਸੁਾਗਤ ਨਾ ਕੀਤਾ, ਇਨ੍ਹਾਂ ਨੂੰ ਵੇਖ ਕੇ ਸਗੋਂ ਉਸ ਨੂੰ ਮਾਣ ਹੋ ਗਿਆ ਕਿ ਮੈਂ ਸਾਰਿਆਂ ਤੋਂ ਵੱਡਾ ਹਾਂ।

ਪ੍ਰਮੇਸ਼ਰ ਨੇ ਫਿਰ ਐਸੀ ਹਵਾ ਚਲਾਈ ਜੋ ਇਨ੍ਹਾਂ ਚਹੁੰ ਨੂੰ ਉਡਾ ਕੇ ਓਥੇ ਲੈ ਗਈ, ਜਿਥੇ ਅੱਗੇ ਬੱਤੀ ਮੂੰਹਾਂ ਵਾਲਾ ਬ੍ਰਹਮਾ ਬੈਠਾ ਸੀ। ਉਸ ਬੱਤੀ ਮੂੰਹਾਂ ਵਾਲੇ ਬ੍ਰਹਮਾ ਨੇ ਭੀ ਇਨ੍ਹਾਂ ਆਇਆਂ ਦਾ ਕੋਈ ਸਤਿਕਾਰ ਨਾ ਕੀਤਾ, ਆਪਣੇ ਮਾਣ ਵਿਚ ਹੀ ਬੈਠਾ ਰਿਹਾ।

ਪ੍ਰਮੇਸ਼ਰ ਨੇ ਫਿਰ ਐਸੀ ਹਵਾ ਚਲਾਈ ਜੋ ਇਨ੍ਹਾਂ ਪੰਜਾਂ ਨੂੰ ਉਡਾ ਕੇ ਓਥੇ ਲੈ ਗਈ, ਜਿਥੇ ੬੪ ਮੂੰਹਾਂ ਵਾਲਾ ਬ੍ਰਹਮਾ ਬੈਠਾ ਸੀ ਉਸ ਨੇ ਵੀ ਇਨ੍ਹਾਂ ਦਾ ਕੋਈ ਅਦਬ ਸਤਿਕਾਰ ਨਾ ਕੀਤਾ, ਆਪਣੇ ਮਾਣ ਵਿਚ ਹੀ ਡੁੱਬਾ ਰਿਹਾ।

ਏਸੇ ਤਰ੍ਹਾਂ ਅੱਗੇ ਤੋਂ ਅੱਗੇ ਚਲਦੇ ਹੋਏ ਭਾਵ ਉਡਦੇ ਹੋਏ ਅਖੀਰ ਹਜ਼ਾਰ ਮੂੰਹਾਂ ਵਾਲੇ ਬ੍ਰਹਮਾ ਦੇ ਦੇਸ਼ ਵਿਚ ਪਹੁੰਚੇ। ਤਦ ਉਸ ਨੇ ਆਪਣੇ ਦਰਬਾਰ ਵਿਚ ਬੇਅੰਤ ਬ੍ਰਹਮੇ ਬਗਦਾਲਭ ਰਿਖੀ ਸਮੇਤ ਆਏ ਦੇਖ ਕੇ ਬੜਾ ਸਤਿਕਾਰ ਕੀਤਾ, ਪ੍ਰੇਮ ਭਾਵ ਨਾਲ ਸਾਰਿਆਂ ਨੂੰ ਸੋਹਣੀ ਤੇ ਉੱਚੀ ਜਗ੍ਹਾ ਪਰ ਬਿਠਾ ਕੇ ਨਮਸ਼ਕਾਰ ਕੀਤੀ, ਅੱਗੋਂ ਉਨ੍ਹਾਂ ਨੇ ਭੀ ਪਿਆਰ ਨਾਲ ਨਮਸ਼ਕਾਰ ਕੀਤੀ। ਬੜੀ ਭਾਰੀ ਸਭਾ ਲੱਗ ਗਈ, ਆਇਆਂ ਦਾ ਯਥਾ ਯੋਗ ਸਨਮਾਨ ਕੀਤਾ। ਫਿਰ ਹਜ਼ਾਰ ਮੂੰਹ ਵਾਲੇ ਬ੍ਰਹਮੇ ਨੇ ਭੀ ਹੱਥ ਜੋੜ ਕੇ ਪੁੱਛਿਆ– "ਆਓ ਜੀ! ਆਪ ਕਿਵੇਂ ਆਏ ਹੋ, ਹੁਕਮ ਕਰੋ।" ਉਹਨਾਂ ਦਾ ਮਾਣ ਤਾਂ ਪਹਿਲਾਂ ਹੀ ਟੁੱਟ ਗਿਆ ਸੀ ਪਰ ਜਿਸ ਵੇਲੇ ਉਹਨਾ ਨੇ ਹਜ਼ਾਰ ਮੂੰਹਾਂ ਵਾਲੇ ਬ੍ਰਹਮੇ ਦੀ ਨਿੰਮ੍ਰਤਾ ਵੇਖੀ ਫਿਰ ਤਾਂ ਰਹਿੰਦਾ ਖੂੰਹਦਾ ਸਾਰਾ ਹੀ ਮਾਣ ਨਵਿਰਤ ਹੋ ਗਿਆ, ਨਿੰਮ੍ਰਤਾ ਸਹਿਤ ਹੋ ਕੇ ਆਪਣੀ ਕਹਾਣੀ ਸੱਚੋ ਸੱਚ ਸੁਣਾ ਦਿੱਤੀ ਕਿ ਸਾਨੂੰ ਇਸ ਕਰਕੇ ਮਾਣ ਹੋ ਗਿਆ ਸੀ ਤੇ ਪ੍ਰਮੇਸ਼ਰ ਦੀ ਚਲਾਈ ਹੋਈ ਹਵਾ ਦੇ ਅਸੀਂ ਉਡਾਂਦੇ ਹੋਏ ਸਾਰੇ ਬ੍ਰਹਮੇ ਆਪ ਜੀ ਦੇ ਪਾਸ ਪਹੁੰਚੇ ਹਾਂ। ਇਥੇ ਆਉਣ ਦਾ ਹੋਰ ਕੋਈ ਕਾਰਣ ਨਹੀਂ ਹੈ।

ਇਹ ਗੱਲ ਸੁਣ ਕੇ ਹਜ਼ਾਰ ਮੂੰਹਾਂ ਵਾਲੇ ਬ੍ਰਹਮੇ ਨੇ ਅਕਾਲ ਪੁਰਖ ਵਾਹਿਗੁਰੂ ਦੀ ਬਿਅੰਤਤਾ ਦਸਦਿਆਂ ਹੋਇਆਂ ਬਹੁਤ ਉਸਤਤੀ ਕੀਤੀ। ਇਹ ਭੀ ਆਖਿਆ ਕਿ ਉਸ ਦੇ ਇਕ ਇਕ ਰੋਮ ਵਿਖੇ ਮੇਰੇ ਵਰਗੇ ਹਜ਼ਾਰ ਮੂੰਹਾਂ ਵਾਲੇ ਕਈ ਬ੍ਰਹਮੇ ਰੁਲਦੇ ਫਿਰਦੇ ਹਨ, ਉਸ ਅੱਗੇ ਮਾਣ ਕੀ ਕਰਨਾ ਹੈ। ਉਹ ਤਾਂ ਗਰਬ ਪ੍ਰਹਾਰੀ ਹੈ. ਅੱਜ ਤੋਂ ਲੈ ਕੇ ਤੁਸੀਂ ਨਿੰਮ੍ਰਤਾ ਫੜ ਲਓ, ਮਾਣ ਕਰਨਾ ਤਿਆਗ ਦਿਓ।

ਤਿਸ ਵੇਲੇ ਸਭ ਬ੍ਰਹਮਿਆਂ ਨੇ ਮਾਣ ਛੱਡ ਕੇ ਹਜ਼ਾਰ ਮੂੰਹਾਂ ਵਾਲੇ ਬ੍ਰਹਮੇ ਦੇ ਪੈਰ ਫੜ ਲਏ ਤੇ ਬੇਨਤੀ ਕੀਤੀ–'ਅਸੀਂ ਹੁਣ ਆਪੋ ਆਪਣੇ ਦੇਸ਼ ਵਿਖੇ ਕਿਵੇਂ ਪਹੁੰਚੀਏ?' ਤਾਂ ਹਜ਼ਾਰ ਮੂੰਹਾਂ ਵਾਲੇ ਬ੍ਰਹਮਾ ਨੇ ਕਿਹਾ– 'ਤੁਸੀਂ ਪ੍ਰਮਾਤਮਾ ਅੱਗੇ ਬੇਨਤੀ ਕਰੋ ਤਾਂ ਹੀ ਆਪੋ ਆਪਣੇ ਦੇਸ਼ ਵਿਚ ਪਹੁੰਚੋਗੇ।'

ਉਸ ਵੇਲੇ ਸਾਰਿਆਂ ਨੇ ਨਿੰਮ੍ਰਤਾ ਸਹਿਤ ਹੱਥ ਜੋੜ ਕੇ ਬੇਨਤੀ ਕੀਤੀ। ਉਸ ਵੇਲੇ ਫਿਰ ਐਸੀ ਹਵਾ ਚੱਲੀ ਕਿ ਜਿਥੇ ਜਿਥੇ ਕਿਸੇ ਦਾ ਆਸਣ ਸੀ ਓਥੇ ਓਥੇ ਉਹਨਾਂ ਨੂੰ ਪਹੁੰਚਾ ਦਿੱਤਾ।

***ਯਥਾ– "ਬਿਆਸ ਪਰਾਸਰ ਅਉ ਰਿਖਿ ਘਨੇ॥ ਸਿੰਗੀ ਰਿਖਿ ਬਕਦਾਲਭ ਭਨੇ॥***
***ਸਹੰਸ ਮੁਖਨ ਕਾ ਬ੍ਰਹਮਾ ਦੇਖਾ॥ ਤਊ ਨ ਤੁਮਰਾ ਅੰਤੁ ਬਿਸੇਖਾ॥ ੧੧੧॥"***

[ਦਸਮ ਗ੍ਰੰਥ, ਪੰਨਾ ੭੦੮]

ਤਥਾ–"ਕਾਲ ਪੁਰਖ ਕੀ ਦੇਹਿ ਮੋ ਕੋਟਿਕ ਬਿਸ਼ਨ ਮਹੇਸ਼॥
ਕੋਟਿ ਇੰਦ੍ਰ ਬ੍ਰਹਮਾ ਕਿਤੇ ਰਵਿ ਸਸਿ ਕ੍ਰੋਰ ਜਲੇਸ਼॥ ੧॥"

[ਦਸਮ ਗ੍ਰੰਥ ਬਚਿਤ੍ਰ ਨਾਟਕ, ਪੰਨਾ ੧੯੨]

ਸਾਧ ਸੰਗਤ ਜੀਓ! ਇਨ੍ਹਾਂ ਗੱਲਾਂ ਨੂੰ ਵਿਚਾਰ ਕੇ ਉਸ ਨੂੰ ਬਿਅੰਤ ਹੀ ਆਖਣਾ ਪੈਂਦਾ ਹੈ।

## ਰੂਪ ਰੰਗ ਕੇ ਵੇਸ॥

ਰੂਪ=ਅਕਾਰ ਵੀ ਕੇ=ਕਿਤਨੇ ਹਨ, ਕਾਲੇ ਪੀਲੇ ਰੰਗ ਵੀ ਕਿਤਨੇ ਹਨ ਅਤੇ ਵੇਸ=ਭੇਖ ਵੀ ਕਿਤਨੇ ਹਨ।

## ਕੇਤੀਆ ਕਰਮ ਭੂਮੀ ਮੇਰ ਕੇਤੇ

ਕਰਮ ਭੂਮੀਆਂ ਵੀ ਕਿਤਨੀਆਂ ਹਨ, ਆਪੋ ਆਪਣੇ ਬ੍ਰਹਮੰਡ ਦੀਆਂ ਵੱਖੋ ਵੱਖ ਕਰਮ ਭੂਮੀ=ਭਾਰਥ ਖੰਡ ਦੀਆਂ ਭੂਮੀਆਂ ਹਨ।

ਵਾ-ਕਰਮ ਭੂਮੀ=ਭਾਰਥ ਖੰਡ ਦੀ ਭੂਮੀ ਵਿਖੇ ਰਹਿਣ ਵਾਲੇ ਜੀਵ ਭੀ ਕਿਤਨੇ ਹਨ।

ਮੇਰ=ਸੁਮੇਰ ਪਰਬਤ ਵੀ ਕਿਤਨੇ ਹਨ, ਸੁਮੇਰ ਪਰਬਤ ਪਰ ਰਹਿਣ ਵਾਲੇ ਜੀਵ ਭੀ ਕਿਤਨੇ ਹਨ।

## ਕੇਤੇ ਧੂ ਉਪਦੇਸ॥

ਧ੍ਰੂਅ ਭਗਤ ਵੀ ਕਿਤਨੇ ਹਨ।

ਧ੍ਰੂਅ ਨੂੰ ਉਪਦੇਸ਼ ਦੇਣ ਵਾਲੇ ਨਾਰਦ ਮੁਨੀ ਵੀ ਕਿਤਨੇ ਹਨ।

ਵਾ-ਧ੍ਰੂਅ ਤੋਂ ਉਪ=ਉਪਰਲੇ ਦੇਸ਼ ਵੀ ਕਿਤਨੇ ਹਨ।

ਵਾ-ਜੀਵ ਨੂੰ ਉਪਦੇਸ਼ ਦੇਣ ਵਾਲੇ ਸ਼ਾਸਤ੍ਰ ਸਿਮ੍ਰਿਤੀਆਂ ਆਦਿ ਗ੍ਰੰਥ ਵੀ ਕਿਤਨੇ ਹਨ।

ਅਥਵਾ-ਕਰਮ ਵੀ ਕਿਤਨੇ ਹਨ, ਭੂਮੀ=ਪ੍ਰਿਥਵੀਆਂ ਵੀ ਕਿਤਨੀਆਂ ਹਨ, ਸੁਮੇਰ ਪਰਬਤ ਵੀ ਕਿਤਨੇ ਹਨ।

ਧ੍ਰੂਅ ਭੀ ਕਿਤਨੇ ਹਨ, ਉਪ+ਦੇਸ=ਉਪਰਲੇ ਦੇਸ਼ [ਅਕਾਸ਼] ਵੀ ਕਿਤਨੇ ਹਨ।

## ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥

ਦੇਵਤਿਆਂ ਦੇ ਰਾਜੇ ਇੰਦਰ ਵੀ ਕਿਤਨੇ ਹਨ, ਚੰਦ੍ਰਮਾਂ ਸੂਰਜ ਵੀ ਕਿਤਨੇ ਹਨ।

[ਕਿਉਂਕਿ ਬਾਰਾਂ ਮਹੀਨਿਆਂ ਦੇ ਬਾਰਾਂ ਸੂਰਜ ਕਹੇ ਹਨ]।

ਮੰਡਲ [ਚਾਰ ਸੌ ਕੋਹਾਂ ਦਾ ਹੁੰਦਾ ਹੈ, ਉਹ ਵੀ] ਕਿਤਨੇ ਹਨ ਅਤੇ [ਮਾਝਾ, ਮਾਲਵਾ ਆਦਿ] ਦੇਸ਼ ਵੀ ਕਿਤਨੇ ਹਨ।

## ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ॥

ਹੇ ਸਿੱਧੋ! ਤੁਸੀਂ ਵੀ ਕਿਤਨੇ ਹੋ, ਬੁੱਧ ਆਦਿਕ ਨੌ ਗ੍ਰਹਿ ਵੀ ਕਿਤਨੇ ਹਨ।

ਵਾ-ਬੁਧ=ਬੁੱਧੀਵਾਨ ਵੀ ਕਿਤਨੇ ਹਨ। ਵਾ-ਬੋਧਾਵਤਾਰ ਵੀ ਕਿਤਨੇ ਹਨ।

*ਨਾਥ ਭੀ ਕਿਤਨੇ ਹਨ।

ਦੇਵੀਆਂ ਦੇ ਵੇਸ=ਭੇਸ ਵੀ ਕਿਤਨੇ ਹਨ ਅਰਥਾਤ ਛਿਆਨਵੇਂ ਕ੍ਰੋੜ ਦੇਵੀਆਂ ਹਨ।

ਵਾ-ਸੁੰਦਰ ਵੇਸ=ਸਰੂਪ ਵਾਲੀਆਂ ਦੇਵੀਆਂ ਵੀ ਕਿਤਨੀਆਂ ਹਨ।

---

*ਨੌ ਨਾਥਾਂ ਦੇ ਨਾਮ ਇਹ ਹਨ- ੧. ਗੋਰਖ ਨਾਥ, ੨. ਮਛਿੰਦ੍ਰ ਨਾਥ, ੩. ਚਰਪਟ ਨਾਥ, ੪. ਮੰਗਲ ਨਾਥ, ੫. ਘੁਘੂ ਨਾਥ, ੬. ਭਰਥਰੀ ਨਾਥ, ੭. ਗੋਪੀ ਨਾਥ, ੮. ਈਸ਼ਰ ਨਾਥ, ੯. ਚੰਬਾ ਨਾਥ।

# ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ॥

ਦੇਵਤੇ ਵੀ ਕਿਤਨੇ ਹਨ, [ਅਰਥਾਤ ਤੇਤੀ ਕ੍ਰੋੜ ਦੇਵਤੇ ਹਨ] ਦਾਨਵ=ਰਾਖਸ਼ ਵੀ ਕਿਤਨੇ ਹਨ। +ਮੁਨੀ ਵੀ ਕਿਤਨੇ ਹਨ।

ਰਤਨਾਂ ਦੇ ਸਮੁੰਦਰ ਭੀ ਕਿਤਨੇ ਹਨ।

ਅਥਵਾ-ਰਤਨ ਭੀ ਕਿਤਨੇ ਹਨ। ਸਮੁੰਦ੍ਰ ਵਿਚੋਂ ਚੌਦਾਂ ਰਤਨ ਨਿਕਲੇ ਸਨ। ਉਹ ਚੌਦਾਂ ਰਤਨ ਇਹ ਹਨ-

*ਸ੍ਰੀ[1] ਮਨਿ[2] ਰੰਭਾ[3] ਵਾਰਣੀ[4] ਅਮੀ[5] ਸੰਖ[6] ਗਜਰਾਜ[7]।*
*ਬਿਖ[8] ਧੇਨ[9] ਸਸੀ[10] ਕਲਪਤਰ[11], ਧਨਖ[12] ਧਨੰਤ੍ਰ[13] ਬਾਜ[14]।*

ਚੌਦਾਂ ਰਤਨ ਅੰਤ੍ਰੀਵ ਵੀ ਹਨ ਜੋ ਵਿਸ਼ਨ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੇਦ ਰੂਪ ਸਮੁੰਦਰ ਨੂੰ ਰਿੜਕ ਕੇ ਚੌਦਾਂ ਰਤਨ ਕੱਢੇ ਹਨ।

| | ਬਾਹਜ ਰਤਨ | ਅੰਤ੍ਰੀਵ ਰਤਨ |
|---|---|---|
| ੧. | ਲਛਿਮੀ | ਭਗਤੀ |
| ੨. | ਕੌਸਤਕ ਮਣੀ | ਆਤਮ ਵਿਚਾਰ |
| ੩. | ਰੰਭਾ [ਅਪੱਛਰਾ] | ਕੀਰਤੀ ਵਾ ਸ਼੍ਰਧਾ |
| ੪. | ਵਾਰਨੀ [ਸ਼ਰਾਬ] | ਪ੍ਰੇਮ |
| ੫. | ਅਮੀ [ਅੰਮ੍ਰਿਤ] | ਨਾਮ ਦਾ ਜਾਪ |
| ੬. | ਸੰਖ | ਰਾਗ ਦਾ ਅਲਾਪ |
| ੭. | ਗਜਰਾਜ [ਐਰਾਵਤ ਹਾਥੀ] | ਦ੍ਰਿੜ੍ਹ ਨਿਸਚਾ ਵਾ ਅਭਿਆਸ |
| ੮. | ਬਿਖ [ਵਿਹੁ] | ਸੰਤਾਂ ਦੀ ਨਿੰਦਾ |
| ੯. | ਕਾਮ ਧੇਨ ਗਊ | ਸ਼ਾਂਤੀ |
| ੧੦. | ਚੰਦ੍ਰਮਾ | ਦਾਨ |
| ੧੧. | ਕਲਪ ਬ੍ਰਿਛ | ਸਤਿਸੰਗ |
| ੧੨. | ਸਾਰੰਗਨਾਮਾ ਧਨੁਖ | ਸੱਚ ਬੋਲਣਾ |
| ੧੩. | ਧਨੰਤ੍ਰ ਵੈਦ | ਸਤਿਗੁਰਦੇਵ ਜੀ |
| ੧੪. | ਉੱਚ ਸ੍ਰਵਾ ਘੋੜਾ | ਗਿਆਨ |

ਕਬਿੱਤ-'ਲਛਮੀ ਰੂਪ ਭਗਤੀ ਹੈ,
ਆਤਮਾ ਵਿਚਾਰ ਮਣੀ,
ਰੰਭਾ ਪ੍ਰਮੇਸ਼ਰ ਕੀ,
ਕੀਰਤੀ ਵਿਚਾਰ ਹੈ,
ਪ੍ਰੇਮ ਰੂਪ ਮਦਰਾ,
ਨਾਮ ਜਪ ਅੰਮ੍ਰਿਤ,
ਰਾਗ ਕਾ ਅਲਾਪਨਾ,
ਸੰਖ ਦਾ ਅਕਾਰ ਹੈ,
ਵੈਰਾਗ ਰੂਪ ਹਸਤੀ,
ਸੰਗਤ ਕਲਪ ਬ੍ਰਿਛ,
ਸ਼ਾਂਤੀ ਕਾਮਧੇਨ,
ਸਤਿਗੁਰ ਵੈਦ ਰਾਜ ਹੈ,
ਦਾਨ ਰੂਪ ਚੰਦ੍ਰਮਾ,
ਸੱਚ ਬੋਲ ਧਨੁਖ,
ਸੰਤਾਂ ਕੀ ਨਿੰਦਾ ਬਿਖ,
ਗਿਆਨ ਰੂਪ ਬਾਜ ਹੈ।

*+ਨੌਂ ਮੁਨੀਆਂ ਦੇ ਨਾਮ ਇਹ ਹਨ-*

੧. ਮਰੀਚ, ੨. ਅਤ੍ਰਿ, ੩. ਅੰਗਿਰਾ, ੪. ਪੁੱਲਸਤਜ, ੫. ਪੁਲਹ, ੬. ਕ੍ਰਤੂ, ੭. ਭ੍ਰਿਗੂ, ੮. ਵਸ਼ਿਸ਼ਟ, ੯. ਅਥਵਣ। ਪੂਰਬ ਕ੍ਰਮ ਅਨੁਸਾਰ ਨੌਂ ਮੁਨੀਆਂ ਦੀਆਂ ਇਸਤ੍ਰੀਆਂ ਦੇ ਨਾਮ-

੧. ਕਲਾ, ੨. ਅਨਸੂਯਾ, ੩. ਸ਼ਰਧਾ, ੪. ਹਵਿਭੂਗ, ੫. ਗਤਿ, ੬. ਕ੍ਰਿਯਾ, ੭. ਖਯਾਤਿ, ੮. ਅਰੁੰਧਤੀ, ੯. ਸ਼ਾਂਤਿ। (ਭਾਗਵਤ ਦੇ ਚੌਥੇ ਸਕੰਧ ਪਿਆ ਦੂਜੇ ਵਿਚ ਮੁਨੀਆਂ ਦੇ ਨਾਮ ਲਿਖੇ ਹੋਏ ਹਨ)।

੧. ਲਛਿਮੀ। ੨. ਕੌਸਤਕ ਮਣੀ। ੩. ਅਪੱਛਰਾ। ੪. ਸ਼ਰਾਬ। ੫. ਅੰਮ੍ਰਿਤ। ੬. ਗਾਡੀਵ ਸੰਖ, ੭. ਐਰਾਵਤ ਹਾਥੀ। ੮. ਜ਼ਹਿਰ। ੯. ਕਾਮਧੇਨ ਗਊ। ੧੦. ਚੰਦ੍ਰਮਾ। ੧੧. ਕਲਪ ਬ੍ਰਿਛ। ੧੨. ਸਾਰੰਗ ਨਾਮਾ ਧਨੁੱਖ। ੧੩. ਵੈਦ। ੧੪. ਉੱਚ ਸ੍ਰਵਾ ਘੋੜਾ।

ਸਮੁੰਦਰ ਵੀ ਕਿਤਨੇ ਹਨ। ਗ੍ਰੰਥਾਂ ਵਿਚ ਸੱਤ ਸਮੁੰਦਰ ਕਥਨ ਕੀਤੇ ਹਨ।

ਸੱਤਾਂ ਸਮੁੰਦਰਾਂ ਦੇ ਨਾਮ ਇਹ ਹਨ-

੧. ਗੰਨੇ ਦੇ ਰਸ ਦਾ। ੨. ਸ਼ਰਾਬ ਦਾ। ੩. ਘਿਉ ਦਾ। ੪. ਦੁੱਧ ਦਾ। ੫. ਸ਼ਹਿਤ ਦਾ। ੬. ਮਿੱਠੇ ਪਾਣੀ ਦਾ। ੭. ਖਾਰੇ ਪਾਣੀ ਦਾ।

## ਕੇਤੀਆ ਖਾਣੀ ਕੇਤੀਆ ਬਾਣੀ

ਕਿਤਨੀਆਂ ਹੀ ਖਾਣੀਆਂ ਹਨ।

*ਅੰਡਜ, ਜੇਰਜ, ਸੇਤਜ, ਉਤਭੁਜ ਰੂਪ।

**ਯਥਾ—"ਅੰਡਜ ਜੇਰਜ ਸੇਤਜ ਉਤਭੁਜ ਬਹੁ ਪਰਕਾਰੀ ਪਾਲਕਾ॥ ੪॥"**

[ਮਾਰੂ ਸੋਲਹੇ ਮਹਲਾ ੫, ਪੰਨਾ ੧੦੮੪]

ਵਾ-ਕਿਤਨੀਆਂ ਹੀ ਖਾਣੀਆਂ ਹਨ-

ਸੋਨਾ, ਚਾਂਦੀ, ਪਾਰਾ, ਤਾਂਬਾ; ਜਿਸਤ, ਸਿੱਕਾ, ਕਲੀ, ਲੋਹਾ ਆਦਿਕ।

ਕਿਤਨੀਆਂ ਹੀ ਬਾਣੀਆਂ ਹਨ-

ਚਾਰ ਬਾਣੀਆਂ ਪਿੰਡ ਦੀਆਂ ਹਨ।

ਚਾਰ ਬਾਣੀਆਂ ਬ੍ਰਹਮੰਡ ਦੀਆਂ ਹਨ।

ਪਰਾ, ਪਸੰਤੀ, ਮਧਮਾ, ਬੈਖਰੀ।

ਇਹ ਚਾਰ ਪਿੰਡ ਦੀਆਂ ਬਾਣੀਆਂ ਹਨ।

ਪਰਾ ਦਾ ਨਿਵਾਸ ਨਾਭੀ ਵਿਚ ਹੈ।

ਪਸੰਤੀ ਦਾ ਨਿਵਾਸ ਹਿਰਦੇ ਵਿਚ ਹੈ।

ਮਧਮਾ ਦਾ ਨਿਵਾਸ ਕੰਠ ਵਿਚ ਹੈ।

ਬੈਖਰੀ ਦਾ ਨਿਵਾਸ ਜਿਹਵਾ ਵਿਚ ਹੈ।

---

*ਅੰਡਜ ਖਾਣੀ-ਜੋ ਅੰਡਿਆਂ ਤੋਂ ਪੈਦਾ ਹੁੰਦੀ ਹੈ, ਜਿਵੇਂ ਕਬੂਤਰ, ਕੁੱਕੜੀ ਆਦਿਕਾਂ ਦੇ ਬੱਚੇ ਅੰਡਿਆਂ ਤੋਂ ਜੰਮਦੇ ਹਨ।

ਜੇਰਜ ਖਾਣੀ-ਜੋ ਰਕਤ ਬੀਰਜ ਤੋਂ ਪੈਦਾ ਹੁੰਦੀ ਹੈ, ਜਿਵੇਂ ਇਸਤ੍ਰੀਆਂ, ਮਨੁੱਖ ਅਤੇ ਪਸ਼ੂ ਆਦਿ ਪੈਦਾ ਹੁੰਦੇ ਹਨ।

ਸੇਤਜ ਖਾਣੀ-ਜੋ ਪਸੀਨੇ ਤੋਂ ਪੈਦਾ ਹੁੰਦੀ ਹੈ।

ਜਿਵੇਂ ਮਨੁੱਖ ਦੇ ਪਸੀਨੇ ਤੋਂ ਜੂੰਆਂ, ਲੀਖਾਂ ਆਦਿ ਪੈਦਾ ਹੁੰਦੀਆਂ ਹਨ।

ਪਸ਼ੂ ਦੇ ਪਸੀਨੇ ਤੋਂ ਚਿੱਚੜ ਆਦਿ ਪੈਦਾ ਹੁੰਦੇ ਹਨ।

ਬ੍ਰਿਛ ਦੇ ਪਸੀਨੇ ਤੋਂ ਲਾਖ, ਗੰਦਾ ਬਰੋਜਾ, ਗੂੰਦ ਆਦਿ ਪੈਦਾ ਹੁੰਦੀ ਹੈ।

ਪੱਥਰਾਂ ਦੇ ਪਸੀਨੇ ਤੋਂ ਹੀਰੇ ਮਣੀਆਂ ਆਦਿ ਪੈਦਾ ਹੁੰਦੇ ਹਨ।

ਉਤਭੁਜ ਖਾਣੀ-ਬ੍ਰਿਛ ਪਹਾੜ ਆਦਿਕ ਹਨ।

ਬ੍ਰਹਮੰਡ ਦੀਆਂ ਚਾਰ ਬਾਣੀਆਂ ਇਹ ਹਨ-

੧. ਤਾਤਕ ਬਾਣੀ, ੨. ਤ੍ਰਿਗੁਣ ਆਤਮਕ ਬਾਣੀ, ੩. ਪ੍ਰਕਿਰਤਕ ਬਾਣੀ, ੪. ਮਹਿਤੱਤਕ ਬਾਣੀ।

੧. ਤਾਤਕ ਬਾਣੀ ਉਹ ਹੈ ਜਿਸ ਵਿਚ ਤੱਤਾਂ ਦੀ ਅਵਾਜ਼ ਆਉਂਦੀ ਹੈ ਜਿਵੇਂ-

ਅਕਾਸ਼ ਤੱਤ ਵਿਚ 'ਪ੍ਰਤੀਧੁਨ' ਰੂਪ ਸ਼ਬਦ ਹੈ।

ਵਾਯੂ ਤੱਤ ਵਿਚ 'ਸ਼ੀ ਸ਼ੀ' ਰੂਪ ਸ਼ਬਦ ਹੈ।

ਅਗਨੀ ਤੱਤ ਵਿਚ 'ਭੁਕ ਭੁਕ' ਰੂਪ ਸ਼ਬਦ ਹੈ।

ਜਲ ਤੱਤ ਵਿਚ 'ਚੁਲ ਚੁਲ' ਰੂਪ ਸ਼ਬਦ ਹੈ।

ਪ੍ਰਿਥਵੀ ਤੱਤ ਵਿਚ 'ਕਟ ਕਟ' ਰੂਪ ਸ਼ਬਦ ਹੈ।

[ਵਿਚਾਰ ਸਾਗਰ ਪਿਤਾਂਬਰੀ ਦਾ ੧੪੯ ਪੰਨਾ, ਕਬਿਤ ੧੧੫ ਅਤੇ ਉਸ ਦਾ ਟੀਕਾ ਪੜ੍ਹ ਕੇ ਦੇਖੋ।]

੨. ਤ੍ਰਿਗੁਣ ਆਤਮਕ ਬਾਣੀ ਜੋ ਤਿੰਨੇ ਗੁਣਾਂ ਨੂੰ ਵਿਸ਼ੇ ਕਰਨ ਵਾਲੀ ਹੈ।

***ਯਥਾ— "ਤ੍ਰੈ ਗੁਣਜ ਵਿਸ਼ਯਾ ਵੇਦਾ ਨਿਸ ਤ੍ਰੈ ਗੁਣਜੋ ਭਵਾਰਜੁਨ।"***

*[ਗੀਤਾ, ਅਧਿ: ੨, ਸਲੋਕ ੪੫]*

ਰਜੋ, ਸਤੋ, ਤਮੋ ਰੂਪ ਗਿਆਨ ਕਾਂਡ ਜਿਹੜਾ ਹੈ:-

ਇਹ ਸਾਂਤਕੀ ਬਾਣੀ ਹੈ।

ਕਰਮ ਕਾਂਡ ਜਿਹੜਾ ਹੈ:-

ਇਹ ਰਾਜਸੀ ਬਾਣੀ ਹੈ।

ਯੱਗ ਆਦਿਕਾਂ ਵਾਲੀ ਜੋ ਬਾਣੀ ਹੈ :- ਇਹ ਤਾਮਸੀ ਬਾਣੀ ਹੈ।

੩. ਪ੍ਰਕਿਰਤਕ ਬਾਣੀ ਐਟਮ ਬੰਬ ਵਗੈਰਾ ਦੀ ਜੋ ਆਵਾਜ਼ ਹੈ ਇਹ ਪ੍ਰਕਿਰਤਕ ਬਾਣੀ ਹੈ।

੪. ਮਹਿਤੱਤਕ ਬਾਣੀ-ਜਿਹੜੀ ਅਕਾਸ਼ ਬਾਣੀ ਹੋਣੀ ਹੈ ਇਸ ਨੂੰ ਮਹਿਤੱਤਕ ਬਾਣੀ ਆਖਦੇ ਹਨ ਜਿਸ ਤਰ੍ਹਾਂ ਇਬਰਾਹੀਮ ਨੂੰ ਤਪ ਕਰਦਿਆਂ ਇਲਹਾਮ ਹੋਇਆ ਸੀ।

## ਕੇਤੇ ਪਾਤ ਨਰਿੰਦ॥

ਕਿਤਨੀਆਂ ਹੀ ਨਰਿੰਦ=ਰਾਜਿਆਂ ਦੀਆਂ ਪਾਤ=ਪੰਗਤੀਆਂ ਹਨ।

ਅਥਵਾ ਪਾਤ=ਪਿਆਦੇ ਵੀ ਕਿਤਨੇ ਹਨ।

ਨਰਿੰਦ=ਰਾਜੇ ਵੀ ਕਿਤਨੇ ਹਨ।

## ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ॥ ੩੫॥

ਕਿਤਨੀਆਂ ਹੀ ਵੇਦ ਦੀਆਂ ਸੁਰਤੀਆਂ ਹਨ ਅਤੇ ਕਿਤਨੇ ਹੀ ਸੇਵਕ ਹਨ।

ਵਾ-ਉਹਨਾਂ ਸੁਰਤੀਆਂ ਦੇ ਸੇਵਕ ਭਾਵ ਪੁਜਾਰੀ ਲੋਕ ਭੀ ਕਿਤਨੇ ਹਨ।

ਗੁਰੂ ਜੀ ਕਥਨ ਕਰਦੇ ਹਨ-ਜੇਕਰ ਸ੍ਰਿਸ਼ਟੀ ਦਾ ਅੰਤ ਲੈਣਾ ਚਾਹੀਏ ਤਾਂ ਨ ਅੰਤੁ=ਅੰਤ ਨਹੀਂ ਆਉਂਦਾ॥ ੩੫॥

ਪੂਰਬੋਕਤ ਪ੍ਰਸੰਗ ਨੂੰ ਸੁਣ ਕੇ ਇਕ ਸਿੱਧ ਨੇ ਕਿਹਾ, "ਮੈਂ ਤਾਂ ਆਪ ਜੀ ਨੂੰ ਇਹ ਕਿਹਾ ਸੀ ਕਿ

ਗਿਆਨਵਾਨਾਂ ਦੀ ਨਿਗਾਹ ਆਖੋ, ਪਰ ਆਪ ਜੀ ਨੇ ਤਾਂ ਸਾਰਾ ਸੰਸਾਰ ਹੀ ਗਿਣ ਦਿੱਤਾ ਹੈ।

ਤਾਂ ਗੁਰੂ ਜੀ ਨੇ ਕਿਹਾ, ਅਸਾਂ ਸੰਸਾਰ ਨੂੰ ਕੋਈ ਐਵੇਂ ਨਹੀਂ ਗਿਣਿਆਂ, ਗਿਆਨਵਾਨਾਂ ਦੀ ਨਿਗਾਹ ਦੱਸਣ ਵਾਸਤੇ ਹੀ ਗਿਣਿਆਂ ਹੈ।

## ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥

ਗਿਆਨ ਕਾਂਡੀਆਂ ਦੇ ਹਿਰਦੇ ਵਿਚ ਜੋ ਪ੍ਰਮੇਸ਼ਰ ਦਾ ਬ੍ਰਹਮ ਗਿਆਨ ਹੈ ਉਸ ਬ੍ਰਹਮ ਗਿਆਨ ਦੇ ਪ੍ਰਭਾਵ ਦੁਆਰਾ ਪਹਿਲਾਂ ਜੋ ਸਾਰਾ ਸੰਸਾਰ ਗਿਣਿਆਂ ਹੈ, ਇਸ ਨੂੰ ਪਰ=ਭਲੀ ਪ੍ਰਕਾਰ ਚੰਡ ਦਿੱਤਾ ਭਾਵ ਮਿਥਿਅਤ ਰੂਪ ਨਿਸਚੇ ਕੀਤਾ ਹੈ।

## ਦੂਜਾ ਅਰਥ-

ਪੁਨਾ-ਸਿੱਧ ਨੇ ਪੰਗਤੀ ਦੇ ਵਿਚ ਹੀ ਪ੍ਰਸ਼ਨ ਕੀਤਾ ਕਿ-

***ਗਿਆਨ ਖੰਡ ਕਾ ਆਖਹੁ ਕਰਮੁ ॥***

ਹੇ ਪ੍ਰਭੋ! ਹੁਣ ਗਿਆਨ ਕਾਂਡੀਆਂ ਦਾ ਕਰਮੁ=ਕਰਤੱਬ ਆਖੋ। ਜਦ ਤਕ ਉਹ ਪ੍ਰਾਰਬਧ ਦੇ ਅਨੁਸਾਰ ਸੰਸਾਰ ਵਿਖੇ ਜੀਉਂਦੇ ਹਨ, ਉਤਨਾਂ ਚਿਰ ਉਹ ਕੀ ਕਰਤੱਬ ਕਰਦੇ ਹਨ? ਗੁਰ ਉੱਤਰ-

***ਗਿਆਨ ਖੰਡ ਕਾ ਆਖਹੁ ਕਰਮੁ ॥***

ਹੇ ਸਿੱਧੋ! ਹੁਣ ਤੁਹਾਨੂੰ ਗਿਆਨ ਕਾਂਡੀਆਂ ਦਾ ਕਰਮੁ=ਕਰਤੱਬ ਆਖ ਕੇ ਸੁਣਾਉਂਦੇ ਹਾਂ ਕਿ ਸੰਸਾਰ ਵਿਖੇ ਉਹ ਕੀ ਕੀ ਕਰਤੱਬ ਕਰਦੇ ਹਨ।

***ਕੇਤੇ ਪਵਣ ਪਾਣੀ ਵੈਸੰਤਰ***

ਪਹਿਲਾ ਅਰਥ-ਕਿਤਨੇ ਗਿਆਨਵਾਨ ਪਵਣ=ਰਜੋਗੁਣੀ ਹਨ।

ਕਿਤਨੇ ਗਿਆਨਵਾਨ ਪਾਣੀ=ਸਤੋਗੁਣੀ ਹਨ।

ਕਿਤਨੇ ਗਿਆਨਵਾਨ ਵੈਸੰਤਰ=ਤਮੋ ਗੁਣੀ ਹਨ, ਦੁਰਬਾਸ਼ਾ ਰਿਖੀ ਵਾਂਗ ਝਟ ਸਰਾਪ ਦੇ ਦਿੰਦੇ ਹਨ।

ਦੂਜਾ ਅਰਥ-ਕਿਤਨੇ ਗਿਆਨਵਾਨ ਪੌਣ ਦੀ ਪਰਲੋ ਵਿਚ ਪਉਣ ਰੂਪ ਹੋ ਜਾਂਦੇ ਹਨ।

ਕਿਤਨੇ ਗਿਆਨਵਾਨ ਪਾਣੀ ਦੀ ਪਰਲੋਂ ਵਿਚ ਪਾਣੀ ਰੂਪ ਹੋ ਜਾਂਦੇ ਹਨ।

ਕਿਤਨੇ ਗਿਆਨਵਾਨ ਅਗਨੀ ਦੀ ਪਰਲੋ ਵਿਚ ਅਗਨ ਰੂਪ ਹੋ ਜਾਂਦੇ ਹਨ।

ਤੀਜਾ ਅਰਥ-ਕਿਤਨੇ ਗਿਆਨਵਾਨ ਪੌਣ ਭੱਖੀ ਹਨ, ਕਿਤਨੇ ਪਾਣੀ ਜਲਧਾਰਾ ਸਹਾਰਦੇ ਹਨ।

ਕਿਤਨੇ ਗਿਆਨਵਾਨ ਵੈਸੰਤਰ=ਪੰਜ ਧੂਣੀਆਂ ਤਪਦੇ ਹਨ।

ਚੌਥਾ ਅਰਥ-ਕਿਤਨੇ ਗਿਆਨਵਾਨ ਗਿਆਨ ਤੋਂ ਅਨੰਤਰ ਜੀਵਨ ਮੁਕਤਿ ਅਵਸਥਾ ਬਤੀਤ ਕਰਨ ਲਈ ਸਤਸੰਗ ਵਿਚ ਆ ਕੇ ਗਰਮੀ ਦੀ ਮੌਸਮ ਵਿਖੇ ਪਵਨ=ਪੱਖਾ ਫੇਰਦੇ ਹਨ, ਤੇ ਪਾਣੀ ਦੇ ਕੌਲੇ, ਭਰ ਭਰ ਕੇ ਛਕਾਉਂਦੇ ਹਨ।

ਵਾ-ਛਬੀਲਾਂ ਲਗਾ ਕੇ ਜਲ ਛਕਾਉਂਦੇ ਰਹਿੰਦੇ ਹਨ ਅਤੇ ਸਿਆਲ ਦੇ ਦਿਨਾਂ ਵਿਚ ਅੱਗ ਬਾਲ ਕੇ ਸਿਕਾਉਂਦੇ ਹਨ।

ਪੰਜਵਾਂ ਅਰਥ-ਕਿਤਨੇ ਗਿਆਨਵਾਨ ਪਵਣ=ਵਾਸ਼ਨਾਂ ਨੂੰ, ਪਾਣੀ=ਪਦਾਰਥਾਂ ਨੂੰ

ਵੈਸੰਤਰ=ਤ੍ਰਿਸ਼ਨਾ ਅਗਨੀ ਨੂੰ ਤਿਆਗਦੇ ਹਨ।

ਛੇਵਾਂ ਅਰਥ-ਕਿਤਨੇ ਗਿਆਨਵਾਨ ਪਵਣ=ਸ੍ਵਾਸ ਸ੍ਵਾਸ ਭਜਨ ਕਰਦੇ ਹਨ। ਕਿਤਨੇ ਨਾਮ-ਪਾਣੀ ਨੂੰ ਪੀਂਦੇ ਹਨ। ਕਿਤਨੇ ਬ੍ਰਹਮ ਦ੍ਰਿਸ਼ਟੀ ਰੂਪ ਅਗਨੀ ਨੂੰ ਬਾਲੀ ਰੱਖਦੇ ਹਨ।

**ਕੇਤੇ ਕਾਨ ਮਹੇਸ॥**

ਕਿਤਨੇ ਗਿਆਨਵਾਨ ਕਾਨ=ਕ੍ਰਿਸ਼ਨ ਜੀ ਵਾਂਗ ਭੋਗਤਾ ਹੀ ਅਭੋਗਤਾ ਹਨ।

## ਸਾਖੀ—ਕ੍ਰਿਸ਼ਨ ਜੀ ਤੇ ਦੁਰਬਾਸ਼ਾ ਰਿਖੀ ਜੀ ਦੀ

ਇਕ ਦਿਨ ਗੋਪੀਆਂ ਨੇ ਕ੍ਰਿਸ਼ਨ ਮਹਾਰਾਜ ਜੀ ਨੂੰ ਕਿਹਾ, "ਅਸਾਂ ਨੇ ਅੱਜ ਦਿਨ ਤੱਕ ਆਪ ਜੀ ਦੇ ਗੁਰਾਂ ਦਾ ਦਰਸ਼ਨ ਨਹੀਂ ਕੀਤਾ। ਕਿਰਪਾ ਕਰਕੇ ਦੱਸੋ ਆਪ ਜੀ ਦੇ ਗੁਰੂ ਕਿਥੇ ਰਹਿੰਦੇ ਹਨ? ਅਸੀਂ ਜਾ ਕੇ ਦਰਸ਼ਨ ਕਰ ਆਈਏ।"

ਕ੍ਰਿਸ਼ਨ ਜੀ ਨੇ ਕਿਹਾ, "ਬੜੀ ਖੁਸ਼ੀ ਦੀ ਗੱਲ ਹੈ ਜ਼ਰੂਰ ਜਾ ਕੇ ਦਰਸ਼ਨ ਕਰ ਆਓ। ਸਾਡੇ ਗੁਰੂ ਜਮਨਾ ਨਦੀ ਤੋਂ ਪਾਰ ਝਾੜੀ ਹੇਠ ਬੈਠੇ ਤਪ ਕਰ ਰਹੇ ਹਨ।"

ਇਹ ਗੱਲ ਸੁਣ ਕੇ ਗੋਪੀਆਂ ਨੇ ਆਖਿਆ-"ਜਮਨਾ ਨਦੀ ਉਤੇ ਪੁਲ ਕੋਈ ਨਹੀਂ, ਅਸੀਂ ਪਾਰ ਕਿਸ ਤਰ੍ਹਾਂ ਜਾਵਾਂਗੀਆਂ?"

ਕ੍ਰਿਸ਼ਨ ਜੀ ਨੇ ਕਿਹਾ-"ਤੁਸੀਂ ਜਾਓ ਜਮਨਾ ਦੇ ਕੰਢੇ ਖਲੋ ਕੇ ਮੇਰੀ ਤਰਫੋਂ ਸੁਨੇਹਾ ਦੇਣਾ ਕਿ ਹੇ ਜਮਨਾ! ਜੇਕਰ ਕ੍ਰਿਸ਼ਨ ਜੀ "ਬਾਲ ਜਤੀ"ਹਨ ਤਾਂ ਤੂੰ ਸਾਨੂੰ ਰਸਤਾ ਦੇ ਦੇਹ।"

ਉਸ ਵੇਲੇ ਸਭ ਗੋਪੀਆਂ ਇਕ-ਇਕ ਥਾਲ ਮਠਿਆਈ ਦਾ ਲੈ ਕੇ ਤਿਆਰ ਹੋ ਗਈਆਂ। ਕਿਸੀ ਨੇ ਲੱਡੂਆਂ ਦਾ ਥਾਲ, ਕਿਸੀ ਨੇ ਪੇੜਿਆਂ ਦਾ; ਕਿਸੀ ਨੇ ਪੂੜੀਆਂ ਦਾ, ਕਿਸੀ ਨੇ ਪੂੜਿਆਂ ਦਾ, ਕਿਸੀ ਨੇ ਜਲੇਬੀਆਂ ਦਾ, ਕਿਸੀ ਨੇ ਮੇਸੂ ਦਾ ਥਾਲ ਚੁਕ ਲਿਆ। ਜਮਨਾ ਨਦੀ ਦੇ ਕਿਨਾਰੇ ਪਹੁੰਚ ਕੇ ਆਖਦੀਆਂ ਹਨ-"ਹੇ ਜਮਨਾ! ਜੇ ਕ੍ਰਿਸ਼ਨ ਜੀ "ਬਾਲ ਜਤੀ" ਹਨ ਤਦ ਤੂੰ ਸਾਨੂੰ ਰਸਤਾ ਦੇ ਦੇਹ।" ਗੋਪੀਆਂ ਦੀ ਇਹ ਗੱਲ ਕਹਿਣ ਨਾਲ ਜਮਨਾ ਝਟ ਨੀਵੀਂ ਹੋ ਗਈ; ਗਿੱਟੇ ਗਿੱਟੇ ਪਾਣੀ ਹੋ ਗਿਆ, ਉਸੀ ਵੇਲੇ ਸਭ ਗੋਪੀਆਂ ਪਾਰ ਹੋ ਗਈਆਂ। ਜਿਹੜੀ ਜਗ੍ਹਾ ਕ੍ਰਿਸ਼ਨ ਜੀ ਨੇ ਦੱਸੀ ਸੀ, ਉਸ ਜਗ੍ਹਾ ਪਰ ਪਹੁੰਚ ਗਈਆਂ ਤਾਂ ਕੀ ਵੇਖਿਆ ਗੁਰੂ ਜੀ ਝਾੜੀ ਹੇਠ ਬੈਠੇ ਭਜਨ ਕਰ ਰਹੇ ਹਨ। ਸਭ ਗੋਪੀਆਂ ਥਾਲ ਅੱਗੇ ਰੱਖ ਕੇ ਮੱਥਾ ਟੇਕ ਕੇ ਬੈਠ ਗਈਆਂ, ਅਤੇ ਰੱਜ ਕੇ ਦਰਸ਼ਨ ਕੀਤਾ।

ਜਿਸ ਵੇਲੇ ਸਮਾਧੀ ਖੁਲ੍ਹੀ ਤਾਂ ਸਾਰੀਆਂ ਨੇ ਹੱਥ ਜੋੜ ਕੇ ਮੱਥਾ ਟੇਕਿਆ ਅਤੇ ਬੇਨਤੀ ਕੀਤੀ, "ਗੁਰੂ ਜੀ! ਆਪ ਜੀ ਦੇ ਛਕਣ ਵਾਸਤੇ ਭੋਜਨ ਲਿਆਂਦਾ ਹੈ।" ਉਸ ਵੇਲੇ ਦੁਰਬਾਸ਼ਾ ਰਿਖੀ ਜੀ ਹੌਲੀ-ਹੌਲੀ ਸਾਰੇ ਹੀ ਥਾਲ ਛਕ ਗਏ। ਫਿਰ ਗੋਪੀਆਂ ਨੇ ਕਿਹਾ 'ਗੁਰੂ ਜੀ ਸਾਨੂੰ ਆਗਿਆ ਦੇਵੋ, ਅਸੀਂ ਘਰਾਂ ਨੂੰ ਜਾਈਏ।' ਤਾਂ ਦੁਰਬਾਸ਼ਾ ਰਿਖੀ ਜੀ ਨੇ ਕਿਹਾ-"ਜਾਓ ਬੱਚੂ!" ਫਿਰ ਗੋਪੀਆਂ ਨੇ ਕਿਹਾ-"ਗੁਰੂ ਜੀ! ਰਾਹ ਵਿਚ ਜਮਨਾ ਨਦੀ ਹੈ ਉਸ ਤੋਂ ਕਿਵੇਂ ਪਾਰ ਲੰਘਾਂ ਗੀਆਂ?"

ਦੁਰਬਾਸ਼ਾ ਰਿਖੀ ਨੇ ਕਿਹਾ-"ਪਹਿਲਾਂ ਕਿਸ ਤਰ੍ਹਾਂ ਲੰਘ ਕੇ ਆਈਆਂ ਹੋ ?"

ਗੋਪੀਆਂ ਨੇ ਕਿਹਾ-"ਪਹਿਲਾਂ ਤਾਂ ਅਸੀਂ ਇਹ ਗੱਲ ਕਹਿ ਕੇ ਲੰਘੀਆਂ ਸਾਂ-ਜੇ ਕ੍ਰਿਸ਼ਨ ਜੀ

ਬਾਲ ਜਤੀ ਹਨ ਤਾਂ ਹੇ ਜਮਨਾ ! ਤੂੰ ਸਾਨੂੰ ਰਸਤਾ ਦੇ ਦੇਹ, ਤਦ ਜਮਨਾ ਨੇ ਉਸੀ ਵੇਲੇ ਰਸਤਾ ਦੇ ਦਿੱਤਾ ਸੀ।"

ਇਹ ਗੱਲ ਸੁਣ ਕੇ ਦੁਰਬਾਸ਼ਾ ਰਿਖੀ ਜੀ ਨੇ ਕਿਹਾ-"ਹੁਣ ਤੁਸੀਂ ਜਮਨਾ ਨੂੰ ਇਹ ਕਹਿਣਾ, ਜੇਕਰ ਦੁਰਬਾਸ਼ਾ ਰਿਖੀ ਜੀ ਪੌਣ ਅਹਾਰੀ ਹਨ ਉਹਨਾਂ ਨੇ ਕੁਝ ਖਾਧਾ ਪੀਤਾ ਹੀ ਨਹੀਂ ਤਾਂ ਤੂੰ ਰਸਤਾ ਦੇ ਦੇਹ।" ਇਹ ਗੱਲ ਸੁਣ ਕੇ ਉੱਠ ਆਈਆਂ ਤੇ ਰਸਤੇ ਵਿਚ ਕਹਿੰਦੀਆਂ ਹਨ-ਜੇਹਾ ਗੁਰੂ ਤੇਹਾ ਚੇਲਾ।

ਦੋਵੇਂ ਇਕੋ ਜਿਹੇ ਹਨ। ਜਮਨਾ ਦੇ ਕਿਨਾਰੇ ਪਹੁੰਚ ਕੇ ਆਖਦੀਆਂ ਹਨ-"ਹੇ ਜਮਨਾ ! ਜੇਕਰ ਦੁਰਬਾਸ਼ਾ ਰਿਖੀ ਜੀ ਨੇ ਕੁਝ ਵੀ ਖਾਧਾ ਪੀਤਾ ਨਹੀਂ, ਤਾਂ ਤੂੰ ਰਸਤਾ ਦੇ ਦੇਹ।" ਉਸੀ ਵੇਲੇ ਜਮਨਾ ਨਦੀ ਦਾ ਪਾਣੀ ਗਿੱਟੇ ਗਿੱਟੇ ਹੋ ਗਿਆ ਤੇ ਗੋਪੀਆਂ ਪਾਰ ਲੰਘ ਗਈਆਂ। ਘਰ ਜਾ ਕੇ ਕ੍ਰਿਸ਼ਨ ਜੀ ਨੂੰ ਆਖਦੀਆਂ ਹਨ ਕਿ ਸਾਨੂੰ ਬੜਾ ਅਸਚਰਜ ਆਉਂਦਾ ਹੈ ਕਿ ੧੬੧੦੮ ਗੋਪੀਆਂ ਨਾਲ ਤੁਸੀਂ ਗ੍ਰਿਹਸਤ ਦਾ ਵਿਹਾਰ ਨਿਭਾਉਂਦੇ ਆਉਂਦੇ ਹੋ ਤੇ ਫੇਰ ਤੁਸੀਂ "ਬਾਲ ਜਤੀ" ਅਖਵਾਉਂਦੇ ਹੋ ਅਤੇ ਤੁਹਾਡੇ ਗੁਰਾਂ ਨੇ ਸਾਡੇ ਸਾਹਮਣੇ ਮਠਿਆਈਆਂ ਅਤੇ ਪਕਵਾਨ ਦੇ ਥਾਲਾਂ ਦੇ ਥਾਲ ਮੁਕਾ ਦਿੱਤੇ ਹਨ ਫੇਰ ਆਖਦੇ ਹਨ 'ਕੁਛ ਖਾਇਆ ਪੀਆ ਹੀ ਨਹੀਂ', ਇਹ ਕੀ ਕਾਰਣ ਹੈ?

ਉਸ ਵੇਲੇ ਕ੍ਰਿਸ਼ਨ ਜੀ ਨੇ ਕਿਹਾ, "ਮੈਂ ਅਤੇ ਮੇਰਾ ਗੁਰੂ ਅਸੀਂ ਦੋਵੇਂ ਭੋਗਤਾ ਹੀ ਅਭੋਗਤਾ ਹਾਂ। ਦੁਨੀਆਂ ਦੀ ਨਿਗਾਹ ਵਿਚ ਅਸੀਂ ਭਾਵੇਂ ਪਦਾਰਥ ਭੋਗਦੇ ਆਉਂਦੇ ਹਾਂ, ਪ੍ਰੰਤੂ ਗਿਆਨ ਦ੍ਰਿਸ਼ਟੀ ਕਰਕੇ ਅਸੀਂ ਨਿਰਲੇਪ ਹਾਂ।"

***ਯਥਾ—"ਬ੍ਰਹਮ ਗਿਆਨੀ ਸਦਾ ਨਿਰਲੇਪ॥ ਜੈਸੇ ਜਲ ਮਹਿ ਕਮਲ ਅਲੇਪ॥"***

*[ਗਉੜੀ ਸੁਖਮਨੀ, ਪੰਨਾ ੨੭੨]*

ਕਿਤਨੇ ਗਿਆਨਵਾਨ ਮਹੇਸ=ਸ਼ਿਵ ਵਾਂਗ ਹਨ। ਜਿਸ ਤਰ੍ਹਾਂ ਸ਼ਿਵ ਸੰਸਾਰ ਦੀ ਲੈਤਾ ਕਰਦਾ ਹੈ, ਤਿਵੇਂ ਗਿਆਨਵਾਨ ਜਗਿਆਸੂਆਂ ਦੇ ਹਿਰਦੇ 'ਚੋਂ ਕਾਮ ਆਦਿਕ ਅਸ਼ੁਭ ਗੁਣਾਂ ਦੀ ਲੈਤਾ ਕਰਦੇ ਹਨ।

***ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥***

ਕਿਤਨੇ ਗਿਆਨਵਾਨ ਬ੍ਰਹਮੇ ਵਾਂਗ ਸ਼ੁਭ ਗੁਣਾਂ ਦੀ ਘਾੜਤ ਨੂੰ ਘੜਦੇ ਹਨ।

ਕਿਤਨੇ ਗਿਆਨਵਾਨ ਆਪਣੀ ਸਫਾਈ ਰੂਪੀ ਰੂਪ ਬਣਾਉਂਦੇ ਹਨ।

ਕਿਤਨੇ ਗਿਆਨਵਾਨ ਹਰ ਇਕ ਨਾਲ ਰੰਗ=ਪ੍ਰੇਮ ਰੱਖਦੇ ਹਨ।

ਕਿਤਨੇ ਗਿਆਨਵਾਨ ਸਰੀਰ ਪੁਰ ਸੁੰਦਰ ਵੇਸ=ਭੇਸ ਧਾਰ ਕੇ ਰੱਖਦੇ ਹਨ

***ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ॥***

ਪਹਿਲਾ ਅਰਥ-ਕਿਤਨੇ ਗਿਆਨਵਾਨ ਕਰਮ ਭੂਮੀ=ਭਾਰਥ ਖੰਡ ਦੀ ਭੂਮੀ ਵਿਚ ਵਿਚਰਦੇ ਹਨ।

ਕਿਤਨੇ ਗਿਆਨਵਾਨ ਮੇਰ=ਸੁਮੇਰ ਪਰਬਤ ਪਰ ਵਿਚਰਦੇ ਹਨ।

ਕਿਤਨੇ ਗਿਆਨਵਾਨ ਧ੍ਰੂ ਲੋਕ ਵਿਚ ਰਹਿੰਦੇ ਹਨ ਤੇ ਕਈ ਧ੍ਰੂ ਤੋਂ ਉਪਰਲੇ ਦੇਸ਼ ਵਿਚ ਰਹਿੰਦੇ ਹਨ।

ਦੂਜਾ ਅਰਥ-ਕਿਤਨੇ ਗਿਆਨਵਾਨ ਸਰੇਸ਼ਟਾਚਾਰ ਲਈ ਕਰਮ ਹੀ ਕਰਦੇ ਰਹਿੰਦੇ ਹਨ।

ਵਾ-ਕਈ ਸਾਰਿਆਂ ਪਰ ਕਰਮ=ਅਨਗ੍ਰਹ ਹੀ ਕਰਦੇ ਰਹਿੰਦੇ ਹਨ।

ਕਈ ਗਿਆਨਵਾਨ ਭੂਮੀ=ਖਿਮਾ ਗੁਣ ਨੂੰ ਧਾਰਨ ਕਰਦੇ ਹਨ।

ਵਾ-ਭੂਮੀ-ਭੂਮਾ ਅਰਥਾਤ ਬ੍ਰਹਮਾਨੰਦ ਦੇ ਵਿਖੇ ਇਸਥਿਤ ਰਹਿੰਦੇ ਹਨ।

ਕਈ ਮੇਰ=ਸੁਮੇਰ ਪਰਬਤ ਦੀ ਨਿਆਈਂ ਅਚੱਲ ਰਹਿੰਦੇ ਹਨ।

ਕਈ ਗਿਆਨਵਾਨ ਧ੍ਰੂ ਭਗਤ ਵਾਂਗ ਪੂਜਨੀਕ ਹਨ।

ਵਾ-ਅਚੱਲ ਹਨ ਵਾ=ਧ੍ਰੂ ਭਗਤ ਵਾਂਗ ਜਪ ਤਪ ਕਰਨ ਵਾਲੇ ਹਨ।

ਕਈ ਧ੍ਰੂ ਭਗਤ ਨੂੰ ਉਪਦੇਸ਼ ਕਰਨ ਵਾਲੇ ਹਨ।

ਵਾ-ਧ੍ਰੂ ਭਗਤ ਨੂੰ ਉਪਦੇਸ਼ ਦੇਣ ਵਾਲਾ ਜੋ ਨਾਰਦ ਹੈ ਉਸ ਦੀ ਨਿਆਈਂ ਕਈ ਪ੍ਰੇਮਾ ਭਗਤੀ ਕਰਨ ਵਾਲੇ ਹਨ ਤੇ ਕਈ ਉਸ ਵਾਂਗ ਲੜਾਈਆਂ ਕਰਾਉਣ ਵਾਲੇ ਭੀ ਹਨ।

**ਕੇਤੇ ਇੰਦ ਚੰਦ ਸੂਰ ਕੇਤੇ**

ਕਿਤਨੇ ਗਿਆਨਵਾਨ ਇੰਦਰ ਵਾਂਗ ਰਾਜ ਭਾਗ ਕਰਦੇ ਹਨ।

ਕਿਤਨੇ ਗਿਆਨਵਾਨ ਚੰਦ੍ਰਮਾ ਵਾਂਗ ਸੀਤਲ ਸੁਭਾਵ ਵਾਲੇ ਹਨ।

ਕਿਤਨੇ ਗਿਆਨਵਾਨ ਸੂਰਜ ਵਾਂਗ ਜਗਿਆਸੂ ਦੇ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਕਰਨ ਵਾਲੇ ਹਨ।

ਵਾ-ਕਈ ਗਿਆਨਵਾਨ ਸੂਰਜ ਵਾਂਗ ਤੇਜ ਪ੍ਰਤਾਪ ਵਾਲੇ ਹਨ।

ਅਥਵਾ-ਜਿਵੇਂ ਸੂਰਜ ਰੋਜ਼ ਚੌਦਾਂ ਹਜ਼ਾਰ ਦੈਂਤਾਂ ਨੂੰ ਮਾਰ ਕੇ ਚੜ੍ਹਦਾ ਹੈ, ਤਿਵੇਂ ਗਿਆਨਵਾਨ ਰੋਜ਼ ਚੌਦਾਂ ਇੰਦ੍ਰੀਆਂ ਦਾ ਦਮਨ ਕਰਦੇ ਹਨ।

**ਕੇਤੇ ਮੰਡਲ ਦੇਸ॥**

ਕਿਤਨੇ ਗਿਆਨਵਾਨ ਮੰਡਲਾਂ ਵਿਚ ਇਸਥਿਤ ਹਨ।

ਕਿਤਨੇ ਦੇਸ਼ਾਂ ਵਿਚ ਇਸਥਿਤ ਹਨ।

ਅਥਵਾ-ਕਿਤਨੇ ਸ਼ੁਭ-ਗੁਣਾਂ ਦਾ ਮੰਡਲ=ਅਸਥਾਪਨ ਕਰਦੇ ਹਨ।

ਕਿਤਨੇ ਦੇਸ=ਸਾਧਨਾਂ ਨੂੰ ਗ੍ਰਹਿਣ ਕਰਦੇ ਹਨ, ਵਾ-ਦੇਸ=ਅੰਗਾਂ ਨੂੰ ਸੁਧਾਰਦੇ ਰਹਿੰਦੇ ਹਨ।

**ਕੇਤੇ ਸਿਧ ਬੁਧ ਨਾਥ ਕੇਤੇ**

ਕਿਤਨੇ ਗਿਆਨਵਾਨ ਸਿੱਧੀਆਂ ਸਪੰਨ ਹਨ। ਵਾ-ਸਿੱਧਾਂ ਚੋਂ ਕਿਤਨੇ ਗਿਆਨਵਾਨ ਹਨ।

ਵਾ-ਕਿਤਨੇ ਗਿਆਨਵਾਨ ਸਾਰੇ ਸੰਸਾਰ ਵਿਚ ਸਿਧ=ਪ੍ਰਸਿੱਧ ਹਨ।

ਕਿਤਨੇ ਗਿਆਨਵਾਨ ਬੁਧ=ਬੁੱਧੀਵਾਨ ਹਨ।

ਵਾ=ਬੁਧ ਆਦਿਕ ਨੌਂ ਗ੍ਰੈਹਾਂ 'ਚੋਂ ਕਿਤਨੇ ਗਿਆਨਵਾਨ ਹਨ ਬ੍ਰਹਸਪਤਿ ਆਦਿਕ।

ਭਰਥਰੀ ਆਦਿਕ ਨੌਂ ਨਾਥਾਂ 'ਚੋਂ ਕਿਤਨੇ ਗਿਆਨਵਾਨ ਹਨ।

ਵਾ=ਕਿਤਨੇ ਗਿਆਨਵਾਨ ਨਾਥ=ਸੁਆਮੀ ਬਣ ਕੇ ਵਿਚਰਦੇ ਹਨ।

**ਕੇਤੇ ਦੇਵੀ ਵੇਸ॥**

ਕਿਤਨੇ ਗਿਆਨਵਾਨ ਦੇਵੀ=ਇਸਤ੍ਰੀਆਂ ਵਾਲੇ ਵੇਸ=ਭੇਸ ਨੂੰ ਧਾਰ ਕੇ ਭਾਵ ਔਰਤਾਂ ਵਾਲੇ ਕਪੜੇ ਪਾ ਕੇ ਵਿਚਰਦੇ ਹਨ।

ਦਾਸ ਨੇ ਇਕ ਸੰਤਾਂ ਨੂੰ ਵੇਖਿਆ ਹੈ ਜੋ ਔਰਤਾਂ ਵਾਲੇ ਕਪੜੇ ਪਾ ਕੇ ਚਲਦੇ ਫਿਰਦੇ ਸਨ, ਉਹਨਾਂ ਪਾਸੋਂ ਜਦ ਕੋਈ ਪੁੱਛਦਾ ਸੀ ਕਿ ਇਹ ਲਿਬਾਸ ਆਪ ਜੀ ਨੇ ਕਿਉਂ ਧਾਰਿਆ ਹੈ ਤਾਂ ਆਖਦੇ ਹੁੰਦੇ ਸਨ-

*"ਠਾਕੁਰੁ ਏਕੁ ਸਬਾਈ ਨਾਰ॥"*

[ਪੰਨਾ, ੯੩੩]

ਅਸੀਂ ਸਭ ਔਰਤਾਂ ਹਾਂ ਸਾਡਾ ਪਤੀ ਇਕ ਪਰਮੇਸ਼ਰ ਹੈ।

## ਸਾਖੀ— ਭਾਈ ਰੰਗ ਜੀ ਦੀ

ਆਪ ਪੂਰਨ ਮਹਾਤਮਾ ਸਨ, ਆਪ ਜੀ ਦਾ ਜਨਮ ੧੭੬੦-੬੧ ਬਿਕ੍ਰਮੀ ਵਿਖੇ ਕਰਤਾਰਪੁਰ ਹੋਇਆ ਹੈ। ਅੱਠੇ ਪਹਿਰ ਵਾਹਿਗੁਰੂ ਦੇ ਭਜਨ ਵਿਖੇ ਮਸਤ ਰਹਿੰਦੇ ਸਨ। ਆਪ ਜੀ ਦੇ ਦਿਲ ਵਿਚ ਇਹ ਬੜੀ ਇੱਛਾ ਰਹਿੰਦੀ ਸੀ ਕਿ ਸਾਨੂੰ ਕੋਈ ਪੂਰਨ ਮਹਾਤਮਾ ਮਿਲੇ ਜਿਸ ਕਰਕੇ ਸਾਨੂੰ ਪਰਮ ਸ਼ਾਂਤੀ ਦੀ ਪਰਾਪਤੀ ਹੋਵੇ।

ਜਿਸ ਵੇਲੇ ਆਪ ਜੀ ਨੇ ਭਾਈ ਅੱਡਣ ਸਾਹਿਬ ਜੀ ਦਾ ਪ੍ਰਤਾਪ ਸੁਣਿਆ ਕਿ ਮਾਇਆ ਦੇ ਪੂਰੇ ਤਿਆਗੀ ਅਤੇ ਨਾਮ ਰੱਸੀਏ ਹਨ, ਜਿਨ੍ਹਾਂ ਪਾਸ ਬੜੇ ਬੜੇ ਲਖਪਤੀ ਆ ਕੇ ਮਾਇਆ ਅਰਪਨ ਕਰਦੇ ਹਨ ਪਰ ਉਹ ਗ੍ਰਹਿਣ ਨਹੀਂ ਕਰਦੇ, ਤਾਂ ਚਿਤ ਵਿਚ ਸੰਕਲਪ ਆਇਆ ਕਿ ਚਲ ਕੇ ਉਹਨਾਂ ਦਾ ਦਰਸ਼ਨ ਕਰੀਏ। ਇਹ ਵਿਚਾਰ ਕੇ ਜਦ ਸ਼ਾਹਦਰੇ ਆ ਕੇ ਉਹਨਾਂ ਦਾ ਦਰਸ਼ਨ ਕੀਤਾ ਤਾਂ ਹਿਰਦੇ ਵਿਚ ਸ਼ਾਂਤੀ ਆ ਗਈ ਮਨ ਦੀ ਸਭ ਕਲਪਣਾ ਮਿਟ ਗਈ। ਮਨ ਵਿਚ ਆਖਦੇ ਹਨ ਜਿਸ ਤਰ੍ਹਾਂ ਅਸੀਂ ਚਾਹੁੰਦੇ ਸੀ ਪਰਮੇਸ਼ਵਰ ਨੇ ਉਸੇ ਤਰ੍ਹਾਂ ਸਾਡੀ ਭਾਵਨਾ ਪੂਰੀ ਕੀਤੀ ਹੈ। ਮਨ ਵਿਖੇ ਗੁਰੂ ਭਾਵਨਾ ਧਾਰ ਕੇ ਉਹਨਾਂ ਦੀ ਹੀ ਸੇਵਾ ਕਰਦੇ ਰਹੇ।

ਹੌਲੀ-ਹੌਲੀ ਸੇਵਾ ਕਰਦਿਆਂ ਕਰਦਿਆਂ ਭਾਈ ਸਾਹਿਬ ਜੀ ਨੇ ਉਪਦੇਸ਼ ਵੀ ਦੇ ਦਿੱਤਾ। ਫਿਰ ਤਾਂ ਨਿਹਾਲ ਹੋ ਗਏ। ਦਿਲ ਕਰੇ ਤਾਂ ਉਥੇ ਰਹਿ ਕੇ ਸੇਵਾ ਕਰਦੇ ਰਹਿਣ ਜੇ ਇਕਾਂਤ ਨੂੰ ਦਿਲ ਕਰੇ ਤਾਂ ਆਗਿਆ ਲੈ ਕੇ ਕਰਤਾਰਪੁਰ ਆ ਰਹਿਣ।

ਇਕ ਸਮੇਂ ਕਰਤਾਰਪੁਰ ਤੋਂ ਚੱਲ ਕੇ ਆਪਣੇ ਗੁਰੂ ਜੀ ਦੇ ਦਰਸ਼ਨਾਂ ਨੂੰ ਸ਼ਾਹਦਰੇ ਵੱਲ ਆ ਰਹੇ ਸਨ। ਰਸਤੇ ਵਿਚ ਲਾਹੌਰ ਦੇ ਜੋ ਦੀਵਾਨ 'ਲਖਪਤ' ਤੇ 'ਜਸਪਤ' ਸਨ ਉਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸਰੋਵਰ ਦੇ ਇਸ਼ਨਾਨ ਅਤੇ ਦਰਸ਼ਨ ਪਰਸਨ ਕਰਕੇ ਆਪਣੇ ਪਰਿਵਾਰ ਸਮੇਤ ਚਲੇ ਆ ਰਹੇ ਸਨ। ਉਹਨਾਂ ਨੇ ਜਦ ਭਾਈ ਰੰਗ ਜੀ ਨੂੰ ਦੇਖਿਆ ਤਾਂ ਬੜੇ ਅਦਬ ਸਤਿਕਾਰ ਨਾਲ ਬੇਨਤੀ ਕਰਕੇ ਭਾਈ ਸਾਹਿਬ ਜੀ ਨੂੰ ਇਸਤ੍ਰੀਆਂ ਵਾਲੇ ਰਥ ਵਿਚ ਬਿਠਾ ਲਿਆ। ਉਹ ਭੀ ਨਿਸ਼ੰਕ ਹੋ ਕੇ ਬੈਠ ਗਏ ਕਿਉਂਕਿ ਜਿਨ੍ਹਾਂ ਨੂੰ ਵਾਹਿਗੁਰੂ ਤੋਂ ਬਿਨਾਂ ਹੋਰ ਕੋਈ ਜਗਤ ਪ੍ਰਤੀਤ ਨਹੀਂ ਹੁੰਦਾ ਸੀ, ਉਨ੍ਹਾਂ ਦੇ ਮਨ ਵਿਚ ਇਸਤ੍ਰੀ ਪੁਰਖ ਭਾਵਨਾ ਕੋਈ ਨਹੀਂ ਸੀ। ਰਥ ਵਿਚ ਬੈਠ ਕੇ ਉਹਨਾਂ ਨਾਲ ਪਰਮੇਸ਼ਰ ਸੰਬੰਧੀ ਗੱਲਾਂ-ਬਾਤਾਂ ਕਰਦੇ ਆਏ।

ਕਿਸੀ ਮਨੁੱਖ ਨੇ ਦੇਖ ਕੇ ਭਾਈ ਅੱਡਣ ਸਾਹਿਬ ਜੀ ਨੂੰ ਆ ਕੇ ਕਿਹਾ ਕਿ ਮਹਾਰਾਜ ਜੀ ! ਅੱਜ 'ਭਾਈ ਰੰਗ ਜੀ' ਲਾਹੌਰ ਦੇ ਜੋ ਦੀਵਾਨ ਹਨ ਉਹਨਾਂ ਦੀਆਂ, ਇਸਤ੍ਰੀਆਂ ਨਾਲ ਰਥ ਵਿਖੇ ਬੈਠ ਕੇ ਆ ਰਹੇ ਹਨ, ਇਹ ਗੱਲ ਠੀਕ ਨਹੀਂ ਹੈ। ਸੰਤਾਂ ਨੇ ਕਿਹਾ, "ਆਉਣਗੇ ਤਾਂ ਪੁੱਛਾਂਗੇ।"

ਜਿਸ ਵੇਲੇ ਭਾਈ ਰੰਗ ਜੀ ਆਏ ਤਾਂ ਬੜੀ ਨਿੰਮ੍ਰਤਾ ਸਹਿਤ ਮੱਥਾ ਟੇਕ ਕੇ ਪਾਸ ਬੈਠ ਗਏ, ਤਾਂ ਭਾਈ ਅੱਡਣ ਸਾਹਿਬ ਜੀ ਨੇ ਬਚਨ ਬਿਲਾਸ ਕਰਦਿਆਂ ਪੁੱਛਿਆ "ਰਥ ਵਿਖੇ ਕਿਤਨੀਆਂ ਔਰਤਾਂ ਨਾਲ ਬੈਠ ਕੇ ਆਏ ਹੋ?"

'ਭਾਈ ਰੰਗ' ਜੀ ਨੇ ਦੋ ਹੱਥ ਜੋੜ ਕੇ ਬੜੀ ਨਿੰਮ੍ਰਤਾ ਸਹਿਤ ਆਖਿਆ, "ਗੁਰੂ ਜੀ ! ਚਾਰ ਇਸਤ੍ਰੀਆਂ ਉਹ ਸਨ, ਪੰਜਵੀਂ ਇਸਤ੍ਰੀ ਮੈਂ ਸੀ।" ਇਹ ਗੱਲ ਸੁਣ ਕੇ ਭਾਈ ਅੱਡਣ ਸਾਹਿਬ ਜੀ ਹੱਸ ਪਏ, ਆਖਿਆ, "ਧੰਨ ਤੂੰ ਹੈਂ ਜਿਸ ਨੇ ਸਤਸੰਗ ਦੁਆਰਾ ਆਤਮਾ ਦਾ ਆਨੰਦ ਲੈ ਕੇ ਸਾਰੇ ਬ੍ਰਹਮ ਪਤੀ ਨੂੰ ਨਿਸਚੇ ਕੀਤਾ ਹੈ, ਤੇ ਆਪਣੇ ਆਪ ਨੂੰ ਇਸਤ੍ਰੀ ਰੂਪ ਨਿਸਚੇ ਕੀਤਾ ਹੈ।"*

ਵਾ-ਦੇਵੀਆਂ ਦੇ ਵੇਸ 'ਚੋਂ ਬ੍ਰਹਮ ਗਿਆਨ ਦੇ ਸਹਿਤ ਹੋ ਕੇ ਚੁੜਾਲਾ ਆਦਿ ਕਿਤਨੀਆਂ ਔਰਤਾਂ ਬ੍ਰਹਮ ਗਿਆਨਣਾਂ ਹੋਈਆਂ ਹਨ।

**ਕੇਤੇ ਦੇਵ ਦਾਨਵ ਮੁਨਿ ਕੇਤੇ**

ਪਹਿਲਾ ਅਰਥ-ਕਿਤਨੇ ਗਿਆਨਵਾਨ ਦੇਵ=ਸਰੇਸ਼ਟ ਕਰਮਾਂ ਨੂੰ ਕਰਦੇ ਹਨ।

ਕਿਤਨੇ ਗਿਆਨਵਾਨ ਦਾਨਵ=ਰਾਖਸ਼ਾਂ ਵਾਂਗ ਮਾਸ, ਸ਼ਰਾਬ ਖਾਣ ਪੀਣ ਆਦਿਕ ਮੰਦ ਕਰਮਾਂ ਨੂੰ ਕਰਦੇ ਹਨ ਆਪਣੀ ਪੂਰਬ ਲਿਖਤ ਦੇ ਅਨੁਸਾਰ।

ਕਿਤਨੇ ਗਿਆਨਵਾਨ ਮੁਨੀਆਂ ਵਾਂਗ ਸਮਾਧੀ ਲਗਾਈ ਰੱਖਦੇ ਹਨ, ਵਾ-ਮੋਨ ਧਾਰੀ ਰੱਖਦੇ ਹਨ।

**ਕੇਤੇ ਰਤਨ ਸਮੁੰਦ॥**

ਕਿਤਨੇ ਗਿਆਨਵਾਨ ਰਤਨ=ਵੈਰਾਗ ਆਦਿਕ ਸ਼ੁਭ-ਗੁਣਾਂ ਦੇ ਸਮੁੰਦਰ ਹਨ।

ਦੂਜਾ ਅਰਥ-ਦੇਵਤਿਆਂ 'ਚੋਂ ਕਿਤਨੇ ਗਿਆਨਵਾਨ ਹੋਏ ਹਨ।

ਦਾਨਵਾਂ 'ਚੋਂ ਕਿਤਨੇ ਗਿਆਨਵਾਨ ਹੋਏ ਹਨ।

ਪ੍ਰਹਿਲਾਦ, ਭਭੀਛਨ, ਦੇਵਲੂਤ ਆਦਿਕ।

ਮੁਨੀਆਂ 'ਚੋਂ ਕਿਤਨੇ ਗਿਆਨਵਾਨ ਹੋਏ ਹਨ।

ਚੌਦਾਂ ਰਤਨਾਂ 'ਚੋਂ ਕਿਤਨੇ ਗਿਆਨਵਾਨ ਹੋਏ ਹਨ [ਲਛਿਮੀ, ਚੰਦ੍ਰਮਾ ਆਦਿਕ] ਕਿਤਨੇ ਗਿਆਨਵਾਨ ਸਮੁੰਦਰ ਵਾਂਗ ਗੰਭੀਰ ਦਿਲ ਵਾਲੇ ਹੋਏ ਹਨ।

ਵਾ-ਸੰਸਾਰ ਸਮੁੰਦਰ ਵਿਚ ਕਿਤਨੇ ਗਿਆਨਵਾਨ ਐਸੇ ਹਨ ਜੋ ਪਦਾਰਥਾਂ ਵਿਚ ਰਤ+ਨ=ਪ੍ਰੀਤੀ ਨਹੀਂ ਕਰਦੇ।

**ਕੇਤੀਆ ਖਾਣੀ ਕੇਤੀਆ ਬਾਣੀ**

ਕਿਤਨੇ ਗਿਆਨਵਾਨ ਆਪਣੀ ਪ੍ਰਾਰਬਧ ਅਨੁਸਾਰ ਚੰਗੇ ਚੰਗੇ ਖਾਣਿਆਂ ਨੂੰ ਖਾਂਦੇ ਹਨ। ਕਿਤਨੇ ਗਿਆਨਵਾਨ ਜੀਵਨ-ਮੁਕਤ ਅਨੰਦ ਲਈ ਪ੍ਰਤੱਖ ਬਾਣੀਆਂ ਦੇ।

ਵਾ-ਵੇਦ ਬਾਣੀ ਦੇ ਪਾਠ ਹੀ ਕਰਦੇ ਰਹਿੰਦੇ ਹਨ।

ਅਥਵਾ-ਚਾਰ ਖਾਣੀਆਂ ਵਿਚੋਂ ਕਿਤਨੇ ਗਿਆਨਵਾਨ ਹੋਏ ਹਨ।

ਅੰਡਜ ਖਾਣੀ ਵਿਚੋਂ-ਕਾਗ ਭਸੁੰਡ ਤੇ ਗਰੁੜ ਆਦਿ।

*ਇਹ ਸਾਖੀ ਸੰਤ ਰਤਨਮਾਲਾ ਪੰਨਾ ੨੧੮ ਤੋਂ ਸ਼ੁਰੂ ਹੁੰਦੀ ਹੈ।

ਜੇਰਜ ਖਾਣੀ ਵਿਚੋਂ-ਬਹੁਤ ਸਾਰੇ ਪ੍ਰਤੱਖ ਪੁਰਸ਼ ਗਿਆਨਵਾਨ ਹੋਏ ਹਨ।

ਵਾ-ਜੇਰਜ ਖਾਣੀ ਵਿਚੋਂ-ਗੋਪਾਲ ਹਾਥੀ ਹੋਇਆ ਹੈ ਜੋ ਸੰਤਾਂ ਅੱਗੇ ਖੰਡ ਦੀਆਂ ਬੋਰੀਆਂ ਵਗੈਰਾ ਲਿਆ ਸੁੱਟਦਾ ਸੀ।

ਦੂਜਾ ਕਲਗੀਧਰ ਜੀ ਦੇ ਪਾਸ ਇਕ 'ਪ੍ਰਸਾਦੀ' ਹਾਥੀ ਸੀ, ਉਸ ਨੂੰ ਵੀ ਗਿਆਨ ਪ੍ਰਾਪਤ ਹੋਇਆ ਸੀ।

ਉਤਭੁਜ ਖਾਣੀ ਵਿਚੋਂ-ਕਲਪ ਬ੍ਰਿਛ ਹੋਇਆ ਹੈ।

ਸੇਤਜ ਖਾਣੀ ਵਿਚੋਂ-ਗਣੇਸ਼ ਪੈਦਾ ਹੋਇਆ ਹੈ।

ਅਥਵਾ-ਹਨੂੰਮਾਨ ਦਾ ਪੁੱਤਰ ਮਛੋਂਦਰ ਪੈਦਾ ਹੋਇਆ ਹੈ।

## ਸਾਖੀ—ਮਛੋਂਦਰ ਦੀ

ਜਿਸ ਵੇਲੇ ਹਨੂੰਮਾਨ ਲੰਕਾ ਨੂੰ ਸਾੜ ਕੇ ਆਇਆ ਤੇ ਪੂਛ ਨੂੰ ਕੁਛ ਅੱਗ ਲੱਗੀ ਵੇਖ ਕੇ ਸਮੁੰਦਰ ਵਿਚ ਬੁਝਾਉਣ ਆਇਆ, ਉਸ ਵੇਲੇ ਇਸ ਨੂੰ ਮੁੜ੍ਹਕਾ ਬੜਾ ਆਇਆ ਹੋਇਆ ਸੀ, ਜਿਸ ਵੇਲੇ ਉਹ ਮੁੜ੍ਹਕਾ ਚੋ ਕੇ ਹੇਠ ਡਿਗਿਆ, ਤਾਂ ਸਮੁੰਦਰ ਵਿਚ ਮੱਛੀ ਨੇ ਉਸ ਮੁੜ੍ਹਕੇ ਨੂੰ ਨਿਗਲ ਲਿਆ, ਉਸ ਮੱਛੀ ਤੋਂ ਮਛੋਂਦਰ ਪੈਦਾ ਹੋਇਆ ਹੈ।

ਰਾਵਣ ਦੀ ਮਾਸੀ ਦਾ ਪੁੱਤਰ ਜੋ 'ਅਹਿਰਾਵਨ' ਹੈ, ਇਹ ਪਤਾਲ ਵਿਖੇ ਰਾਜ-ਭਾਗ ਕਰਦਾ ਸੀ। ਇਸ ਰਾਜੇ ਦੇ ਬੂਹੇ ਪਰ ਇਹ ਮਛੋਂਦਰ ਦਰਵਾਨਗੀ ਬਣਕੇ ਖੜਾ ਰਹਿੰਦਾ ਸੀ। ਜਿਸ ਵੇਲੇ ਲਛਮਣ ਨੂੰ ਅਹਿਰਾਵਨ ਚੁੱਕ ਕੇ ਪਤਾਲ ਵਿਚ ਲੈ ਗਿਆ ਸੀ, ਤਿਸ ਵੇਲੇ ਹਨੂੰਮਾਨ ਵੀ ਹੇਠਾਂ ਪਤਾਲ ਵਿਚ ਗਿਆ, ਤਾਂ ਕੀ ਵੇਖਿਆ ਜੋ ਰਾਜੇ ਦੇ ਬੂਹੇ ਪਰ ਮਛੋਂਦਰ ਖੜਾ ਹੈ। ਪਹਿਲੇ ਤਾਂ ਉਸ ਨਾਲ ਬਹੁਤ ਸਾਰਾ ਬਾਦ ਬਿਬਾਦ ਅਤੇ ਲੜਾਈ ਝਗੜਾ ਹੋਇਆ। ਫਿਰ ਹਨੂੰਮਾਨ ਨੇ ਉਸ ਨੂੰ ਗਿਆਨ ਦੀ ਪ੍ਰਾਪਤੀ ਕਰ ਦਿੱਤੀ। ਜਿਸ ਕਰਕੇ ਮਛੋਂਦਰ ਨੂੰ ਗਿਆਨੀ ਕਥਨ ਕੀਤਾ ਹੈ, ਤੇ ਇਸ ਦੀ ਉਤਪਤੀ ਪਸੀਨੇ ਤੋਂ ਹੋਈ ਹੈ।

ਕਿਤਨੇ ਗਿਆਨਵਾਨ ਬਾਣੀ=ਬਾਣੀਏ ਜਾਤ 'ਚੋਂ ਭਾਵ ਵੈਸ਼ ਜਾਤੀ 'ਚੋਂ ਹੋਏ ਹਨ, ਤ੍ਰਿਲੋਚਨ ਭਗਤ ਵਾਂਗ।

ਅਥਵਾ-ਕਿਤਨੇ ਗਿਆਨਵਾਨ ਸ਼ੁਭ-ਗੁਣਾਂ ਦੀ ਖਾਣ ਹੋਏ ਹਨ।

ਕਿਤਨੇ ਗਿਆਨਵਾਨ ਸਭ ਵਿਦਿਆ ਦੀ ਬਾਣੀ ਨੂੰ ਜਾਣਦੇ ਹਨ।

***ਕੇਤੇ ਪਾਤ ਨਰਿੰਦ॥***-ਕਿਤਨੇ ਗਿਆਨਵਾਨ ਨਰਿੰਦ=ਰਾਜਿਆਂ ਦੀ ਪਾਤ=ਪੰਗਤੀ 'ਚੋਂ ਹੋਏ ਹਨ, [ਜਨਕ ਆਦਿ]

ਵਾ-ਕਿਤਨੇ ਗਿਆਨਵਾਨ ਭਾਵ=ਪਿਆਦਿਆਂ ਚੋਂ ਹੋਏ ਹਨ।

ਕਿਤਨੇ ਰਾਜਿਆਂ ਚੋਂ ਹੋਏ ਹਨ।

**ਕੇਤੀਆ ਸੁਰਤੀ ਸੇਵਕ ਕੇਤੇ:**-ਕਿਤਨੇ ਗਿਆਨਵਾਨ ਸੁਰਤੀ=ਵੇਦਾਂ ਅਨੁਸਾਰ ਚਲਦੇ ਹਨ।

ਵਾ-ਸੁਰਤੀ=ਵੇਦਾਂ ਨੂੰ ਪੜ੍ਹਕੇ ਭਾਵ ਵੇਦਾਂ ਦੀਆਂ ਸੁਰਤੀਆਂ ਸੁਣਾਉਂਦੇ ਹਨ।

ਵਾ-ਕਿਤਨੇ ਗਿਆਨਵਾਨ ਆਪਣੀ ਸੁਰਤੀ=ਬਿਰਤੀ ਨੂੰ ਬ੍ਰਹਮ ਵਿਚ ਲਗਾਉਂਦੇ ਹਨ।

ਵਾ-ਕਿਤਨੇ ਗਿਆਨਵਾਨ ਸੁ+ਰਤੀ=ਸਰੇਸ਼ਟ ਪ੍ਰੀਤੀ ਨੂੰ ਕਰਦੇ ਹਨ।

ਕਿਤਨੇ ਗਿਆਨਵਾਨ ਸੇਵਕ ਹੋ ਕੇ ਸੇਵਾ ਨੂੰ ਕਰਦੇ ਹਨ।

**ਨਾਨਕ ਅੰਤੁ ਨ ਅੰਤੁ ॥੩੫॥**

ਗੁਰੂ ਜੀ ਆਖਦੇ ਹਨ, ਜੇ ਇਸ ਪ੍ਰਕਾਰ ਗਿਆਨੀਆਂ ਦਾ ਅੰਤ ਲਈਏ ਤਾਂ ਅੰਤ ਨਹੀਂ ਆਉਂਦਾ। ਫੇਰ ਸਿੱਧਾਂ ਨੇ ਕਿਹਾ-ਜਿਸ ਤਰ੍ਹਾਂ ਆਪ ਜੀ ਨੇ ਗਿਆਨੀਆਂ ਦੇ ਕਰਤੱਬ ਅਤੇ ਸੁਭਾਵ ਵੱਖੋ ਵੱਖ ਕਹੇ ਹਨ।

ਓਸੇ ਤਰ੍ਹਾਂ ਗਿਆਨ ਵਿਚ ਅਤੇ ਵਿਦੇਹ ਮੁਕਤੀ ਵਿਚ ਵੀ ਨਿਊਣ, ਅਧਿਕਤਾ ਹੋਵੇਗੀ?

ਗੁਰ ਉਤਰ-ਹੇ ਸਿੱਧੋ! ਪਹਿਲੇ ਜਨਮ ਦੇ ਕੀਤੇ ਹੋਏ ਜੋ ਕਰਮ ਹਨ ਉਸ ਅਨੁਸਾਰ ਜੋ ਲੇਖ ਇਸ ਜਨਮ ਵਿਚ ਲਿਖੇ ਗਏ ਹਨ ਉਹ ਪ੍ਰਾਰਬਧ ਕਰਮ ਹਨ। ਉਹਨਾਂ ਦਾ ਫਲ ਗਿਆਨਵਾਨਾਂ ਨੂੰ ਵੱਖੋ ਵੱਖ ਭੋਗਣਾ ਪੈਂਦਾ ਹੈ। ਇਸ ਲਈ ਉਹਨਾਂ ਦੇ ਕਰਤੱਬ ਅਤੇ ਸੁਭਾਵ ਵੱਖੋ ਵੱਖ ਹਨ। ਪ੍ਰੰਤੂ ਬ੍ਰਹਮ ਗਿਆਨ ਅਤੇ ਵਿਦੇਹ ਮੁਕਤੀ ਵਿਚ ਨਿਊਣ, ਅਧਿਕਤਾ ਕੋਈ ਨਹੀਂ ਹੈ। ਵਿਦੇਹ ਮੁਕਤਿ ਦਾ ਆਨੰਦ ਹਰ ਇਕ ਗਿਆਨਵਾਨ ਨੂੰ ਇਕੋ ਜਿਹਾ ਮਿਲਦਾ ਹੈ, ਅੰਤ ਨੂੰ ਸਾਰੇ ਬ੍ਰਹਮ ਵਿਚ ਅਭੇਦ ਹੋ ਜਾਂਦੇ ਹਨ-

**ਜਥਾ—"ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ ਰਹਾਉ ॥**
**ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥**
**ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥**
**ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥**
**ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨॥**
**ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥**
**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥ ੧੧॥"**

[ਸੋਰਠਿ ਮਹਲਾ ੯, ਪੰਨਾ ੬੩੩]

| ਪੈਂਤੀਵੀਂ ਪਉੜੀ ਦੇ ੧੬੭ ਅੱਖਰ ਹਨ। |
|---|



# ਛੱਤੀਵੀਂ ਪਉੜੀ

## ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥

ਗਿਆਨ ਕਾਂਡੀਆਂ ਦੇ ਹਿਰਦੇ ਵਿਚ ਬ੍ਰਹਮ ਗਿਆਨ ਦੀ ਪਰਚੰਡੁ=ਤੀਖਨਤਾ ਅਰਥਾਤ ਬਹੁਲਤਾ ਬਹੁਤ ਹੈ।

## ਤਿਥੈ ਨਾਦ ਬਿਨੋਦ ਕੋਡ ਅਨੰਦੁ ॥

ਤਿਥੈ=ਤਿਨ੍ਹਾਂ ਗਿਆਨ ਕਾਂਡੀਆਂ ਵਿਖੇ ਨਾਦ=ਸ੍ਰਵਣਾਨੰਦ, ਬਿਨੋਦ=ਦਰਸ਼ਨਾਨੰਦ, ਕੋਡ=ਭੋਗਾਨੰਦ ਪ੍ਰਾਪਤ ਹੁੰਦਾ ਹੈ।

**ਜਥਾ—'ਨਾਦ ਬਿਨੋਦ ਅਨੰਦ ਕੋਡ ਪ੍ਰਿਅ ਪ੍ਰੀਤਮ ਸੰਗਿ ਬਨੇ॥**
**ਮਨ ਬਾਂਛਤ ਫਲ ਪਾਇਆ ਹਰਿ ਨਾਨਕ ਨਾਮ ਭਨੇ॥੨॥'**

[ਰਾਮਕਲੀ ਮਹਲਾ ੫, ਪੰਨਾ ੯੨੯]

**ਤਥਾ—"ਨਾਦ ਬਿਨੋਦ ਕੋਡ ਆਨੰਦਾ ਸਹਜੇ ਸਹਜਿ ਸਮਾਇਓ॥"**

[ਸਾਰਗ ਮਹਲਾ ੫, ਪੰਨਾ ੧੨੧੪]

## ਸਾਖੀ—ਅੰਗੂਰਾਂ ਦੀ

ਜਿਸ ਤਰ੍ਹਾਂ ਕੋਈ ਰੋਗੀ ਪੁਰਸ਼ ਹੈ, ਉਸ ਨੂੰ ਡਾਕਟਰ ਨੇ ਅੰਗੂਰ ਖਾਣ ਵਾਸਤੇ ਕਿਹਾ, ਪਰ ਅੰਗੂਰ ਲੱਭਿਆਂ ਕਿਧਰੇ ਵੀ ਨਾ ਮਿਲੇ। ਉਸ ਨੇ ਬਹੁਤਿਆਂ ਨੂੰ ਕਹਿ ਛੱਡਿਆ ਕਿ ਜਿਸ ਵੇਲੇ ਵੀ ਕਿਧਰੇ ਅੰਗੂਰ ਆਉਣ ਤਾਂ ਮੈਨੂੰ ਦੱਸਣਾ।

ਜਦ ਕਿਸੀ ਸਮੇਂ ਅੰਗੂਰ ਆ ਗਏ ਤਾਂ ਇਕ ਆਦਮੀ ਨੇ ਆ ਕੇ ਉਸ ਨੂੰ ਸੁਣਾ ਦਿੱਤਾ ਕਿ ਅੱਜ ਮੰਡੀ ਵਿਖੇ ਅੰਗੂਰ ਆ ਗਏ ਹਨ, ਤਾਂ ਉਹ ਸੁਣਕੇ ਆਨੰਦ ਹੋ ਗਿਆ। ਇਸਨੂੰ 'ਸ੍ਰਵਣਾਨੰਦ' ਕਹਿੰਦੇ ਹਨ।

ਫਿਰ ਉਸਨੇ ਆਪ ਆ ਕੇ ਮੰਡੀ ਵਿਚ ਵੇਖੇ ਤਾਂ ਹੋਰ ਆਨੰਦ ਹੋ ਗਿਆ, ਉਸ ਨੂੰ 'ਦਰਸ਼ਨਾ ਨੰਦ' ਕਹਿੰਦੇ ਹਨ।

ਫਿਰ ਉਸ ਨੇ ਮੁੱਲ ਲੈ ਕੇ ਖਾਧੇ ਤਾਂ ਸਭ ਤੋਂ ਵਧ ਕੇ ਆਨੰਦ ਹੋ ਗਿਆ, ਉਸ ਨੂੰ 'ਭੋਗਾਨੰਦ' ਕਹਿੰਦੇ ਹਨ।

ਇਸੇ ਤਰ੍ਹਾਂ ਜਿਸ ਵੇਲੇ ਜਗਿਆਸੂ ਗਿਆਨਵਾਨਾਂ ਦੀ ਸੰਗਤ ਵਿਖੇ ਆਉਂਦਾ ਹੈ ਤਾਂ ਪਹਿਲੇ ਨਾਮ ਦੀ ਮਹਿਮਾ ਸੁਣ ਕੇ ਆਨੰਦ ਹੁੰਦਾ ਹੈ।

ਫਿਰ ਨਾਮ ਅਭਿਆਸ ਵਿਖੇ ਜੁੜ ਕੇ ਪਰਮੇਸ਼ਰ ਦੇ ਦਰਸ਼ਨ ਕਰਕੇ ਅਨੰਦ ਸੰਯੁਕਤ ਹੁੰਦਾ ਹੈ।

ਪੁਨਾ - ਉਸ ਬ੍ਰਹਮਾਤਮਾ ਦੇ ਅਭੇਦਾਨੰਦ ਨੂੰ ਅੰਤਹਕਰਣ ਦੀ ਬ੍ਰਹਮਾਕਾਰ ਬਿਰਤੀ ਦੁਆਰਾ

ਭੋਗਦਾ ਹੈ, ਤਿਸ ਨੂੰ ਭੋਗਾਨੰਦ ਕਹਿੰਦੇ ਹਨ।

ਅਥਵਾ-ਜਿਸ ਅੰਤਹਕਰਣ ਵਿਖੇ ਗੁਰਾਂ ਦੇ ਨਾਦ=ਉਪਦੇਸ਼ ਦਾ ਅਭਿਆਸ ਹੈ, ਤਿਥੈ=ਤਿਸ ਅੰਤਹਕਰਣ ਵਿਖੇ ਕੋਡ=ਕ੍ਰੋੜਾਂ ਬਿਨੋਦ=ਕੌਤਕਾਂ ਦੇ ਕਰਨ ਵਾਲਾ ਜੋ ਬ੍ਰਹਮ ਹੈ, ਉਸ ਦਾ ਅਨੰਦ ਪ੍ਰਾਪਤ ਹੁੰਦਾ ਹੈ।

ਪੁਨਾ-ਸਿੱਧਾਂ ਨੇ ਕਿਹਾ, ਹੁਣ ਆਪ ਉਪਾਸ਼ਨਾ ਕਾਂਡ ਵਾਲੇ ਮਹਾਤਮਾ ਦੀ ਰੀਤੀ ਕਥਨ ਕਰੋ।

ਗੁਰ ਉੱਤਰ-

## ਸਰਮ ਖੰਡ ਕੀ ਬਾਣੀ ਰੂਪੁ॥

ਸ਼ਰਮ ਨਾਮ ਲੱਜਾ ਦਾ ਹੈ, ਉਸ ਮਨੁੱਖ ਦੀਆਂ ਅੱਖਾਂ ਵਿਚ ਸਰਮ=ਲੱਜਾ ਹੁੰਦੀ ਹੈ, ਜੋ ਪਰਮੇਸ਼ਰ ਦੀ ਉਪਾਸ਼ਨਾ ਕਰਦਾ ਹੈ। ਇਸ ਲਈ ਸ਼ਰਮ ਦਾ ਅਰਥ ਇਥੇ ਉਪਾਸ਼ਨਾ ਹੈ।

ਸਰਮ ਖੰਡ=ਉਪਾਸ਼ਨਾ ਕਾਂਡ ਵਾਲੇ ਮਹਾਤਮਾ ਦੀ ਬਾਣੀ, ਰੂਪੁ=ਸਫਾਈ ਵਾਲੀ ਹੈ। ਉਹ ਜਦ ਵੀ ਬੋਲਦੇ ਹਨ, ਦੂਜੇ ਦੇ ਸਤਿਕਾਰ ਵਿਚ ਬੋਲਦੇ ਹਨ, ਉਹਨਾਂ ਦਾ ਮਨ ਅੰਦਰੋਂ ਬਾਹਰੋਂ ਇਕ ਜੈਸਾ ਹੁੰਦਾ ਹੈ।

## ਸਾਖੀ—ਭਾਈ ਲਹਿਣਾ ਜੀ ਦੀ

ਪ੍ਰਿਥਮ ਕਾਲ ਵਿਖੇ ਭਾਈ ਲਹਿਣਾ ਜੀ ਦੇਵੀ ਦੇ ਉਪਾਸ਼ਕ ਸਨ। ਹਰ ਛੇ ਮਹੀਨੇ ਦੇ ਉਪਰੰਤ ਸੰਗਤਾਂ ਨੂੰ ਨਾਲ ਲੈ ਕੇ ਦੇਵੀ ਦੇ ਦਰਸ਼ਨਾਂ ਨੂੰ ਜਾਂਦੇ ਸਨ।

ਜਿਸ ਵੇਲੇ ਇਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤ ਸੁਣੀ ਤਾਂ ਦੇਵੀ ਦੇ ਦਰਸ਼ਨਾਂ ਨੂੰ ਜਾਂਦਿਆਂ ਹੋਇਆਂ ਰਾਹ ਵਿਚ ਸਲਾਹ ਬਣ ਗਈ ਕਿ ਪਹਿਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰ ਚਲੀਏ। ਸੰਗਤ ਨੂੰ ਬਾਹਰ ਖਲਵਾ ਕੇ ਆਪ ਕਰਤਾਰ ਪੁਰੇ ਅੰਦਰ ਚਲ ਪਏ। ਅੱਗੋਂ ਜਾਣੀ ਜਾਣ ਪ੍ਰਭੂ ਰਾਹ ਦੱਸਣ ਵਾਸਤੇ ਆਪ ਉੱਠ ਕੇ ਆ ਗਏ।

ਜਦ ਆਹਮੋ ਸਾਹਮਣੇ ਮਿਲਾਪ ਹੋਇਆ ਤਾਂ ਭਾਈ ਲਹਿਣਾ ਜੀ ਨੇ ਪੁੱਛਿਆ-'ਮੈਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਨੂੰ ਜਾਣਾ ਹੈ ਕਿਹੜਾ ਰਸਤਾ ਹੈ?' ਹਜ਼ੂਰ ਆਖਦੇ ਹਨ-"ਸਾਡੇ ਪਿੱਛੇ ਪਿੱਛੇ ਚਲਿਆ ਆ।'

ਲਹਿਣਾ ਜੀ ਉਸੇ ਤਰ੍ਹਾਂ ਘੋੜੀ ਪਰ ਅਸਵਾਰ ਹੋਏ ਚਲੇ ਗਏ।

ਜਿਸ ਵੇਲੇ ਗੁਰਦੁਆਰੇ ਦੇ ਪਾਸ ਪਹੁੰਚੇ ਤਾਂ ਹਜ਼ੂਰ ਨੇ ਫੁਰਮਾਇਆ, "ਹੇ ਪੁਰਖਾ! ਇਸ ਬ੍ਰਿਛ ਨਾਲ ਘੋੜੀ ਬੰਨ੍ਹ ਕੇ ਉਸ ਰਸਤੇ ਅੰਦਰ ਜਾ ਕੇ ਦਰਸ਼ਨ ਕਰ ਲੈ।"

*ਯਥਾ—"ਬੜਵਾ ਪਰ ਤੇ ਅਬ ਉਤਰੀਜੈ। ਇਸ ਕਾਸ਼ਟ ਕੇ ਸੰਗ ਬੰਧੀਜੈ।*
*ਤੁਮਰੇ ਸਨਮੁਖ ਹੈ ਦਰ ਜੋਊ। ਪ੍ਰਵਿਸ਼ਹੁ ਤਿਸ ਮਹਿਂ ਦਰਸ਼ਹੁ ਸੋਊ॥੩੭॥"*

[ਨਾਨਕ ਪ੍ਰਕਾਸ਼, ਉਤ੍ਰਾਰਧ ਧਿਆ ੪੭]

ਇਹ ਗੱਲ ਆਖ ਕੇ ਆਪ ਦੂਜੇ ਪਾਸਿਓਂ ਅੰਦਰ ਜਾ ਕੇ ਬੈਠ ਗਏ। ਜਦ ਲਹਿਣਾ ਜੀ ਨੇ ਅੰਦਰ ਜਾ ਕੇ ਦਰਸ਼ਨ ਕੀਤਾ ਤਾਂ ਕੀ ਦੇਖਿਆ ਇਹ ਦਿਬ ਮੂਰਤੀ ਓਹੀ ਹੈ ਜਿਹੜੀ ਮੈਨੂੰ ਰਸਤਾ ਦੱਸਦੀ ਆਈ

ਹੈ। ਮਨ ਵਿਚੇ ਬੜਾ ਪਸਚਾਤਾਪ ਕੀਤਾ, ਜਦ ਕੁਝ ਸਮਾਂ ਉਦਾਸੀ ਵਿਚ ਖਲੋਤਿਆਂ ਹੋ ਗਿਆ ਤਾਂ ਹਜ਼ੂਰ ਨੇ ਪੁੱਛਿਆ-"ਪੁਰਖਾ! ਕੀ ਗੱਲ ਹੈ? ਉਦਾਸ ਮਨ ਕਿਉਂ ਹੋ ਗਿਆ ਹੈ?"

ਹੱਥ ਜੋੜ ਕੇ ਕਿਹਾ-"ਮੈਂ ਉਦਾਸ ਇਸ ਲਈ ਹੋਇਆ ਹਾਂ ਜੋ ਮੈਨੂੰ ਪਤਾ ਨਹੀਂ ਲੱਗਾ ਕਿ ਆਪ ਹੀ ਸ੍ਰੀ ਗੁਰੂ ਨਾਨਕ-ਦੇਵ ਜੀ ਹੋ, ਮੈਂ ਘੋੜੀ ਉਤੇ ਚੜ੍ਹਿਆ ਆਇਆ ਹਾਂ ਤੇ ਆਪ ਪੈਦਲ ਆਏ ਹੋ।"

ਇਹ ਗੱਲ ਸੁਣ ਕੇ ਹਜ਼ੂਰ ਨੇ ਪੁੱਛਿਆ, "ਤੇਰਾ ਨਾਮ ਕੀ ਹੈ?" ਤਾਂ ਆਖਿਆ-"ਮੇਰਾ ਨਾਮ ਲਹਿਣਾ ਲਹਿਣਾ ਕਰਕੇ ਬੁਲਾਉਂਦੇ ਹਨ।" ਤਾਂ ਹਜ਼ੂਰ ਨੇ ਆਖਿਆ-"ਠੀਕ ਹੈ! ਫਿਰ ਲਹਿਣੇਦਾਰ ਹਮੇਸ਼ਾਂ ਘੋੜੀਆਂ ਉਤੇ ਹੀ ਚੜ੍ਹ ਕੇ ਆਉਂਦੇ ਹਨ, ਤੂੰ ਸਾਥੋਂ ਲੈਣਾ ਹੈ, ਅਸੀਂ ਤੇਰਾ ਦੇਣਾ ਹੈ। ਤੂੰ ਕੋਈ ਚਿੰਤਾ ਨਾ ਕਰ।"

ਬੱਸ ਫਿਰ ਭਾਈ ਲਹਿਣਾ ਜੀ ਪੂਰਨ ਭਰੋਸਾ ਧਾਰ ਕੇ ਆਪ ਸੇਵਾ ਵਿਚ ਜੁਟ ਗਏ। ਤੇ ਸੰਗਤ ਨੂੰ ਵਿਦਾ ਕਰਦਿਆਂ ਕਿਹਾ-"ਤੁਸੀਂ ਦੇਵੀ ਦੇ ਦਰਸ਼ਨਾਂ ਨੂੰ ਬੇਸ਼ਕ ਜਾਓ ਮੈਂ ਹੁਣ ਇਹਨਾਂ ਦੇ ਚਰਨਾਂ ਵਿਚ ਹੀ ਰਹਾਂਗਾ।"

ਫਿਰ ਜਿਸ ਦੇਵੀ ਦੇ ਦਰਸ਼ਨਾਂ ਨੂੰ ਆਪ ਜਾਂਦੇ ਸਨ, ਉਸੇ ਦੇਵੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਬਾਰ ਵਿਚ ਝਾੜੂ ਦੇਂਦਿਆਂ ਵੇਖਿਆ। ਉਸ ਦਿਨ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਪਰ ਪ੍ਰਪੱਕ ਨਿਸਚਾ ਹੋ ਗਿਆ।

ਅਖੀਰ ਤਕ ਆਪ ਜੀ ਦਾ ਸੁਭਾਵ ਬਹੁਤ ਮਿਠਬੋਲੜਾ ਰਿਹਾ ਹੈ। ਆਪ ਕਿਸੀ ਨੂੰ ਕੌੜਾ ਬਚਨ ਨਹੀਂ ਸਨ ਆਖਦੇ, ਸੇਵਾ ਕਰਦਿਆਂ ਕਰਦਿਆਂ ਜੇ ਕੋਈ ਗਲਤੀ ਹੋ ਜਾਵੇ ਤੇ ਗੁਰੂ ਸਾਹਿਬ ਜੀ ਆਖਣ ਇਹ ਕੰਮ ਨਹੀਂ ਸੀ ਕਰਨਾ ਤਾਂ ਹੱਥ ਜੋੜ ਕੇ ਆਖਣਾ **'ਭੁੱਲਾ ਜੀ'** ਦਾਸ ਖਿਨ ਖਿਨ ਭੁੱਲਣਹਾਰ ਹੈ, ਆਪ ਬਖਸ਼ਣਹਾਰ ਹੋ, ਬਖਸ਼ ਲਓ।

ਜੇ ਗੁਰੂ ਸਾਹਿਬ ਜੀ ਆਖਣ-"ਅਮਕੇ ਸਿੱਖ ਨੂੰ ਬੁਲਾ ਲਿਆ," ਤਾਂ ਜਾ ਕੇ ਇਸ ਤਰ੍ਹਾਂ ਆਖਦੇ ਸਨ- **"ਭਾਈ ਸਾਹਿਬ ਜੀ!** ਆਪ ਜੀ ਨੂੰ ਗੁਰੂ ਸਾਹਿਬ ਜੀ ਬੁਲਾਉਂਦੇ ਹਨ।"

ਜੇ ਗੁਰੂ ਸਾਹਿਬ ਜੀ ਕੋਈ ਵੀ ਕੰਮ ਆਖਣ, ਤਾਂ ਆਪ ਨਾਂਹ ਨਹੀਂ ਕਰਦੇ ਸਨ, ਆਖਦੇ ਸਨ **'ਭਲਾ ਜੀ'** ਇਸ ਪ੍ਰਕਾਰ ਆਪ ਜੀ ਨੇ ਤਿੰਨ ਭੱਭਿਆਂ ਦੀ ਪੱਟੀ ਪੜ੍ਹੀ ਹੋਈ ਸੀ।

ਭੱਭਾ=ਭੁੱਲਾ। ਭੱਭਾ=ਭਾਈ ਸਾਹਿਬ ਜੀ। ਭੱਭਾ=ਭਲਾ ਜੀ। ਏਸੇ ਕਰਕੇ ਆਪ ਹਰ ਇਕ ਨੂੰ ਪਿਆਰੇ ਲੱਗਦੇ ਸਨ, ਕਿਉਂਕਿ ਕਿਸੇ ਦੇ ਦਿਲ ਨੂੰ ਦੁਖਾਉਂਦੇ ਨਹੀਂ ਸਨ। ਆਪ ਜੀ ਦਾ ਅੰਦਰੋਂ ਬਾਹਰੋਂ ਇਕੋ ਜਿਹਾ ਦਿਲ ਸਾਫ ਸੀ।

ਏਸੇ ਵਾਸਤੇ ਹਜ਼ੂਰ ਨੇ ਫੁਰਮਾਇਆ ਹੈ, ਉਪਾਸ਼ਨਾ ਕਾਂਡ ਵਾਲਿਆਂ ਦੀ ਬਾਣੀ ਸਫਾਈ ਵਾਲੀ ਹੈ। ਦਸਮੇਸ਼ ਪਿਤਾ ਜੀ ਨੇ ਫੁਰਮਾਇਆ ਹੈ, "ਮਨੁੱਖ ਓਹੀ ਚੰਗਾ ਹੈ ਜੋ ਦਿਲ ਦਾ ਸਾਫ ਹੋਵੇ।"

ਜਥਾ—"ਹਮੂੰ ਮਰਦ ਬਾਯਦ ਸ਼ਵਦ ਸੁਖਨ ਵਰ॥
ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ॥੫੫॥"

ਸੰਸਾਰ ਵਿਚ ਹਮੂੰ=ਉਹ ਮਰਦ ਹੋਣਾ ਬਾਯਦ=ਚਾਹੀਦਾ ਹੈ, ਜੋ ਵਰ=ਚੰਗਿਆਂ ਬਚਨਾਂ ਦੇ ਉਚਾਰਨ ਵਾਲਾ ਹੋਵੇ। ਅਜੇਹਾ ਮਨੁਖ ਨਹੀਂ ਹੋਣਾ ਚਾਹੀਦਾ ਜਿਸਦੇ ਸ਼ਿਕਮੇ=ਪੇਟ ਵਿਚ ਕੋਈ ਹੋਰ ਗਲ ਹੋਵੇ, ਅਤੇ ਦਹਾਨੇ=ਮੂੰਹ ਵਿਚ ਦਿਗਰ=ਦੂਜੀ ਕੋਈ ਹੋਰ ਗਲ ਹੋਵੇ। [ਦਸਮ ਗ੍ਰੰਥ ਜ਼ਫਰ ਨਾਮਹ, ਪੰਨਾ ੧੩੯੧]

ਤਥਾ—'ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ॥੧੩੦॥'*

[ਸਲੋਕ ਸੇਖ ਫਰੀਦ, ਪੰਨਾ ੧੩੮੪]

ਅਥਵਾ-ਸਰਮ ਖੰਡ ਕੀ ਬਾਣੀ ਰੂਪੁ॥

ਉਪਾਸ਼ਨਾ ਕਾਂਡ ਵਾਲੇ ਮਹਾਤਮਾ ਦੀ ਬਾਣੀ ਜਗਿਆਸੂਆਂ ਦੇ ਹਿਰਦੇ ਨੂੰ ਰੂਪੁ=ਸਫਾ ਕਰਨ ਵਾਲੀ ਹੈ।

ਵਾ-ਰੂਪੁ ਸਰੂਪ ਦੀ ਪ੍ਰਾਪਤੀ ਕਰਨ ਵਾਲੀ ਹੈ।

ਅਥਵਾ-ਸ਼ਰਮ ਵਾਲਿਆਂ ਦੀ ਰੂਪੁ=ਸੁੰਦਰ ਬਾਣੀ ਖੰਡ ਵਾਂਗ ਮਿੱਠੀ ਹੈ, ਅਤੇ ਕਾਮ ਆਦਿਕਾਂ ਨੂੰ ਖੰਡਣ ਵਾਲੀ ਹੈ।

## ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ॥

ਜਿਥੇ ਉਪਾਸ਼ਨਾਂ ਵਾਲੇ ਮਹਾਤਮਾ ਰਹਿੰਦੇ ਹਨ, ਤਿਸ ਜਗ੍ਹਾ ਬਹੁਤ ਸੋਹਣੀ ਸ਼ੁਭ ਗੁਣਾਂ ਦੀ ਘਾੜਤ ਘੜੀ ਜਾਂਦੀ ਹੈ। ਅਰਥਾਤ ਮਹਾਤਮਾ ਦੀ ਸ਼ੁਭ ਸਿੱਖਿਆ ਦੁਆਰੇ ਆਸੁਰੀ ਸੰਪਦਾ ਨੂੰ ਤਿਆਗ ਕੇ ਜਗਿਆਸੂ 'ਸੁੰਦਰ ਰਹਿਣੀ, ਬਹਿਣੀ' ਵਾਲਾ ਹੋ ਜਾਂਦਾ ਹੈ।

## ਤਾ ਕੀਆ ਗਲਾ ਕਥੀਆ ਨਾ ਜਾਹਿ॥

ਤਿਨ੍ਹਾਂ ਉਪਾਸ਼ਨਾਂ ਕਾਂਡ ਵਾਲੇ ਮਹਾਤਮਾਂ ਦੀਆਂ ਮੁਬਾਰਕ ਗੱਲਾਂ, ਵਾ-ਕਥਾ ਬਾਰਤਾ ਰੂਪ ਗੱਲਾਂ। ਵਾ-ਭਜਨ ਸਿਮਰਨ ਰੂਪ ਗੱਲਾਂ ਕਹੀਆਂ ਨਹੀਂ ਜਾ ਸਕਦੀਆਂ।

ਇਕ ਸਿੱਧ ਨੇ ਕਿਹਾ-'ਮੈਂ ਕਹਿ ਸਕਦਾ ਹਾਂ।' ਗੁਰ ਉਤਰ-

## ਜੇ ਕੋ ਕਹੈ ਪਿਛੈ ਪਛੁਤਾਇ॥

ਜਿਹੜਾ ਕੋਈ ਕਹਿੰਦਾ ਹੈ ਕਿ ਮੈਂ ਉਨ੍ਹਾਂ ਦੀਆਂ ਗੱਲਾਂ ਕਹਿ ਸਕਦਾ ਹਾਂ, ਉਹ ਪਿੱਛੋਂ ਪਸਚਾਤਾਪ ਹੀ ਕਰਦਾ ਹੈ, ਕਿਉਂਕਿ ਸਾਂਗੋ ਪਾਂਗ ਪੂਰੀਆਂ ਗੱਲਾਂ ਕੋਈ ਭੀ ਕਥਨ ਨਹੀਂ ਕਰ ਸਕਦਾ।

ਪ੍ਰਸ਼ਨ-ਜਿਹੜਾ ਕੋਈ ਸ਼ਰਧਾ ਧਾਰ ਕੇ ਉਨ੍ਹਾਂ ਦੀਆਂ ਗੱਲਾਂ ਕਹਿੰਦਾ ਹੈ, ਉਸ ਨੂੰ ਕੀ ਫਲ

---

*ਤਥਾ—"ਦਿਲ ਦਰਵਾਜ਼ਾ ਰੱਬ ਦਾ ਇਸ ਨੂੰ ਕਦੇ ਨ ਢਾਹ।
ਔਖਾ ਔਖਾ ਘਟੇਗਾ ਤੂੰ ਲੰਘਸੀਂ ਕਿਹੜੇ ਰਾਹ।"

ਮਿਲਦਾ ਹੈ? ਗੁਰ ਉੱਤਰ-

**ਜੇ ਕੋ ਕਹੈ ਪਿਛੈ ਪਛੁਤਾਇ ॥**

ਜਿਹੜਾ ਕੋਈ ਸ਼ਰਧਾਲੂ [ਜਗਿਆਸੂ] ਉਨ੍ਹਾਂ ਦੀਆਂ ਗੱਲਾਂ ਪ੍ਰੇਮ ਨਾਲ ਕਹਿੰਦਾ ਹੈ, ਉਸ ਦਾ ਜਨਮ ਮਰਨ ਰੂਪ ਪਸਚਾਤਾਪ ਪਿੱਛੇ ਪੈ ਜਾਂਦਾ ਹੈ।

## ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥

ਜਿਸ ਜਗ੍ਹਾ ਉਪਾਸ਼ਨਾਂ ਕਾਂਡ ਵਾਲੇ ਮਹਾਤਮਾ ਰਹਿੰਦੇ ਹਨ, ਤਿਥੈ=ਤਿਸ ਜਗ੍ਹਾ ਸੁਰਤਿ=ਵੇਦ ਦੇ ਮਤਿ=ਸਿਧਾਂਤ ਦੇ ਮਨਿ=ਮੰਨਣ ਕਰਨ ਵਾਲੀ ਬੁੱਧੀ ਘੜੀ ਜਾਂਦੀ ਹੈ।

ਅਥਵਾ-ਤਿਸ ਜਗ੍ਹਾ ਸੁਰਤਿ=ਚਿਤ, ਮਤਿ ਕਹੀਏ ਮਦ ਭਾਵ ਹੰਕਾਰ,

ਮਨ ਅਤੇ ਬੁੱਧੀ ਇਸ ਚਤੁਸ਼ਟੇ ਅੰਤਹਕਰਣ ਦੀ ਸ਼ੁਧੀ ਘੜੀ ਜਾਂਦੀ ਹੈ।

ਅਥਵਾ-ਸੁ+ਰਤਿ=ਸਰੇਸ਼ਟ ਪ੍ਰੀਤੀ, ਮਤਿ=ਸ਼ੁਭ ਸਿੱਖਿਆ,

ਮਨ ਦੇ ਸਕੰਲਪਾਂ ਵਿਕਲਪਾਂ ਦੀ ਨਵਿਰਤੀ, ਅਤੇ ਆਤਮ ਵਿਸ਼ੈਣੀ ਬੁੱਧੀ ਇਤਿਆਦਿਕ ਸ਼ੁਭ-ਗੁਣਾਂ ਦੀ ਘਾੜਤ ਘੜੀ ਜਾਂਦੀ ਹੈ।

## ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥ ੩੬ ॥

ਪਹਿਲਾ ਅਰਥ-ਤਿਨ੍ਹਾਂ ਉਪਾਸ਼ਨਾਂ ਕਾਂਡ ਵਾਲੇ ਮਹਾਤਮਾ ਪਾਸ ਸੁਰਾ=ਦੇਵਤਿਆਂ ਅਤੇ ਸਿੱਧਾਂ ਦੀ ਸੁਧਿ=ਖ਼ਬਰ ਘੜੀ ਜਾਂਦੀ ਹੈ। ਅਰਥਾਤ ਇਸ ਗੱਲ ਦਾ ਪਤਾ ਲੱਗ ਜਾਂਦਾ ਹੈ ਕਿ ਅਮਕੇ ਕਰਮਾਂ ਕਰਕੇ ਦੇਵ ਪਦਵੀ ਮਿਲਦੀ ਹੈ ਅਤੇ ਫਲਾਣੇ ਕਰਮਾਂ ਕਰਕੇ ਸਿੱਧ ਪਦਵੀ ਦੀ ਪ੍ਰਾਪਤੀ ਹੁੰਦੀ ਹੈ।

ਦੂਜਾ ਅਰਥ-ਤਿਸ ਜਗ੍ਹਾ ਦੇਵਤਿਆਂ ਅਤੇ ਸਿੱਧਾਂ ਦੀ ਖ਼ਬਰ ਭਾਵ ਸਾਰੇ ਸੰਸਾਰ ਦੀ ਅੰਤਰਜਾਮਤਾ ਪ੍ਰਾਪਤ ਹੁੰਦੀ ਹੈ।

ਤੀਜਾ ਅਰਥ-ਤਿਸ ਜਗ੍ਹਾ ਦੇਵਤਿਆਂ ਅਤੇ ਸਿੱਧਾਂ ਦੀ ਜੋ ਸੁਧਿ=ਪਵਿਤ੍ਰਤਾ ਹੈ ਉਹ ਘੜੀਐ=ਪ੍ਰਾਪਤ ਹੁੰਦੀ ਹੈ।

ਚੌਥਾ ਅਰਥ-ਤਿਸ ਜਗ੍ਹਾ ਭਜਨ ਸਿਮਰਨ ਦੁਆਰਾ ਜੋ ਪਵਿਤ੍ਰਤਾ ਘੜੀ ਜਾਂਦੀ ਹੈ, ਉਸ ਦੇ ਮੁਕਾਬਲੇ ਸੁਰਾ=ਦੇਵਤਿਆਂ ਅਤੇ ਸਿੱਧਾਂ ਦੀ ਸੁਧਿ=ਪਵਿੱਤ੍ਰਤਾ ਕੀ ਹੈ? ਭਾਵ ਤੁੱਛ ਹੈ॥ ੩੬ ॥

**ਛੱਤੀਵੀਂ ਪਉੜੀ ਦੇ ੯੭ ਅੱਖਰ ਹਨ।**



# ਸੈਂਤੀਵੀਂ ਪਉੜੀ

ਪੁਨਾ-ਸਿੱਧਾਂ ਨੇ ਬੇਨਤੀ ਕੀਤੀ, ਹੇ ਪ੍ਰਭੂ ! ਆਪ ਜੀ ਨੇ ਕਰਮ, ਗਿਆਨ, ਉਪਾਸ਼ਨਾਂ ਰੂਪ ਤਿੰਨ ਕਾਂਡ ਸੁਣਾਏ ਹਨ, ਅਸਾਡਾ ਮਨ ਬਹੁਤ ਪ੍ਰਸੰਨ ਹੋਇਆ ਹੈ, ਇਸ ਤੋਂ ਬਿਨਾਂ ਹੋਰ ਵੀ ਕੋਈ ਕਾਂਡ ਹੈ ?

ਗੁਰ ਉੱਤਰ-ਹੇ ਸਿੱਧੋ ! ਚੌਥਾ ਕਿਰਪਾ ਕਾਂਡ ਹੈ। ਜਿਸ ਉਤੇ ਪਰਮੇਸ਼ਰ ਦੀ ਕਿਰਪਾ ਹੋ ਜਾਵੇ ਉਸਦੀ ਬਾਣੀ ਵਿਚ ਜ਼ੋਰ ਹੋ ਜਾਂਦਾ ਹੈ, ਅਰਥਾਤ ਉਹ ਮਨੁੱਖ ਜੋ ਕੁਝ ਬੋਲਦਾ ਹੈ ਸੱਤ ਸੱਤ ਹੋ ਜਾਂਦਾ ਹੈ।

***ਜਥਾ— "ਸਾਧੂ ਬੋਲੈ ਸਹਜਿ ਸੁਭਾਇ। ਸਾਧੂ ਕਾ ਬੋਲਿਆ ਬਿਰਥਾ ਨ ਜਾਇ।"***

ਸਿੱਧਾਂ ਆਖਿਆ-'ਹੁਣ ਕਿਰਪਾ ਕਾਂਡ ਵਾਲਿਆਂ ਦੀ ਬਿਵਸਥਾ ਸੁਣਾਓ।' ਗੁਰ ਉਤਰ-

## ਕਰਮ ਖੰਡ ਕੀ ਬਾਣੀ ਜੋਰੁ ॥

ਇਥੇ ਕਰਮ ਨਾਮ ਕਿਰਪਾ ਦਾ ਹੈ। ਜਿਨ੍ਹਾਂ ਉਤੇ ਪਰਮੇਸ਼ਰ ਦੀ ਕਿਰਪਾ ਅਰਥਾਤ ਬਖਸ਼ਿਸ਼ ਹੋਈ ਹੈ, ਉਨ੍ਹਾਂ ਕਿਰਪਾ ਕਾਂਡ ਵਾਲਿਆਂ ਦੀ ਬਾਣੀ ਜੋਰੁ=ਬਲ ਵਾਲੀ ਅਰਥਾਤ ਤਾਕਤ ਵਾਲੀ ਹੈ।

ਜੇ ਕੋਈ ਕਹੇ-ਕਾਂਡ ਤਿੰਨ ਹਨ ਚਾਰ ਨਹੀਂ। ਤਾਂ ਇਸ ਰੀਤੀ ਦੁਆਰਾ ਅਰਥ ਕਰਨਾ-

ਕਰਮ ਨਾਮ ਕਿਰਪਾ ਦਾ ਹੈ। ਕਿਰਪਾ ਉਨ੍ਹਾਂ ਹੀ ਪੁਰਸ਼ਾਂ ਤੇ ਹੁੰਦੀ ਹੈ ਜਿਹੜੇ ਉਸ ਦੀ ਉਪਾਸ਼ਨਾਂ ਕਰਦੇ ਹਨ। ਇਸ ਤੇ ਜਿਨ੍ਹਾਂ ਉਪਾਸ਼ਨਾਂ ਕਾਂਡੀਆਂ ਉਤੇ ਪਰਮੇਸ਼ਰ ਦੀ ਕਰਮ=ਕਿਰਪਾ ਹੋਈ ਹੈ, ਉਨ੍ਹਾਂ ਦੀ ਬਾਣੀ ਵਰ ਸਰਾਪ ਦੇਣ ਨੂੰ ਜੋਰੁ=ਤਾਕਤ ਵਾਲੀ ਹੈ।

ਅਥਵਾ-ਉਨ੍ਹਾਂ ਦੀ ਬਾਣੀ ਜੋਰੁ=ਬ੍ਰਹਮ ਗਿਆਨ ਦੀ ਪ੍ਰਾਪਤੀ ਵਾਲੀ ਹੈ।

ਵਾ-ਉਨ੍ਹਾਂ ਦੀ ਬਾਣੀ ਸਰੂਪ ਵਿਖੇ, ਵਾ ਪਰਮੇਸ਼ਰ ਵਿਖੇ ਜੋੜਨ ਵਾਲੀ ਹੈ।

ਵਾ-ਉਨ੍ਹਾਂ ਦੀ ਬਾਣੀ ਖੰਡ ਵਾਂਗ ਮਿੱਠੀ ਹੈ, ਤੇ ਕਾਮ ਆਦਿਕਾਂ ਨੂੰ ਖੰਡ=ਖੰਡਣ ਵਾਲੀ ਹੈ।

## ਤਿਥੈ ਹੋਰੁ ਨ ਕੋਈ ਹੋਰੁ ॥

ਜਿਥੇ ਉਪਾਸ਼ਨਾਂ ਕਾਂਡ ਵਾਲੇ ਬੈਠਦੇ ਹਨ ਤਿਥੈ=ਤਿਸ ਜਗ੍ਹਾ ਹੋਰ ਕੋਈ ਪੁਰਸ਼ ਹੋਰੁ=ਹੋੜਨ ਵਾਲਾ ਭਾਵ ਮੋੜਨ ਵਾਲਾ ਨਹੀਂ ਹੈ।

ਅਥਵਾ-ਤਿਸ ਜਗ੍ਹਾ ਹੋਰ ਕੋਈ ਪੁਰਸ਼ ਹੋਰ ਮਤ ਵਿਖੇ ਲਗਾਉਣ ਵਾਲਾ ਨਹੀਂ ਹੈ।

## ਤਿਥੈ ਜੋਧ ਮਹਾਬਲ ਸੂਰ ॥

ਤਿਸ ਜਗ੍ਹਾ ਜੋਧੇ ਰਹਿੰਦੇ ਹਨ, ਮਹਾਂ ਬਲੀ ਰਹਿੰਦੇ ਹਨ, ਸੂਰਮੇ ਰਹਿੰਦੇ ਹਨ।

'ਜੋਧਾ' ਉਹ ਹੁੰਦਾ ਹੈ-'ਜੋ ਇਕ ਨਾਲ ਲੜੇ।'

'ਮਹਾਂ ਬਲੀ' ਉਹ ਹੁੰਦਾ ਹੈ-'ਜੋ ਦਸ ਹਜ਼ਾਰ ਨਾਲ ਇਕ ਲੜੇ।'

'ਸੂਰਮਾ' ਉਹ ਹੁੰਦਾ ਹੈ-'ਜੋ ਅਨਗਿਣਤਾਂ ਨਾਲ ਇਕੋ ਲੜੇ।'

ਇਸ ਤਰਫ ਜੋਧਾ ਉਹ ਹੈ-'ਜਿਸ ਨੇ ਇਕ ਆਪਣੇ ਸਰੀਰ ਨੂੰ ਵਸੀਕਾਰ ਕੀਤਾ ਹੈ।'

ਮਹਾਂਬਲੀ ਉਹ ਹੈ-'ਜਿਸ ਨੇ ਦਸ ਇੰਦ੍ਰੀਆਂ ਨੂੰ ਵਿਸ਼ਿਆਂ ਵਲੋਂ ਰੋਕ ਲਿਆ ਹੈ।'

ਸੂਰਮਾ ਉਹ ਹੈ-'ਜਿਸ ਨੇ ਮਨ ਦੀਆਂ ਅਨਗਿਣਤ ਵਾਸ਼ਨਾ ਨੂੰ ਥੰਮ ਲਿਆ ਹੈ।'

ਅਥਵਾ-ਜਿਸ ਨੇ ਗੁਰ ਉਪਦੇਸ਼ ਨੂੰ ਸ੍ਰਵਣ ਕੀਤਾ ਹੈ-'ਉਹ ਜੋਧਾ ਹੈ।'

ਜਿਸ ਨੇ ਗੁਰ ਉਪਦੇਸ਼ ਨੂੰ ਮੰਨਣ ਕੀਤਾ ਹੈ-'ਉਹ ਮਹਾਂਬਲੀ' ਹੈ।

ਜਿਸ ਨੇ ਨਿਧਿਆਸਣ ਕੀਤਾ ਹੈ-'ਉਹ ਸੂਰਮਾ ਹੈ।'

ਅਥਵਾ-ਜਿਸ ਨੇ 'ਤੁਯੰ' ਪਦ ਦਾ ਵਿਚਾਰ ਕੀਤਾ ਹੈ-'ਉਹ ਜੋਧਾ ਹੈ।' ਜਿਸ ਨੇ 'ਤਤ' ਪਦ ਦਾ ਵਿਚਾਰ ਕੀਤਾ ਹੈ-'ਉਹ ਮਹਾਂਬਲੀ ਹੈ।'

ਜਿਸ ਨੇ 'ਤੁਯੰ ਤਤ' 'ਤਤ ਤੁਯੰ' ਭਾਵ ਜੀਵ ਈਸ਼ਵਰ ਦੀ ਅਭੇਦਤਾ ਕੀਤੀ ਹੈ, ਉਹ ਸੂਰਮਾ ਹੈ।

## ਤਿਨ ਮਹਿ ਰਾਮੁ ਰਹਿਆ ਭਰਪੂਰ ॥

ਤਿਨ੍ਹਾਂ ਉਪਾਸ਼ਨਾਂ ਕਾਂਡ ਵਾਲਿਆਂ ਦੇ ਹਿਰਦੇ ਵਿਚ ਰਾਮ ਭਰਪੂਰ ਹੋ ਰਿਹਾ ਹੈ। ਜਿਸ ਤਰ੍ਹਾਂ ਕਿ ਹਨੂੰਮਾਨ ਦੇ ਸਰੀਰ ਵਿਖੇ ਹਰੇਕ ਵਾਲ [ਰੋਮ ਰੋਮ] ਵਿਚ ਰਾਮ ਨਾਮ ਭਰਪੂਰ ਹੋ ਰਿਹਾ ਸੀ।

## ਸਾਖੀ—ਮਹਾਂਬੀਰ ਹਨੂੰਮਾਨ ਦੀ

ਜਿਸ ਵੇਲੇ ਸ੍ਰੀ ਰਾਮ ਚੰਦਰ ਜੀ ਨੇ ਰਾਵਣ ਨੂੰ ਮਾਰ ਕੇ ਲੰਕਾ ਦਾ ਰਾਜ-ਭਾਗ ਰਾਵਣ ਦੇ ਭਾਈ 'ਭਭੀਖਣ' ਨੂੰ ਦਿੱਤਾ ਹੈ।

**ਯਥਾ— "ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੇ॥੪॥੨॥"**

*[ਸੋਰਠਿ ਬਾਣੀ ਨਾਮਦੇਵ ਜੀ, ਪੰਨਾ ੬੫੭]*

ਤਦ ਉਸ ਨੇ ਸਰਧਾ ਭਾਵ ਨਾਲ ਇਕ ਬਹੁਤ ਸੁੰਦਰ ਵਡ-ਮੁੱਲਾ ਹਾਰ ਸ੍ਰੀ ਰਾਮ ਚੰਦਰ ਜੀ ਦੇ ਪਾਵਨ ਚਰਨਾਂ ਵਿਖੇ ਭੇਟ ਕੀਤਾ। ਸ੍ਰੀ ਰਾਮ ਚੰਦਰ ਜੀ ਨੇ ਬ੍ਰਾਹਮਣ ਦਾ ਧਨ ਸਮਝ ਕੇ ਅੰਗੀਕਾਰ ਕਰਨਾ ਮੁਨਾਸਬ ਨਾ ਸਮਝਿਆ ਤੇ ਸੀਤਾ ਨੂੰ ਫੜਾ ਕੇ ਕਿਹਾ, "ਇਹ ਹਨੂੰਮਾਨ ਨੂੰ ਦੇ ਦੇਹ।" ਸ੍ਰੀ ਰਾਮਚੰਦਰ ਜੀ ਤੋਂ ਫੜ ਕੇ ਮਾਤਾ ਸੀਤਾ ਜੀ ਨੇ ਓਹੀ ਹਾਰ ਮਹਾਂਬੀਰ ਨੂੰ ਦੇ ਦਿੱਤਾ।

ਮਹਾਂਬੀਰ ਜੀ ਉਸ ਹਾਰ ਨੂੰ ਲੈ ਕੇ ਚੰਗੀ ਤਰ੍ਹਾਂ ਵੇਖਣ ਲੱਗ ਪਏ ਕਿ ਇਸ ਹਾਰ ਵਿਚ ਕੁਝ ਨਾਮ ਵੀ ਹੈ ਯਾਂ ਐਵੇਂ ਹੈ।

ਇਸ ਗੱਲ ਦੀ ਚੰਗੀ ਤਰ੍ਹਾਂ ਪਰਖ ਕਰਨ ਵਾਸਤੇ ਇਕ ਵੱਟਾ ਲੈ ਕੇ ਹਾਰ ਦੇ ਇਕ ਇਕ ਮੋਤੀ ਨੂੰ ਭੰਨ ਕੇ ਵੇਖਣ ਲੱਗ ਪਏ। ਜਿਸ ਵੇਲੇ ਹਨੂੰਮਾਨ ਦਾ ਇਹ ਕਰਤੱਬ ਮਾਤਾ ਸੀਤਾ ਜੀ ਨੇ ਵੇਖਿਆ ਤਾਂ ਦਿਲ ਵਿਚ ਬਹੁੱਤ ਘਿਰਣਾ ਆਈ ਕਿ ਮੈਂ ਤਾਂ ਬੜੇ ਪ੍ਰੇਮ ਭਾਵ ਨਾਲ ਐਡੇ ਅਨਮੁੱਲੇ ਹਾਰ ਨੂੰ ਦਿੱਤਾ ਸੀ ਪ੍ਰੰਤੂ ਇਸ ਜਾਂਗਲੀ ਨੂੰ ਇਸ ਦੀ ਕੋਈ ਕਦਰ ਨਹੀਂ ਹੈ, ਇਹ ਤਾਂ ਇਸ ਨੂੰ ਨਿਸਫਲ ਗੁਆ ਰਿਹਾ ਹੈ।

ਸੀਤਾ ਜੀ ਦਾ ਦਿਲ ਨਾ ਰਹਿ ਸਕਿਆ ਆਖਰ ਪੁੱਛਦੀ ਹੈ, "ਹੇ ਹਨੂੰਮਾਨ! ਇਹ ਤੂੰ ਕੀ ਕਰ ਰਿਹਾ ਹੈਂ? ਮੈਂ ਤਾਂ ਤੇਰੇ ਗਲ ਪਾਉਣ ਵਾਸਤੇ ਇਹ ਵਡਮੁੱਲਾ ਹਾਰ ਤੈਨੂੰ ਦਿੱਤਾ ਸੀ।"

ਅੱਗੋਂ ਹਨੂੰਮਾਨ ਨੇ ਕਿਹਾ, "ਮਾਤਾ ਜੀ ! ਮੈਂ ਤਾਂ ਇਹ ਵੇਖਦਾ ਹਾਂ ਕਿ ਇਨ੍ਹਾਂ ਵਿਚ ਰਾਮ ਦਾ ਨਾਮ ਹੈ ਕਿ ਨਹੀਂ?"

ਮੁੜ ਸੀਤਾ ਜੀ ਨੇ ਕਿਹਾ, "ਹੇ ਹਨੂੰਮਾਨ ! ਇਹ ਤਾਂ ਨਿਰਜੀਵ ਪੱਥਰ ਹਨ ਇਨ੍ਹਾਂ ਵਿਚ ਰਾਮ ਨਾਮ ਕਿਸ ਤਰ੍ਹਾਂ ਹੋ ਸਕਦਾ ਹੈ? ਪਹਿਲੇ ਤੂੰ ਇਹ ਦੱਸ ਤੇਰੇ ਸਰੀਰ ਅੰਦਰ ਜੋ ਹੱਡ ਵਗੈਰਾ ਹਨ ਉਹਨਾਂ ਵਿਚ ਰਾਮ ਨਾਮ ਕਿਥੇ ਹੈ?"

ਹਨੂੰਮਾਨ ਜੀ ਨੇ ਕਿਹਾ "ਮਾਤਾ ਜੀ ! ਮੇਰੇ ਤਾਂ ਰੋਮ ਰੋਮ ਵਿਚ ਰਾਮ ਨਾਮ ਵਸ ਰਿਹਾ ਹੈ।"

ਸੀਤਾ ਜੀ ਨੇ ਕਿਹਾ-"ਇਹ ਤਾਂ ਮੈਂ ਮੰਨਦੀ ਹਾਂ ਕਿ ਤੂੰ ਰਾਮ ਦਾ ਪੂਰਨ ਭਗਤ ਹੈਂ ਤੇਰੇ ਦਿਲ ਵਿਚ ਸ਼ਰਧਾ ਭਾਵ ਬਹੁਤ ਹੈ, ਪਰ ਰੋਮ ਰੋਮ ਵਿਚ ਰਾਮ ਨਾਮ ਨਹੀਂ ਹੋ ਸਕਦਾ। ਰਾਮ ਦਾ ਨਾਮ ਹਿਰਦੇ ਵਿਚ ਵਸਦਾ ਹੈ, ਨਹੀਂ ਤਾਂ ਮੈਨੂੰ ਵਿਖਾ ਤੇਰੇ ਅੰਦਰ ਰਾਮ ਕਿਵੇਂ ਪੂਰਨ ਹੈ?"

ਸੀਤਾ ਜੀ ਦੀ ਇਹ ਗਲ ਸੁਣ ਕੇ ਬੀਰ ਹਨੂੰਮਾਨ ਨੇ ਆਪਣੇ ਦੋਹਾਂ ਹੱਥਾਂ ਨਾਲ ਛਾਤੀ ਦੀ ਖੱਲ ਉਤਾਰ ਕੇ ਵਿਖਾ ਦਿੱਤਾ ਜੋ ਕਿ ਹਰ ਇਕ ਰੋਮ ਰੋਮ ਦੇ ਮੁੱਢ ਨਾਲ ਰਾਮ ਉੱਕਰਿਆ ਹੋਇਆ ਸੀ। ਉਸ ਵੇਲੇ ਸਭ ਲੋਕ ਦੇਖ ਕੇ ਹਨੂੰਮਾਨ ਦੀ ਸਿਫਤ ਕਰਨ ਲੱਗ ਪਏ।

ਇਸ ਪ੍ਰਕਾਰ-ਉਹਨਾਂ ਗੁਰਮੁਖਾਂ [ਉਪਾਸ਼ਨਾਂ ਕਰਨ ਵਾਲਿਆਂ] ਦੇ ਹਿਰਦੇ ਵਿਚ ਰਾਮ ਨਾਮ ਭਰਪੂਰ ਹੋ ਰਿਹਾ ਹੈ।

ਪ੍ਰਸ਼ਨ-ਜਿਥੇ ਰਾਮ ਹੋਵੇ ਉਥੇ ਸੀਤਾ ਵੀ ਹੁੰਦੀ ਹੈ, ਇਸ ਤਰਫ ਸੀਤਾ ਕਿਹੜੀ ਹੈ? ਗੁਰ ਉਤਰ-

## ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥

ਪਰਮੇਸ਼ਰ ਦੀ ਮਹਿਮਾ ਵਿਖੇ ਜੋ ਮਨ ਸੀਤਾ ਗਿਆ ਭਾਵ ਤਦਾਕਾਰ ਹੋਇਆ ਹੈ, ਇਹੀ ਤਿਸ ਜਗ੍ਹਾ ਸੀਤਾ ਰਾਣੀ ਹੈ। ਪ੍ਰੰਤੂ ਇਥੇ ਰਾਮ ਸੀਤਾ ਦਾ ਕੋਈ ਪ੍ਰਸੰਗ ਨਹੀਂ ਹੈ, ਇਸ ਲਈ-

ਦੂਜਾ ਅਰਥ ਕਰਨਾ-

ਤਿਨ੍ਹਾਂ ਉਪਾਸ਼ਨਾਂ ਕਾਂਡੀਆਂ ਦੇ ਹਿਰਦੇ ਵਿਚ ਰਾਮ ਨਾਮ ਭਰਪੂਰ ਹੋ ਰਿਹਾ ਹੈ।

ਅਥਵਾ-ਜੋ ਪ੍ਰਭੂ ਸਾਰੇ ਭਰਪੂਰ ਹੋ ਰਿਹਾ ਹੈ, ਉਹ ਰਾਮ ਤਿਨ੍ਹਾਂ ਦੇ ਹਿਰਦੇ ਵਿਚ ਸਾਖਿਆਤਕਾਰ ਹੋਇਆ ਹੈ।

ਜਿਸ ਹਿਰਦੇ ਅਕਾਸ਼ ਵਿਚ ਪ੍ਰਮੇਸ਼ਰ ਦੀ ਮਹਿਮਾ ਰੂਪ ਮਾਹਿ=ਚੰਦ੍ਰਮਾ ਚੜ੍ਹਿਆ ਹੈ, ਤਿਸ ਹਿਰਦੇ ਵਿਚ ਸੀਤੋ ਸੀਤਾ=ਸੀਤਲਤਾ ਹੀ ਸੀਤਲਤਾ ਹੈ।

## ਤਾ ਕੇ ਰੂਪ ਨ ਕਥਨੇ ਜਾਹਿ ॥

੧. ਤਿਨ੍ਹਾਂ ਉਪਾਸ਼ਨਾਂ ਕਾਂਡ ਵਾਲਿਆਂ ਦੇ ਰੂਪ=ਗੁਣ ਕਥਨ ਨਹੀਂ ਕੀਤੇ ਜਾ ਸਕਦੇ।

੨. ਤਿਨ੍ਹਾਂ ਨੂੰ ਜੋ ਰੂਪ=ਸਰੂਪਾਨੰਦ ਪ੍ਰਾਪਤ ਹੋਇਆ ਹੈ ਉਹ ਕਥਨ ਨਹੀਂ ਕੀਤਾ ਜਾਂਦਾ।

ਪ੍ਰਸ਼ਨ-ਜਿਵੇਂ ਅਗਿਆਨੀ ਪੁਰਸ਼ ਜੰਮਦੇ ਮਰਦੇ ਹਨ ਅਤੇ ਜਮਾਂ ਤੋਂ ਠਗਾਈ ਖਾਂਦੇ ਹਨ, ਤਿਵੇਂ ਉਪਾਸ਼ਨਾਂ ਕਾਂਡ ਵਾਲੇ ਭੀ ਜੰਮਦੇ ਮਰਦੇ ਹੋਣਗੇ ਅਤੇ ਜਮਾਂ ਪਾਸੋਂ ਠਗਾਈ ਖਾਂਦੇ ਹੋਣਗੇ? ਗੁਰ ਉੱਤਰ-

## ਨਾ ਓਹਿ ਮਰਹਿ ਨ ਠਾਗੇ ਜਾਹਿ ॥ ਜਿਨ ਕੈ ਰਾਮੁ ਵਸੈ ਮਨ ਮਾਹਿ ॥

ਅਗਿਆਨੀ ਪੁਰਸ਼ਾਂ ਦੀ ਨਿਆਈਂ ਉਹ ਮਰਦੇ ਨਹੀਂ ਹਨ ਅਤੇ ਨਾ ਹੀ ਠੱਗੇ ਜਾਂਦੇ ਹਨ।

ਜਿਨ੍ਹਾਂ ਦੇ ਮਨ ਵਿਚ ਸਾਰੇ ਰਾਮੁ=ਰਮਿਆ ਹੋਇਆ ਅਕਾਲ ਪੁਰਖ ਆ ਕੇ ਵਸਦਾ ਹੈ।

## ਸਾਖੀ—ਸੀਤਾ ਜੀ ਦੀ

ਜਿਸ ਵੇਲੇ ਸ੍ਰੀ ਰਾਮਚੰਦ੍ਰ ਜੀ ਬਨਵਾਸੀ ਹੋ ਕੇ ਇਕ ਜਗ੍ਹਾ ਕੁਟੀਆ ਬਣਾ ਕੇ ਬੈਠੇ ਸਨ, ਉਸ ਵੇਲੇ ਰਾਵਣ ਨੇ ਸੋਨੇ ਦਾ ਹਰਨ ਬਣਾ ਕੇ ਸੀਤਾ ਨੂੰ ਛਲਣ ਵਾਸਤੇ ਭੇਜਿਆ। ਜਿਸ ਵੇਲੇ ਸੀਤਾ ਦੀਆਂ ਨਜ਼ਰਾਂ ਵਿਚੋਂ ਉਹ ਹਰਨ ਲੰਘਿਆ ਤਾਂ ਸ੍ਰੀ ਰਾਮ ਚੰਦਰ ਜੀ ਨੂੰ ਆਖਦੀ ਹੈ-"ਇਹ ਸੋਨੇ ਦਾ ਹਰਨ ਤਾਂ ਮੈਂ ਲੈਣਾ ਹੈ।" ਇਹ ਗੱਲ ਸੁਣ ਕੇ ਸ੍ਰੀ ਰਾਮਚੰਦ੍ਰ ਜੀ ਨੇ ਕਿਹਾ-"ਕਦੇ ਸੋਨੇ ਦਾ ਹਰਨ ਵੀ ਹੋਇਆ ਹੈ? ਇਹ ਤਾਂ ਕੋਈ ਛਲ ਹੈ ਤੂੰ ਇਸ ਦਾ ਖਿਆਲ ਛੱਡ ਦੇ।"

ਸੀਤਾ ਨੇ ਨਾ ਮੰਨਿਆ ਤਾਂ ਆਖਿਆ-"ਮੈਂ ਤਾਂ ਏਹੀ ਹਰਨ ਲੈਣਾ ਹੈ।"

ਸ੍ਰੀ ਰਾਮ ਚੰਦਰ ਜੀ ਨੇ ਬਥੇਰਾ ਸਮਝਾਇਆ ਪ੍ਰੰਤੂ ਤ੍ਰਿਅ ਹਠ ਕਰਕੇ ਨਾ ਸਮਝੀ। ਸੀਤਾ ਦੇ ਬਹੁਤ ਕਹਿਣ ਪਰ ਸ੍ਰੀ ਰਾਮ ਚੰਦਰ ਜੀ ਲਛਮਣ ਨੂੰ ਉਥੇ ਖੜਾ ਕਰਕੇ ਆਖਦੇ ਹਨ-"ਜਦ ਤਕ ਅਸੀਂ ਨਾ ਆਈਏ ਤਦ ਤਕ ਤੂੰ ਇਥੇ ਹੀ ਆਪਣੀ ਮਾਤਾ ਪਾਸ ਠਹਿਰਨਾ ਹੈ, ਇਸ ਨੂੰ ਇਕੱਲਿਆਂ ਛੱਡ ਕੇ ਕਿਧਰੇ ਭੀ ਨਹੀਂ ਜਾਣਾ।" ਤੇ ਆਪ ਹਰਨ ਨੂੰ ਫੜਨ ਵਾਸਤੇ ਚਲੇ ਗਏ।

ਸਮਾਂ ਕਾਫੀ ਬੀਤ ਗਿਆ, ਮਾਤਾ ਸੀਤਾ ਨੇ ਕਿਹਾ, "ਲਛਮਣ ! ਤੂੰ ਜਾ ਕੇ ਵੱਡੇ ਭਾਈ ਦਾ ਪਤਾ ਕਰ ਕਿੱਥੇ ਚਲੇ ਗਏ ਹਨ।" ਲਛਮਣ ਚੁਪ ਕਰਕੇ ਹੀ ਖੜਾ ਰਿਹਾ। ਸੀਤਾ ਦੇ ਦੋ ਚਾਰ ਵਾਰ ਕਹਿਣ ਦੀ ਕੋਈ ਪ੍ਰਵਾਹ ਨਾ ਕੀਤੀ।

ਆਖਰ ਜਦ ਸੀਤਾ ਨੇ ਬਹੁਤ ਦੁਰਬਚਨ ਕਹੇ ਤਾਂ ਲਛਮਣ ਇਕ ਲਕੀਰ ਪਾ ਕੇ ਕਹਿੰਦਾ ਹੈ, "ਹੇ ਮਾਤਾ ! ਸ੍ਰੀ ਰਾਮ ਚੰਦਰ ਜੀ ਜਿਵੇਂ ਆਖ ਗਏ ਹਨ ਉਸ ਅਨੁਸਾਰ ਮੇਰਾ ਇਥੋਂ ਜਾਣਾ ਬਣਦਾ ਨਹੀਂ ਸੀ, ਪਰ ਤੁਹਾਡੇ ਮਜ਼ਬੂਰ ਕਰਨ ਪਰ ਮੈਂ ਜਾ ਰਿਹਾ ਹਾਂ ਹੁਣ ਤੁਸੀਂ ਇਸ ਲਕੀਰ ਤੋਂ ਬਾਹਰ ਨਹੀਂ ਟੱਪਣਾ। ਜੇ ਕੋਈ ਇਸ ਲਕੀਰ ਦੇ ਅੰਦਰ ਆਏਗਾ ਉਹ ਭਸਮਾ ਭੂਤ ਹੋ ਜਾਏਗਾ।" ਇਹ ਗੱਲ ਆਖ ਕੇ ਲਛਮਣ ਚਲਾ ਗਿਆ।

ਪਿੱਛੋਂ ਰਾਵਨ ਨੇ ਸੀਤਾ ਦੇ ਇਕੱਲਿਆਂ ਰਹਿਣ ਦਾ ਸਮਾਂ ਤਾੜਕੇ ਜੋਗੀ ਦਾ ਰੂਪ ਧਾਰ ਕੇ ਅਲੱਖ ਜਗਾਈ। ਉਸ ਵੇਲੇ ਜੋਗੀ ਸਮਝ ਕੇ ਸੀਤਾ ਨੇ ਆਖਿਆ-"ਅੱਗੇ ਆ ਕੇ ਭਿਖਿਆ ਲੈ ਲਓ।"

ਰਾਵਣ ਨੇ ਕਿਹਾ-"ਅਸੀਂ ਬੱਧੀ ਭਿਖਿਆ ਨਹੀਂ ਲੈਂਦੇ, ਜੇਕਰ ਭਿਖਿਆ ਦੇਣੀ ਹੈ ਤਾਂ ਇਸ ਲਕੀਰ ਤੋਂ ਬਾਹਰ ਆ ਕੇ ਦੇਹ।"

ਜਦ ਸੀਤਾ ਲਕੀਰ ਤੋਂ ਬਾਹਰ ਆ ਕੇ ਭਿਖਿਆ ਦੇਣ ਲੱਗੀ ਤਾਂ ਰਾਵਣ ਉਸੀ ਵੇਲੇ ਸੀਤਾ ਨੂੰ ਚੁੱਕ ਕੇ ਆਪਣੇ ਮੰਦਰਾਂ ਵਿਚ ਲੈ ਗਿਆ, ਇਸੇ ਸੰਬੰਧ ਵਿਚ ਇਕ ਕਵੀ ਲਿਖਦਾ ਹੈ-*

---

*"ਜੇਕਰ ਸੀਤਾ ਲੀਕ ਨ ਟੱਪਦੀ ਕਿਉਂ ਰਾਵਣ ਲੈ ਜਾਂਦਾ।*
*ਰਸਤੇ ਛੋੜ ਕੁਰੱਸਤੇ ਹੋਵੇ, ਸੋਈਓ ਧੱਕੇ ਖਾਂਦਾ।'*

ਫਿਰ ਰਾਵਣ ਨੇ ਆਪਣੇ ਅਸ਼ੋਕ ਬਾਗ ਵਿਖੇ ਉਸ ਦਾ ਡੇਰਾ ਕਰਵਾਇਆ ਤੇ ਇਸ ਦੇ ਮਗਰ ਬਹੁਤ ਸਾਰੀਆਂ ਦੂਤਣੀਆਂ ਇਸ ਦੇ ਮਨ ਨੂੰ ਫੇਰਨ ਵਾਸਤੇ ਲਗਾ ਦਿੱਤੀਆਂ।

ਦੂਤਣੀਆਂ ਨੇ ਰਾਵਣ ਦੀ ਸਿਫਤ ਕਰਕੇ ਇਸ ਦੇ ਮਨ ਫੇਰਨ ਦੇ ਜਤਨ ਤਾਂ ਬਹੁਤ ਕੀਤੇ ਪ੍ਰੰਤੂ ਸੀਤਾ ਦਾ ਮਨ ਰਾਵਣ ਉਪਰ ਪਤੀਜਿਆ ਨਾ। ਰਾਤ ਦਿਨ ਸ੍ਰੀ ਰਾਮ ਚੰਦਰ ਜੀ ਦੇ ਚਿੰਤਨ ਵਿਚ ਹੀ ਬੀਤ ਜਾਇਆ ਕਰੇ।

ਜਿਸ ਵੇਲੇ ਸ੍ਰੀ ਰਾਮ ਚੰਦਰ ਜੀ ਦਾ ਭੇਜਿਆ ਹੋਇਆ ਦੂਤ ਹਨੂੰਮਾਨ ਲੱਭਦਾ ਲੱਭਦਾ ਰਾਵਣ ਦੇ ਅਸ਼ੋਕ ਬਾਗ ਵਿਖੇ ਪਹੁੰਚਾ, ਤਾਂ ਮਾਤਾ ਸੀਤਾ ਨੂੰ ਬੈਠਿਆਂ ਵੇਖ ਕੇ ਬੜਾ ਪ੍ਰਸੰਨ ਹੋਇਆ, ਚਰਨਾਂ ਤੇ ਮੱਥਾ ਟੇਕਿਆ ਤੇ ਰਾਮ ਚੰਦਰ ਜੀ ਦੀ ਨਿਸ਼ਾਨੀ ਦੇ ਕੇ ਭਰੋਸਾ ਦਿਵਾਇਆ ਕਿ ਮੈਂ ਉਹਨਾਂ ਦਾ ਭੇਜਿਆ ਹੋਇਆ ਆਇਆ ਹਾਂ।

ਮੁੜ ਜਾ ਕੇ ਹਨੂੰਮਾਨ ਨੇ ਸ੍ਰੀ ਰਾਮ ਚੰਦਰ ਜੀ ਨੂੰ ਦੱਸਿਆ ਕਿ ਸੁਆਮੀ ਜੀ ! ਮਾਤਾ ਸੀਤਾ ਸਮੁੰਦਰ ਤੋਂ ਪਾਰ ਰਾਵਣ ਦੇ ਬਾਗ ਵਿਚ ਬੈਠੀ ਹੈ।

ਉਸ ਵੇਲੇ ਰਾਮ ਚੰਦਰ ਜੀ ਨੇ ਪੁੱਛਿਆ "ਹੇ ਬੀਰ! ਸੀਤਾ ਦਾ ਕੀ ਹਾਲ ਹੈ?"

ਹਨੂੰਮਾਨ ਨੇ ਕਿਹਾ, "ਸੁਆਮੀ ਜੀ ! ਇਸ ਵੇਲੇ ਤਕ ਮਾਤਾ ਸੀਤਾ ਕਲੰਕ ਤੋਂ ਰਹਿਤ ਹੈ, ਰਾਵਣ ਦੇ ਬਾਗ ਵਿਚ ਬੈਠੀ ਹੋਈ ਆਪ ਜੀ ਦਾ ਹੀ ਸਿਮਰਨ ਕਰ ਰਹੀ ਹੈ ਪਰ ਆਪ ਜੀ ਦੇ ਵਿਛੋੜੇ ਕਰਕੇ ਸੁੱਕ ਕੇ ਤੀਲੇ ਵਾਂਗ ਹੋ ਗਈ ਹੈ। ਉਸ ਨੂੰ ਖਾਣਾ ਪੀਣਾ ਕੁਝ ਚੰਗਾ ਨਹੀਂ ਲੱਗਦਾ, ਕੇਵਲ ਆਪ ਜੀ ਦੇ ਵਿਛੋੜੇ ਵਿਚ ਝੂਰ ਰਹੀ ਹੈ।"

ਇਹ ਗੱਲ ਸੁਣ ਕੇ ਰਾਮ ਚੰਦਰ ਜੀ ਨੇ ਕਿਹਾ-"ਜੇ ਉਸ ਦਾ ਸਾਡੇ ਨਾਲ ਇਤਨਾ ਪ੍ਰੇਮ ਹੈ ਤਾਂ ਸਾਡੇ ਵਿਛੋੜੇ ਕਰਕੇ ਮਰ ਕਿਉਂ ਨਹੀਂ ਗਈ?"

ਹਨੂੰਮਾਨ ਨੇ ਕਿਹਾ-"ਸੁਆਮੀ ਜੀ ! ਉਹ ਤਾਂ ਸਿਰਫ ਕਹਿਣੇ ਮਾਤਰ ਜੀਊਂਦੀ ਹੈ ਕਿਉਂਕਿ ਉਸ ਦੇ ਪ੍ਰਾਣ ਤੁਹਾਡੇ ਚਰਨਾਂ ਵਿਚ ਵਸ ਰਹੇ ਹਨ, ਜਿਸ ਵੇਲੇ ਜਮ ਲੈਣ ਆਉਂਦਾ ਹੈ ਤਾਂ ਸੀਤਾ ਨੂੰ ਪ੍ਰਾਣ ਹੀਣ ਵੇਖ ਕੇ ਮੁੜ ਜਾਂਦਾ ਹੈ।" ਯਥਾ-

*ਸਵੈਯਾ— "ਔਹ ਹਨੂੰਮਾਨ! ਕਹਿਓ ਰਘੁਬੀਰ, ਕਛੂ ਸੁਧਿ ਹੈ ਸੀਅ ਕੀ ਛਿਤ ਮਾਹੀ?*
*ਹੈ ਪ੍ਰਭ ਲੰਕ ਕਲੰਕ ਬਿਨਾ ਸੁ, ਬਸੈ ਤਹਿ ਰਾਵਣ ਬਾਗ ਕੀ ਛਾਹੀ।*
*ਜੀਵਤ ਹੈ? ਕਹਿਬੇ ਹੀ ਕੋ ਨਾਥ! ਸੁ ਕਿਉਂ ਨ ਮਰੀ? ਹਮ ਤੇ ਬਿਛੁਰਾਹੀ।*
*ਪ੍ਰਾਨ ਬਸੇ ਪਦ ਪੰਕਜ ਮੈਂ, ਜਮ ਆਵਤ ਹੈ ਪਰ ਪਾਵਤ ਨਾਂਹੀ॥੧੦੪॥"*

*[ਹਨੂੰਮਾਨ ਨਾਟਕ, ਧਿਆ ੬]*

ਦੇਖੋ ! ਰਾਮ ਨਾਮ ਦਾ ਇਤਨਾ ਪ੍ਰਤਾਪ ਹੈ, ਨਾ ਤਾਂ ਸੀਤਾ ਦੂਤਣੀਆਂ ਤੋਂ ਠੱਗੀ ਗਈ ਹੈ ਨਾ ਹੀ ਜਮਾਂ ਤੋਂ ਮਰੀ ਹੈ।

## ਤਿਥੈ ਭਗਤ ਵਸਹਿ ਕੇ ਲੋਅ॥ ਕਰਹਿ ਅਨੰਦੁ ਸਚਾ ਮਨਿ ਸੋਇ॥

ਜਿਥੇ ਉਪਾਸ਼ਨਾਂ ਕਾਂਡ ਵਾਲੇ ਮਹਾਤਮਾਂ ਰਹਿੰਦੇ ਹਨ, ਤਿਸ ਜਗ੍ਹਾ ਛੋਟੇ ਭਗਤਾਂ ਦੇ ਕੇ=ਕਿਤਨੇ

ਲੋਕ ਸੇਵਾ ਟਹਿਲ ਕਰਨ ਵਾਸਤੇ ਵਸਦੇ ਹਨ।

ਪ੍ਰਸ਼ਨ-ਜਿਹੜੇ ਉਥੇ ਰਹਿ ਕੇ ਸੇਵਾ ਕਰਦੇ ਹਨ, ਉਹਨਾਂ ਨੂੰ ਫਲ ਕੀ ਹੁੰਦਾ ਹੈ?

ਗੁਰ ਉੱਤਰ-

ਸੋਇ=ਉਹ ਮਨ ਵਿਖੇ ਸੱਚੇ ਪ੍ਰਭੂ ਦਾ ਅਨੰਦ ਧਾਰਣਾ ਕਰਦੇ ਹਨ।

ਦੋ ਪੰਗਤੀਆਂ ਦਾ ਫਿਰ ਅਰਥ ਕਰਨਾ-

***ਤਿਥੈ ਭਗਤ ਵਸਹਿ ਕੇ ਲੋਅ॥***

ਉਪਾਸ਼ਨਾਂ ਕਾਂਡ ਵਾਲੇ ਕੇ=ਕਿਤਨੇ ਹੀ ਭਗਤ ਲੋਕ ਤਿਥੈ=ਤਿਸ ਪਰਮਾਤਮਾ ਵਿਖੇ ਵਸਦੇ ਹਨ।

***ਕਰਹਿ ਅਨੰਦੁ ਸਚਾ ਮਨਿ ਸੋਇ॥***

ਉਹ ਉਪਾਸ਼ਨਾਂ ਕਾਂਡ ਵਾਲੇ ਭਗਤ ਮਨ ਵਿਖੇ ਸੱਚੇ ਪ੍ਰਭੂ ਦਾ ਅਨੰਦ ਧਾਰਨਾ ਕਰਦੇ ਹਨ।

ਪੁਨਾ-ਸਿੱਧਾਂ ਨੇ ਬੇਨਤੀ ਕੀਤੀ-ਹੇ ਪ੍ਰਭੋ ! ਉਹ ਸੱਚਾ ਪ੍ਰਭੂ ਕਿਥੇ ਵਸਦਾ ਹੈ?

ਗੁਰ ਉੱਤਰ-

## ਸਚਖੰਡਿ ਵਸੈ ਨਿਰੰਕਾਰੁ॥

ਹੇ ਸਿੱਧੋ! ਉਹ ਨਿਰੰਕਾਰ ਪਰਮਾਤਮਾ ਪ੍ਰਤੱਖ ਸੱਚ ਖੰਡ,

ਵਾ-ਸਤਿਸੰਗ ਰੂਪ ਸਚਖੰਡ ਵਿਚ ਵਸਦਾ ਹੈ।

## ਕਰਿ ਕਰਿ ਵੇਖੈ ਨਦਰਿ ਨਿਹਾਲ॥

ਜਿਸ ਵੇਲੇ ਉਪਾਸ਼ਨਾਂ ਕਾਂਡ ਵਾਲਿਆਂ ਉਤੇ ਨਦਰਿ ਕਰਿ ਵੇਖੈ=ਕਿਰਪਾ ਦ੍ਰਿਸ਼ਟੀ ਨਾਲ ਦੇਖਣਾ ਕਰਦਾ ਹੈ ਤਾਂ ਉਹਨਾਂ ਨੂੰ ਨਿਹਾਲ ਅਰਥਾਤ ਦੁੱਖਾਂ ਤੋਂ ਰਹਿਤ ਕਰ ਦੇਂਦਾ ਹੈ।

## ਦੂਜਾ ਅਰਥ-

***ਸਚਖੰਡਿ ਵਸੈ ਨਿਰੰਕਾਰੁ॥***

ਸੱਚਾ ਜੋ ਨਿਰੰਕਾਰ ਹੈ ਖੰਡਿ=ਭੇਦ ਭਾਵ ਤੋਂ ਰਹਿਤ, ਉਸ ਵਿਖੇ ਵੱਡੇ ਭਗਤ ਲੋਕ ਵਸਦੇ ਹਨ।

***ਕਰਿ ਕਰਿ ਵੇਖੈ ਨਦਰਿ ਨਿਹਾਲ॥***

ਜਿਸ ਵੇਲੇ ਉਹ ਉਪਾਸ਼ਨਾਂ ਕਾਂਡ ਵਾਲੇ ਵੱਡੇ ਭਗਤ ਲੋਕ, ਛੋਟਿਆਂ ਭਗਤਾਂ ਉਪਰ ਕਿਰਪਾ ਦ੍ਰਿਸ਼ਟੀ ਨਾਲ ਵੇਖਦੇ ਹਨ ਤਾਂ ਉਹਨਾਂ ਨੂੰ ਨਿਹਾਲ ਕਰ ਦੇਂਦੇ ਹਨ।

## ਤਿਥੈ ਖੰਡ ਮੰਡਲ ਵਰਭੰਡ॥

[ਜਿਥੇ ਉਪਾਸ਼ਨਾਂ ਕਾਂਡ ਵਾਲੇ ਭਗਤ ਰਹਿੰਦੇ ਹਨ], ਤਿਥੈ=ਤਿਸ ਜਗ੍ਹਾ ਪਰ ਕਾਮ ਆਦਿਕ ਅਸ਼ੁਭ ਗੁਣਾਂ ਦਾ ਖੰਡਨ ਹੁੰਦਾ ਹੈ ਤੇ ਸਤ ਸੰਤੋਖ ਆਦਿ ਸ਼ੁਭ ਗੁਣਾਂ ਦਾ ਮੰਡਲ=ਅਸਥਾਪਨ ਹੁੰਦਾ ਹੈ। ਕਿਉਂਕਿ-

ਉਹਨਾਂ ਦਾ ਆਪਣਾ ਅੰਤਹਕਰਣ ਰੂਪ ਭਾਂਡਾ ਵਰ=ਸਰੇਸ਼ਟ ਹੈ ਅਤੇ ਹੋਰਨਾਂ ਜਗਿਆਸੂਆਂ ਦੇ ਅੰਤਹਕਰਣ ਰੂਪ ਭੰਡ=ਭਾਂਡੇ ਨੂੰ ਵਰ=ਸਰੇਸ਼ਟ ਕਰਦੇ ਹਨ।

## ਜੇ ਕੋ ਕਥੈ ਤ ਅੰਤ ਨ ਅੰਤ ॥

ਜੇ ਕੋਈ ਪੁਰਸ਼ ਉਹਨਾਂ ਦੇ ਗੁਣਾਂ ਨੂੰ ਕਥਨ ਕਰ ਕੇ ਅੰਤ ਲੈਣਾ ਚਾਹੇ ਤਾਂ ਅੰਤ ਨਹੀਂ ਲੈ ਸਕਦਾ।

## ਤਿਥੈ ਲੋਅ ਲੋਅ ਆਕਾਰ ॥

ਤਿਥੈ=ਤਿਨ੍ਹਾਂ ਉਪਾਸ਼ਨਾਂ ਕਾਂਡ ਵਾਲਿਆਂ ਦੇ ਆਕਾਰ=ਵਿਅਕਤੀ ਅੰਦਰ ਪਰਮੇਸ਼ਰ ਦਾ ਲੋਅ ਲੋਅ=ਪ੍ਰਕਾਸ਼ ਹੀ ਪ੍ਰਕਾਸ਼ ਹੈ।

## ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥

ਜਿਸ ਜਿਸ ਪ੍ਰਕਾਰ ਪਰਮੇਸ਼ਰ ਦਾ ਹੁਕਮ ਹੁੰਦਾ, ਓਵੇਂ ਓਵੇਂ ਉਹ ਕਾਰ ਕਰਦੇ ਹਨ।

*ਅਥਵਾ—ਤਿਥੈ ਲੋਅ ਲੋਅ ਆਕਾਰ ॥*
*ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥*

[ਜਿਥੇ ਉਪਾਸ਼ਨਾਂ ਕਾਂਡ ਵਾਲੇ ਭਗਤ ਰਹਿੰਦੇ ਹਨ] ਤਿਥੈ=ਤਿਸ ਜਗ੍ਹਾ ਪਰ ਸ਼ਰਧਾਲੂ ਲੋਕਾਂ ਹੀ ਲੋਕਾਂ ਦੇ ਅਕਾਰ ਸੇਵਾ ਟਹਿਲ ਕਰਨ ਵਾਸਤੇ, ਆ ਕੇ ਰਹਿੰਦੇ ਹਨ, ਉਪਾਸ਼ਨਾਂ ਵਾਲੇ ਵਡੇ ਭਗਤ ਜਿਸ ਜਿਸ ਪ੍ਰਕਾਰ ਹੁਕਮ ਕਰਦੇ ਹਨ, ਓਵੇਂ ਓਵੇਂ ਉਹ ਸੇਵਾ ਰੂਪ ਕਾਰ ਨੂੰ ਕਰਦੇ ਹਨ।

## ਵੇਖੈ ਵਿਗਸੈ ਕਰਿ ਵੀਚਾਰੁ ॥

ਵੱਡੇ ਭਗਤਾਂ ਦੁਆਰੇ, ਸੇਵਾ ਕਰਨ ਵਾਲੇ ਛੋਟੇ ਜਗਿਆਸੂ ਲੋਕ ਵੇਦਾਂ ਸ਼ਾਸਤ੍ਰਾਂ ਦਾ ਵਿਚਾਰ ਕਰਕੇ।

ਵਾ-ਗੁਰ ਸ਼ਬਦ ਦਾ ਵਿਚਾਰ ਕਰਕੇ।

ਵਾ-ਸੱਤ ਅਸੱਤ ਦੇ ਨਿਰਣੇ ਦਾ ਵਿਚਾਰ ਕਰਕੇ, ਆਪਣੇ ਸ੍ਵੈ ਸਰੂਪ ਨੂੰ ਵੇਖ ਕੇ ਵਿਗਸੈ=ਪ੍ਰਸੰਨ ਹੁੰਦੇ ਹਨ।

## ਨਾਨਕ ਕਥਨਾ ਕਰੜਾ ਸਾਰੁ ॥ ੩੭ ॥

ਸਤਿਗੁਰ ਨਾਨਕ ਦੇਵ ਜੀ ਕਥਨ ਕਰਦੇ ਹਨ, ਉਪਾਸ਼ਨਾਂ ਕਾਂਡ ਵਾਲੇ ਭਗਤਾਂ ਦੇ ਸੰਪੂਰਨ ਜਸ ਦਾ ਕਥਨ ਕਰਨਾ 'ਕਰੜਾ ਸਾਰੁ'=ਫੁਲਾਦ ਵਾਂਗ ਕਰੜਾ ਹੈ। ਜੀਵ ਦੀ ਬਾਣੀ ਉਹਨਾਂ ਦੇ ਸਮੱਗਰ ਜਸ ਨੂੰ ਕਥਨ ਨਹੀਂ ਕਰ ਸਕਦੀ।

*ਯਥਾ—"ਸਾਧ ਕੀ ਮਹਿਮਾ ਬੇਦ ਨ ਜਾਨਹਿ ॥ ਜੇਤਾ ਸੁਨਹਿ ਤੇਤਾ ਬਖਿਆਨਹਿ ॥"*
*[ਗਉੜੀ ਸੁਖਮਨੀ, ਪੰਨਾ ੨੭੨]*

*ਤਥਾ—"ਗੁਰ ਕੀ ਮਹਿਮਾ ਬੇਦ ਨ ਜਾਣਹਿ ॥ ਤੁਛ ਮਾਤ ਸੁਣਿ ਸੁਣਿ ਵਖਾਣਹਿ ॥"*
*[ਮਾਰੂ ਸੋਲਹੇ ਮਹਲਾ ੫, ਪੰਨਾ ੧੦੭੮]*

ਉਪ੍ਰੋਕਤ ਛਿਆਂ ਤੁਕਾਂ ਦਾ ਦੂਜਾ ਅਰਥ ਇਸ ਤਰ੍ਹਾਂ ਵੀ ਕਰਦੇ ਹਨ-

**ਤਿਥੈ ਖੰਡ ਮੰਡਲ ਵਰਭੰਡ॥**

ਤਿਥੈ=ਤਿਸ ਪਰਮਾਤਮਾ ਵਿਖੇ ਨੌਂ ਖੰਡ, ਮੰਡਲ=ਚਾਰ ਸੈ ਕੋਹਾਂ ਦਾ, ਅਤੇ ਵਰਭੰਡ=ਬ੍ਰਹਿਮੰਡ।

ਵਾ-ਵੱਡਾ ਭਾਂਡਾ ਸਮੁੰਦਰ ਇਹ ਸਾਰੇ ਅਧਜਸਤ, ਭਾਵ ਕਲਪਤ ਰੂਪ ਹੋਏ ਵਸ ਰਹੇ ਹਨ।

**ਜੇ ਕੋ ਕਥੈ ਤ ਅੰਤ ਨ ਅੰਤ॥**

ਜੇ ਕੋਈ ਉਨ੍ਹਾਂ ਖੰਡਾਂ ਬ੍ਰਹਿਮੰਡਾਂ ਨੂੰ ਕਥਨ ਕਰ ਕੇ

ਅਥਵਾ-ਉਸ ਪਰਮੇਸ਼ਰ ਦੇ ਗੁਣਾਂ ਨੂੰ ਕਥਨ ਕਰਕੇ ਅੰਤ ਲੈਣਾ ਚਾਹੇ ਤਾਂ ਅੰਤ ਨਹੀਂ ਆਉਂਦਾ।

**ਤਿਥੈ ਲੋਅ ਲੋਅ ਆਕਾਰ॥ ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥**

ਤਿਸ ਪਰਮਾਤਮਾ ਵਿਖੇ ਲੋਕਾਂ ਹੀ ਲੋਕਾਂ ਦੇ ਅਕਾਰ।

ਵਾ-ਚੌਦਾਂ ਲੋਕਾਂ ਵਿਖੇ ਜਿਤਨੇ ਕੁ ਲੋਅ=ਜੀਆਂ ਦੇ ਆਕਾਰ ਹਨ, ਉਹ ਸਭ ਕਲਪਤ ਰੂਪ ਹੋਏ ਵਸ ਰਹੇ ਹਨ।

ਜਿਸ ਜਿਸ ਪ੍ਰਕਾਰ ਉਹ ਪਰਮੇਸ਼ਰ ਹੁਕਮ ਕਰਦਾ ਹੈ, ਤਿਵੇਂ ਤਿਵੇਂ ਉਹ ਜੀਵ ਕੰਮ ਕਾਰ ਕਰਦੇ ਹਨ।

**ਵੇਖੈ ਵਿਗਸੈ ਕਰਿ ਵੀਚਾਰੁ॥**

ਇਸ ਗੱਲ ਨੂੰ ਵਿਚਾਰਣਾ ਕਰੋ-

ਉਹ ਪਰਮੇਸ਼ਰ ਆਪਣੀ ਰਚੀ ਹੋਈ ਸੰਸਾਰ ਬਾਜੀ ਨੂੰ ਵੇਖਕੇ ਆਪ ਹੀ ਵਿਗਸੈ=ਪ੍ਰਸੰਨ ਹੋ ਰਿਹਾ ਹੈ ਜਿਵੇਂ ਲੜਕਾ ਆਪਣੀ ਖੇਡ ਨੂੰ ਦੇਖ ਕੇ ਆਪ ਹੀ ਪ੍ਰਸੰਨ ਹੁੰਦਾ ਹੈ।

**ਨਾਨਕ ਕਥਨਾ ਕਰੜਾ ਸਾਰੁ॥ ੩੭॥**

ਸਤਿਗੁਰ ਨਾਨਕ ਦੇਵ ਜੀ ਕਥਨ ਕਰਦੇ ਹਨ, ਉਸ ਪਰਮੇਸ਼ਰ ਦੇ ਜਸ ਦਾ ਕਥਨ ਕਰਨਾ ਸਾਰੁ=ਸੋਨੇ ਵਾਂਗ ਕਰੜਾ ਤੇ ਬਰੀਕੀ ਵਾਲਾ ਹੈ॥ ੩੭॥

ਸੈਂਤੀਵੀਂ ਪਉੜੀ ਦੇ ੧੯੪ ਅੱਖਰ ਹਨ।



# ਅਠੱਤੀਵੀਂ ਪਉੜੀ

ਪੁਨਾ ਸਿੱਧ ਨੇ ਕਿਹਾ-"ਆਪ ਜੀ ਨੇ ਪਰਮੇਸ਼ਰ ਦਾ ਜਸ ਕਥਨ ਕਰਨਾ ਸੋਨੇ ਵਾਂਗ ਕਿਹਾ ਹੈ। ਜਿਵੇਂ ਸੋਨੇ ਘੜਨ ਦੇ ਸਾਧਨ-ਭੱਠੀ, ਸੁਨਿਆਰਾ, ਅਹਿਰਣ, ਹਥਿਆਰ, ਖੱਲ, ਕੁਠਾਲੀ ਵਗੈਰਾ ਹੁੰਦੇ ਹਨ,' ਤਿਵੇਂ ਪਰਮੇਸ਼ਰ ਦੇ ਜਸ ਰੂਪ ਸੋਨੇ ਦੇ ਘੜਨ ਵਾਸਤੇ ਅੰਤ੍ਰੀਵ ਭੱਠੀ, ਅੱਗ, ਕੁਠਾਲੀ, ਅਹਿਰਨ, ਸੁਨਿਆਰਾ ਵਗੈਰਾ ਕਿਹੜੇ ਹਨ?"

ਸਤਿਗੁਰਾਂ ਨੇ ਕਿਹਾ-

## ਜਤੁ ਪਾਹਾਰਾ

ਜਤਿੰਦਰੇ ਹੋਣਾ, ਭਾਵ ਇੰਦ੍ਰੀਆਂ ਨੂੰ ਜਤ ਵਿਚ ਰੱਖਣਾ, ਇਹ ਪਾਹਾਰਾ=ਭੱਠੀ ਕਰੇ।*

## ਸਾਖੀ—ਪਾਂਡਵਾਂ ਦੀ

ਜਿਸ ਵੇਲੇ ਪਾਂਡਵਾਂ ਨੇ ਅਸੁਮੇਧ ਯੱਗ ਕਰਨ ਦਾ ਦ੍ਰਿੜ੍ਹ ਸੰਕਲਪ ਕੀਤਾ, ਤਦ ਇਨ੍ਹਾਂ ਨੇ ਪਹਿਲੇ ਘੋੜਾ ਛੱਡਿਆ। ਜਿਸ ਵੇਲੇ ਉਹ ਘੋੜਾ ਤ੍ਰਿਯਾਰਾਜ ਵਿਚ ਗਿਆ ਤਾਂ ਇਸਤ੍ਰੀਆਂ ਨੇ ਫੜ ਲਿਆ।

ਉਸ ਘੋੜੇ ਦੇ ਛੁਡਾਉਣ ਵਾਸਤੇ ਜਿਤਨੇ ਭੀ ਗਏ, ਉਹ ਸਾਰੇ ਦੇ ਸਾਰੇ ਹੀ ਇਸਤ੍ਰੀਆਂ ਦੇ ਸੁੰਦਰ ਸਰੂਪ ਨੂੰ ਵੇਖ ਕੇ ਚਲਾਇਮਾਨ ਹੋ ਗਏ। ਸਾਰਿਆਂ ਦਾ ਬੀਰਜ ਬਲ ਛੁਟ ਗਿਆ। ਤਿਸ ਵੇਲੇ ਰਾਜੇ 'ਕਰਣ' ਦਾ ਪੁੱਤਰ 'ਬ੍ਰਿਖ ਕੇਤੂ' ਤ੍ਰਿਯਾਰਾਜ ਵਿਚ ਗਿਆ। ਉਸ ਨੇ ਆਪਣੇ ਜਤ ਦੇ ਬਲ ਕਰ ਕੇ ਇਸਤ੍ਰੀਆਂ ਤੋਂ ਘੋੜਾ ਖੋਹ ਲਿਆਂਦਾ ਅਤੇ ਜੋ ਮਨੁੱਖ ਔਰਤਾਂ ਨੇ ਆਪਣੇ ਵਸ ਕੀਤੇ ਹੋਏ ਸਨ ਉਹ ਭੀ ਲੈ ਆਂਦੇ।

ਜਤ ਦਾ ਇਤਨਾ ਪ੍ਰਤਾਪ ਹੈ। ਜਤ ਦੇ ਬਲ ਨਾਲ ਸਾਰੇ ਸ਼ੁਭ-ਗੁਣ ਆ ਕੇ ਪ੍ਰਾਪਤ ਹੁੰਦੇ ਹਨ।

ਇਸ ਕਰਕੇ ਗੁਰੂ ਜੀ ਨੇ ਫੁਰਮਾਇਆ ਹੈ ਕਿ ਜਤ ਦੀ ਭੱਠੀ ਕਰੇ।

ਸਾਧੂ ਅਤੇ ਗ੍ਰਿਹਿਸਤੀ ਇਨ੍ਹਾਂ ਦੋਹਾਂ ਨੂੰ ਜਤਿੰਦਰੇ ਹੋਣਾ ਚਾਹੀਦਾ ਹੈ। ਸਾਧੂ ਨੂੰ ਚਾਹੀਦਾ ਹੈ ਅੱਠ ਪ੍ਰਕਾਰ ਦੇ ਕਾਮ ਨੂੰ ਰੋਕਣਾ ਕਰੇ।

*ਯਥਾ—'ਮੈਥਨ ਅਸ਼ਟ ਪ੍ਰਕਾਰ ਜੋ, ਨਾਥ ਕਹਿਓ ਸ੍ਰੁਤ ਮਾਹਿ।*
*ਇਨ ਤੇ ਨਿਜ ਬਿਪ੍ਰੀਤ ਜੋ, ਬ੍ਰਹਮਚਰਜ ਕਹਿ ਤਾਹਿ।*
*੧ਸ੍ਰਵਨ, ੨ਸਿਮਰਨ, ੩ਕੀਰਤਨ, ੪ਚਿਤ੍ਰਨ, ੫ਬਾਤ ਇਕੰਤ।*
*੬ਦ੍ਰਿੜ੍ਹ ਸੰਕਲਪ, ੭ਪ੍ਰਯਤਨ, ੮ਤਨ ਪ੍ਰਾਪਤ ਅਸਟ ਕਹੰਤ॥ ੮॥'*

*[ਵਿਚਾਰ ਮਾਲਾ, ਵਿਸ਼ਰਾਮ ੪]*

*ਕਈ ਵਿਦਵਾਨ ਇਸ ਤਰ੍ਹਾਂ ਭੀ ਅਰਥ ਕਰਦੇ ਹਨ:-

ਗ੍ਰਹਿਸਤੀ ਦਾ ਜਤਿੰਦਰੇ ਹੋਣਾ ਇਹੋ ਹੈ ਕਿ ਆਪਣੀ ਇਸਤ੍ਰੀ ਤੋਂ ਬਿਨਾਂ ਹੋਰ ਵੱਲ ਬੁਰੀ ਨਜ਼ਰ ਨਾ ਕਰੇ।

ਯਥਾ— "ਏਕਾ ਨਾਰੀ ਜਤੀ ਹੋਇ, ਪਰ ਨਾਰੀ ਧੀ ਭੈਣ ਵਖਾਣੈ॥੮॥"

[ਭਾਈ ਗੁਰਦਾਸ ਜੀ, ਵਾਰ ੬]

ਤਥਾ— "ਦੇਖਿ ਪਰਾਈਆਂ ਚੰਗੀਆਂ, ਮਾਵਾਂ ਭੈਣਾਂ ਧੀਆਂ ਜਾਣੈ।"

[ਭਾਈ ਗੁਰਦਾਸ ਜੀ, ਵਾਰ ੨੯ ਪਉੜੀ ੧੧]

"ਪਰ ਤ੍ਰਿਆ ਦੀਰਘ ਸਮਾਨ ਲਘੁ ਜਾਵਦੇਕ, ਜਨਨੀ ਭਗਨੀ ਸੁਤਾ ਰੂਪ ਕੈ ਨਿਹਾਰੀਐ॥"

[ਭਾ: ਗੁਰਦਾਸ, ਕਬਿਤ ੫੪੭]

ਤਥਾ— "ਸੋ ਗਿਰਹੀ ਜੋ ਨਿਗ੍ਰਹੁ ਕਰੈ॥ ਜਪੁ ਤਪੁ ਸੰਜਮੁ ਭੀਖਿਆ ਕਰੈ॥
ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥"

[ਵਾਰ ਰਾਮਕਲੀ, ਪੰਨਾ ੯੫੨]

## ਧੀਰਜੁ ਸੁਨਿਆਰੁ॥

ਸੰਪਦਾ ਦੀ ਪ੍ਰਾਪਤੀ ਅਤੇ ਨਵਿਰਤੀ ਵਿਚ ਭਾਵ ਸੁਖ-ਦੁਖ ਵਿਚ ਧੀਰਜ ਰੱਖਣਾ ਇਹ ਸੁਨਿਆਰਾ ਕਰੇ।

ਅਰਥਾਤ ਪਦਾਰਥਾਂ ਦੀ ਪ੍ਰਾਪਤੀ ਵਿਚ ਖ਼ੁਸ਼ ਨਾ ਹੋਵੇ ਅਤੇ ਪਦਾਰਥਾਂ ਦੀ ਨਵਿਰਤੀ ਭਾਵ ਅਪਦਾ ਸਮੇਂ ਵਿਚ ਦੁਖੀ ਨਾ ਹੋਵੇ।

ਇਸ ਤਰ੍ਹਾਂ ਮਨ ਵਿਚ ਨਿਸਚਾ ਰੱਖੇ ਕਿ ਜਿਵੇਂ ਮੇਰੇ ਪਾਸ ਸੰਪਦਾ ਨਹੀਂ ਰਹੀ, ਤਿਵੇਂ ਬਿਪਤਾ ਵੀ ਨਹੀਂ ਰਹੇਗੀ।

ਯਥਾ— "ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ॥
ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ॥੩॥"

[ਗਉੜੀ ਕਬੀਰ ਜੀ, ਪੰਨਾ ੩੩੭]

ਜਿਵੇਂ ਸੰਤਾਂ ਦਾ ਮਨ ਧੀਰਜ ਸਹਿਤ ਹੁੰਦਾ ਹੈ, ਤਿਵੇਂ ਆਪਣਾ ਮਨ ਧੀਰਜ ਸਹਿਤ ਕਰੇ।

ਯਥਾ— "ਸਹਣ ਸੀਲ ਸੰਤੰ ਸਮ ਮਿਤ੍ਰਸ੍ਯ ਦੁਰਜਨਹ॥
ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ ਹੋਇ ਉਪਤਿਸਟਤੇ॥੨੭॥"

[ਸਹਸਕ੍ਰਿਤੀ, ਪੰਨਾ ੧੩੫੬]

## ਅਹਰਣਿ ਮਤਿ ਵੇਦੁ ਹਥੀਆਰੁ॥

ਜਿਵੇਂ ਪ੍ਰਤੱਖ ਹਥਿਆਰਾਂ ਦੇ ਵੱਜਣ ਨਾਲ ਲੋਹੇ ਦੀ *ਅਹਿਰਣ ਅਚੱਲ ਰਹਿੰਦੀ ਹੈ, ਤਿਵੇਂ ਵੇਦ

---

*ਜੇਕਰ ਆਰਣ ਸ਼ਬਦ ਹੋਵੇ ਤਾਂ ਉਸ ਨੂੰ ਭੱਠੀ ਕਹਿੰਦੇ ਹਨ, ਜਿਵੇਂ

੧. ਜਿਉ "ਆਰਣਿ" ਲੋਹਾ ਪਾਇ ਭੰਨਿ ਘੜਾਈਐ॥ (ਸੂਹੀ ਮਹਲਾ ੧, ਪੰਨਾ ੭੫੨)

੨. ਕਾਇਆ "ਆਰਣੁ" ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ॥
ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ॥ ੩ ॥ (ਮਾਰੂ ਮਹਲਾ ੧, ਪੰਨਾ ੯੯੦)

ਰੂਪ ਹਥਿਆਰਾਂ ਦੇ ਪੈਣ ਨਾਲ ਆਪਣੀ ਮੱਤ ਨੂੰ ਅਚੱਲ ਰੱਖੇ। ਅਰਥਾਤ ਵੇਦ ਵਾਕਾਂ ਨੂੰ ਸੁਣ ਕੇ ਆਪਣੀ ਬੁੱਧੀ ਨੂੰ ਡੁਲਾਵੇ ਨਾ।

ਯਥਾ—"ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ॥
ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ॥"

[ਮਲਾਰ ਕੀ ਵਾਰ, ਪੰਨਾ ੧੨੮੯]

ਦੂਜਾ ਵਾਕ ਹੈ-

"ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥"

[ਵਾਰ ਮਾਝ, ਪੰਨਾ ੧੪੦]

ਤਥਾ—"ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ॥
ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ॥ ੧॥
ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ॥੧॥"

[ਸਿਰੀ ਰਾਗੁ ਮਹਲਾ ੧, ਪੰਨਾ ੨੩]

ਤਥਾ—"ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ॥
ਬਿਖੁ ਫਲੁ ਮੀਠਾ ਚਾਰਿ ਦਿਨ ਫਿਰਿ ਹੋਵੈ ਤਾਤਾ ਰਾਮ॥
ਫਿਰਿ ਹੋਇ ਤਾਤਾ ਖਰਾ ਮਾਤਾ ਨਾਮ ਬਿਨੁ ਪਰਤਾਪਏ॥
ਓਹੁ ਜੇਵ ਸਾਇਰ ਦੇਇ ਲਹਰੀ ਬਿਜੁਲ ਜਿਵੈ ਚਮਕਏ॥"

[ਆਸਾ ਮਹਲਾ ੧ ਛੰਤ, ਪੰਨਾ ੪੩੮]

ਤਥਾ—"ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥
ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ॥"

[ਆਸਾ ਦੀ ਵਾਰ, ਪੰਨਾ ੪੬੩]

ਤਥਾ—"ਇਹੁ ਜਗੁ ਧੂਏ ਕਾ ਪਹਾਰ॥ ਤੈ ਸਾਚਾ ਮਾਨਿਆ ਕਿਹ ਬਿਚਾਰਿ॥੧॥"

[ਬਸੰਤ ਮਹਲਾ ੯, ਪੰਨਾ ੧੧੮੬]

ਤਥਾ—"ਚਹੁ ਮਹਿ ਪੇਖਿਓ ਖਟ ਮਹਿ ਪੇਖਿਓ ਦਸ ਅਸਟੀ ਸਿੰਮ੍ਰਿਤਾਏ॥
ਸਭ ਮਿਲਿ ਏਕੋ ਏਕੁ ਵਖਾਨਹਿ ਤਉ ਕਿਸ ਤੇ ਕਹਉ ਦੁਰਾਏ॥ ੩॥"

[ਭੈਰਉ ਮਹਲਾ ੫, ਪੰਨਾ ੧੧੩੯]

ਦਸਮੇਸ਼ ਪਿਤਾ ਜੀ ਨੇ ਭੀ ਲਿਖਿਆ ਹੈ-

"ਸਿੰਮ੍ਰਿਤਿ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈਂ ਹਮ ਏਕ ਨ ਜਾਨਯੋ॥"

[ਦਸਮ ਗ੍ਰੰਥ, ਪੰ:੨੫੪]

ਇਸ ਤਰ੍ਹਾਂ ਦੇ ਬਚਨ ਸੁਣਕੇ ਅਸਲੀਅਤ ਨੂੰ ਵਿਚਾਰੇ ਕਿ ਗੁਰੂ ਸਾਹਿਬ ਜੀ ਨੇ ਇਹ ਬਚਨ ਕਿਸ ਪ੍ਰਥਾਇ ਉਚਾਰੇ ਹਨ। ਇਨ੍ਹਾਂ ਦਾ ਤਾਤਪਰਜ ਕੀ ਹੈ। ਆਪਣੀ ਮਤ ਨੂੰ ਡੁਲਾ ਕੇ ਉਲਟਾ ਨਿਸਚੇ ਨਾ ਕਰੇ।

## ਭਉ ਖਲਾ ਅਗਨਿ ਤਪ ਤਾਉ॥

ਮਨ ਵਿਚ ਪਰਮੇਸ਼ਰ ਦਾ ਭਉ=ਡਰ ਧਾਰਨਾ ਇਹ ਅੱਗ ਚਮਕਾਉਣ ਵਾਲੀ ਖੱਲ ਭਾਵ ਧੌਂਕਣੀ ਕਰੇ।

ਯਥਾ—"ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ॥
ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ॥ ੧॥"

[ਸੂਹੀ ਮਹਲਾ ੧, ਪੰਨਾ ੭੨੯]

ਅੰਤ੍ਰੀਵ—"ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ॥
ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ॥" [ਆਸਾ ਮਹਲਾ ੩, ਪੰਨਾ ੪੨੩]

ਗੁਰਾਂ ਦੀ ਸੇਵਾ ਕਰਨ ਰੂਪੀ ਤਪਾਂ ਵਿਚੋਂ ਸ਼ਰੋਮਣੀ ਤਪ ਕਰੇ।

## ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥

ਜਿਹੜਾ ਮਨ ਨੂੰ ਭਾਉ=ਪ੍ਰੇਮ ਵਸ਼ਿਸ਼ਟ ਕਰਨਾ ਹੈ, ਇਹ ਭਾਂਡਾ=ਕੁਠਾਲੀ ਕਰੇ।

ਤਿਤੁ=ਤਿਸ ਕੁਠਾਲੀ ਵਿਚ ਅੰਮ੍ਰਿਤ ਰੂਪ ਜੋ ਨਾਮ ਹੈ, ਇਹ ਸੋਨਾ ਢਾਲਿ=ਪਾਵੇ।

ਅਥਵਾ-ਅਮਿਰਤੂ ਕਰਨ ਵਾਲਾ ਜੋ ਗੁਰ ਉਪਦੇਸ਼ ਹੈ, ਇਹ ਸੋਨਾ ਪਾਵੇ।

## ਘੜੀਐ ਸਬਦੁ ਸਚੀ ਟਕਸਾਲ॥

ਤਾਂ ਸਤਿਸੰਗਤ ਰੂਪ ਸਚੀ ਟਕਸਾਲ ਵਿਖੇ ਸਬਦੁ=ਬਾਣੀ ਦਾ ਸੋਰਨਾ ਘੜਿਆ ਜਾਂਦਾ ਹੈ।

ਯਥਾ—"ਗੁਰਮੁਖਿ ਸੇਵਾ ਘਾਲ ਜਿਨਿ ਘਾਲੀ॥
ਤਿਸੁ ਘੜੀਐ ਸਬਦੁ ਸਚੀ ਟਕਸਾਲੀ॥੨॥"

[ਭੈਰਉ ਮਹਲਾ ੪, ਪੰਨਾ ੧੧੩੪]

ਕਿਉਂਕਿ ਬਾਣੀ ਦਾ ਸੋਰਨਾ ਬਹੁਤ ਮੁਸ਼ਕਲ ਹੈ, ਕਈਆਂ ਨੂੰ ਸਤਸੰਗ ਵਿਚ ਆਉਂਦਿਆਂ ਜਾਂਦਿਆਂ ਕਈ ਸਾਲ ਗੁਜ਼ਰ ਜਾਂਦੇ ਹਨ, ਪਰ ਧਾਰਨਾ ਤੋਂ ਬਿਨਾਂ, ਅਤੇ ਮੁਖ ਗੁਰਾਂ ਦੀ ਸੇਵਾ ਰੂਪ ਕਮਾਈ ਦੇ ਕੀਤੇ ਬਿਨਾਂ, ਹੋਣ ਕਰ ਕੇ ਬਾਣੀ ਮਿੱਠੀ ਨਹੀਂ ਹੁੰਦੀ।

ਪੂਰਬੋਕਤ ਸਾਰੇ ਸਾਧਨ ਕਰੇ ਤਾਂ ਸਤਿਸੰਗਤ ਰੂਪ ਸੱਚੀ ਟਕਸਾਲ ਵਿਚ ਮਿੱਠੀ ਬਾਣੀ ਬੋਲਣੀ ਆਉਂਦੀ ਹੈ।

ਅਥਵਾ-ਸੱਚੀ ਟਕਸਾਲ ਸਤਸੰਗ ਵਿਚ ਗੁਰ ਸ਼ਬਦ ਦੁਆਰਾ ਮਨ ਘੜਿਆ ਜਾਂਦਾ ਹੈ ਭਾਵ ਮਨ ਸ਼ੁੱਧ ਹੋ ਜਾਂਦਾ ਹੈ।

ਅਥਵਾ-ਸੱਚੀ ਟਕਸਾਲ=ਸਤਸੰਗ ਵਿਚ ਸਬਦੁ=ਬ੍ਰਹਮ ਦੀ ਪ੍ਰਾਪਤੀ ਘੜੀ ਜੈਂਦੀ ਹੈ।

ਪ੍ਰਸ਼ਨ-ਉਪਰ ਦੱਸੀ ਹੋਈ ਸਾਧਨਾਂ ਦੀ ਕਾਰ ਕਿਸ ਨੂੰ ਪ੍ਰਾਪਤ ਹੁੰਦੀ ਹੈ? ਉੱਤਰ-

## ਜਿਨ ਕਉ ਨਦਰਿ ਕਰਮੁ ਤਿਨ ਕਾਰ॥

ਜਿਨ੍ਹਾਂ ਉੱਪਰ ਨਦਰਿ=ਨਦਰੀ ਪਰਮੇਸ਼ਰ ਦੀ ਕਰਮੁ=ਕਿਰਪਾ ਦ੍ਰਿਸ਼ਟੀ ਹੋਈ ਹੈ, ਤਿਨ੍ਹਾਂ ਨੂੰ ਇਹ ਕਾਰ ਪ੍ਰਾਪਤ ਹੁੰਦੀ ਹੈ।

ਅਥਵਾ-ਜਿਨ੍ਹਾਂ ਦੇ ਆਪਣੇ ਕੀਤੇ ਹੋਏ ਸ਼ੁਭ ਕਰਮ ਫਲ ਦੇਣ ਨੂੰ ਉਦੇ ਹੁੰਦੇ ਹਨ, ਤਿਨ੍ਹਾਂ ਉੱਪਰ ਨਦਰਿ=ਨਦਰੀ ਪਰਮੇਸ਼ਰ ਦੀ ਕਰਮੁ=ਕਿਰਪਾ ਦ੍ਰਿਸ਼ਟੀ ਹੁੰਦੀ ਹੈ।

ਈਸ਼ਵਰ ਦੀ ਕਿਰਪਾ ਦ੍ਰਿਸ਼ਟੀ ਦਾ ਫਲ ਹੈ ਗੁਰੂ ਦੀ ਪ੍ਰਾਪਤੀ। ਜਿਨ੍ਹਾਂ ਉਤੇ ਪੂਰਨ ਨਦਰਿ=ਗੁਰਾਂ ਦੀ ਕਰਮੁ=ਕਿਰਪਾ ਦ੍ਰਿਸ਼ਟੀ ਹੋਈ ਹੈ, ਉਨ੍ਹਾਂ ਨੂੰ ਇਹ ਸਾਧਨਾਂ ਦੀ ਕਾਰ ਪ੍ਰਾਪਤ ਹੁੰਦੀ ਹੈ।

## ਨਾਨਕ ਨਦਰੀ ਨਦਰਿ ਨਿਹਾਲ॥ ੩੮॥

ਗੁਰੂ ਜੀ ਕਥਨ ਕਰਦੇ ਹਨ, ਉਹ ਨਦਰੀ=ਮਹਾਤਮਾ ਆਪਣੀ ਨਦਰਿ=ਕਿਰਪਾ ਦ੍ਰਿਸ਼ਟੀ ਕਰਕੇ ਹੋਰਨਾਂ ਜਗਿਆਸੂਆਂ ਨੂੰ ਨਿਹਾਲ ਕਰ ਦੇਂਦੇ ਹਨ।

## ਸਾਖੀ ਪਹਿਲੀ—ਸ੍ਰੀ ਗੁਰੂ ਅੰਗਦ ਦੇਵ ਜੀ ਦੀ

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖੀ ਵਿਚ ਪੂਰਾ ਪਰਖ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਗੱਦੀ ਦਾ ਤਿਲਕ ਦੇ ਕੇ ਹੁਕਮ ਦਿੱਤਾ ਹੈ ਕਿ ਪੁਰਖਾ ! ਹੁਣ ਤੂੰ 'ਖਡੂਰ' ਵਿਚ ਜਾ ਕੇ ਰਹਿਣਾ ਕਰ। ਉਸ ਵੇਲੇ ਵਿਛੜਨਾ ਤਾਂ ਨਹੀਂ ਚਾਹੁੰਦੇ ਸਨ ਪਰ ਆਗਿਆ ਮੰਨਣੀ ਪਰਮ ਧਰਮ ਸਮਝ ਕੇ ਚਲੇ ਗਏ। ਅੱਗੋਂ 'ਖਡੂਰ' ਆਉਂਦਿਆਂ ਦਿਲ ਨਾ ਲੱਗੇ, ਮਨ ਵੈਰਾਗੀ ਹੋਇਆ ਹੋਇਆ ਕੋਠੇ ਅੰਦਰ ਕੁੰਡਾ ਮਾਰ ਕੇ ਜੋਗੀਆਂ ਵਾਲੀ ਸਮਾਧੀ ਵਿਚ ਜੁੜ ਬੈਠੇ। ਕਿਤਨਾ ਹੀ ਸਮਾਂ ਅਡੋਲ ਸਮਾਧੀ ਵਿਚ ਬੈਠਿਆਂ ਬੀਤ ਗਿਆ।

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਜੋਤੀ ਜੋਤ ਸਮਾਏ ਹਨ ਆਪ ਜੀ ਨੂੰ ਕੁਝ ਪਤਾ ਨਹੀਂ, ਸਿੱਖਾਂ ਦੀ ਬਿਹਬਲ ਅਵਸਥਾ ਨੂੰ ਦੇਖ ਕੇ ਬਾਬਾ ਬੁੱਢਾ ਜੀ ਨੇ ਆ ਕੇ ਆਪ ਜੀ ਦੀ ਸਮਾਧੀ ਖੋਲ੍ਹ ਕੇ ਦੱਸਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਜੋਤੀ ਜੋਤ ਸਮਾ ਗਏ ਹਨ, ਹੁਣ ਆਪ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕਰੋ।

ਤਾਂ ਆਪ ਜੀ ਨੇ ਪਹਿਲੇ ਇਹ ਸਲੋਕ ਉਚਾਰਿਆ-

*"ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥*
*ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥ ੨॥"*

*[ਸਿਰੀਰਾਗੁ ਕੀ ਵਾਰ, ਪੰਨਾ ੮੩]*

ਉਪ੍ਰੰਤ ਸਿੱਖਾਂ ਦੀ ਬੇਨਤੀ ਮੰਨ ਕੇ ਆਪ ਦੋ ਵੇਲੇ ਸੰਗਤਾਂ ਨੂੰ ਦਰਸ਼ਨ ਦਿੰਦੇ ਰਹੇ ਪਰ ਵੈਰਾਗ ਦੇ ਕਾਰਨ ਮਨ ਪ੍ਰਵਿਰਤੀ ਵਿਚ ਫਸਿਆ ਹੀ ਨਹੀਂ। ਆਪ ਰੋਜ਼ਾਨਾ ਅੰਮ੍ਰਿਤ ਵੇਲੇ ਉਠ ਕੇ ਦਰਸ਼ਨ ਵਗੈਰਾ ਕਰਕੇ ਨਿਰਵਿਕਲਪ ਸਮਾਧੀ ਵਿਚ ਲੀਣ ਹੋ ਕੇ ਆਤਮਾਨੰਦ ਨੂੰ ਭੋਗਦੇ ਰਹੇ।

*ਯਥਾ—"ਨਿਜ ਅਨੰਦ ਮੈਂ ਨਿਸ਼ਚਲ ਹੋਇ॥ ਲਗਿ ਸਮਾਧਿ ਨਿਰਵਿਕਲਪ ਜੋਇ॥੩॥"*

ਸੂਰਜ ਚੜ੍ਹਨ ਸਾਰ ਜਦ ਆਪ ਅੱਖਾਂ ਖੋਲ੍ਹਦੇ ਸਨ ਤਾਂ ਪਹਿਲੀ ਦ੍ਰਿਸ਼ਟੀ ਜਿਸ ਉਤੇ ਪੈਂਦੀ ਸੀ ਉਹ ਨਿਹਾਲ ਹੋ ਜਾਂਦਾ ਸੀ।

*ਯਥਾ—"ਭਾਈ ਪ੍ਰਾਤਿ ਸੂਰਜ ਜਬਿ ਨਿਕਸਹਿ। ਕਮਲ ਬਿਲੋਚਨ ਸੁੰਦਰ ਬਿਕਸਹਿ।*
*ਪ੍ਰਥਮ ਦ੍ਰਿਸ਼ਟਿ ਜਿਸ ਪਰ ਤਬਿ ਪਰੈ। ਰੋਗੀ ਰੋਗ ਦੁਖੀ ਦੁਖ ਹਰੈ॥੪॥"*

*'ਆਦਿ ਬਜਾਦਿ ਬਾਧਾ ਜੋ ਪਾਵੈ। ਜਾਨਿ ਸਮੋ ਆਗੇ ਚਲਿ ਆਵੈ।*
*ਬਜਾਕੁਲ ਹੋਹਿ ਪੀਰ ਤੇ ਜੇਈ। ਦ੍ਰਿਸ਼ਟਿ ਪਰੇ ਸੁਖ ਪਾਵੈ ਤੇਈ॥ ੫॥'*

[ਗੁਰ ਪ੍ਰਤਾਪ ਸੂਰਜ, ਰਾਸਿ ੧, ਅੰਸੂ ੧੦]

*'ਨਾਨਕ ਨਦਰੀ ਨਦਰਿ ਨਿਹਾਲ॥'*

ਵਾਲੀ ਤੁਕ ਪੂਰੀ ਪੂਰੀ ਸ੍ਰੀ ਗੁਰੂ ਅੰਗਦ ਸਾਹਿਬ ਜੀ ਵਿਖੇ ਘਟਦੀ ਹੈ।

ਸ੍ਰੀ ਗੁਰੂ ਅੰਗਦ ਦੇਵ ਜੀ ਜਿਸ ਤੇ ਮਿਹਰ ਦ੍ਰਿਸ਼ਟੀ ਕਰਦੇ ਸਨ, ਉਸਦੀਆਂ ਮਨੋਂ ਕਾਮਨਾ ਪੂਰੀਆਂ ਕਰਕੇ ਨਿਹਾਲ ਕਰ ਦਿੰਦੇ ਸੀ।

## ਸਾਖੀ ਦੂਸਰੀ—ਸ੍ਰੀ ਗੁਰੂ ਨਾਨਕ ਦੇਵ ਜੀ ਦੀ

ਸ੍ਰੀ ਗੁਰੂ ਨਾਨਕ ਦੇਵ ਜੀ ਦੇਸਾਂ ਦੇਸਾਂਤ੍ਰਾਂ ਵਿਖੇ ਰਟਨ ਕਰਦੇ ਹੋਏ ਇਕ ਪਿੰਡ ਪਹੁੰਚੇ। ਉਥੇ ਇਕ ਪ੍ਰੇਮੀ ਸਿੱਖ ਰਹਿੰਦਾ ਸੀ ਜੋ ਹਰ ਇਕ ਆਏ ਸੰਤ, ਸਾਧੂ, ਅਭਿਆਗਤ ਦੀ ਸੇਵਾ ਕਰਦਾ ਹੁੰਦਾ ਸੀ। ਸੇਵਾ ਕਰਕੇ ਹਰ ਇਕ ਪਾਸੋਂ ਪੁੱਛਦਾ ਸੀ ਕਿ ਸੰਤਾਂ ਦਾ ਦਰਸ਼ਨ ਅਤੇ ਸੇਵਾ ਕਰਨ ਦਾ ਕੀ ਫਲ ਹੁੰਦਾ ਹੈ?

ਆਪੋ ਆਪਣੇ ਖਿਆਲਾਂ ਅਨੁਸਾਰ ਸਭ ਕੋਈ ਉਤਰ ਦਿੰਦਾ ਸੀ ਪਰ ਉਸ ਦੀ ਤਸੱਲੀ ਨਹੀਂ ਸੀ ਹੁੰਦੀ।

ਇਕ ਵਾਰ ਗੁਰੂ ਜੀ ਉਸ ਦੇ ਘਰ ਚਲੇ ਗਏ, ਉਸ ਨੇ ਬੜੇ ਪ੍ਰੇਮ ਤੇ ਸਤਿਕਾਰ ਨਾਲ ਗੁਰੂ ਜੀ ਨੂੰ ਕਪੜਾ ਵਿਛਾ ਕੇ ਬਿਠਾਇਆ ਅਤੇ ਭੋਜਨ ਆਦਿ ਜਲ-ਪਾਣੀ ਦੀ ਸੇਵਾ ਕੀਤੀ।

*"ਪੁਨ ਬੂਝਨ ਲਾਗਜੋ ਤਿਸੁ ਭਾਇ। ਸਾਧ ਮਿਲੇ ਫਲ ਦੇਹੁ ਬਤਾਇ।*
*ਬਹੁਤਨ ਸੰਗ ਪ੍ਰਸ਼ਨ ਮੈਂ ਕੀਨੋ। ਮੋ ਕੋ ਕਿਨਹੁਂ ਨ ਉਤਰ ਦੀਨੋ॥੫੧॥"*

ਆਪ ਪੂਰਨ ਸੰਤ ਜਾਪਦੇ ਹੋ, ਇਸ ਲਈ ਕਿਰਪਾ ਕਰਕੇ ਮੈਨੂੰ ਤਸੱਲੀ ਬਖਸ਼ ਉਤਰ ਦਿਓ।

ਗੁਰੂ ਜੀ ਨੇ ਕਿਹਾ-"ਸ਼ਹਿਰ ਤੋਂ ਬਾਹਰ ਜੰਗਲ ਵਿਖੇ ਜਾਹ, ਉਥੇ ਇਕ ਬ੍ਰਿਛ ਹੈ, ਵਾਹਿਗੁਰੂ ਵਾਹਿਗੁਰੂ ਕਹਿੰਦਾ ਹੋਇਆ ਉਥੇ ਜਾ ਬੈਠ, ਤੈਨੂੰ ਉੱਤਰ ਮਿਲੇਗਾ।

ਗੁਰੂ ਜੀ ਦਾ ਹੁਕਮ ਮੰਨ ਕੇ ਉਹ ਪ੍ਰੇਮੀ ਸਿੱਖ ਬੜੀ ਉਜਾੜ ਵਿਖੇ ਓਸੇ ਬ੍ਰਿਛ ਹੇਠ ਵਾਹਿਗੁਰੂ ਵਾਹਿਗੁਰੂ ਕਹਿੰਦਾ ਜਾ ਬੈਠਾ। ਉਸ ਬ੍ਰਿਛ ਉਤੇ ਉਸਨੇ ਦੋ ਕਾਂ ਦੇਖੇ ਪਰ ਇਸ ਦੀ ਨਜ਼ਰ ਪੈਣ ਨਾਲ ਉਹ ਬਗਲਾ ਬਗਲੀ ਹੋ ਗਏ, ਉੱਤਰ ਕੁਝ ਨਾ ਮਿਲਿਆ। ਕੁਝ ਕੁ ਦੇਰ ਬੈਠ ਕੇ ਵਾਪਸ ਹਟ ਆਇਆ ਆ ਕੇ ਗੁਰੂ ਜੀ ਨੂੰ ਕਿਹਾ- "ਉਥੋਂ ਕੋਈ ਉੱਤਰ ਨਹੀਂ ਮਿਲਿਆ।"

ਗੁਰੂ ਜੀ ਨੇ ਕਿਹਾ-"ਕਲ ਫੇਰ ਜਾਈਂ ਉੱਤਰ ਮਿਲੇਗਾ।"

ਗੁਰੂ ਜੀ ਦੇ ਹੁਕਮ ਨਾਲ ਦੂਜੇ ਦਿਨ ਫੇਰ ਗਿਆ ਤਾਂ ਇਸ ਦੀ ਨਜ਼ਰ ਨਾਲ ਉਹ ਬਗਲਾ ਬਗਲੀ ਤੋਂ ਹੰਸ ਹੰਸਨੀ ਹੋ ਗਏ ਉੱਤਰ ਫਿਰ ਵੀ ਕੋਈ ਨਾ ਮਿਲਿਆ। ਓਸੇ ਤਰ੍ਹਾਂ ਵਾਪਸ ਆ ਕੇ ਗੁਰੂ ਜੀ ਨੂੰ ਆਖਦਾ ਹੈ "ਉੱਤਰ ਨਹੀਂ ਮਿਲਿਆ।"

ਹਜ਼ੂਰ ਨੇ ਕਿਹਾ-"ਕਲ ਫਿਰ ਉਸੇ ਜਗ੍ਹਾ ਪਰ ਜਾਵੀਂ ਉੱਤਰ ਜ਼ਰੂਰ ਮਿਲੇਗਾ।"

ਤੀਜੇ ਦਿਨ ਫਿਰ ਗਿਆ ਤਾਂ ਇਸ ਦੀ ਨਦਰ ਨਾਲ ਉਹ ਦਿਬਜ ਸਰੂਪ ਹੋ ਗਏ ਤੇਂ ਬ੍ਰਿਛ ਹੇਠ

ਬੈਠ ਗਏ। ਇਸਨੇ ਪਾਸ ਜਾ ਕੇ ਪੈਰੀਂ ਪੈਣਾ ਕਿਹਾ ਤੇ ਪੁਛਿਆ-"ਸੰਤਾਂ ਨਾਲ ਮਿਲਣ ਦਾ ਕੀ ਫਲ ਹੁੰਦਾ ਹੈ?" ਉਹਨਾਂ ਨੇ ਸੁਣ ਕੇ ਕਿਹਾ-"ਤੇਰੀ ਅਜੇ ਤਕ ਨਿਸ਼ਾ ਨਹੀਂ ਹੋਈ?"

ਦੇਖ ! ਅਸੀਂ ਪਹਿਲੇ ਕਾਂ ਕਾਵਣੀ ਸਾਂ ਤੇਰੇ ਦਰਸ਼ਨ ਕਰਕੇ ਬਗਲਾ ਬਗਲੀ ਹੋ ਗਏ। ਫਿਰ ਦੂਜੇ ਦਿਨ ਤੇਰੀ ਨਜ਼ਰ ਕਰਕੇ ਹੰਸ ਹੰਸਨੀ ਹੋ ਗਏ ਤੇ ਹੁਣ ਦਿਬਜ ਰੂਪ ਹੋਏ ਬੈਠੇ ਹਾਂ। ਸੰਤਾਂ ਦਾ ਮਿਲਣ ਦਾ ਅਤੇ ਉਹਨਾਂ ਦੀ ਨਜ਼ਰ ਦਾ ਬੱਸ ਏਹੀ ਫਲ ਹੈ।

*ਯਥਾ—"ਤੁਮ ਕਰੁਣਾ ਪੁਨ ਭਏ ਮਰਾਲਾ। ਦੇਇ ਦਰਸ ਤੁਮ, ਕਰੇ ਨਿਹਾਲਾ।*
*ਪੁਨ ਆਯੋ ਹੋਏ ਨਰੁ ਨਾਰੀ। ਸਾਧ ਮਿਲੇ ਫਲ ਲੇਹੁ ਬਿਚਾਰੀ॥੬੩॥"*

*[ਨਾਨਕ ਪ੍ਰਕਾਸ਼, ਉਤਰਾਰਧ ਧਿਆ ੪੪]*

ਤੇਰੇ ਘਰ ਵਿਖੇ ਜੋ ਪੂਰਨ ਗੁਰੂ ਆਏ ਹੋਏ ਹਨ ਜਿਨ੍ਹਾਂ ਦੀ ਨਦਰ ਤੇਰੇ ਪਰ ਹੋਈ ਹੈ ਤੇ ਤੇਰੀ ਨਦਰ ਕਰਕੇ ਅਸੀਂ ਦਿਬਜ ਸਰੂਪ ਹੋਏ ਹਾਂ, ਹੁਣ ਤੂੰ ਘਰ ਜਾ ਕੇ ਉਹਨਾਂ ਦੀ ਸੇਵਾ ਕਰ ਤਾਂ ਤੂੰ ਭੀ ਮੁਕਤ ਰੂਪ ਹੋ ਜਾਏਂਗਾ।

ਇਤਨੀ ਗੱਲ ਆਖ ਕੇ ਉਹ ਦਿਬਜ ਮੂਰਤੀਆਂ ਬਿਮਾਣ ਪਰ ਚੜ੍ਹ ਕੇ ਸੱਚਖੰਡ ਵਿਚ ਚਲੀਆਂ ਗਈਆਂ।

ਏਸੇ ਕਰ ਕੇ ਹਜ਼ੂਰ ਨੇ ਫੁਰਮਾਇਆ ਹੈ ਕਿ-

*ਨਾਨਕ ਨਦਰੀ ਨਦਰਿ ਨਿਹਾਲ॥*

## ਸਾਖੀ ਤੀਸਰੀ—ਰਾਜੇ ਭਰਥਰੀ ਦੀ

*'ਥੰਮੇ ਕੋਇ ਨ ਸਾਧੁ ਬਿਨੁ ਸਾਧੁ ਨ ਦਿਸੈ ਜਗਿ ਵਿਚ ਕੋਆ॥ ੨੨॥'*

*[ਭਾਈ ਗੁਰਦਾਸ, ਵਾਰ ੧]*

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਆਗਮਨ ਤੋਂ ਪਹਿਲੇ ਧਰਤੀ ਦੇ ਉੱਪਰ ਬੜੇ ਪਾਪ ਵਧ ਗਏ ਤਾਂ ਉਸ ਵੇਲੇ ਸਾਧਾਂ ਤੋਂ ਬਿਨਾਂ ਧਰਤੀ ਨੂੰ ਥੰਮਣ ਵਾਲਾ ਕੋਈ ਨਾ ਰਿਹਾ।

ਉਸ ਵੇਲੇ ਤਾਂ ਰਿੱਧੀਆਂ ਸਿੱਧੀਆਂ ਲਗਾਉਣ ਵਾਲੇ ਗੋਰਖ ਆਦਿਕ ਜੋ ਸਿੱਧ ਸਨ ਉਹ ਆਪਣੇ ਪੂਜਾ ਪ੍ਰਤਿਸ਼ਠਾ ਲਈ ਰਿੱਧੀਆਂ ਸਿੱਧੀਆਂ ਦੀ ਪ੍ਰਾਪਤੀ ਵਾਸਤੇ ਸਾਧਨ ਕਰਦੇ ਸਨ।

ਸਿੱਧੀ ਦੇ ਬਲ ਨਾਲ ਅਕਾਸ਼ ਵਿਚ ਉਡ ਜਾਣਾ।

ਮਾਤ ਲੋਕ ਤੇ ਆ ਕੇ ਪੂਜਾ ਕਰਾਉਣੀ।

ਸ਼ੇਰ ਤੇ ਸੱਪ ਬਣ ਕੇ ਲੋਕਾਂ ਨੂੰ ਭੈ ਦੇਣਾ।

ਅਣੂ ਸਮਾਨ ਬਰੀਕ, ਸੁਮੇਰ ਸਮ ਵੱਡੇ ਬਣ ਜਾਣਾ।

ਜਦੋਂ ਧਰਤੀ ਤੇ ਆਉਂਦੇ ਸਨ ਤਾਂ ਉਹਨਾਂ ਪਾਸ ਮੇਲੇ ਲੱਗ ਜਾਂਦੇ। ਜਿਨ੍ਹਾਂ ਮੇਲਿਆਂ ਪਰ ਰਾਜੇ ਮਹਾਰਾਜੇ ਆਉਂਦੇ ਪਰ ਪਾਪਾਂ ਦੀ ਨਵਿਰਤੀ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲਾ ਕੋਈ ਵੀ ਨਹੀਂ ਸੀ।

ਉਸ ਸਮੇਂ ਕੇਵਲ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਹੀ ਜਨਮ ਮਰਨ ਦੀ ਫਾਹੀ ਕੱਟਣ ਨੂੰ

ਸਮਰੱਥ ਸਨ।

ਜਿਸ ਵੇਲੇ ਉਜੈਨ ਪੁਰੀ ਦੇ ਰਾਜੇ ਬਿਕ੍ਰਮਾਜੀਤ ਦੇ ਵੱਡੇ ਭਰਾ ਰਾਜਾ ਭਰਥਰੀ ਅਚੱਲ ਵਟਾਲੇ ਦੇ ਮੇਲੇ ਪਰ ਗੋਰਖ ਨਾਥ ਦੇ ਪਾਸ ਗਿਆ ਹੈ ਤਾਂ ਨਮਸ਼ਕਾਰ ਕਰਕੇ ਬੇਨਤੀ ਕੀਤੀ-

'ਮਹਾਰਾਜ ! ਆਪ ਮੈਨੂੰ ਮੁਕਤ ਦਾਨ ਦੇਣਾ ਕਰੋ।' ਤਾਂ ਅੱਗੋਂ ਗੋਰਖ ਨੇ ਕਿਹਾ- "ਪਹਿਲਾਂ ਸਭ, ਰਾਜ-ਭਾਗ, ਘਰ-ਬਾਰ ਨੂੰ ਤਿਆਗ ਕੇ ਆ, ਕੰਨ ਫਾੜ ਕੇ ਮੁੰਦ੍ਰਾਂ ਪਾ ਤੇ ਤਨ ਉਪਰ ਸਵਾਹ ਮਲ ਸਾਡੇ ਭੇਖ ਨੂੰ ਧਾਰਨ ਕਰ ਤਾਂ ਤੈਨੂੰ ਮੁਕਤੀ ਮਿਲੇਗੀ।"

ਭਰਥਰੀ ਨੇ ਕਿਹਾ-"ਮਹਾਰਾਜ ! ਜੇ ਮੈਂ ਰਾਜ-ਭਾਗ ਨੂੰ ਤਿਆਗ ਦਿੱਤਾ ਤਾਂ ਪਰਜਾ ਦੁਖੀ ਹੋ ਜਾਏਗੀ ਅਤੇ ਮੇਰੀਆਂ ਪਤੀਬ੍ਰਤ ਰਾਣੀਆਂ ਅੱਗ ਵਿਚ ਸੜ ਕੇ ਮਰ ਜਾਣਗੀਆਂ । ਕੋਈ ਖੂਹ ਵਿਚ ਛਾਲ ਮਾਰ ਕੇ ਮਰ ਜਾਏਗੀ।"

ਗੋਰਖ ਨਾਥ ਨੇ ਕਿਹਾ-"ਕੁਝ ਵੀ ਹੋ ਜਾਵੇ, ਭਾਵੇਂ ਸਾਰਾ ਸੰਸਾਰ ਕਿਉਂ ਨਾ ਗਰ਼ਕ ਹੋ ਜਾਵੇ; ਤੇਰਾ ਸੰਸਾਰ ਨਾਲ ਕੀ ਪ੍ਰਯੋਜਨ ਹੈ।"

ਗੋਰਖ ਪਾਸੋਂ ਇਸ ਤਰ੍ਹਾਂ ਦੇ ਬਚਨ ਸੁਣ ਕੇ ਉਸੀ ਵੇਲੇ ਰਾਜਾ ਭਰਥਰੀ ਰਾਜ-ਭਾਗ ਤਿਆਗ ਕੇ ਗੋਰਖ ਨਾਥ ਦੇ ਪਾਸ ਆ ਗਿਆ। ਪਿੱਛੋਂ ਸਭ ਰਾਣੀਆਂ ਸਤੀ ਹੋ ਕੇ ਮਰ ਗਈਆਂ। ਗੋਰਖ ਦੇ ਪਾਸ ਆ ਕੇ ਸੁਮੇਰ ਦੀਆਂ ਗੁਫਾਵਾਂ ਵਿਚ ਬੈਠ ਕੇ ਯੋਗਾ ਅਭਿਆਸ ਕਰਕੇ ਰਿੱਧੀਆਂ ਸਿੱਧੀਆਂ ਤਾਂ ਪ੍ਰਾਪਤ ਕਰ ਲਈਆਂ, ਅਕਾਸ਼ ਵਿਚ ਉੱਡਣ ਲੱਗ ਗਿਆ, ਉਮਰ ਵਧਾ ਲਈ, ਲੋਕਾਂ ਤੋਂ ਪੂਜਾ ਕਰਵਾ ਲਈ ਪ੍ਰੰਤੂ ਮਨ ਦੀਆਂ ਵਾਸ਼ਨਾਂ ਖਤਮ ਨਾ ਹੋਈਆਂ, ਸ਼ਾਂਤੀ ਨਾ ਆਈ। ਏਸੇ ਕਾਰਨ ਸ੍ਰੀ ਗੁਰੂ ਨਾਨਕ ਦੇਵ ਜੀ ਹੋਰਾਂ ਨੇ ਫੁਰਮਾਇਆ ਹੈ-

***"ਰੋਵਹਿ ਰਾਜੇ ਕੰਨ ਪੜਾਇ॥ ਘਰਿ ਘਰਿ ਮਾਗਹਿ ਭੀਖਿਆ ਜਾਇ॥"***

*[ਰਾਮਕਲੀ ਦੀ ਵਾਰ, ਪੰਨਾ ੯੫੪]*

ਆਖਰਕਾਰ ਦੁਖਤ ਹੋ ਕੇ ਨਾਰਦ ਮੁਨੀ ਨੂੰ ਅਰਾਧਿਆ। ਨਾਰਦ ਮੁਨੀ ਨੇ ਦਰਸ਼ਨ ਦੇ ਕੇ ਕਿਹਾ,"ਵਰੰਬੂ ਵਰ ਮੰਗ ! ਤੂੰ ਕੀ ਚਾਹੁੰਦਾ ਹੈ?" ਤਾਂ ਭਰਥਰੀ ਨੇ ਬੇਨਤੀ ਕੀਤੀ ਕਿ ਹੇ ਦੇਵ ਰਿਖ ਜੀ ! ਗੁਰੂ ਗੋਰਖ ਨਾਥ ਦੇ ਕਹਿਣ ਕਰ ਕੇ ਮੈਂ ਰਾਜ-ਭਾਗ ਨੂੰ ਤਿਆਗ ਦਿੱਤਾ ਹੈ, ਜਿਸ ਦਾ ਫਲ ਮੈਨੂੰ ਰਿੱਧੀਆਂ ਸਿੱਧੀਆਂ ਤਾਂ ਪ੍ਰਾਪਤ ਹੋ ਗਈਆਂ ਹਨ ਪ੍ਰੰਤੂ ਮਨ ਦੀ ਕਲਪਣਾ ਦੂਰ ਨਹੀਂ ਹੋਈ।

ਉਸ ਵੇਲੇ ਨਾਰਦ ਮੁਨੀ ਨੇ ਕਿਹਾ-"ਇਸ ਵੇਲੇ ਜਗਤ ਦੇ ਉਧਾਰ ਕਰਨ ਵਾਸਤੇ ਪਰਮੇਸ਼ਵਰ ਨੇ ਸਤਿਗੁਰੂ ਨਾਨਕ ਦੇਵ ਜੀ ਦਾ ਅਵਤਾਰ ਧਾਰਨ ਕੀਤਾ ਹੋਇਆ ਹੈ, ਤੂੰ ਉਨ੍ਹਾਂ ਦੀ ਅਰਾਧਣਾ ਕਰ ਤੈਨੂੰ ਇਥੇ ਬੈਠਿਆਂ ਹੀ ਦਰਸ਼ਨ ਦੇ ਕੇ ਨਿਹਾਲ ਕਰਨਗੇ।"

ਨਾਰਦ ਮੁਨੀ ਦੇ ਬਚਨ ਨੂੰ ਮਨ ਕੇ ਭਰਥਰੀ ਨੇ ਉਥੇ ਹੀ ਸਤਿਗੁਰੂ ਜੀ ਨੂੰ ਅਰਾਧਣਾ ਸ਼ੁਰੂ ਕਰ ਦਿੱਤਾ।

ਕੁਝ ਸਮੇਂ ਪਿੱਛੋਂ ਸ੍ਰੀ ਗੁਰੂ ਨਾਨਕ ਦੇਵ ਜੀ ਭਗਤੀ ਨੂੰ ਦੇਖ ਕੇ ਉਸ ਦੇ ਪਾਸ ਪਹੁੰਚੇ ਤਾਂ ਭਰਥਰੀ ਨੇ ਚਰਨਾਂ ਪਰ ਨਮਸ਼ਕਾਰ ਕੀਤੀ ਤੇ ਆਪਣੀ ਕੁਟੀਆ ਵਿਚ ਜਾ ਕੇ ਇਕ ਪਿਆਲਾ ਤੇ ਅੰਗੂਰਾਂ ਦੀ ਸ਼ਰਾਬ ਦੀ ਸੁਰਾਹੀ ਲਿਆ ਕੇ ਅੱਗੇ ਰੱਖੀ ਤੇ ਕਿਹਾ ਹੈ ਕਿ ਹੇ ਗਰੀਬ ਨਿਵਾਜ਼ ! ਇਸ ਨੂੰ ਆਪ ਪੀਓ ਤਾਂ ਆਪ ਜੀ ਦੀ ਬੜੀ ਸੁੰਦਰ ਬਿਰਤੀ ਲੱਗੇਗੀ।

ਤਾਂ ਸਤਿਗੁਰੂ ਜੀ ਨੇ ਕਿਹਾ-"ਇਸ ਸ਼ਰਾਬ ਦੇ ਪੀਣ ਨਾਲ ਕਿਤਨਾਂ ਚਿਰ ਮਸਤੀ ਰਹਿੰਦੀ ਹੈ?"

ਭਰਥਰੀ ਨੇ ਕਿਹਾ-"ਚਾਰ ਪਹਿਰ ਮਸਤੀ ਰਹਿੰਦੀ ਹੈ।"

ਹਜ਼ੂਰ ਨੇ ਕਿਹਾ-"ਜਿਸ ਵੇਲੇ ਮਸਤੀ ਉਤਰ ਜਾਂਦੀ ਹੈ ਫਿਰ ਇਸ ਦੀ ਕੀ ਹਾਲਤ ਹੁੰਦੀ ਹੈ?" ਭਰਥਰੀ ਨੇ ਕਿਹਾ-"ਮਹਾਰਾਜ ! ਉਸ ਵੇਲੇ ਸਰੀਰ ਪੀੜਤ ਹੋ ਜਾਂਦਾ ਹੈ ਤਾਂ ਹੋਰ ਪਿਆਲਾ ਪੀ ਲਈਦਾ ਹੈ।"

ਫਿਰ ਭਰਥਰੀ ਨੇ ਕਿਹਾ-"ਗਰੀਬ ਨਿਵਾਜ਼ ਜੀ ! ਆਪ ਦੀਆਂ ਅੱਖਾਂ ਵਿਚ ਮਸਤੀ ਪ੍ਰਤੀਤ ਹੁੰਦੀ ਹੈ ਆਪ ਵੀ ਸ਼ਰਾਬ ਪੀਂਦੇ ਹੋਵੋਗੇ?" ਤਾਂ ਸਤਿਗੁਰੂ ਜੀ ਕਹਿਣ ਲੱਗੇ ਸਾਨੂੰ ਤਾਂ-

*'ਮਦਰਾ ਭੰਗ ਅਫੀਮ ਮਦਿ ਉਤਰ ਜਾਤ ਪ੍ਰਭਾਤ।*
*ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ।'*

ਉਸ ਵੇਲੇ ਭਰਥਰੀ ਨੇ ਬੇਨਤੀ ਕੀਤੀ-ਮਹਾਰਾਜ ! ਮੈਂ ਗੁਰੂ ਗੋਰਖ ਦੇ ਕਹਿਣੇ ਲੱਗ ਕੇ ਆਪਣਾ ਰਾਜ-ਭਾਗ ਦਾ ਸਾਰਾ ਸਾਜੋ-ਸਮਾਨ ਛੱਡ ਕੇ ਸਾਧੂ ਹੀ ਬਣ ਗਿਆ ਹਾਂ, ਰਿੱਧੀਆਂ ਸਿੱਧੀਆਂ ਵੀ ਪ੍ਰਾਪਤ ਹੋ ਗਈਆਂ ਹਨ, ਪ੍ਰੰਤੂ ਮਨ ਦੀਆਂ ਵਾਸ਼ਨਾਂ ਖਤਮ ਨਹੀਂ ਹੋਈਆਂ। ਆਪ ਜੀ ਕਿਰਪਾ ਕਰੋ ਮੇਰੀਆਂ ਵਾਸ਼ਨਾਂ ਦੂਰ ਕਰਕੇ ਮੇਰਾ ਜਨਮ ਮਰਨ ਨਵਿਰਤ ਕਰ ਦਿਓ।

ਉਸ ਵੇਲੇ ਗਰੀਬ ਨਿਵਾਜ਼ ਜੀ ਨੇ ਅੰਤਰ ਧਿਆਨ ਹੋ ਕੇ ਕੁਝ ਸਮਾਂ ਚੁਪ ਕਰਕੇ ਫਿਰ ਕਿਹਾ-"ਹੇ ਭਰਥਰੀ ! ਤੇਰਾ ਇਕ ਜਨਮ ਅਜੇ ਹੋਰ ਹੋਵੇਗਾ ਤਾਂ ਤੈਨੂੰ ਗਿਆਨ ਦੁਆਰਾ ਮੁਕਤੀ ਪ੍ਰਾਪਤ ਹੋਵੇਗੀ।

ਕਿਉਂਕਿ "ਜੂਨਾ ਗੜ੍ਹ" ਦੇ ਰਾਜੇ ਦੀ ਲੜਕੀ ਤੇਰੀ ਮੂਰਤੀ ਨੂੰ ਆਪਣੇ ਸਾਹਮਣੇ ਰੱਖ ਕੇ ਤੇਰਾ ਧਿਆਨ ਲਗਾ ਕੇ ਕਿਤਨੇ ਸਾਲਾਂ ਤੋਂ ਪ੍ਰਣ ਕਰ ਕੇ ਬੈਠੀ ਹੈ ਕਿ ਜਦ ਵੀ ਵਿਆਹ ਕਰਾਉਣਾ ਹੈ ਤਾਂ ਰਾਜੇ ਭਰਥਰੀ ਨਾਲ ਕਰਾਉਣਾ ਹੈ ਉਸ ਦੀ ਪ੍ਰਬਲ ਵਾਸ਼ਨਾਂ ਦੇ ਕਾਰਣ ਤੈਨੂੰ ਇਕ ਜਨਮ ਹੋਰ ਧਾਰਣਾ ਪਵੇਗਾ। ਉਹ ਦੇਸ਼ ਇਥੋਂ ਬਹੁਤ ਦੂਰ ਹੈ ਕਈ ਚਿਰਾਂ ਦਾ ਪੈਂਡਾ ਹੈ।"

ਭਰਥਰੀ ਨੇ ਬੇਨਤੀ ਕੀਤੀ-"ਗਰੀਬ ਨਿਵਾਜ਼ ! ਆਪ ਜੀ ਦੇ ਦਰਸ਼ਨ ਕਰਨ ਨਾਲ ਫਿਰ ਵੀ ਹੋਰ ਜਨਮ ਧਾਰਨਾ ਪਵੇਗਾ?"

ਸਤਿਗੁਰੂ ਜੀ ਕਹਿਣ ਲੱਗੇ-"ਹਾਂ, ਇਕ ਗੱਲ ਹੈ, ਤੇਰਾ ਦੂਜਾ ਜਨਮ ਤਾਂ ਮਿਟ ਸਕਦਾ ਹੈ ਜੇਕਰ ਅੱਜ ਹੀ ਉਥੇ ਪਹੁੰਚ ਕੇ ਉਸ ਦੇ ਨਾਲ ਵਿਆਹ ਹੋ ਜਾਵੇ ਕਿਉਂਕਿ ਉਸ ਨੇ ਆਪਣੇ ਪ੍ਰਣ ਅਨੁਸਾਰ ਕੱਲ੍ਹ ਨੂੰ ਅਗਨੀ ਵਿਚ ਸੜ ਜਾਣਾ ਹੈ।"

ਭਰਥਰੀ ਨੇ ਕਿਹਾ-"ਗਰੀਬ ਨਿਵਾਜ਼ ! ਹੁਣ ਕੋਈ ਉਪਾਵ ਦੱਸੋ, ਜਿਸ ਕਰ ਕੇ ਮੈਂ ਅੱਜ ਹੀ ਉਸ ਦੇ ਪਾਸ ਪੁੱਜ ਜਾਵਾਂ ਤੇ ਉਸ ਨੂੰ ਸੜਨ ਤੋਂ ਬਚਾ ਲਵਾਂ ਅਤੇ ਮੈਨੂੰ ਦੂਜਾ ਜਨਮ ਨਾ ਧਾਰਨਾ ਪਵੇ।"

ਸਤਿਗੁਰੂ ਜੀ ਨੇ ਕਿਹਾ-"ਆਪਣੇ ਗੁਰੂ ਗੋਰਖ ਨਾਥ ਦੇ ਪਾਸ ਜਾ ਕੇ ਆਖ ਕੇ ਮੈਨੂੰ ਅੱਜ ਹੀ 'ਜੂਨਾ ਗੜ੍ਹ' ਦੇਸ਼ ਵਿਚ ਪਹੁੰਚਾ ਦਿਓ ਤਾਂ ਮੇਰਾ ਦੂਜਾ ਜਨਮ ਮਿਟਦਾ ਹੈ।"

ਭਰਥਰੀ ਨੇ ਬਚਨ ਮੰਨ ਕੇ ਆਪਣੇ ਗੁਰੂ ਗੋਰਖ ਨਾਥ ਪਾਸ ਜਾ ਕੇ ਬੇਨਤੀ ਕੀਤੀ।

ਗੋਰਖ ਨਾਥ ਨੇ ਕਿਹਾ, "ਮੈਂ ਤੈਨੂੰ ਤਿੰਨਾਂ ਦਿਨਾਂ ਵਿਚ ਤਾਂ ਪਹੁੰਚਾ ਸਕਦਾ ਹਾਂ, ਪਹਿਲਾਂ ਨਹੀਂ।" ਭਰਥਰੀ ਵਾਪਸ ਆ ਗਿਆ। ਆ ਕੇ ਸਤਿਗੁਰੂ ਜੀ ਦੇ ਚਰਨ ਫੜ ਕੇ ਬੇਨਤੀ ਕੀਤੀ।

"ਹੇ ਗਰੀਬ ਨਿਵਾਜ਼ ! ਆਪ ਹੀ ਕਿਰਪਾ ਕਰੋ।"

ਸਤਿਗੁਰੂ ਜੀ ਨੇ ਕਿਹਾ, "ਚਲ ਅਸੀਂ ਤੈਨੂੰ ਘੰਟਿਆਂ ਵਿਚ ਪਹੁੰਚਾਉਂਦੇ ਹਾਂ।"

ਭਾਈ ਮਰਦਾਨੇ ਨੂੰ ਕਿਹਾ-

ਮਰਦਾਨਿਆਂ! ਰਬਾਬ ਵਜਾ, ਕੀਰਤਨ ਸੁਣਾ। ਜਦ ਰਬਾਬ ਛੇੜੀ, ਸ਼ਬਦ ਪੜ੍ਹਿਆ ਤਾਂ ਅੱਖਾਂ ਮੀਟੀਆਂ ਗਈਆਂ, ਸਮਾਧੀ ਲੱਗ ਗਈ, ਤਿੰਨਾਂ ਘੰਟਿਆਂ ਤੋਂ ਪਿੱਛੋਂ ਅੱਖਾਂ ਖੋਲ੍ਹੀਆਂ ਤਾਂ ਕੀ ਦੇਖਿਆ ਜੋ 'ਜੂਨਾਂ ਗੜ੍ਹ' ਵਿਚ ਆ ਪਹੁੰਚੇ ਹਨ। ਬਾਹਰ ਬਾਗ ਵਿਚ ਬੈਠ ਗਏ, ਉਧਰੋਂ ਜੂਨਾਂ ਗੜ੍ਹ ਦੇ ਰਾਜੇ ਦੀ ਲੜਕੀ ਸੈਰ ਕਰਦੀ ਹੋਈ ਉਸ ਬਾਗ ਵਿਚ ਆ ਗਈ ਤੇ ਮਿਲਾਪ ਹੋ ਗਿਆ। ਸਤਿਗੁਰੂ ਜੀ ਨੇ ਸਾਰੀ ਰਸਮ ਕਰਕੇ ਦੋਹਾਂ ਦਾ ਵਿਆਹ ਕਰ ਦਿੱਤਾ ਅਤੇ ਦੋਹਾਂ ਦਾ ਇਕ ਰਾਤ ਨੂੰ ਸੰਜੋਗ ਕਰਾ ਕੇ ਤੀਜੇ ਦਿਨ ਗਰੀਬ ਨਿਵਾਜ਼ ਜੀ ਉਸ ਜੂਨਾ ਗੜ੍ਹ ਰਾਜੇ ਦੀ ਲੜਕੀ ਨੂੰ ਕਹਿਣ ਲੱਗੇ ਹੁਣ ਇਸ ਭਰਥਰੀ ਨੂੰ ਛੁਟੀ ਦੇਹ, ਕਿਉਂਕਿ ਰਾਜਾ ਹੁਣ ਜੋਗੀ ਹੋ ਚੁੱਕਾ ਹੈ ਇਸ ਦਾ ਗ੍ਰਹਿਸਤ ਆਸ਼ਰਮ ਦਾ ਖਿਆਲ ਨਹੀਂ ਹੈ।

ਉਸ ਨੇ ਕਿਹਾ-"ਮੇਰਾ ਤਾਂ ਇਸ ਤੋਂ ਬਿਨਾਂ ਜੀਵਣ ਨਹੀਂ ਹੋਵੇਗਾ, ਮੈਂ ਤਾਂ ਮਰ ਜਾਵਾਂਗੀ।"

ਇਹ ਗੱਲ ਸੁਣ ਕੇ ਹਜ਼ੂਰ ਨੇ ਉਸ ਵਲ ਕਿਰਪਾ ਦ੍ਰਿਸ਼ਟੀ ਨਾਲ ਦੇਖਿਆ ਅਤੇ ਸਤਿਨਾਮੁ ਮੰਤਰ ਦੇ ਕੇ ਨਿਹਾਲ ਕਰ ਦਿੱਤਾ। ਉਸ ਦੇ ਅੰਦਰ ਦੀਆਂ ਸਾਰੀਆਂ ਵਾਸ਼ਨਾ ਦੂਰ ਕਰ ਦਿੱਤੀਆਂ। ਵਾਸ਼ਨਾਂ ਦੇ ਦੂਰ ਹੋਣ ਤੇ ਉਹ ਆਪੇ ਕਹਿਣ ਲੱਗ ਪਈ ਕਿ ਮਹਾਰਾਜ ! ਹੁਣ ਇਨ੍ਹਾਂ ਨੂੰ ਬੇ-ਸ਼ਕ ਲੈ ਜਾਓ, ਮੈਨੂੰ ਕੋਈ ਇਤਰਾਜ਼ ਨਹੀਂ।

ਰਾਜ ਲੜਕੀ ਦੇ ਇੰਝ ਬਚਨ ਸੁਣ ਕੇ ਗੁਰੂ ਜੀ ਨੇ ਉਥੋਂ ਚਲ ਕੇ ਭਰਥਰੀ ਨੂੰ ਆਪਣੇ ਆਸ਼ਰਮ ਤੇ ਪਹੁੰਚਾਇਆ ਤੇ ਉਸ ਦਾ ਜਨਮ ਮਰਨ ਕਟ ਦਿੱਤਾ। ਇਸ ਪ੍ਰਕਾਰ-

***ਨਾਨਕ ਨਦਰੀ ਨਦਰਿ ਨਿਹਾਲ॥ ੩੮॥***

ਗੁਰੂ ਜੀ ਨੇ ਆਪਣੀ ਕਿਰਪਾ ਦ੍ਰਿਸ਼ਟੀ ਦੇ ਨਾਲ ਦੋਹਾਂ ਨੂੰ ਨਿਹਾਲ ਕਰ ਦਿੱਤਾ।

## ਸਾਖੀ ਚੌਥੀ—ਵੇਸਵਾ ਦੀ

ਇਕ ਪੂਰਨ ਫਕੀਰ ਰੱਬ ਦੀ ਬੰਦਗੀ ਕਰਨ ਵਾਲੇ, ਪੂਰਨ ਵੈਰਾਗੀ, ਤਿਆਗੀ, ਬੀਤਰਾਗ ਸਨ, ਸਰੀਰ ਉਪਰ ਕਪੜਾ ਮਾਤਰ ਵੀ ਨਹੀਂ ਰੱਖਦੇ ਸਨ।

ਇਕ ਦਿਨ ਬਹੁਤ ਬਰਖਾ ਹੋਈ, ਪਾਲੇ ਨਾਲ ਕੰਬੀ ਜਾਣ ਤੇ ਚਲਦੇ ਚਲਦੇ ਇਕ ਵੇਸ਼ਵਾ ਦੇ ਮਕਾਨ ਹੇਠ ਆ ਖਲੋਤੇ। ਉਨ੍ਹਾਂ ਨੂੰ ਕੋਈ ਪਤਾ ਨਹੀਂ ਸੀ ਕਿ ਇਹ ਵੇਸ਼ਵਾ ਦਾ ਮਕਾਨ ਹੈ।

ਵੇਸ਼ਵਾ ਨੇ ਜਦ ਬਾਰੀ ਵਿਚੋਂ ਝਾਤ ਮਾਰੀ ਤਾਂ ਹੇਠ ਫਕੀਰ ਖਲੋਤੇ ਵੇਖੇ, ਝਟ ਹੇਠਾਂ ਉਤਰ ਆਈ ਤੇ ਹੱਥ ਜੋੜ ਕੇ ਬੇਨਤੀ ਕੀਤੀ, "ਫਕੀਰ ਸਾਂਈ ਜੀ ! ਇਥੇ ਖਲੋ ਕੇ ਕੰਬੀ ਜਾ ਰਹੇ ਹੋ, ਪਤਾ ਨਹੀਂ ਵਰਖਾ ਕਿਤਨਾ ਚਿਰ ਹੋਣੀ ਹੈ ਆਪ ਕਿਰਪਾ ਕਰਕੇ ਉਪਰ ਆ ਕੇ ਆਰਾਮ ਕਰ ਲਵੋ।"

ਵੇਸ਼ਵਾ ਦੀ ਬੇਨਤੀ ਪ੍ਰਵਾਨ ਕਰਕੇ ਮਹਾਤਮਾ ਜੀ ਉਪਰ ਚਲੇ ਗਏ। ਵੇਸ਼ਵਾ ਨੇ ਆਪ ਅਤੇ ਦਾਸੀ ਨੂੰ ਵੀ ਕਹਿ ਕੇ ਬੜੀ ਸੇਵਾ ਕੀਤੀ, ਅੰਗੀਠਾ ਬਾਲ ਦਿੱਤਾ, ਸੋਹਣਾ ਮੰਜਾ ਵਿਛਾ ਦਿੱਤਾ, ਕਪੜੇ ਉਪਰ ਪਾ ਕੇ ਬੜੀ ਮੁੱਠੀ ਚਾਪੀ ਕੀਤੀ, ਠੰਢ ਕਰਕੇ ਜੋ ਵਿਆਕੁਲਤਾ ਆਈ ਹੋਈ ਸੀ ਉਹ ਗਰਮੈਸ਼

ਪਹੁੰਚਣ ਤੇ ਦੂਰ ਹੋ ਗਈ, ਉਸ ਵੇਲੇ ਸੰਤਾਂ ਨੇ ਉਤਾਂਹ ਉਠ ਕੇ ਉਸ ਵੇਸ਼ਵਾ ਵੱਲ ਮਿਹਰ ਦੀ ਨਜ਼ਰ ਭਰ ਕੇ ਤੱਕਿਆ ਤੇ ਫੇਰ ਲੰਮੇ ਪੈ ਗਏ। ਸੇਵਾ ਕਰਦਿਆਂ ਕਰਦਿਆਂ ਵੇਸ਼ਵਾ ਦੀਆਂ ਅੱਖਾਂ ਘੁਟੀਨ ਲੱਗ ਪਈਆਂ ਉਹ ਸੌਂ ਗਈ ਅਤੇ ਪਿੱਛੋਂ ਮਹਾਤਮਾ ਜੀ ਉਠ ਕੇ ਚਲੇ ਗਏ। ਜਿਸ ਵੇਲੇ ਵੇਸ਼ਵਾ ਦੀ ਨੀਂਦ ਖੁਲ੍ਹੀ ਤਾਂ ਉਠ ਕੇ ਕੀ ਦੇਖਦੀ ਹੈ ਕਿ ਪਲੰਘ ਪਰ ਫਕੀਰ ਕੋਈ ਨਹੀਂ, ਵਿਚਾਰਿਆ, ਰੱਬ ਦੀ ਬੰਦਗੀ ਵਾਲੇ ਸਨ ਪਿਛਲੀ ਰਾਤ ਬੰਦਗੀ ਦਾ ਵੇਲਾ ਹੁੰਦਾ ਹੈ, ਇਸ ਲਈ ਉਠ ਕੇ ਚਲੇ ਗਏ ਹਨ। ਉਸ ਦਿਨ ਤੋਂ ਵੇਸ਼ਵਾ ਦਾ ਮਨ ਵਿਚ ਐਸਾ ਵੈਰਾਗ ਆਇਆ ਜੋ ਆਪਣੇ ਹਾਰ ਸ਼ਿੰਗਾਰ ਵਾਲੇ ਸੁੰਦਰ ਕਪੜੇ ਗਹਿਣੇ ਵਗੈਰਾ ਲਾਹ ਕੇ ਬਾਹਰ ਜੰਗਲ ਵਿਚ ਜਾ ਬੈਠੀ। ਰਾਜੇ ਨੂੰ ਪਤਾ ਲੱਗਾ ਤਾਂ ਉਹ ਵੇਸ਼ਵਾ ਦੇ ਮਗਰ ਗਿਆ ਅਤੇ ਜਾ ਕੇ ਬਥੇਰਾ ਬੁਲਾਇਆ ਪਰ ਵੇਸ਼ਵਾ ਕੋਈ ਨਾ ਬੋਲੀ। ਉਸ ਦਿਨ ਤੋਂ ਰਾਜੇ ਨੇ ਹੁਕਮ ਦੇ ਦਿੱਤਾ ਕਿ ਇਸ ਦੇ ਪਾਸ ਹੁਣ ਕੋਈ ਨਾ ਜਾਵੇ। ਇਸ ਉਤੇ ਕਿਸੇ ਪੂਰਨ ਫਕੀਰ ਦੀ ਕਿਰਪਾ ਦ੍ਰਿਸ਼ਟੀ ਹੋ ਗਈ ਹੈ।

ਸਾਧ ਸੰਗਤ ਜੀ ! ਮਹਾਤਮਾ ਦੀ ਐਸੀ ਨਦਰ ਹੈ। ਦੇਖੋ ! ਇਕ ਵਾਰ ਤਕ ਕੇ ਉਸ ਨੂੰ ਬੁਰਿਆਂ ਕਰਮਾਂ ਤੋਂ ਹਟਾ ਦਿੱਤਾ। ਇਸ ਕਰਕੇ ਗੁਰੂ ਜੀ ਕਥਨ ਕਰਦੇ ਹਨ-ਨਦਰੀ=ਮਹਾਤਮਾ ਆਪਣੀ ਨਦਰਿ=ਕਿਰਪਾ ਦ੍ਰਿਸ਼ਟੀ ਕਰਕੇ ਜੀਵ ਨੂੰ ਨਿਹਾਲ ਕਰ ਦਿੰਦੇ ਹਨ।

**ਅਠੱਤੀਵੀਂ ਪਉੜੀ ਦੇ ੯੫ ਅੱਖਰ ਹਨ।**
**੨੮ਵੀਂ ਪਉੜੀ ਤੋਂ ਲੈ ਕੇ ੩੮ਵੀਂ ਪਉੜੀ ਤਕ ੧੧ ਪਉੜੀਆਂ ਦੇ ੧੧੯੮ ਅੱਖਰ ਹਨ।**

# ਸਲੋਕੁ

੧. ਸਲੋਕੁ ਛੰਦ ਦੀ ਚਾਲ ਹੈ।
ਜੈਸਾ ਕਿ ਦੋਹਿਰਾ, ਚੌਪਈ ਆਦਿਕ ਛੰਦ ਹੁੰਦੇ ਹਨ।

੨. ਸਲੋਕ ਇਸ ਬਾਣੀ ਦਾ ਸਿਰਲੇਖ ਹੈ। ਜਿਸ ਤਰ੍ਹਾਂ ਬਾਵਨ ਅਖਰੀ ਅਤੇ ਸੁਖਮਨੀ ਸਾਹਿਬ ਵਿਚ ਸਲੋਕ ਕਥਨ ਕੀਤੇ ਹਨ।

੩. ਇਸ ਜਪੁ ਬਾਣੀ ਦੇ ਪਾਠ ਕਰਨ ਨਾਲ [ਸਲੋਕ, ਸਰੂਪ, ਸਮੀਪ, ਸਾਯੁਜ] ਚਾਰੇ ਮੁਕਤੀਆਂ ਦੀ ਪ੍ਰਾਪਤੀ ਹੁੰਦੀ ਹੈ।

੪. ਇਸ ਬਾਣੀ ਦਾ ਪਾਠ ਵਿਧੀ ਅਤੇ ਸ਼ਰਧਾ ਭਾਵ ਨਾਲ ਕਰਨ ਕਰਕੇ ਸ+ਲੋਕੁ=ਉਸ ਅਲੋਕਿਕ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ।
ਇਸ ਬਾਣੀ ਦੇ ਸ਼ੁੱਧ ਪਾਠ ਕਰਨ ਦਾ ਅਧਿਕ ਮਹਾਤਮ ਕਥਨ ਕੀਤਾ ਹੈ। ਜਿਵੇਂ -

# ਸਾਖੀ—ਛੇਵੇਂ ਪਾਤਿਸ਼ਾਹ ਜੀ ਦੀ

ਜਿਸ ਵੇਲੇ 'ਚੰਦੂ' ਦਾ ਪੁੱਤਰ 'ਕਰਮ ਚੰਦ' ਤੇ 'ਭਗਵਾਨ ਦਾਸ' ਘੇਰੜ ਦਾ ਪੁੱਤਰ 'ਰਤਨ ਚੰਦ' ਇਨ੍ਹਾਂ ਦੋਹਾਂ ਨੇ ਪੰਦਰਾਂ ਹਜ਼ਾਰ ਫੌਜ ਸਮੇਤ ਜਲੰਧਰ ਦੇ ਸੂਬੇ 'ਅਬਦੁਲ ਖਾਂ' ਨੂੰ ਲਿਆ ਕੇ ਬਿਪਾਸਾ ਨਦੀ ਦੇ ਕਿਨਾਰੇ ਸ੍ਰੀ ਹਰਿ ਗੋਬਿੰਦ ਪੁਰੇ *ਛੇਵੇਂ ਪਾਤਿਸ਼ਾਹ ਨਾਲ ਯੁੱਧ ਕੀਤਾ ਹੈ ਤਿਸ ਵੇਲੇ ਮੀਰੀ ਪੀਰੀ ਦੇ ਮਾਲਕ ਸੱਚੇ ਪਾਤਿਸ਼ਾਹ ਜੀ ਨੇ ਜੰਗ ਫਤਹਿ ਕਰਕੇ ਤੁਰਕਾਂ ਨੂੰ ਧਰਤੀ ਵਿਚ ਦਬਵਾ ਕੇ ਉਸ ਉਤੇ ਥੜ੍ਹਾ ਬਣਵਾ ਲੀਤਾ ਤੇ ਇਸ ਤਰ੍ਹਾਂ ਹੁਕਮ ਦਿੱਤਾ ਕਿ 'ਅਜੇਹਾ ਕੋਈ ਸਿੱਖ ਪ੍ਰੇਮੀ ਹੈ ਜੋ ਸਾਨੂੰ ਸ੍ਰੀ ਜਪੁਜੀ ਸਾਹਿਬ ਜੀ ਦਾ ਸ਼ੁੱਧ [ਸਪਸ਼ਟ] ਪਾਠ ਸੁਣਾ ਕੇ ਮੂੰਹ ਮੰਗੀ ਦਾਤ ਲੈਣਾ ਕਰੇ।'

*ਯਥਾ—'ਸ਼ੁੱਧ ਸੁਣਾਇ ਰਿਝਾਵਹਿ ਮੋਹੀ। ਮਨ ਬਾਂਛਤਿ ਫਲ ਪ੍ਰਾਪਤਿ ਹੋਹੀ।*
*ਨਹਿਂ ਅਦੇਯ ਵਸਤੂ ਪੁਨ ਕੌਨ। ਜਿਮ ਜਾਚਹਿ ਹਮ ਦੇਹੈਂ ਤੌਨ॥੨੪॥'*

ਉਸ ਵੇਲੇ ਹਾਫਜ਼ਾਬਾਦ ਵਾਸੀ ਇਕ 'ਗੁਪਾਲ' ਨਾਮੇ ਗੁਰਮੁਖ ਸਿੱਖ ਨੇ ਖਲੋ ਕੇ ਕਿਹਾ-"ਗਰੀਬ ਨਿਵਾਜ਼ ਜੀ! ਦਾਸ ਨੂੰ ਪਾਠ ਸੁਨਾਉਣ ਦੀ ਆਗਿਆ ਬਖਸ਼ੋ।"

ਹਜ਼ੂਰ ਨੇ ਕਿਹਾ-"ਹਾਂ, ਬੜੀ ਖੁਸ਼ੀ ਹੈ, ਤਿਆਰ-ਬਰ-ਤਿਆਰ ਹੋ ਕੇ ਪਾਠ ਸੁਣਾ।"

ਉਸ ਵੇਲੇ ਸਿੱਖ ਨੇ ਮੱਥਾ ਟੇਕ ਕੇ-

*"੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥ਜਪੁ॥*
*ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥"*

ਇਸ ਮੂਲ ਮੰਤ੍ਰ ਤੋਂ ਪਾਠ ਸੁਨਾਉਣਾ ਸ਼ੁਰੂ ਕਰ ਦਿੱਤਾ। ਜਿਸ ਵੇਲੇ ਸੋਦਰ ਦੀ ਪਉੜੀ ਤਕ

---

*ਅੰਮ੍ਰਿਤਸਰ ਜੀ. ਟੀ. ਰੋਡ ਤੋਂ ਜਿਹੜੀ ਸੜਕ ਵੱਲੇ ਸਾਹਿਬ ਜਾਂਦੀ ਹੈ ਏਸ ਪਾਸਿਓਂ ਹਰਿਗੋਬਿੰਦ ਪੁਰਾ ੩੬ ਮੀਲ ਹੈ, ਰਾਹ ਵਿਚ ੨੨ ਮੀਲ ਤੇ 'ਮਹਿਤਾ' ਪਿੰਡ ਆਉਂਦਾ ਹੈ ਜਿਥੇ ਸ੍ਰੀ ਮਾਨ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ ਸੰਮਤ ੨੦੨੬ ਹਾੜ ੧੫ ਸਨੀਵਾਰ ਮੁਤਾਬਕ ੧੯੬੯ ਜੂਨ ੨੮ ਨੂੰ ਰਾਤ ਦੇ ਸਵਾ ਦੋ ਵਜੇ ਪੰਜ ਭੂਤਕ ਸਰੀਰ ਨੂੰ ਤਿਆਗ ਕੇ ਗੁਰਪੁਰੀ ਸਿਧਾਰ ਗਏ।

ਆਪ ਜੀ ਦਾ ਜਨਮ ਸੰਨ ੧੯੦੨ ਫਰਵਰੀ ੧੨ ਸੰਮਤ ੧੯੫੯ ਮਾਘ ਸੁਦੀ ਪੂਰਨਮਾਸ਼ੀ ਫਗਣ ੧ ਬੁਧਵਾਰ ਅੰਮ੍ਰਿਤ ਵੇਲੇ ਢਾਈ ਵਜੇ, ਜ਼ਿਲਾ ਲੁਧਿਆਣਾ, ਤਹਿਸੀਲ ਜਗਰਾਉਂ ਪਿੰਡ ਅਖਾੜਾ ਭਾਈ ਰੂੜ ਸਿੰਘ ਗ੍ਰੰਥੀ ਦੇ ਘਰ ਮਾਤਾ ਅਨੰਤ ਕੌਰ ਦੇ ਕੁੱਖੋਂ ਹੋਇਆ।

ਸੰਨ ੧੯੨੧ ਭਿੰਡਰੀ ਪਹੁੰਚ ਕੇ ਸ੍ਰੀ ਮਾਨ ਗਿਆਨੀ ਸੁੰਦਰ ਸਿੰਘ ਜੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤੇ ਦਸਮ ਗ੍ਰੰਥ ਤੋਂ ਆਦ ਸਾਰੀਆਂ ਲਗਾਤਾਰ ਚਾਰ ਮੁਕੰਮਲ ਸੰਥਾਵਾਂ ੧੯੩੦ ਤਕ ਸ੍ਰਵਨ ਕੀਤੀਆਂ। ਸ੍ਰੀ ਮਾਨ ਗਿਆਨੀ ਸੁੰਦਰ ਸਿੰਘ ਜੀ ਤੋਂ ਬਾਅਦ ਸੰਨ ੧੯੩੦ ਫਰਵਰੀ ੧੫ ਤੋਂ ਲੈ ਕੇ ਸੰਨ ੧੯੬੯ ਜੂਨ ੨੮ ਤਕ ੩੯ ਸਾਲ ੪ ਮਹੀਨੇ ੧੦ ਦਿਨ ਗੁਰਮਤ ਪ੍ਰਚਾਰ ਦੁਆਰਾ ਬਹੁਤ ਸਾਰੇ ਵਿਦਿਆਰਥੀ, ਪਾਠੀ, ਗੁਣੀ, ਗਿਆਨੀ ਬਣਾਏ ਅਤੇ ਬਿਅੰਤ ਸੱਜਣਾਂ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਤਿਆਰ-ਬਰ-ਤਿਆਰ ਕੀਤਾ।*

ਪਹੁੰਚਿਆ ਤਾਂ ਹਜ਼ੂਰ ਨੇ ਵਿਚਾਰਿਆ-'ਇਸ ਬਾਣੀ ਦੇ ਸਦਰਸ਼ ਕਿਹੜੀ ਵਸਤੂ ਸਰੇਸ਼ਟ ਹੈ, ਜੋ ਇਸ ਨੂੰ ਦੇਣਾ ਕਰੀਏ।'

ਜੇ ਇੰਦਰਪੁਰੀ, ਬ੍ਰਹਮ ਪੁਰੀ, ਸ੍ਵਰਗ ਪੁਰੀ ਆਦਿਕਾਂ ਦਾ ਰਾਜ-ਭਾਗ ਦੇਈਏ ਤਾਂ ਉਹ ਸੁਖ ਇਸ ਬਾਣੀ ਦੇ ਸਦਰਸ਼ ਨਹੀਂ ਹੈ, ਕਿਉਂਕਿ ਇਹ ਪੁਰੀਆਂ ਇਸਥਿਤ ਰੂਪ ਨਹੀਂ ਹਨ।

*ਯਥਾ—"ਇੰਦ੍ਰ ਪੁਰੀ ਮਹਿ ਸਰਪਰ ਮਰਣਾ॥ ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ॥*
*ਸਿਵ ਪੁਰੀ ਕਾ ਹੋਇਗਾ ਕਾਲਾ॥ ਤ੍ਰੈਗੁਣ ਮਾਇਆ ਬਿਨਸਿ ਬਿਤਾਲਾ॥੨॥"*

*[ਗਉੜੀ ਮਹਲਾ ੫, ਪੰਨਾ ੨੩੭]*

ਵਿਚਾਰ-ਵਿਚਾਰ ਕੇ ਆਖਰ ਇਹ ਗੱਲ ਸੋਚੀ ਕਿ ਇਹ ਬਾਣੀ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਜੀ ਦੀ ਹੈ ਇਸ ਦੇ ਤੁੱਲ ਉਹਨਾਂ ਦੀ ਇਹ ਗੁਰ ਗੱਦੀ ਹੀ ਹੈ, ਓਹੀ ਸਿੱਖ ਨੂੰ ਦੇ ਦਿੰਦੇ ਹਾਂ। ਇਹ ਸੋਚ ਕੇ ਜਦ ਉੱਠਣ ਵਾਸਤੇ ਗੋਡਾ ਉਠਾਇਆ ਕਿ ਸਿੱਖ ਨੂੰ ਇਸ ਗੱਦੀ ਦਾ ਤਿਲਕ ਦੇ ਦੇਈਏ, ਤਾਂ ਉਧਰ ਪਾਠ ਕਰਦਿਆਂ ਕਰਦਿਆਂ ਜਦ ਸਿੱਖ ਨੇ ਗੁਰੂ ਜੀ ਨੂੰ ਉੱਠਦਿਆਂ ਦੇਖਿਆ ਤਾਂ ਮਨ ਵਿਚ ਵਿਚਾਰਦਾ ਹੈ ਕਿ ਮੈਨੂੰ ਸਿਰੋਪਾ ਦਿੱਤੇ ਬਗੈਰ ਹੀ ਗੁਰੂ ਜੀ ਉਠ ਚਲੇ ਹਨ। ਜੇ ਗੁਰੂ ਜੀ ਨੇ ਮੈਨੂੰ ਕੁਝ ਨਾ ਦਿਤਾ ਤਾਂ 'ਭਾਈ ਸੁਭਾਗੇ' ਨੇ ਜੋ ਪੰਜ ਘੋੜੇ ਸਵਾ ਸਵਾ ਲੱਖ ਰੁਪਏ ਦੇ ਖਰੀਦ ਕੇ ਲਿਆਂਦੇ ਹੋਏ ਹਨ, ਜਿਨ੍ਹਾਂ ਵਿਚੋਂ ਇਕ ਘੋੜਾ ਗੁਰੂ ਜੀ ਨੇ ਆਪਣੇ ਵਾਸਤੇ ਰੱਖਿਆ ਹੋਇਆ ਹੈ।

ਦੂਜਾ ਘੋੜਾ, ਬਾਬਾ 'ਗੁਰਦਿੱਤਾ' ਜੀ ਨੂੰ ਦਿੱਤਾ ਹੈ।

ਤੀਜਾ ਘੋੜਾ, ਭਾਈ 'ਬਿਧੀ ਚੰਦ' ਨੂੰ ਦਿੱਤਾ ਹੈ।

ਚੌਥਾ ਘੋੜਾ 'ਪੈਂਦੇ ਖਾਂ' ਨੂੰ ਦਿੱਤਾ ਹੈ।

ਪੰਜਵਾਂ ਘੋੜਾ ਤਬੇਲੇ ਵਿਚ ਖਲੋਤਾ ਹੈ, ਮੈਂ ਉਹ ਘੋੜਾ ਮੰਗ ਲਵਾਂਗਾ।

*ਯਥਾ—"ਤਿਲਕਿ ਦੇਨਿ ਚਾਹਜੋ ਰਿਦੈ॥ ਸਿਖ ਨੇ ਕਰਜੋ ਮਨੋਰਥ ਤਬੈ।*
*ਰਹਜੋ ਪੰਚਮੋਂ ਹਯ ਬਡ ਮੋਲ। ਸੋ ਮੈਂ ਲੇਉਂ ਗੁਰੂ ਤੇ ਬੋਲ॥੩੮॥"*

ਉਸ ਵੇਲੇ ਅੰਤਰਜਾਮੀ ਗੁਰੂ ਸਾਹਿਬ ਜੀ ਉਸ ਦੇ ਹਿਰਦੇ ਦੀ ਗੱਲ ਜਾਣ ਕੇ ਆਖਦੇ ਹਨ-"ਹੇ ਸਿੱਖਾ! ਇਹ ਸੰਕਲਪ ਤੂੰ ਕੀ ਉਠਾ ਲਿਆ ਹੈ, ਅਸੀਂ ਤਾਂ ਤੈਨੂੰ ਸਾਰੇ ਸੰਸਾਰ ਦੀ ਪੂਜਜ ਗੁਰਿਆਈ ਗੱਦੀ ਦੇਣ ਲੱਗੇ ਸਾਂ, ਜਿਸ ਅੱਗੇ ਕੁਲ ਦੁਨੀਆਂ ਝੁਕਦੀ ਹੈ ਪਰ ਤੇਰੇ ਕਰਮਾਂ ਵਿਚ ਨਹੀਂ ਸੀ। ਜਿਥੋਂ ਦਾ ਕੋਈ ਲਾਇਕ ਹੁੰਦਾ ਹੈ ਉਥੇ ਹੀ ਰਹਿੰਦਾ ਹੈ।"

*ਯਥਾ—"ਜਬਹਿ ਪਿਖਜੋ ਗੁਰੁ ਚਰਨ ਉਠਾਯੋ। ਪ੍ਰਭੁ ਮਾਯਾ ਨੈ ਤਬਿ ਬਿਚਲਾਯੋ।*
*ਸਮਝਜੋ ਰਿਦੇ-ਗੁਰੂ ਅਬਿ ਚਲੈਂ। ਸੁਨਹਿਂ ਸਲੋਕ ਨ ਸਭਿ ਫਲ ਫਲੈ॥੪੧॥*
*ਬਿਫਲ ਮਨੋਰਥ ਹੋਵਤਿ ਦੀਖਾ। ਰਹਜੋ ਛੂਛ ਮੈਂ ਪ੍ਰਿਥਮ ਸਰੀਖਾ।*
*ਲਖਿ ਉਰ ਕੀ ਗੁਰੁ ਅੰਤਰਜਾਮੀ। ਬੋਲੇ-ਕਹਾਂ ਕੀਨ ਤੈਂ ਕਾਮੀ॥੪੨॥*
*ਬਿਨਾ ਮਨੋਰਥ ਜਪੁਜੀ ਸਾਰੋ। ਪੂਰਬ ਸਮ ਜੋ ਸਕਲ ਉਚਾਰੋ।*
*ਸ੍ਰੀ ਨਾਨਕ ਗਾਦੀ ਵਡਿਆਈ। ਸਗਰੇ ਜਗ ਕੀ ਬਰ ਗੁਰਿਆਈ॥੪੩॥*

ਸੋ ਹਮ ਦੈਹਿ ਉਠਤਿ ਇਸ ਸਮੇਂ। ਜਿਸ ਕੇ ਅੱਗ੍ਰ ਤ੍ਰਿਲੋਕੀ ਨਮੇ।
ਕਹਾਂ ਕਰਹਿਂ ਬਸ ਤੋਹਿ ਨ ਕੋਈ। ਜਹਾਂ ਉਚਿਤ ਹੁਇ ਪਹੁੰਚੇ ਸੋਈ॥੪੪॥
ਅਥਿ ਭੀਖ ਧੰਨ ਜਨਮ ਤੁਵ ਭਜੋ। ਜਨਮ ਮਰਨ ਦੁਖ ਸਭਿ ਮਿਟਿ ਗਜੋ।
ਕਰਜੋ ਮਨੋਰਥ ਜੋ ਅਥਿ ਜੈਸੇ। ਸੋ ਲੀਜਹੁ ਨਹਿਂ ਬਿਲਮਹੁ ਕੈਸੇ॥੪੫॥
ਕਹਿ ਕਰਿ ਸੋ ਘੋਰਾ ਮੰਗਵਾਯੋ। ਸੁੰਦਰ ਜਿਸ ਪਰ ਜ਼ੀਨ ਸੁਹਾਯੋ।
ਸਵਾ ਲਾਖ ਕੀ ਕੀਮਤ ਜਾਂਹੀ। ਹੁਇ ਪ੍ਰਸੰਨ ਬਖਸ਼ਤਿ ਭੇ ਤਾਂਹੀ॥੪੬॥
ਬਸਤ੍ਰ ਬਿਭੂਖਣ ਧਨ ਕੁਛ ਔਰ। ਦੇਤਿ ਭਏ ਸੋਢੀ ਸਿਰਮੌਰ॥
ਲਏ ਗੁਪਾਲੇ ਅਨੰਦ ਉਪਾਯੋ। ਸ੍ਰੀ ਗੁਰ ਤੇ ਸੁਨਿ ਕਰਿ ਪਛਤਾਯੋ॥੪੭॥"

[ਗੁਰ ਪ੍ਰਤਾਪ ਸੂਰਜ, ਰਾਸਿ ੬, ਅੰਸੂ ੪੬]

ਫੇਰ-ਸਿੱਧਾਂ ਨੇ ਪ੍ਰਸ਼ਨ ਕੀਤਾ ਕਿ

ਇਸ ਜਗਤ ਰੂਪ ਬਾਲਕੇ ਦਾ ਗੁਰੂ ਅਤੇ ਮਾਤਾ ਪਿਤਾ ਕੌਣ ਹੈ?

ਤੇ ਦਾਈ ਦਇਆ ਕੌਣ ਹੈ? ਗੁਰ ਉਤਰ-

## ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥

ਹੇ ਸਿੱਧੋ ! ਇਸ ਜਗਤ ਰੂਪ ਬਾਲਕੇ ਦਾ ਪੌਣ ਗੁਰੂ ਹੈ। ਕਿਉਂਕਿ ਜਿਵੇਂ ਗੁਰੂ ਦੀ ਹਸਤੀ ਸਭ ਤੋਂ ਵੱਡੀ ਹੈ, ਇਸੇ ਤਰ੍ਹਾਂ ਪ੍ਰਾਣ ਰੂਪ ਪਵਣ ਦੀ ਹਸਤੀ ਵੀ ਸਭ ਇੰਦ੍ਰੀਆਂ ਤੋਂ ਉਚੀ ਹੈ।

## ਸਾਖੀ—ਪ੍ਰਾਣਾਂ ਦੇ ਵੱਡਿਆਂ ਹੋਣ ਦੀ

ਇਕ ਸਮੇਂ ਪ੍ਰਾਣਾਂ ਦਾ ਤੇ ਸਭ ਇੰਦ੍ਰੀਆਂ ਦਾ ਆਪਸ ਵਿਚ ਝਗੜਾ ਪੈ ਗਿਆ।

ਨੇਤਰ ਕਹਿਣ-'ਅਸੀਂ ਵੱਡੇ ਹਾਂ।'

ਕੰਨ ਆਖਣ-'ਅਸੀਂ ਵੱਡੇ ਹਾਂ।'

ਘ੍ਰਾਣ ਇੰਦ੍ਰੀਆਂ [ਨੱਕ] ਕਹੇ-'ਮੈਂ ਵੱਡਾ ਹਾਂ।'

ਤਦ ਕਿਸੇ ਨੇ ਕਿਹਾ-'ਤੁਸੀਂ ਆਪਸ ਵਿਚ ਕਿਉਂ ਝਗੜਦੇ ਹੋ, ਆਪਣਾ ਫੈਸਲਾ ਇੰਦਰ ਤੋਂ ਕਰਵਾ ਲਓ।'

ਇੰਦਰ ਪਾਸ ਗਏ ਪਰ ਝਗੜਾ ਉਸ ਪਾਸੋਂ ਵੀ ਨਾ ਮੁੱਕਿਆ, ਉਸ ਨੇ ਕਿਹਾ-ਬ੍ਰਹਸਪਤੀ ਪਾਸ ਜਾਓ। ਉਥੇ ਗਏ ਤਾਂ ਉਸ ਨੇ ਕਿਹਾ-'ਤੁਹਾਡੀ ਸਭ ਦੀ ਉਤਪਤੀ ਕਰਨ ਵਾਲਾ ਬ੍ਰਹਮਾ ਹੈ, ਤੁਸੀਂ ਉਸ ਪਾਸੋਂ ਜਾ ਕੇ ਪੁੱਛੋ ਕਿ ਅਸਾਡੇ 'ਚੋਂ ਵੱਡਾ ਕੌਣ ਹੈ?

ਉਸ ਵੇਲੇ ਸਭ ਇੰਦ੍ਰੀਆਂ ਨੇ ਬ੍ਰਹਮਾ ਪਾਸੋਂ ਆ ਕੇ ਪੁਛਿਆ ਤਾਂ ਬ੍ਰਹਮਾ ਨੇ ਕਿਹਾ- ਜਿਸ ਦੇ ਨਿਕਲਣ ਕਰਕੇ ਸਰੀਰ ਡਿੱਗ ਜਾਵੇ ਓਹੀ ਵੱਡਾ ਹੈ। ਬ੍ਰਹਮਾ ਦੇ ਆਖਣ ਪਰ ਜਦ ਵਾਰੋ-ਵਾਰੀ ਇੰਦ੍ਰੀਏ ਬਾਹਰ ਨਿਕਲੇ ਤਾਂ ਅੰਨ੍ਹਾਂ, ਗੁੰਗਾ, ਲੂਲ੍ਹਾ ਹੋ ਗਿਆ ਪਰ ਸਰੀਰ ਬਣਿਆ ਰਿਹਾ।

ਜਿਸ ਵੇਲੇ ਪ੍ਰਾਣ ਨਿਕਲਣ ਲਗੇ ਤਾਂ ਸਰੀਰ ਉਸੇ ਵੇਲੇ ਕੰਬਣ ਲੱਗ ਪਿਆ ਤਾਂ ਬ੍ਰਹਮਾ ਨੇ ਆਖਿਆ- 'ਹੇ ਇੰਦ੍ਰੀਓ ! ਤੁਹਾਡੇ ਸਭਨਾਂ ਵਿਚੋਂ ਪ੍ਰਾਣ ਵੱਡੇ ਹਨ, ਇਸ ਤੇ ਪੌਣ ਗੁਰੂ ਹੈ।'

ਅਤੇ ਇਸ ਜਗਤ ਰੂਪ ਬਾਲਕੇ ਦਾ ਪਾਣੀ ਪਿਤਾ ਹੈ। ਜਿਸ ਤਰ੍ਹਾਂ ਪਿਤਾ ਤੋਂ ਬੱਚੇ ਦੀ ਉਤਪਤੀ ਹੁੰਦੀ ਹੈ, ਉਸੀ ਤਰ੍ਹਾਂ ਸਾਰੇ ਜਗਤ ਦੀ ਉਤਪਤੀ ਜਲ ਤੋਂ ਹੈ।

ਯਥਾ—"ਪਾਨੀ ਮੈਲਾ ਮਾਟੀ ਗੋਰੀ॥ ਇਸ ਮਾਟੀ ਕੀ ਪੁਤਰੀ ਜੋਰੀ॥੧॥"

[ਗਉੜੀ ਕਬੀਰ ਜੀ, ਪੰਨਾ ੩੩੬]

ਤਥਾ—"ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ॥੨॥"

[ਸਾਰੰਗ ਵਾਰ, ਪੰਨਾ ੧੨੪੦]

ਪੁਨਾ-ਇਸ ਜਗਤ ਰੂਪ ਬਾਲਕੇ ਦੀ ਧਰਤੀ ਸਭ ਤੋਂ ਮਹਤੁ=ਵੱਡੀ ਮਾਤਾ ਹੈ। ਵੱਡੀ ਮਾਤਾ ਇਸ ਕਰਕੇ ਹੈ ਕਿ ਇਹ ਜੀਵ ਰੂਪ ਲੜਕਾ ਬੁਢੇਪੇ ਤਕ ਸਾਰੀ ਉਮਰ ਇਸ ਦੇ ਉਤੇ ਟੱਟੀ ਪਿਸ਼ਾਬ ਕਰਦਾ ਰਹਿੰਦਾ ਹੈ ਪਰ ਧਰਤੀ ਇਸ ਨੂੰ ਕੁਝ ਨਹੀਂ ਕਹਿੰਦੀ।

ਪ੍ਰਤੱਖ ਜਦ ਬੱਚਾ ਜ਼ਰਾ ਕੁ ਵੱਡਾ ਹੋ ਕੇ ਮਾਂ ਦੀ ਝੋਲੀ ਵਿਚ ਟੱਟੀ ਜਾਂ ਪਿਸ਼ਾਬ ਕਰਦਾ ਹੈ ਤਾਂ ਪ੍ਰਤੱਖ ਮਾਂ ਮਾਰਨ ਲੱਗ ਜਾਂਦੀ ਹੈ।

ਦੂਜਾ ਕਾਰਣ-ਇਹ ਭੀ ਹੈ ਕਿ ਪ੍ਰਤੱਖ ਮਾਤਾ ਤਾਂ ਵੀਹ ਪੰਝੀ ਸਾਲਾਂ ਤਕ ਬੱਚੇ ਦੀ ਪਾਲਣਾ ਕਰਦੀ ਹੈ।

ਯਥਾ—"ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ॥
ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ॥"

[ਗਉੜੀ ਮਹਲਾ ੪, ਪੰਨਾ ੧੬੮]

ਜਦ ਬੱਚੇ ਨੂੰ ਵਿਆਹ ਦਿੰਦੀ ਹੈ ਤਾਂ ਫਿਰ ਆਖਦੀ ਹੈ, ਹੁਣ ਆਪ ਖੱਟ ਕਮਾ ਤੇ ਸਾਨੂੰ ਵੀ ਲਿਆ ਕੇ ਦੇਹ। ਜਿਵੇਂ-

ਸ੍ਰੀ ਗੁਰੂ ਰਾਮਦਾਸ ਜੀ ਨੇ ਫੁਰਮਾਇਆ ਹੈ-

"ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ॥
ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ॥"

[ਗਉੜੀ ਮਹਲਾ ੪, ਪੰਨਾ ੧੬੫]

ਤੇ ਧਰਤੀ ਸਾਰੀ ਉਮਰ ਇਸ ਜੀਵ ਨੂੰ ਆਪਣੇ ਵਿਚੋਂ ਅਨਾਜ, ਸਬਜ਼ੀ ਫਲ, ਫੁੱਲ ਆਦਿਕ ਪੈਦਾ ਕਰਕੇ ਖੁਆਂਦੀ ਰਹਿੰਦੀ ਹੈ ਇਸ ਕਰਕੇ ਵੀ ਧਰਤੀ ਵੱਡੀ ਮਾਤਾ ਹੈ।

ਯਥਾ—"ਉਦਰ ਸੰਜੋਗੀ ਧਰਤੀ ਮਾਤਾ॥" [ਪੰਨਾ ੧੦੨੧]

## ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥

ਦਿਨ ਰਾਤ ਇਹ ਦੋ ਦਾਈ ਦਾਏ ਵਤ ਹਨ। ਜਿਵੇਂ ਦਾਈ ਰਾਤ ਨੂੰ ਬੱਚੇ ਨੂੰ ਸੁਆਂਵਦੀ ਹੈ, ਤਿਵੇਂ ਰਾਤ ਜੀਵਾਂ ਨੂੰ ਸੁਆ ਦੇਂਦੀ ਹੈ ਇਸ ਤੇ ਰਾਤ ਦਾਈ ਵਤ ਹੈ।

ਜਿਵੇਂ ਦਾਇਆ ਬੱਚੇ ਨੂੰ ਖਿਡਾਉਂਦਾ ਹੈ, ਤਿਵੇਂ ਦਿਨ ਸਭ ਜੀਵਾਂ ਨੂੰ ਕਾਰ ਵਿਹਾਰ ਵਿਚ ਨਚਾਉਂਦਾ ਹੈ ਅਰਥਾਤ ਖਿੰਡਾਉਂਦਾ ਹੈ ਇਸ ਤੇ ਦਾਏ ਵਤ ਹੈ। ਇਸੀ ਪ੍ਰਕਾਰ ਸਾਰਾ ਜਗਤ ਖੇਡ ਰਿਹਾ ਹੈ। ਯਥਾ-

"ਪਵਣ ਗੁਰੂ ਗੁਰੁ ਸਬਦੁ ਹੈ ਰਾਗ ਨਾਦ ਵੀਚਾਰਾ।
ਮਾਤ ਪਿਤਾ ਜਲੁ ਧਰਤਿ ਹੈ ਉਤਪਤਿ ਸੰਸਾਰਾ।
ਦਾਈ ਦਾਇਆ ਰਾਤਿ ਦਿਹੁ ਵਰਤੇ ਵਰਤਾਰਾ।"

[ਭਾਈ ਗੁਰਦਾਸ ਜੀ, ਵਾਰ ੨ ਪੌੜੀ ੧੯]

ਅਰਥ-ਜਿਵੇਂ ਸਿੱਖਾਂ ਦਾ ਗੁਰੂ ਗੁਰ ਸ਼ਬਦ ਹੈ, ਤਿਵੇਂ ਜਗਤ ਰੂਪ ਬਾਲਕੇ ਦਾ ਗੁਰੂ ਪੌਣ ਹੈ।

ਵਿਚਾਰਨਾ ਕਰੋ-ਪੌਣ ਤੋਂ ਹੀ ਰਾਗ ਆਦਿਕ ਨਾਦ=ਸ਼ਬਦ ਉਤਪੰਨ ਹੋਏ ਹਨ।

ਤਥਾ—ਪਉਣੁ ਗੁਰੂ ਗੁਰ ਸਬਦੁ ਹੈ ਵਾਹਗੁਰੂ ਗੁਰ ਸਬਦ ਸੁਣਾਇਆ।
ਪਾਣੀ ਪਿਤਾ ਪਵਿਤ੍ਰੁ ਕਰਿ ਗੁਰਮੁਖਿ ਪੰਥਿ ਨਿਵਾਣਿ ਚਲਾਇਆ।
ਧਰਤੀ ਮਾਤ ਮਹਤੁ ਕਰਿ ਓਤਿ ਪੋਤਿ ਸੰਜੋਗੁ ਬਣਾਇਆ।
ਦਾਈ ਦਾਇਆ ਰਾਤਿ ਦਿਹੁ ਬਾਲ ਸੁਭਾਇ ਜਗਤੁ ਖਿਲਾਇਆ।

[ਭਾਈ ਗੁਰਦਾਸ ਜੀ, ਵਾਰ ੬ ਪੌੜੀ ੫]

ਤਥਾ—"ਪਉਣੁ ਗੁਰੂ ਪਾਣੀ ਪਿਤ ਜਾਤਾ॥ ਉਦਰ ਸੰਜੋਗੀ ਧਰਤੀ ਮਾਤਾ॥
ਰੈਣਿ ਦਿਨਸੁ ਦੁਇ ਦਾਈ ਦਾਇਆ ਜਗੁ ਖੇਲੈ ਖੇਲਾਈ ਹੇ॥੧੦॥"

[ਮਾਰੂ ਸੋਲਹੇ ਮਹਲਾ ੧, ਪੰਨਾ ੧੦੨੧]

## ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥

ਜੀਵਾਂ ਦੇ ਚੰਗੇ ਕਰਮ ਅਤੇ ਬੁਰੇ ਕਰਮ ਧਰਮਰਾਜਾ ਦੇ ਪਾਸ ਵਾਚੇ ਜਾਂਦੇ ਹਨ। ਵਾ-ਧਰਮਰਾਜਾ ਰਬ ਦੀ ਹਜ਼ੂਰੀ ਵਿਚ ਵਾਚਦਾ ਹੈ।

ਯਥਾ—"ਲਿਖਿ ਨਾਵੈ ਧਰਮੁ ਬਹਾਲਿਆ॥੨॥" [ਆਸਾ ਦੀ ਵਾਰ, ਪੰਨਾ ੪੬੩]

## ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥

੧. ਆਪੋ ਆਪਣੇ ਕੀਤੇ ਕਰਮਾਂ ਦੇ ਅਨੁਸਾਰ ਕਿਤਨੇ ਜੀਵ ਧਰਮਰਾਜ ਦੇ ਨੇੜੇ ਹਨ, ਕਿਤਨੇ ਦੂਰ ਹਨ। ਜੋ ਚੰਗੇ ਕਰਮਾਂ ਦੇ ਕਰਨ ਵਾਲੇ ਹਨ, ਉਹ ਧਰਮਰਾਜ ਦੇ ਨਜ਼ਦੀਕ ਹਨ, ਕਿਉਂਕਿ ਉਨ੍ਹਾਂ ਦਾ ਸਤਿਕਾਰ ਧਰਮਰਾਜ ਚੰਗੀ ਤਰ੍ਹਾਂ ਕਰਦਾ ਹੈ ਅਤੇ ਜੋ ਬੁਰੇ ਕਰਮਾਂ ਦੇ ਕਰਨ ਵਾਲੇ ਹਨ, ਉਹ ਕਈ ਲੋਕ ਦੂਰ ਭਾਵ ਨਰਕਾਂ ਵਿਚ ਪਾਏ ਜਾਂਦੇ ਹਨ [ਜੁੱਤੀਆਂ ਵਿਚ ਖੜੇ ਹੁੰਦੇ ਹਨ]।

੨. ਜੋ ਬੁਰੇ ਕਰਮਾਂ ਦੇ ਕਰਨ ਵਾਲੇ ਹਨ, ਉਹ ਤਾਂ ਧਰਮਰਾਜ ਦੇ ਨਜ਼ਦੀਕ ਰਹਿੰਦੇ ਹਨ। ਮਾਰ ਖਾਣ ਵਾਸਤੇ, ਅਤੇ ਜੋ ਚੰਗੇ ਕਰਮ ਕਰਦੇ ਹਨ, ਉਹ ਧਰਮਰਾਜਾ ਤੋਂ ਦੂਰ ਰਹਿੰਦੇ ਹਨ।

ਯਥਾ—"ਜਹ ਲਾਲਚ ਜਾਗਾਤੀ ਘਾਟ॥ ਦੂਰਿ ਰਹੀ ਉਹ ਜਨ ਤੇ ਬਾਟ॥੨॥"

[ਆਸਾ ਮਹਲਾ ੫, ਪੰਨਾ ੩੯੩]

## ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥

ਹੇ ਸਿੱਖੋ ! ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਨੂੰ ਧਿਆਇਆ ਹੈ, ਉਹ ਜਪ ਤਪ ਰੂਪੀ ਮਸਕਤਿ=ਮੇਹਨਤ ਨੂੰ ਘਾਲਿ=ਕਮਾ ਕੇ ਗਏ ਹਨ। ਅਰਥਾਤ ਉਨ੍ਹਾਂ ਦਾ ਸੰਸਾਰਕ ਦੁੱਖ ਨਵਿਰਤ ਹੋ ਗਿਆ ਹੈ।

ਮਸਕਤਿ=ਮਿਹਨਤ ਨੂੰ ਆਖਦੇ ਹਨ।

ਯਥਾ—"ਮਸਤਕਿ ਲਹਹੁ ਮਜੂਰੀਆ ਮੰਗਿ ਮੰਗਿ ਖਸਮ ਦਰਾਹੁ॥" [ਸੂਹੀ ਵਾਰ, ਪੰਨਾ ੭੮੮]

## ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥੧॥

ਗੁਰੂ ਜੀ ਆਖਦੇ ਹਨ, ਤਿਨ੍ਹਾਂ ਦੇ ਮੂੰਹ ਉਜਲੇ ਹਨ-

ਯਥਾ—ਮਿਲਿ ਸਾਧੂ ਸੰਗਿ ਉਧਾਰੁ ਹੋਇ ਮੁਖ ਊਜਲ ਦਰਬਾਰਿ॥ ੩॥ [ਪੰਨਾ ੨੧੮]
ਤਥਾ—ਜਿਤੁ ਸਿਮਰਨਿ ਦਰਗਹ ਮੁਖੁ ਊਜਲ ਸਦਾ ਸਦਾ ਸੁਖੁ ਪਾਈਐ॥ [ਪੰਨਾ ੬੨੯]

ਤਥਾ—ਨਾਮ ਧੁਨਿ ਮੁਖ ਉਜਲੇ ਹੋਏ ਹਰਿ ਪਾਇਆ ਸਚੁ ਸੋਇ॥ [ਪੰਨਾ ੬੦੦]

ਤਥਾ—ਸਾਧ ਸੰਗਿ ਨਾਨਕ ਨਾਮ ਧਿਆਇਆ ਮੁਖ ਊਜਲ ਭਏ ਦਰਬਾਰਾ॥੯੧॥ [ਪੰਨਾ ੬੩੧]

ਅਤੇ ਉਨ੍ਹਾਂ ਦੇ ਨਾਲ ਹੋਰ ਕਿਤਨੀ ਦੁਨੀਆਂ ਛੁੱਟ ਗਈ ਹੈ।

ਯਥਾ—"ਜਿਨਿ ਜਨਿ ਗੁਰਮੁਖਿ ਸੇਵਿਆ ਤਿਨਿ ਸਭਿ ਸੁਖ ਪਾਈ॥
ਓਹੁ ਆਪਿ ਤਰਿਆ ਕੁਟੰਬ ਸਿਉ ਸਭੁ ਜਗਤੁ ਤਰਾਈ॥"

[ਮਾਰੂ ਵਾਰ ਡਖਣੇ, ਪੰਨਾ ੧੧੦੦]

ਤਥਾ—"ਓਇ ਆਪਿ ਤਰੇ ਸਭ ਕੁਟੰਬ ਸਿਉ ਤਿਨ ਪਿਛੈ ਸਭੁ ਜਗਤੁ ਛਡਾਹਿ॥"

[ਗਉੜੀ ਵਾਰ, ਪੰਨਾ ੩੧੦]

## ਸਾਖੀ—ਰਾਜੇ ਹਰੀ ਚੰਦ ਦੀ

ਇਕ ਸਮੇਂ 'ਵਸ਼ਿਸ਼ਟ' ਮਹਾਰਾਜ ਜੀ ਦੇ ਪਾਸ ਰਾਜੇ 'ਤ੍ਰਿਸ਼ੰਕੂ' ਨੇ ਕਿਹਾ-"ਮੈਨੂੰ ਸ੍ਵਰਗ ਵਿਖੇ ਜਾਣ ਦੀ ਇੱਛਾ ਹੈ, ਆਪ ਉਥੇ ਭੇਜਣ ਦੀ ਕਿਰਪਾ ਕਰੋ।"

ਵਸ਼ਿਸ਼ਟ ਜੀ ਨੇ ਕਿਹਾ, "ਹੇ ਰਾਜਨ ! ਇਹ ਮਲ ਮੂਤਰ ਦੀ ਦੇਹ ਮਹਾਂ ਅਸ਼ੁੱਧ ਹੈ, ਇਸ ਦੇਹ ਸਹਿਤ ਸ੍ਵਰਗ ਵਿਚ ਕੋਈ ਨਹੀਂ ਜਾਂਦਾ। ਜੇ ਜ਼ਰੂਰ ਜਾਣ ਦੀ ਇੱਛਾ ਹੈ ਤਾਂ ਇਸ ਦੇਹ ਨੂੰ ਤਿਆਗ ਕੇ ਜਾ ਸਕਦਾ ਹੈਂ।" ਰਾਜੇ 'ਤ੍ਰਿਸ਼ੰਕੂ' ਨੇ ਕਿਹਾ, "ਮੈਂ ਇਸ ਦੇਹ ਦੇ ਸਹਿਤ ਹੀ ਸ੍ਵਰਗ ਵਿਖੇ ਜਾਣਾ ਚਾਹੁੰਦਾ ਹਾਂ, ਜੇ ਆਪ ਨਹੀਂ ਭੇਜ ਸਕਦੇ ਤਾਂ ਮੈਂ ਕਿਸੇ ਹੋਰ ਨੂੰ ਗੁਰੂ ਧਾਰ ਲੈਂਦਾ ਹਾਂ।"

ਵਸ਼ਿਸ਼ਟ ਜੀ ਨੇ ਗੁੱਸੇ ਨਾਲ ਕਿਹਾ, "ਜਾਹ ਜਿੱਥੇ ਤੇਰੀ ਇੱਛਾ ਹੈ ਚਲਿਆ ਜਾਹ।"

ਉਸ ਵੇਲੇ ਰਾਜੇ ਤ੍ਰਿਸ਼ੰਕੂ ਨੇ ਵਿਸ਼ਵਾ ਮਿਤਰ ਜੀ ਨੂੰ ਜਾ ਕੇ ਕਿਹਾ, "ਵਸ਼ਿਸ਼ਟ ਜੀ ਨੇ ਤਾਂ ਮੈਨੂੰ ਸ੍ਵਰਗ ਵਿਚ ਨਹੀਂ ਭੇਜਿਆ ਆਪ ਕਿਰਪਾ ਕਰਕੇ ਮੈਨੂੰ ਦੇਹ ਦੇ ਸਹਿਤ ਸ੍ਵਰਗ ਵਿਖੇ ਭੇਜੋ।"

ਵਸ਼ਿਸ਼ਟ ਜੀ ਦਾ ਤੇ ਵਿਸ਼ਵਾ ਮਿੱਤਰ ਜੀ ਦਾ ਆਪਸ ਵਿਚ ਵਿਰੋਧ ਸੀ। ਰਾਜੇ ਤ੍ਰਿਸ਼ੰਕੂ ਪਾਸੋਂ ਸੁਣ ਕੇ ਵਿਸ਼ਵਾ ਮਿੱਤ੍ਰ ਜੀ ਨੇ ਕਿਹਾ- "ਤੂੰ ਫਿਕਰ ਨਾ ਕਰ, ਪਹਿਲੇ ਯੱਗ ਕਰ, ਫਿਰ ਤੈਨੂੰ ਸ੍ਵਰਗ ਵਿਚ ਭੇਜ ਦਿਆਂਗਾ।" ਵਿਸ਼ਵਾਮਿੱਤ੍ਰ ਜੀ ਦੇ ਕਹੇ ਅਨੁਸਾਰ ਰਾਜੇ ਨੇ ਯੱਗ ਆਰੰਭ ਦਿੱਤਾ। ਯੱਗ ਤੋਂ ਪਿੱਛੋਂ ਵਿਸ਼ਵਾ ਮਿਤ੍ਰ ਜੀ ਨੇ ਰਾਜੇ ਤ੍ਰਿਸ਼ੰਕੂ ਨੂੰ ਸ੍ਵਰਗ ਵਿਚ ਭੇਜ ਦਿੱਤਾ।

ਜਿਸ ਵੇਲੇ ਵਸ਼ਿਸ਼ਟ ਜੀ ਨੂੰ ਪਤਾ ਲਗਾ ਕਿ ਰਾਜਾ ਸ੍ਵਰਗ ਵਿਚ ਚਲਾ ਗਿਆ ਹੈ ਤਾਂ ਵਸ਼ਿਸ਼ਟ ਜੀ ਨੇ ਦੇਵਤਿਆਂ ਨੂੰ ਕਿਹਾ, "ਇਹ ਗੁਰੂ ਤੋਂ ਬੇਮੁਖ ਹੈ, ਇਸ ਨੂੰ ਸ੍ਵਰਗ ਵਿਚ ਨਾ ਰੱਖੋ।" ਇਹ ਗੱਲ ਸੁਣ ਕੇ ਦੇਵਤਿਆਂ ਨੇ ਸ੍ਵਰਗ ਚੋਂ ਗਿਰਾ ਦਿੱਤਾ।

ਜਦ ਵਿਸ਼ਵਾ ਮਿੱਤ੍ਰ ਨੂੰ ਪਤਾ ਲੱਗਾ ਤਾਂ ਉਸ ਨੇ ਆਪਣੀ ਤਾਕਤ ਨਾਲ ਰਾਜੇ ਤ੍ਰਿਸ਼ੰਕੂ ਨੂੰ ਫੇਰ ਸ੍ਵਰਗ ਵਿਚ ਭੇਜ ਦਿੱਤਾ।

ਵਸ਼ਿਸ਼ਟ ਜੀ ਨੇ ਫੇਰ ਗਿਰਵਾ ਦਿੱਤਾ, ਤਾਂ ਵਿਸ਼ਵਾ ਮਿੱਤ੍ਰ ਜੀ ਨੇ ਉਸ ਨੂੰ ਹੇਠਾਂ ਨਾ ਆਉਣ ਦਿੱਤਾ ਤੇ ਵਸ਼ਿਸ਼ਟ ਜੀ ਨੇ ਉੱਪਰ ਨਾ ਜਾਣ ਦਿੱਤਾ, ਉਹ ਰਾਜਾ ਹੁਣ ਤਕ ਵਿਚਕਾਰ ਖੜਾ ਹੈ। ਉਸ ਦੀਆਂ ਲਾਲਾਂ ਨਾਲ 'ਕਰਮ ਨਾਸਾ' ਨਦੀ ਚਲ ਰਹੀ ਹੈ। ਜਿਸ ਵਿਚ ਇਸ਼ਨਾਨ ਕਰਨ ਨਾਲ ਪੁੰਨ ਕਰਮ ਨਾਸ਼ ਹੋ ਜਾਂਦੇ ਹਨ।

ਜ਼ਰੂਰੀ ਨੋਟ- ਜਿਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਟਨੇ ਸਾਹਿਬ ਨੂੰ ਜਾਂਦੇ ਹੋਏ ਮਿਰਜਾ ਪੁਰ ਦੀ ਸੰਗਤ ਨੂੰ ਨਿਹਾਲ ਕਰਕੇ ਅੱਗੇ ਤੁਰੇ ਹਨ ਤਾਂ ਚਲਦਿਆਂ ਚਲਦਿਆਂ 'ਕਰਮ ਨਾਸਾ'

ਨਦੀ ਆ ਗਈ। ਭਾਵੇਂ ਇਹ ਨਦੀ ਅਪਵਿੱਤ੍ਰ ਸੀ, ਇਸ ਵਿਚ ਇਸ਼ਨਾਨ ਕਰਨ ਨਾਲ ਲੋਕ ਸ਼ੁਭ ਕਰਮਾਂ ਦਾ ਨਾਸ਼ ਮੰਨਦੇ ਸਨ। ਪਰ ਗੁਰੂ ਸਾਹਿਬ ਜੀ ਨੇ ਆਪਣੇ ਪਵਿਤ੍ਰ ਚਰਨ ਪਾ ਕੇ ਇਸ ਨਦੀ ਨੂੰ ਪਵਿੱਤਰ ਕਰ ਦਿੱਤਾ।

ਯਥਾ—ਚਲਤਿ ਚਲਤਿ ਕ੍ਰਮਨਾਸ਼ਾ ਸਲਿਤਾ। ਤਹਾਂ ਆਇ ਹੇਰਜੋ ਜਲ ਚਲਤਾ॥
ਉਤਰਿ ਤਹਾਂ ਕੀਨਸਿ ਇਸ਼ਨਾਨਾ। ਜੇ ਅਪਵਿੱਤ੍ਰ ਅਹੈ ਅਸਥਾਨਾ॥੧੨॥
ਸਤਿਗੁਰ ਪਰਸੇ ਹੋਹਿ ਪੁਨੀਤ। ਮਹਾਂ ਦੋਸ਼ ਤਿਸ ਜਾਇ ਬਿਤੀਤ॥
ਪੁਨ ਸੰਤਨਿ ਸੋਂ ਵਾਕ ਬਖਾਨਾ। ਹੁਤੋ ਤ੍ਰਿਸ਼ੰਕੂ ਭੂਪ ਮਹਾਨਾ॥੧੩॥
ਮੁਨਿ ਗਨ ਤੀਰਥ ਗਨ ਜਲ ਲੀਨੋ। ਤਿਸ ਨ੍ਰਿਪ ਕੋ ਮਜਨਾਵਨਿ ਕੀਨੋ।
ਤਿਸ ਤੇ ਨਦੀ ਕਹੈਂ ਕ੍ਰਮਨਾਸਾ। ਅਬਿ ਤੇ ਭਈ ਕੁਕਰਮ ਬਿਨਾਸਾ॥੧੪॥"

[ਗੁਰ ਪ੍ਰਤਾਪ ਸੂਰਜ, ਰਾਸ ੧੧ ਅੰਸੂ ੫੫]

ਉਸ ਰਾਜੇ ਤ੍ਰਿਸ਼ੰਕੂ ਦਾ ਪੁੱਤਰ ਰਾਜਾ ਹਰੀ ਚੰਦ ਹੋਇਆ ਹੈ ਇਸ ਨੇ ਵਸ਼ਿਸ਼ਟ ਜੀ ਨੂੰ ਗੁਰੂ ਧਾਰਨ ਕੀਤਾ ਹੈ। ਜਦ ਵਿਸ਼ਵਾ ਮਿਤ੍ਰ ਨੂੰ ਪਤਾ ਲੱਗਾ ਕਿ ਰਾਜੇ ਹਰੀ ਚੰਦ ਨੇ ਵਸ਼ਿਸ਼ਟ ਨੂੰ ਗੁਰੂ ਧਾਰਨ ਕੀਤਾ ਹੈ ਤਾਂ ਮਨ ਵਿਚ ਬੜਾ ਗੁੱਸਾ ਆਇਆ, ਗੁੱਸੇ ਵਿਚ ਆ ਕੇ ਉਸ ਨੂੰ ਬਿਪਤਾ ਵਿਚ ਪਾ ਦਿੱਤਾ, ਉਹ ਪਰਸੰਗ ਇਸ ਤਰ੍ਹਾਂ ਹੈ-ਇਕ ਸਮੇਂ ਵਿਸ਼ਵਾ ਮਿੱਤਰ ਜੀ ਸੂਰ ਦਾ ਰੂਪ ਧਾਰ ਕੇ ਰਾਜੇ ਹਰੀ ਚੰਦ ਦੇ ਬਾਗ ਵਿਚ ਫਿਰਨ ਲੱਗ ਪਏ। ਸ਼ਾਹੀ ਬਾਗ ਅੰਦਰ ਸੂਰ ਫਿਰਦਿਆਂ ਦੇਖ ਕੇ ਬਾਗ ਦੇ ਰਾਖੇ [ਮਾਲੀ] ਨੇ ਰਾਜਾ ਹਰੀ ਚੰਦ ਦੇ ਦਰਬਾਰ ਵਿਚ ਜਾ ਕੇ ਇਉਂ ਕਿਹਾ, "ਹੇ ਰਾਜਨ ! ਜੇਕਰ ਆਪ ਜੀ ਨੇ ਸ਼ਿਕਾਰ ਖੇਡਣਾ ਹੈ ਤਾਂ ਆਪ ਜੀ ਦੇ ਬਾਗ ਵਿਖੇ ਇਕ ਬੜਾ ਸੂਰ ਆਇਆ ਹੈ।"

ਇਹ ਗੱਲ ਸੁਣ ਕੇ ਰਾਜਾ ਹਰੀ ਚੰਦ ਸ਼ਿਕਾਰ ਕਰਨ ਨੂੰ ਤੁਰ ਪਿਆ, ਰਾਜੇ ਨੂੰ ਦੇਖ ਕੇ ਸੂਰ ਦੌੜ ਪਿਆ। ਸੂਰ ਅੱਗੇ ਅੱਗੇ ਰਾਜਾ ਪਿੱਛੇ ਪਿੱਛੇ ਬੜੇ ਗਾੜ੍ਹੇ ਜੰਗਲ ਵਿਚ ਰਾਜੇ ਨੂੰ ਲੈ ਗਿਆ, ਆਪ ਫਿਰ ਰਾਜੇ ਦੀਆਂ ਅੱਖਾਂ ਤੋਂ ਓਲੇ ਹੋ ਕੇ ਛੁਪ ਗਿਆ ਤੇ ਬ੍ਰਾਹਮਣ ਦਾ ਰੂਪ ਧਾਰ ਲਿਆ। ਰਾਜੇ ਨੂੰ ਬੜੀ ਤ੍ਰਿਖਾ ਲੱਗੀ ਹੋਈ ਸੀ, ਉਹ ਪਾਣੀ ਪੀਣ ਵਾਸਤੇ ਇਕ ਸਰੋਵਰ ਪਰ ਆਇਆ। ਜਦ ਪਾਣੀ ਪੀਣ ਲੱਗਾ ਤਾਂ ਮਨ ਵਿਚ ਵਿਚਾਰ ਆਈ ਕਿ ਮੇਰਾ ਤਾਂ ਨਿਯਮ ਹੈ ੨੧ ਭਾਰ ਸੋਨਾ ਦਾਨ ਕਰਨ ਦਾ, ਜੇਕਰ ਮੈਂ ਪਾਣੀ ਪੀਂਦਾ ਹਾਂ ਤਾਂ ਨਿਯਮ ਭੰਗ ਹੁੰਦਾ ਹੈ, ਜੇ ਨਹੀਂ ਪੀਂਦਾ ਤਾਂ ਪ੍ਰਾਣ ਨਿਕਲਦੇ ਹਨ।

ਇਹ ਗੱਲ ਵਿਚਾਰ ਰਿਹਾ ਸੀ ਇਤਨੇ ਨੂੰ ਵਿਸ਼ਵਾ ਮਿਤ੍ਰ ਨੇ ਆ ਕੇ ਕਿਹਾ, "ਹੇ ਰਾਜਨ ! ਆਪ ਇਥੇ ਕਿਸ ਤਰ੍ਹਾਂ ਆਏ ਹੋ? ਅਤੇ ਬੜੇ ਚਿੰਤਾਤੁਰ ਪ੍ਰਤੀਤ ਹੋ ਰਹੇ ਹੋ, ਆਪ ਸੱਚੀ ਸੱਚੀ ਗੱਲ ਕਵੋ? ਮੈਂ ਬ੍ਰਾਹਮਣ ਹਾਂ, ਤੁਹਾਡੀ ਚਿੰਤਾ ਨੂੰ ਦੂਰ ਕਰਾਂਗਾ।" ਉਸ ਵੇਲੇ ਰਾਜੇ ਨੇ ਆਪਣਾ ਸਾਰਾ ਹਾਲ ਸੁਣਾਇਆ ਕਿ ਮੈਂ ਰੋਜ਼ ਇੱਕੀ ਭਾਰ ਸੋਨਾ ਦਾਨ ਦੇ ਕੇ ਅੰਤ ਜਲ ਛਕਦਾ ਹਾਂ। ਪਰ ਇਥੇ ਮੇਰੇ ਪਾਸ ਕੁਝ ਨਹੀਂ ਹੈ ਤੇ ਤ੍ਰੇਹ ਬਹੁਤ ਲੱਗੀ ਹੋਈ ਹੈ, ਦਾਨ ਦਿੱਤੇ ਬਗੈਰ ਜੇ ਮੈਂ ਪਾਣੀ ਪੀਂਦਾ ਹਾਂ ਤਾਂ ਮੇਰਾ ਨਿਯਮ ਟੁੱਟਦਾ ਹੈ।

ਉਸ ਬ੍ਰਾਹਮਣ ਨੇ ਕਿਹਾ-"ਤੂੰ ਇਥੇ ਬੈਠ ਕੇ ਮੈਨੂੰ ਸੰਕਲਪ ਕਰ ਦੇਹ ਫਿਰ ਘਰ ਜਾ ਕੇ ਮੈਨੂੰ ਦਾਨ ਦੇ ਦੇਈਂ, ਹੁਣ ਤੂੰ ਪਾਣੀ ਪੀ ਲੈ।"

ਰਾਜੇ ਨੇ ਉਸੀ ਵੇਲੇ ਦਾਨ ਦੇਣ ਦਾ ਸੰਕਲਪ ਕਰਕੇ ਪਾਣੀ ਪੀ ਲਿਆ।

ਜਿਸ ਵੇਲੇ ਵਾਪਸ ਮੁੜਕੇ ਸ਼ਹਿਰ ਨੂੰ ਆਏ ਤਾਂ ਉਸ ਬ੍ਰਾਹਮਣ [ਵਿਸ਼ਵਾ ਮਿਤਰ] ਨੇ ਰਾਜੇ ਹਰੀ ਚੰਦ ਦੇ ਖਜ਼ਾਨੇ ਰੇਤ ਦੇ ਕਰ ਦਿੱਤੇ। ਜਿਸ ਵੇਲੇ ਰਾਜਾ ਹਰੀ ਚੰਦ ਨੇ ਖਜ਼ਾਨੇ ਦਾ ਜੰਦਰਾ ਖੋਲ੍ਹਿਆ ਤਾਂ ਕੀ ਵੇਖਦਾ ਹੈ ਅੰਦਰ ਰੇਤ ਹੀ ਰੇਤ ਹੈ ਸੋਨਾ ਬਿਲਕੁਲ ਨਹੀਂ ਹੈ। ਬੜਾ ਹੈਰਾਨ ਹੋ ਕੇ ਆਖਦਾ ਹੈ- ਬ੍ਰਾਹਮਣ ਜੀ ! ਖਜ਼ਾਨੇ ਵਿਚ ਤਾਂ ਕੁਝ ਭੀ ਨਹੀਂ ਹੈ।"

ਵਿਸ਼ਵਾ ਮਿਤ੍ਰ ਨੇ ਕਿਹਾ-"ਹੇ ਰਾਜਨ ! ਜੇ ਤੂੰ ਆਪਣਾ ਕੀਤਾ ਹੋਇਆ ਬਚਨ ਹਾਰੇਂਗਾ ਤਾਂ ਨਰਕਾਂ ਵਿਚ ਪਏਂਗਾ, ਨਹੀਂ ਤਾਂ ਮੈਂ ਤੈਨੂੰ ਵੇਚ ਕੇ ਆਪਣਾ ਕਾਰਜ ਕਰ ਲਵਾਂਗਾ।"

ਰ ਜੇ ਹਰੀ ਚੰਦ ਨੇ ਕਿਹਾ- "ਭਲੀ ਗਲ ਹੈ, ਇਕ ਮੈਂ, ਇਕ ਮੇਰਾ ਪੁੱਤਰ, ਇਕ ਮੇਰੀ ਇਸਤ੍ਰੀ ਹੈ ਸਾਨੂੰ ਤਿੰਨਾਂ ਨੂੰ ਵੇਚ ਕੇ ਤੂੰ ਆਪਣਾ 'ਕਰ' ਪੂਰਾ ਕਰ ਲੈ।"

ਉਸ ਵੇਲੇ ਬ੍ਰਾਹਮਣ ਵਿਸ਼ਵਾ ਮਿਤ੍ਰ ਨੇ ਤਿੰਨਾਂ ਨੂੰ ਕਾਂਸ਼ੀ ਦੀ ਮੰਡੀ ਵਿਚ ਲਿਆ ਕੇ ਵੇਚ ਦਿੱਤਾ। ਇਕ ਚੰਡਾਲ ਬੜਾ ਧਨੀ ਸੀ ਉਸ ਨੇ ਰਾਜੇ ਹਰੀ ਚੰਦ ਨੂੰ ਮੁੱਲ ਲੈ ਲਿਆ ਤੇ ਇਕ ਹੋਰ ਸ਼ਾਹੂਕਾਰ ਸੀ ਉਸ ਨੇ ਇਸਤ੍ਰੀ ਤੇ ਲੜਕੇ ਨੂੰ ਮੁੱਲ ਲੈ ਲਿਆ।

ਕੋਈ ਸਮਾਂ ਐਸਾ ਆਇਆ ਜੋ ਉਥੋਂ ਦੇ ਰਾਜੇ ਨੇ ਕਿਸੀ ਅਵੱਗਿਆ ਹੋਣ ਦੇ ਕਾਰਣ ਉਸ ਸ਼ਾਹੂਕਾਰ ਨੂੰ ਫੜ ਕੇ ਕੈਦ ਕਰ ਲਿਆ ਤੇ ਉਸ ਦੇ ਘਰ-ਬਾਰ ਵੀ ਜ਼ਬਤ ਕਰ ਲਿਆ, ਇਸ ਸਮੇਂ ਹਰੀ ਚੰਦ ਦੀ ਰਾਣੀ ਆਪਣੇ ਪੁੱਤਰ ਨੂੰ ਲੈ ਕੇ ਚੱਲ ਪਈ, ਰਾਹ ਵਿਚ ਬੱਚੇ ਨੂੰ ਸੱਪ ਲੜ ਗਿਆ ਤੇ ਉਹ ਬੱਚਾ ਮਰ ਗਿਆ, ਉਸ ਨੂੰ ਲੈ ਕੇ ਰਾਣੀ ਗੰਗਾ ਦੇ ਘਾਟ ਪਰ ਸਸਕਾਰ ਕਰਨ ਆਈ। [ਜਿਸ ਚੰਡਾਲ ਨੇ ਰਾਜੇ ਨੂੰ ਮੁੱਲ ਲੀਤਾ ਸੀ, ਉਸ ਨੇ ਹਰੀ ਚੰਦ ਨੂੰ ਏਸੇ ਘਾਟ ਪਰ ਛੱਡਿਆ ਹੋਇਆ ਸੀ।]

ਉਸ ਨੂੰ ਵੇਖ ਕੇ ਇਸਤ੍ਰੀ ਨੇ ਕਿਹਾ-"ਤੇਰਾ ਲੜਕਾ ਮਰ ਗਿਆ ਹੈ, ਇਸ ਨੂੰ ਹੁਣ ਜਲਾਣਾ ਹੈ।"

ਹਰੀ ਚੰਦ ਨੇ ਕਿਹਾ-"ਇਥੇ ਮੁਰਦੇ ਜਲਾਣ ਦਾ ਸਵਾ ਰੁਪਯਾ [੧-੨੫] ਲੱਗਦਾ ਹੈ। ਉਹ ਦੇ ਕੇ ਜਲਾ ਲੈ।" ਜੇਕਰ ਮੈਂ ਸਵਾ ਰੁਪਯਾ ਲੀਤੇ ਬਗੈਰ ਜਲਾਣ ਦਿਆਂਗਾ ਤਾਂ ਸੁਆਮੀ ਦੇ ਕਾਰਜ ਵਿਚ ਫਰਕ ਪੈਂਦਾ ਹੈ ਅਤੇ ਨਰਕਾਂ ਦਾ ਅਧਿਕਾਰੀ ਹੋਵਾਂਗਾ ਕਿਉਂਕਿ ਮੇਰੇ ਸਵਾਮੀ ਦਾ ਮੈਨੂੰ ਸਖਤ ਹੁਕਮ ਹੈ ਕਿ ਸਵਾ ਰੁਪਯਾ ਲੀਤੇ ਬਗੈਰ ਕੋਈ ਮੁਰਦਾ ਨਹੀਂ ਸੜਨ ਦੇਣਾਂ।

ਇਹ ਗਲ ਸੁਣ ਕੇ ਰਾਣੀ ਆਪਣੇ ਪੁੱਤਰ ਨੂੰ ਲੈ ਕੇ ਸ਼ਹਿਰ ਵਿਚ ਆ ਗਈ, ਆ ਕੇ ਸ਼ਹਿਰ ਵਿਚੋਂ ਪੈਸਾ-ਪੈਸਾ ਮੰਗਦੀ ਫਿਰਦੀ ਹੈ ਪਰੰਤੂ ਕੋਈ ਦੇਂਦਾ ਨਹੀਂ ਆਖਰਕਾਰ ਰਾਤ ਪੈ ਗਈ, ਥੱਕ ਕੇ ਇਕ ਥਾਂ ਬੈਠ ਗਈ। ਥਕਾਵਟ ਦੇ ਕਾਰਣ ਬੈਠੀ ਦੀਆਂ ਅੱਖਾਂ ਜੁੜ ਗਈਆਂ, ਇਤਨੇ ਨੂੰ ਅੱਧੀ ਰਾਤ ਪੈ ਗਈ, ਚੋਰ ਆਏ, ਉਨ੍ਹਾਂ ਨੇ ਦੇਖਿਆ ਕਿ ਕੋਈ ਰਿਖੀ ਸਮਾਧੀ ਲਗਾ ਕੇ ਬੈਠਾ ਹੈ ਉਹਨਾਂ ਨੇ ਮੰਨਤ ਮੰਨੀ 'ਜੇਕਰ ਚੋਰੀ ਚੰਗੀ ਲੱਭ ਪਈ ਤਾਂ ਵਾਪਸੀ ਆਉਂਦਿਆਂ ਸਾਰ ਇਸ ਰਿਖੀ ਦੀ ਭੇਟਾ ਕਰਾਂਗੇ।'

ਉਹਨਾਂ ਚੋਰਾਂ ਨੇ ਜਾ ਕੇ ਰਾਜੇ ਦੀ ਚੋਰੀ ਕੀਤੀ, ਚੋਰੀ ਬੜੀ ਸੋਹਣੀ ਲੱਭ ਪਈ। ਉਸੇ ਵਕਤ ਚੋਰਾਂ ਨੇ

ਆ ਕੇ ਸੁੱਚੇ ਮੋਤੀਆਂ ਦੀ ਮਾਲਾ ਰਿਖੀ ਸਮਝ ਕੇ ਉਸ ਰਾਣੀ ਦੇ ਗਲ ਵਿਚ ਪਾ ਦਿੱਤੀ ਤੇ ਆਪ ਚਲੇ ਗਏ ਉਧਰੋਂ ਜਿਸ ਰਾਜੇ ਦੀ ਚੋਰੀ ਹੋਈ ਸੀ ਜਦ ਉਸ ਨੂੰ ਪਤਾ ਲੱਗਾ ਤਾਂ ਉਸ ਨੇ ਆਪਣੇ ਸਿਪਾਹੀ ਭੇਜ ਕੇ ਖੋਜ ਕਰਵਾਈ, ਸਿਪਾਹੀਆਂ ਨੇ ਆ ਕੇ ਇਕ ਰਾਣੀ ਦੇ ਗਲ ਵਿਚ ਸੁੱਚੇ ਮੋਤੀਆਂ ਦੀ ਜਦ ਮਾਲਾ ਦੇਖੀ ਤਾਂ ਸਿਪਾਹੀਆਂ ਨੇ ਸਮਝਿਆ ਕਿ ਇਹ ਚੋਰਾਂ ਦੀ ਸਾਥਣ ਹੈ ਪੁੱਛਿਆ ਕਿ ਜਿਨ੍ਹਾਂ ਨੇ ਇਹ ਮਾਲਾ ਤੈਨੂੰ ਦਿੱਤੀ ਹੈ ਉਹ ਚੋਰ ਕਿਥੇ ਹਨ? ਰਾਣੀ ਨੇ ਅੱਗੋਂ ਕੋਈ ਜਵਾਬ ਨਾ ਦਿੱਤਾ।

ਉਸ ਵੇਲੇ ਸਿਪਾਹੀਆਂ ਨੇ ਫੜ ਕੇ ਰਾਣੀ ਨੂੰ ਰਾਜੇ ਦੇ ਹਵਾਲੇ ਕਰ ਦਿੱਤਾ। ਅੱਗੋਂ ਰਾਜੇ ਨੇ ਮਾਰਨ ਦਾ ਹੁਕਮ ਦੇ ਕੇ ਉਸ ਚੰਡਾਲ ਦੇ ਹਵਾਲੇ ਕਰ ਦਿੱਤਾ ਜਿਸ ਦੇ ਘਰ [ਰਾਜਾ] ਹਰੀ ਚੰਦ ਵਿਕਿਆ ਹੋਇਆ ਸੀ। ਅੱਗੋਂ ਉਸ ਚੰਡਾਲ ਨੇ ਮਾਰਨ ਵਾਸਤੇ ਆਪਣੇ ਨੌਕਰ [ਰਾਜੇ ਹਰੀ ਚੰਦ] ਦੇ ਹਵਾਲੇ ਕਰ ਦਿੱਤਾ।

ਉਸ ਵਕਤ [ਰਾਜਾ] ਹਰੀ ਚੰਦ ਨੇ ਆਪਣੇ ਮਾਲਕ ਦਾ ਹੁਕਮ ਮੰਨ ਕੇ ਲੂਣ ਹਲਾਲ ਕਰਨ ਵਾਸਤੇ ਆਪਣੀਆਂ ਅੱਖਾਂ ਉਤੇ ਪੱਟੀ ਬੰਨ੍ਹ ਹੱਥ ਵਿਚ ਤਲਵਾਰ ਫੜ ਕੇ ਜਦ ਆਪਣੀ ਰਾਣੀ ਦੇ ਮਾਰਨ ਵਾਸਤੇ ਹੱਥ ਉੱਚਾ ਕੀਤਾ ਤਾਂ ਉਸੀ ਵੇਲੇ ਰਾਜੇ ਦੀ ਪੂਰਨ ਭਗਤੀ ਵੇਖਕੇ ਭਗਵਾਨ ਨੇ ਉਸਦਾ ਹੱਥ ਫੜ ਲਿਆ ਤੇ ਕਿਹਾ- "ਹੇ ਰਾਜਨ ਮੈਂ ਤੇਰੇ ਉੱਪਰ ਬਹੁਤ ਪ੍ਰਸੰਨ ਹਾਂ, ਚੱਲ ਤੈਨੂੰ ਬੈਕੁੰਠ ਵਿਚ ਲੈ ਚੱਲਾਂ।"

ਉਸ ਵੇਲੇ [ਰਾਜੇ] ਹਰੀ ਚੰਦ ਨੇ ਕਿਹਾ-"ਭਗਵਾਨ ! ਜੇਕਰ ਆਪ ਮੇਰੇ ਉਪਰ ਬਹੁਤ ਪ੍ਰਸੰਨ ਹੋਏ ਹੋ ਤਾਂ ਜਿਸ ਆਪਣੇ ਮਾਲਕ ਦਾ ਮੈਂ ਲੂਣ ਖਾਧਾ ਹੈ, ਉਸ ਨੂੰ ਵੀ ਨਾਲ ਲੈ ਚਲੋ।"

ਭਗਵਾਨ ਨੇ ਕਿਹਾ, "ਤਥਾ ਅਸਤੂ !" ਉਸ ਵਕਤ ਭਗਵਾਨ ਨੇ ਇਸ ਦੀ ਰਾਣੀ ਨੂੰ ਵੀ ਕਿਹਾ-"ਤੇਰੀ ਭਗਤੀ ਉੱਪਰ ਵੀ ਮੈਂ ਬਹੁਤ ਪ੍ਰਸੰਨ ਹਾਂ, ਚਲ ਤੈਨੂੰ ਵੀ ਬੈਕੁੰਠ ਲੈ ਚਲਾਂ।"

ਤਾਂ ਉਸ ਵੇਲੇ ਰਾਣੀ ਨੇ ਭਗਵਾਨ ਨੂੰ ਕਿਹਾ-"ਸੁਆਮੀ ਜੀ ! ਜੇ ਆਪ ਮੇਰੇ ਉੱਪਰ ਬਹੁਤ ਪ੍ਰਸੰਨ ਹੋਏ ਹੋ ਤਾਂ ਜਿਨ੍ਹਾਂ ਦਾ ਮੈਂ ਲੂਣ ਖਾਧਾ ਹੈ, ਉਹਨਾਂ ਨੂੰ ਵੀ ਨਾਲ ਲੈ ਚਲੋ।"

ਭਗਵਾਨ ਨੇ ਕਿਹਾ-"ਤਥਾ ਅਸਤੂ !" ਉਸ ਵੇਲੇ ਰਾਜੇ 'ਹਰੀ ਚੰਦ' ਨੂੰ ਚੰਡਾਲ ਦੇ ਪਰਵਾਰ ਸਹਿਤ ਅਤੇ ਰਾਣੀ ਨੂੰ ਸ਼ਾਹੂਕਾਰ ਦੇ ਪ੍ਰਵਾਰ ਸਹਿਤ ਭਗਵਾਨ ਨੇ ਬੈਕੁੰਠ ਧਾਮ ਵਿਚ ਪਹੁੰਚਾ ਦਿੱਤਾ, ਇਸ ਪ੍ਰਕਾਰ - "ਕੇਤੀ ਛੁਟੀ ਨਾਲਿ॥" ਕਿਤਨੀ ਦੁਨੀਆਂ ਨਾਲ ਛੁਟ ਗਈ।

## ਕਾਬਲ ਦੀ ਸੰਗਤ ਅਤੇ ਬੈਰਾਗੀਆਂ ਦੇ ਮਹੰਤ ਦੇ ਸਵਾਲਾਂ ਦੇ ਜਵਾਬ

ਜਪੁ ਸਾਹਿਬ ਦੇ ਆਰੰਭ ਵਿਚ ਜੋ ਕਾਬਲ ਦੀ ਸੰਗਤ ਨੇ ਆ ਕੇ ਬੇਨਤੀ ਕੀਤੀ ਸੀ, "ਸਾਡੇ ਪੁੱਤਰ ਪੋਤਰਿਆਂ ਦਾ ਉਧਾਰ ਕਿਵੇਂ ਹੋ ਸਕਦਾ ਹੈ?"

ਇਸ ਪ੍ਰਸ਼ਨ ਦਾ ਉੱਤਰ ਗੁਰੂ ਅੰਗਦ ਦੇਵ ਜੀ ਨੇ ਇਹ ਦਿੱਤਾ ਕਿ ਮੂਲ ਮੰਤਰ ਦੇ ਸਹਿਤ ਸੰਪੂਰਨ ਮਾਲਾ ਮੰਤਰ ਦਾ ਪਾਠ ਕਰਨ ਨਾਲ ਤੁਹਾਡੇ ਪੁੱਤਰ ਪੋਤਰਿਆਂ ਦਾ ਉਧਾਰ ਹੋ ਜਾਵੇਗਾ। ਇਹ ਗੱਲ ਸੁਣ ਕੇ ਸੰਗਤ ਬਹੁਤ ਪ੍ਰਸੰਨ ਹੋਈ।

ਅਤੇ ਬੈਰਾਗੀਆਂ ਦੇ ਮਹੰਤ ਨੇ ਜੋ ਚਾਰ ਪ੍ਰਸ਼ਨ ਕੀਤੇ ਸਨ ਆਦ ਵਿਚ ਕਿ ਆਪ ਜੀ ਦਾ ਮੂਲ ਮੰਤਰ ਕਿਹੜਾ ਹੈ ਅਤੇ ਮਾਲਾ ਮੰਤਰ ਕਿਹੜਾ ਹੈ। ਉਸ ਦਾ ਉਤਰ ਗੁਰੂ ਜੀ ਨੇ ਦਿੱਤਾ ਕਿ ੧ੴ ਤੋਂ ਲੈ ਕੇ ਨਾਨਕ ਹੋਸੀ ਭੀ ਸਚੁ, ਤਕ ਮੂਲ ਮੰਤਰ ਹੈ ਤੇ ੧ੴ ਤੋਂ ਲੈ ਕੇ "ਕੇਤੀ ਛੁਟੀ ਨਾਲਿ" ਤਕ

ਏਹ ਮਾਲਾ ਮੰਤਰ ਹੈ।

ਪੁਨਾ-ਕਾਬਲ ਦੀ ਸੰਗਤ ਨੇ ਬੇਨਤੀ ਕੀਤੀ, ਆਪ ਜੀ ਦੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਕੈਸੇ ਹਨ? ਤਦ ਲਹਿਣਾ ਜੀ ਨੇ ਏਸੇ ਸਲੋਕ ਦੁਆਰਾ ਉਸ ਸੰਗਤ ਨੂੰ ਉੱਤਰ ਦੇਣਾ ਕੀਤਾ ਕਿ :-

**ਪਵਣੁ ਗੁਰੂ**-ਅਸਾਡੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਪੌਣ ਵਾਂਗ ਸਮਦ੍ਰਿਸ਼ਟੀ ਸੁਭਾ ਵਾਲੇ ਹਨ, ਜਿਵੇਂ ਪੌਣ ਚੱਲਣ ਵੇਲੇ ਸਭ ਨੂੰ ਇਕੋ ਜੇਹੀ ਲੱਗਦੀ ਹੈ ਚਾਹੇ ਰਾਜਾ ਹੋਵੇ ਚਾਹੇ ਗਰੀਬ।

*ਯਥਾ— "ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ ॥ ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ ॥"*

[ਸੁਖਮਨੀ, ਪੰਨਾ ੨੭੨]

*ਤਥਾ— "ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ ॥ ੬ ॥"*

[ਮਾਰੂ ਮਹਲਾ ੫, ਪੰਨਾ ੧੦੧੮]

ਇਸ ਤਰ੍ਹਾਂ ਸਤਿਗੁਰੂ ਨਾਨਕ ਦੇਵ ਜੀ ਸਭਨਾਂ ਨੂੰ ਇਕ ਸਮ ਦ੍ਰਿਸ਼ਟੀ ਨਾਲ ਦੇਖਦੇ ਹਨ।

**ਪਾਣੀ**—ਪੁਨ ਸਾਡੇ ਗੁਰੂ ਪਾਣੀ ਵਤ ਸੀਤਲ=ਠੰਢੇ ਸੁਭਾਵ ਵਾਲੇ ਹਨ।

ਵਾ-ਜਿਵੇਂ ਪਾਣੀ ਨਿਰਮਲ ਹੈ, ਹੋਰਨਾਂ ਦੀ ਮੈਲ ਦੂਰ ਕਰਦਾ ਹੈ।

ਇਸੇ ਤਰ੍ਹਾਂ ਗੁਰੂ ਸਾਹਿਬ ਜੀ ਸਿੱਖ ਦੇ ਮਨ ਦੀ ਮੈਲ ਨੂੰ ਦੂਰ ਕਰਦੇ ਹਨ।

*ਯਥਾ— "ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ॥ ਸੇਵਕ ਕਉ ਗੁਰੁ ਸਦਾ ਦਇਆਲ ॥*
*ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ ॥"* [ਸੁਖਮਨੀ ਪੰਨਾ ੨੮੬]

**ਪਿਤਾ**— ਸਾਡੇ ਗੁਰੂ ਪਿਤਾ ਵਾਂਗ ਹਨ ਜਿਵੇਂ-ਪਿਤਾ ਬਾਹਰ ਜਾਵੇ ਤਾਂ ਪੁੱਤਰਾਂ ਵਾਸਤੇ ਨਿਆਮਤ ਚੀਜ਼ਾਂ ਲਿਆਉਂਦਾ ਹੈ। ਤਿਵੇਂ-ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖਾਂ ਰੂਪ ਪੁੱਤਰਾਂ ਵਾਸਤੇ ਸਭ ਵੇਦਾਂ ਸ਼ਾਸਤ੍ਰਾਂ ਦਾ ਸਿਧਾਂਤ ਰੂਪ ਜੋ ਨਿਰੋਲ ਗੁਰਬਾਣੀ ਹੈ ਉਹ ਰਚ ਦੇਣਾ ਕੀਤੀ ਹੈ। ਐਸਾ ਅਮੋਲਕ ਧਨ ਦਿੱਤਾ ਹੈ ਜਿਸ ਦੀ ਸਿਫਤ ਸ੍ਰੀ ਗੁਰੂ ਅਰਜਨ ਦੇਵ ਜੀ ਆਪ ਕਥਨ ਕਰਦੇ ਹਨ-

*ਯਥਾ— "ਹਮ ਧਨਵੰਤ ਭਾਗਠ ਸਚ ਨਾਇ ॥ ਹਰਿ ਗੁਣ ਗਾਵਹ ਸਹਜਿ ਸੁਭਾਇ ॥ ੧ ॥ ਰਹਾਉ ॥*
*ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥ ਤਾ ਮੇਰੈ ਮਨਿ ਭਇਆ ਨਿਧਾਨਾ ॥ ੧ ॥*
*ਰਤਨ ਲਾਲ ਜਾ ਕਾ ਕਛੂ ਨ ਮੋਲੁ ॥ ਭਰੇ ਭੰਡਾਰ ਅਖੂਟ ਅਤੋਲ ॥ ੨ ॥*
*ਖਾਵਹਿ ਖਰਚਹਿ ਰਲਿ ਮਿਲਿ ਭਾਈ ॥ ਤੋਟਿ ਨ ਆਵੈ ਵਧਦੋ ਜਾਈ ॥ ੩ ॥*
*ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ ॥ ਸੁ ਏਤੁ ਖਜਾਨੈ ਲਇਆ ਰਲਾਇ ॥ ੪ ॥ ੩੧ ॥ ੧੦੦ ॥"*

[ਗਉੜੀ ਗੁਆਰੇਰੀ ਮਹਲਾ ੫, ਪੰਨਾ ੧੮੫]

**ਮਾਤਾ**—ਸਾਡੇ ਗੁਰੂ ਮਾਤਾ ਵਾਂਗ ਰੱਖਿਆ ਕਰਨ ਵਾਲੇ ਹਨ।

ਜਿਵੇਂ-ਮਾਂ ਘਰ ਦੇ ਅੰਦਰ ਬਾਹਰ ਕਾਰਜਾਂ ਵਿਖੇ ਰੁੱਝੀ ਰਹਿੰਦੀ ਹੈ ਪਰ ਧਿਆਨ ਬੱਚੇ ਵਿਖੇ ਰੱਖਦੀ ਹੈ।

*ਯਥਾ— "ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥*
*ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥ ੪ ॥ ੧ ॥"*

[ਰਾਮਕਲੀ ਨਾਮਦੇਵ, ਪੰਨਾ ੯੭੨]

## ਸਾਖੀ-ਛੇਵੇਂ ਗੁਰੂ ਜੀ ਨੂੰ ਪੰਡਿਤ ਨੇ ਜ਼ਹਿਰ ਦੇਣੀ

ਇਕ ਦਿਨ ਮਾਤਾ ਗੰਗਾ ਜੀ ਘਰ ਦੇ ਕੰਮਾਂ ਵਿਚ ਰੁੱਝੇ ਹੋਏ ਸਨ ਤੇ ਖਿਡਾਵਾ ਬ੍ਰਾਹਮਣ ਧੁਰ ਉੱਪਰ ਲਿਜਾ ਕੇ ਛੇਵੇਂ ਪਾਤਸ਼ਾਹ ਜੀ ਨੂੰ ਜ਼ਹਿਰ ਵਾਲੀ ਦਹੀਂ ਖੁਆਉਣ ਲੱਗਾ ਤਾਂ ਗਰੀਬ ਨਿਵਾਜ਼ ਨੇ ਬੜੀ ਉੱਚੀ ਚੀਕ ਮਾਰੀ। ਉਸ ਚੀਕ ਨੂੰ ਇਕ ਮਾਤਾ ਜੀ ਤੋਂ ਬਗੈਰ ਹੋਰ ਕਿਸੇ ਨੇ ਨਹੀਂ ਸੁਣਿਆਂ। ਝਟ-ਪਟ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਾਹੀਂ ਬ੍ਰਾਹਮਣ ਨੂੰ ਸਦਵਾ ਕੇ ਛੇਵੇਂ ਪਾਤਸ਼ਾਹ ਜੀ ਨੂੰ ਬਚਾ ਲਿਆ ਸੀ। ਏਸੇ ਤਰ੍ਹਾਂ ਸਤਿਗੁਰੂ ਦੇਵ ਜੀ ਆਪਣੇ ਸਿੱਖਾਂ ਦੀ ਰੱਖਿਆ ਕਰਦੇ ਹਨ।

## ਸਾਖੀ-ਮਨ ਸੁਖ ਸ਼ਾਹ ਦੀ

ਗਰੀਬ ਨਿਵਾਜ਼ ਸ੍ਰੀ ਗੁਰੂ ਨਾਨਕ ਦੇਵ ਜੀ ਘਰ ਵਿਖੇ ਬਿਰਾਜਮਾਨ ਸਨ ਤੇ ਮਾਤਾ ਜੀ ਭੋਜਨ ਤਿਆਰ ਕਰ ਰਹੇ ਸਨ। ਜਦ ਭੋਜਨ ਤਿਆਰ ਹੋ ਗਿਆ ਤਾਂ ਮਾਤਾ ਜੀ ਨੇ ਦਾਸੀ ਨੂੰ ਕਿਹਾ ਕਿ ਜਾ ਕੇ [ਗੁਰੂ] ਨਾਨਕ [ਜੀ] ਨੂੰ ਸੱਦ ਲਿਆ ਤਾਂ ਕਿ ਰੋਟੀ ਖਾ ਲੈਣ। ਜਦ ਦਾਸੀ ਨੇ ਆ ਕੇ ਤੱਕਿਆ ਤਾਂ ਹਜ਼ੂਰ ਬਿਰਾਜਮਾਨ ਹਨ, ਉਠਾਇਆ ਨਾ। ਮਾਤਾ ਜੀ ਨੂੰ ਜਾ ਕੇ ਕਿਹਾ-"ਬਿਰਾਜਮਾਨ ਹਨ।"

ਮਾਤਾ ਜੀ ਨੇ ਕਿਹਾ-'ਕੋਈ ਹਰਜ਼ ਨਹੀਂ ਤੂੰ ਜਾ ਕੇ ਉਠਾ ਲਿਆ, ਰੋਟੀ ਖਾ ਲੈਣ, ਨਹੀਂ ਤਾਂ ਠੰਢੀ ਹੋ ਜਾਏਗੀ।'

ਜਦ ਦੁਬਾਰਾ ਦਾਸੀ ਆਈ ਤਾਂ ਭੀ ਉਠਾਉਣ ਤੇ ਜੀਅ ਨਾ ਕਰੇ ਪਰ ਮਾਤਾ ਜੀ ਦੇ ਡਰ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨ ਨੰਗੇ ਸਨ ਉਹੀ ਚੱਟਣ ਲੱਗ ਪਈ।

ਚਰਨ ਚਟਦਿਆਂ ਹੋਇਆਂ ਤੁਲਸਾਂ ਦਾਸੀ ਨੂੰ ਇਤਨਾ ਸੁਆਦ ਆਇਆ ਜਿਵੇਂ ਗੁੰਗਾ ਆਪਣੇ ਮੂੰਹੋਂ ਮਠਿਆਈ ਖਾ ਕੇ ਉਸ ਦੇ ਅਨੰਦ ਨੂੰ ਕਹਿ ਨਹੀਂ ਸਕਦਾ।

**ਯਥਾ—"ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥ ੪॥"**

*[ਗਉੜੀ ਕਬੀਰ ਜੀ, ਪੰਨਾ ੩੩੪]*

ਕਿਉਂਕਿ ਉਹ ਚਰਨ ਧੂੜੀ ਨੂੰ ਮਿੱਟੀ ਨਹੀਂ ਸਮਝਦੀ ਸੀ ਉਸ ਦਾ ਤਾਂ ਇਹ ਨਿਸਚਾ ਸੀ ਕਿ-

**"ਮਾਈ ਚਰਨ ਗੁਰ ਮੀਠੇ॥**
**ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ॥"** ਵਾਲੀ ਗੱਲ ਸੀ।

*[ਟੋਡੀ ਮਹਲਾ ੫, ਪੰਨਾ ੭੧੭]*

ਜਿਉਂ ਜਿਉਂ ਉਹ ਚੱਟਦੀ ਸੀ ਤਿਉਂ ਤਿਉਂ ਉਸ ਨੂੰ ਐਸਾ ਆਨੰਦ ਆਉਂਦਾ ਸੀ ਮਾਨੋ ਉਸ ਦੇ ਕਪਾਟ ਖੁਲ੍ਹਦੇ ਜਾਂਦੇ ਸਨ। ਥੋੜ੍ਹੇ ਚਿਰ ਤਕ ਉਸ ਨੂੰ ਐਸੀ ਅੰਤਰਯਾਮਤਾ ਹੋ ਗਈ, ਕੀ ਵੇਖਦੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤਾਂ ਸਮੁੰਦਰ ਵਿਖੇ **'ਮਨਸੁਖ ਸ਼ਾਹ'** ਦਾ ਜਹਾਜ਼ ਪਾਰ ਕਰ ਰਹੇ ਸਨ। ਝੱਟ ਆ ਕੇ ਮਾਤਾ ਜੀ ਨੂੰ ਆਖਦੀ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਤਾਂ ਜਹਾਜ਼ ਪਾਰ ਕਰਨ ਗਏ ਹੋਏ ਹਨ।

ਇਹ ਗੱਲ ਸੁਣਦਿਆਂ ਸਾਰ ਮਾਤਾ ਨੂੰ ਗੁੱਸਾ ਚੜ੍ਹ ਗਿਆ ਤੇ ਆਪ ਉੱਠ ਕੇ ਆਈ। ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਬਾਂਹ ਤੋਂ ਫੜ ਕੇ ਉਠਾ ਲਿਆ ਤੇ ਆਖਿਆ-

"ਤੁਹਾਡੀਆਂ ਇਹ ਗੱਲਾਂ ਵੇਖ ਕੇ ਹੁਣ ਤਾਂ ਦਾਸੀ ਵੀ ਮਖੌਲ ਕਰਨ ਲੱਗ ਪਈ ਹੈ।"

ਹਜ਼ੂਰ ਨੇ ਕਿਹਾ-"ਮਾਤਾ ਜੀ ! ਇਹ ਕਮਲੀ-ਝਮਲੀ ਜੋ ਹੋਈ।"

ਬਸ ਇੰਨੀ ਗੱਲ ਕਹਿਣ ਤੇ ਉਹ ਸਚੁ-ਮੁਚ ਸੰਸਾਰ ਵਲੋਂ ਕਮਲੀ ਹੋ ਗਈ। ਅੱਗੇ ਤਾਂ ਚਰਨ ਚੱਟਣ ਨਾਲ ਪੜਦਾ ਦੂਰ ਹੋਇਆ ਸੀ, ਹੁਣ ਉਸਦਾ ਸੰਸਾਰ ਫੁਰਨਾ ਵੀ ਨਵਿਰਤ ਹੋ ਗਿਆ। ਇਸ ਪ੍ਰਕਾਰ ਗੁਰੂ ਸਾਹਿਬ ਜੀ ਆਪਣੇ ਸੇਵਕਾਂ ਦੀ ਰੱਖਿਆ ਕਰਦੇ ਹਨ।

ਜਿਵੇਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਬਾਬੇ ਬਕਾਲੇ ਭੋਰੇ ਵਿਚ ਬੈਠਿਆਂ ਹੀ ਆਪਣੇ ਸੇਵਕ ਮੱਖਣ ਸ਼ਾਹ ਲੁਬਾਣੇ ਦਾ ਜਹਾਜ਼ ਪਾਰ ਲਗਾ ਕੇ ਰੱਖਿਆ ਕੀਤੀ ਸੀ। ਇਸ ਪ੍ਰਕਾਰ ਜਿਥੇ ਕੋਈ ਭੀ ਰੱਖਿਆ ਨਾ ਕਰ ਸਕੇ ਉਥੇ ਗੁਰੂ ਜੀ ਰੱਖਿਆ ਕਰਦੇ ਹਨ। ਯਥਾ-

***"ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ॥ ਓਥੈ ਤੇਰੀ ਰਖ ਅਗਨੀ ਉਦਰ ਮਾਹਿ॥"***

*[ਰਾਮਕਲੀ ਵਾਰ, ਪੰਨਾ ੯੬੧]*

ਰਾਖਸ਼ ਦੇ ਪੇਟ ਅੰਦਰ ਭਾਈ ਮਰਦਾਨੇ ਦੀ ਰੱਖਿਆ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੀਤੀ ਹੈ।

ਬਲਦੀ ਭੱਠੀ ਅੰਦਰ ਭਾਈ ਬਿਧੀ ਚੰਦ ਦੀ ਰੱਖਿਆ ਛੇਵੇਂ ਪਾਤਿਸ਼ਾਹ ਜੀ ਨੇ ਕੀਤੀ ਹੈ।

ਭਾਈ ਤਿਲੋਕਾ ਤੇ ਕਟਾਰੂ ਦੀ ਰੱਖਿਆ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤੀ ਹੈ।

## ਸਾਖੀ—ਭਾਈ ਤਿਲੋਕੇ ਦੀ

ਇਕ ਦਿਨ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀਵਾਨ ਲਗਾ ਕੇ ਬੈਠੇ ਹੋਏ ਸਨ ਭਾਈ ਤਿਲੋਕਾ ਆਇਆ, ਯਥਾ ਸ਼ਕਤ ਭੇਟਾ ਅੱਗੇ ਰੱਖ ਕੇ ਬੇਨਤੀ ਕੀਤੀ-"ਗੁਰੂ ਜੀ ਮੈਂ ਆਪ ਜੀ ਦੀ ਸ਼ਰਨ ਆਇਆ ਹਾਂ, ਮੈਨੂੰ ਐਸਾ ਉਪਦੇਸ਼ ਦਿਓ ਜਿਸ ਦੇ ਸੁਣਨ ਅਤੇ ਕਮਾਉਣ ਨਾਲ ਸਾਰੇ ਕਲੇਸ਼ ਦੂਰ ਹੋ ਜਾਣ।"

ਹਜ਼ੂਰ ਨੇ ਕਿਹਾ-"ਉਠਦਿਆਂ ਬੈਠਦਿਆਂ ਆਉਂਦਿਆਂ ਜਾਂਦਿਆਂ 'ਸਤਿਨਮੁ' ਜਪਦਾ ਰਹੀਂ ਪਰਮੇਸ਼ਰ ਦਾ ਭਾਣਾ ਮਿੱਠਾ ਕਰ ਕੇ ਮੰਨੀਂ, ਪ੍ਰਭੂ ਵਿਖੇ ਕੋਈ ਦੂਸ਼ਨ ਨਾ ਅਰੋਪੀ ਅਤੇ ਦਇਆ ਕਰੀਂ, ਕੋਈ ਜੀਵ ਹਿੰਸਿਆ ਨਾ ਕਰੀਂ ਫੇਰ ਕਿਸੇ ਦਾ ਦਿਲ ਨਾ ਦੁਖਾਵੀਂ, ਮਨ ਵਿਚ ਸੰਤੋਖ ਰੱਖੀਂ।"

ਇਸ ਤਰ੍ਹਾਂ ਦੀ ਸ਼ੁਭ ਸਿੱਖਿਆ ਦਾ ਉਪਦੇਸ਼ ਸੁਣ ਕੇ ਆਗਿਆ ਲੈ ਕੇ ਆਪਣੇ ਦੇਸ਼ ਗਜ਼ਨੀ ਵਿਚ ਚਲਾ ਗਿਆ। ਓਥੇ ਇਹ ਗਜ਼ਨੀ ਦੇ ਹਾਕਮ ਪਾਸ ਨੌਕਰੀ ਕਰਦਾ ਸੀ। ਜਿਸ ਪਾਸੇ ਭੀ ਉਹ ਜਾਵੇ ਇਹ ਭਾਈ ਤਿਲੋਕਾ ਸ਼ਾਸਤ੍ਰ ਪਹਿਨ ਕੇ ਉਸ ਦੇ ਨਾਲ ਹੀ ਜਾਂਦਾ ਸੀ।*

ਇਕ ਦਿਨ ਮੁਗਲ ਹਾਕਮ ਸ਼ਿਕਾਰ ਖੇਡਨ ਵਾਸਤੇ ਗਿਆ, ਭਾਈ ਤਿਲੋਕਾ ਵੀ ਘੋੜੇ ਪਰ ਅਸਵਾਰ ਹੋ ਕੇ ਨਾਲ ਗਿਆ। ਜਿਸ ਵੇਲੇ ਮੁਗਲ ਦੇ ਅੱਗੋਂ ਹਰਨੀ ਲੰਘੀ ਤਾਂ ਇਨ੍ਹਾਂ ਨੇ ਆਪਣੇ ਘੋੜੇ ਉਸ ਦੇ ਪਿੱਛੇ ਦੁੜਾਏ। ਭਾਈ ਤਿਲੋਕੇ ਨੇ ਬੜੀ ਫੁਰਤੀ ਨਾਲ ਹਰਨੀ ਦੇ ਪਾਸ ਜਾ ਕੇ ਐਸੀ ਤਲਵਾਰ ਮਾਰੀ ਸੋ ਹਰਨੀ ਦਾ ਪੇਟ ਦੋ ਟੋਟੇ ਕਰ ਸੁੱਟਿਆ। ਉਸ ਵੇਲੇ ਹਰਨੀ ਦੇ ਪੇਟ 'ਚੋਂ ਦੋ ਬੱਚੇ ਡਿੱਗੇ ਕਿਤਨਾ

** ਯਾਰਵੀਂ ਵਾਰ ਦਾ ਟੀਕਾ (ਸਿੱਖ ਭਗਤ ਮਾਲਾ) ਵਿਚ ਲਿਖਿਆ ਹੈ-'ਇਹ ਰੋਜ਼ ਦੇ ਪੰਜ ਰੁਪਏ ਮੁਗਲ ਹਾਕਮ ਤੋਂ ਲੈਂਦਾ ਸੀ। ਸੂਰਜ ਪ੍ਰਤਾਪ ਵਿਚ ਲਿਖਿਆ ਹੈ ੫੦) ਪੰਜਾਹ ਰੁਪਏ ਰੋਜ਼ ਦੇ ਲੈਂਦਾ ਸੀ। (ਰਹੋ ਵਿਚਾਰ)*

ਕ੍ਰ ਫਿਰ ਤੜਫ ਤੜਫ ਕੇ ਉਹ ਭੀ ਮਰ ਗਏ, ਇਹ ਦੇਖ ਕੇ ਭਾਈ ਤਿਲੋਕੇ ਦੇ ਮਨ ਵਿਚ ਬੜਾ ਤਰਸ ਆਇਆ ਤੇ ਆਪਣੇ ਆਪ ਨੂੰ ਧਿਰਕਾਰਾਂ ਦਿੱਤੀਆਂ।

*ਯਥਾ— "ਦੇਖਿ ਤਿਲੋਕੇ ਕਰੁਨਾ ਠਾਨੀ। ਧਿਕ ਧਿਕ ਅਪਨੇ ਕਰਮ ਬਖਾਨੀ।*
*ਐਸੋ ਪਾਪ ਅਚਾਨਕ ਲਏ। ਇਕ ਤੇ ਹਤੇ ਤੀਨ ਮਰ ਗਏ॥ ੧੧॥"*

ਉਸ ਵੇਲੇ ਗੁਰਾਂ ਦਾ ਉਪਦੇਸ਼ ਯਾਦ ਆਇਆ ਕਿ ਮੈਨੂੰ ਤਾਂ ਗੁਰਾਂ ਨੇ ਕਿਹਾ ਸੀ-"ਜੀਵ ਹਿੰਸਿਆ ਨਹੀਂ ਕਰਨੀ" ਪਰ ਮੇਰੇ ਪਾਸੋਂ ਉਹ ਉਪਦੇਸ਼ ਕਮਾਇਆ ਨਹੀਂ ਗਿਆ। ਕੋਲ ਸ਼ਸਤ੍ਰ ਹੋਣ ਤਾਂ ਜ਼ਰੂਰ ਪਾਪ ਹੋ ਜਾਂਦਾ ਹੈ, ਇਸ ਕਰਕੇ ਹੁਣ ਇਨ੍ਹਾਂ ਦਾ ਤਿਆਗ ਹੀ ਚੰਗਾ ਹੈ।

*"ਚਿਤ ਬਿਚਾਰ ਤਲਵਾਰ ਹਟਾਈ॥ ਤੇਗ ਕਾਠ ਕੀ ਕਰਿ ਗਰ ਪਾਈ॥ ੧੩॥"*

ਜਦ ਕਿਤਨੇ ਦਿਨ ਇਸ ਨੂੰ ਲੱਕੜ ਦੀ ਤਲਵਾਰ ਪਾਉਂਦਿਆਂ ਹੋ ਗਏ। ਤਦ ਭਾਈ ਤਿਲੋਕੇ ਦੇ ਦੁਸ਼ਮਣ ਨੂੰ ਪਤਾ ਲੱਗਾ ਉਸ ਨੇ ਮੁਗਲ ਹਾਕਮ ਪਾਸ ਜਾ ਕੇ ਕਿਹਾ ਕਿ ਤੇਰਾ ਜਿਹੜਾ ਸਭ ਤੋਂ ਵੱਡਾ ਸਿਪਾਹੀ ਹੈ, ਉਸਨੇ ਤਾਂ ਲੱਕੜ ਦੀ ਤਲਵਾਰ ਗੱਲ ਵਿਚ ਪਾਈ ਹੋਈ ਹੈ, ਉਸਨੇ ਕੀ ਸੂਰਬੀਰਤਾ ਵਿਖਾਣੀ ਹੈ? ਉਹ ਤਾਂ ਐਵੇਂ ਠੱਗ ਕੇ ਤਨਖਾਹ ਖਾਈ ਜਾਂਦਾ ਹੈ।

ਇਹ ਗੱਲ ਸੁਣ ਕੇ ਮੁਗਲ ਹਾਕਮ ਦੇ ਮਨ ਵਿਚ ਨਿਸਚਾ ਨਾ ਆਇਆ, ਉਸ ਨੇ ਸੁਣੀ ਅਣਸੁਣੀ ਕਰ ਦਿੱਤੀ।

ਉਸ ਚੁਗਲ ਨੇ ਦੁਬਾਰਾ ਫਿਰ ਕਿਹਾ ਕਿ ਮੈਂ ਆਪ ਨੂੰ ਠੀਕ ਕਹਿ ਰਿਹਾ ਹਾਂ ਕਿ ਆਪ ਦੇ ਵੱਡੇ ਸਿਪਾਹੀ ਨੇ ਲੱਕੜ ਦੀ ਤਲਵਾਰ ਰੱਖੀ ਹੋਈ ਹੈ। ਆਪ ਇਕ ਵਾਰ ਆਪਣੀ ਸਭਾ ਵਿਚ ਸਾਰਿਆਂ ਨੂੰ ਬੁਲਾ ਕੇ ਸਭ ਦੀਆਂ ਤਲਵਾਰਾਂ ਦੇਖੋ। ਜੇ ਉਸ ਦੀ ਤਲਵਾਰ ਲੱਕੜ ਦੀ ਨਿਕਲ ਆਈ ਤਾਂ ਉਸ ਨੂੰ ਨੌਕਰੀ ਤੋਂ ਖਾਰਜ ਕਰ ਦੇਣਾ। ਜੇਕਰ ਲੋਹੇ ਦੀ ਨਿਕਲੀ ਤਾਂ ਜੋ ਮੇਰੇ ਪਾਸ ਹੋਵੇ ਆਪ ਡੰਨ ਵਜੋਂ ਲੈ ਲੈਣਾ।

ਇਹ ਗੱਲ ਸੁਣ ਕੇ ਮੁਗਲ ਹਾਕਮ ਨੂੰ ਸੰਸਾ ਹੋ ਗਿਆ। ਉਸ ਨੇ ਉਸੀ ਵੇਲੇ ਹੁਕਮ ਦੇ ਕੇ ਸਭ ਸਿਪਾਹੀਆਂ ਨੂੰ ਭਾਈ ਤਿਲੋਕੇ ਸਮੇਤ ਆਪਣੇ ਪਾਸ ਬੁਲਵਾ ਲਿਆ।

ਪਹਿਲੇ ਮਿਆਨ ਵਿਚੋਂ ਆਪਣੀ ਤਲਵਾਰ ਖਿੱਚ ਕੇ ਦਿਖਾਈ। ਫਿਰ ਦੂਜੇ ਨੂੰ ਕਿਹਾ ਤੂੰ ਭੀ ਵਿਖਾ, ਫਿਰ ਸਾਰਿਆਂ ਨੂੰ ਹੁਕਮ ਦੇ ਦਿੱਤਾ ਕਿ ਸਭ ਸੂਰਮੇ ਵਾਰੋ-ਵਾਰੀ ਆਪੋ ਆਪਣੀ ਤਲਵਾਰ ਦਿਖਾਓ।

ਸ਼ਾਹੀ ਹੁਕਮ ਨੂੰ ਸੁਣ ਕੇ ਸਭ ਸੂਰਮੇ ਆਪੋ ਆਪਣੀ ਤਲਵਾਰ ਵਿਖਾਉਣ ਲੱਗ ਪਏ। ਪ੍ਰੰਤੂ ਭਾਈ ਤਿਲੋਕੇ ਨੇ ਗੁਰੂ ਸਾਹਿਬ ਦੀ ਯਾਦ ਅੰਦਰ ਜੁੜ ਕੇ ਇਉਂ ਬੇਨਤੀ ਕੀਤੀ-"ਗਰੀਬ ਨਿਵਾਜ਼, ਪਤਿਤ ਪਾਵਨ, ਭਗਤ ਵਛਲ, ਸਤਿਗੁਰੂ ਸੱਚੇ ਪਾਤਸ਼ਾਹ ਜੀ! ਆਪ ਦੇ ਹੁਕਮ ਅਨੁਸਾਰ ਮੈਂ ਲੱਕੜ ਦੀ ਤਲਵਾਰ ਪਾਈ ਸੀ ਤਾਂ ਕਿ ਮੈਂ ਜੀਵ ਹਿੰਸਾ ਨਾ ਕਰਾਂ ਪਰ ਅੱਜ ਸ਼ਾਹੀ ਦਰਬਾਰ ਅੰਦਰ ਆਪ ਨੇ ਹੀ ਸਹਾਇਕ ਹੋਣਾ ਹੈ ਜਿਵੇਂ ਦੁਰਜੋਧਨ ਦੀ ਸਭਾ ਵਿਚ ਦਰੋਪਤੀ ਦੀ ਲਾਜ ਰੱਖੀ ਸੀ, ਨੀਚ ਪੁਰਸ਼ਾਂ ਦੀ ਕੋਈ ਮੰਦ ਭਾਵਨਾ ਪੂਰੀ ਨਹੀਂ ਸੀ ਹੋਈ। ਉਸੇ ਤਰ੍ਹਾਂ ਸਭਾ ਵਿਚ ਮੇਰੀ ਤਲਵਾਰ ਦਿਖਾ ਦੇਣੀ, ਨਹੀਂ ਤਾਂ ਲੱਕੜ ਦੀ ਤਲਵਾਰ ਵੇਖ ਕੇ ਮੇਰੀ ਬਹੁਤ ਨਿਰਾਦਰੀ ਕਰਨਗੇ। ਇਸ ਤਰ੍ਹਾਂ ਪ੍ਰਮੇਸ਼ਰ ਸਰੂਪ ਸਤਿਗੁਰਾਂ ਦੇ ਚਰਨਾਂ ਵਿਚ ਧਿਆਨ ਲੱਗਾ ਹੋਇਆ ਸੀ। ਸਰੀਰ ਦੀ ਕੋਈ ਹੋਸ਼ ਨਹੀਂ ਸੀ। ਦਿਲ ਕਾਬੂ

ਵਿਚ ਨਹੀਂ ਸੀ, ਇਤਨੇ ਨੂੰ ਨਵਾਬ ਨੇ ਆ ਕੇ ਕਿਹਾ-"ਲਿਆ ਭਾਈ ਤਿਲੋਕੇ ! ਤੂੰ ਵੀ ਆਪਣੀ ਤਲਵਾਰ ਵਿਖਾ ਕਿਹੋ ਜੇਹੀ ਤਲਵਾਰ ਕੋਲ ਰਖਦਾ ਹੈਂ? ਤੇਰੀ ਤਲਵਾਰ ਤੇ ਮੋਹਰ ਕਿਸ ਦੀ ਹੈ।" ਭਾਈ ਤਿਲੋਕੇ ਨੇ ਕਿਹਾ-"ਮੇਰੀ ਤਲਵਾਰ ਤੇ ਗੁਰੂ ਦੀ ਮੋਹਰ ਹੈ ਕਿਸੇ ਹੋਰ ਦੀ ਨਹੀਂ, ਜਿਸ ਤਰ੍ਹਾਂ ਦੀ ਤਲਵਾਰ ਮੈਨੂੰ ਉਹਨਾਂ ਦਿੱਤੀ ਓਸੇ ਤਰ੍ਹਾਂ ਦੀ ਹੈ।" ਇਉਂ ਕਹਿ ਕੇ ਗੁਰ ਚਰਨਾਂ ਦਾ ਧਿਆਨ ਧਾਰ ਕੇ ਸਤਿਨਾਮੁ ਵਾਹਿਗੁਰੂ ਕਹਿ ਕੇ ਤਲਵਾਰ ਬਾਹਰ ਕੱਢੀ। ਤਲਵਾਰ ਮਿਆਨ 'ਚੋਂ ਬਾਹਰ ਇਉਂ ਚਮਕੀ ਜਿਵੇਂ ਅਕਾਸ਼ ਵਿਚ ਬਿਜਲੀ ਚਮਕਦੀ ਹੈ। ਇਸ ਤਰ੍ਹਾਂ ਦੀ ਧਾਰ ਤਿੱਖੀ ਸੀ ਕਿਸੇ ਹੋਰ ਦੀ ਤਲਵਾਰ ਦੀ ਧਾਰ ਤਿੱਖੀ ਨਹੀਂ ਸੀ ਦੇਖੀ। ਇਸ ਤਰ੍ਹਾਂ ਤਲਵਾਰ ਸੋਹਣੀ ਦੇਖ ਕੇ ਬੜਾ ਹੀ ਖੁਸ਼ ਹੋਇਆ ਉਸ ਦਿਨ ਤੋਂ ਦੂਣੀ ਤਨਖਾਹ ਕਰ ਦਿੱਤੀ ਅਤੇ ਨਜਾਇਜ਼ ਸ਼ਕਾਇਤ ਕਰਨ ਵਾਲੇ ਨੂੰ ਸਜ਼ਾ ਦੇ ਦਿੱਤੀ।

ਇਹ ਸਾਰੀ ਕਹਾਣੀ ਨੂੰ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਆਪਣੀ ਕਾਵਿ ਰਚਨਾ ਅੰਦਰ ਇਉਂ ਬਿਆਨ ਕਰਦੇ ਹਨ-

*ਤਬਿ ਸਤਿਗੁਰ ਉਰ ਸਿਮਰਨਿ ਕਰੇ। ਮੈਂ ਉਪਦੇਸ਼ ਆ ਕੌ ਧਰੇ।*
*ਰਹੌਂ ਅਹਿੰਸ ਤਜੀ ਤਲਵਾਰ। ਉਘਰਹਿ ਪਰਦਾ ਸਭਾ ਮਝਾਰ॥ ੨੨॥*
*ਅਬਿ ਮੇਰੀ ਤੁਮ ਕਰਹੁ ਸਹਾਈ। ਜਥਾ ਦਰੋਪਤੀ ਲਾਜ ਬਚਾਈ।*
*ਪਰਦਾ ਸਭਾ ਬਿਖੈ ਤਿਸ ਰਾਖਾ। ਪੁਰੀ ਨ ਦੁਸ਼ਟਨਿ ਕੀ ਅਭਿਲਾਖਾ॥ ੨੩॥*
*ਤੁਮ ਮੇਰੀ ਅਬ ਲਾਜ ਰਖੀਜੈ॥ ਸਭਾ ਬਿਖੈ ਕਰਿ ਖੜਗ ਦਿਖੀਜੈ॥*
*ਨਾਂਹਿ ਤੇ ਹੇਰਹਿ ਕਾਠ ਕ੍ਰਿਪਾਨ। ਕਰਹਿ ਮੁਗਲ ਮੇਰੀ ਤਬਿ ਹਾਨਿ॥ ੨੪॥*
*ਮਨ ਹੀ ਮਨਹਿ ਮਨਾਵਤਿ ਗੁਰ ਕੋ। ਦਹਲ ਰਹਯੋ ਨਹਿ ਧੀਰਜ ਉਰ ਕੋ।*
*ਤਬਿ ਸਤਿਗੁਰ ਨਿਜ ਦਾਸ ਬਿਚਾਰਾ। ਭਏ ਸਹਾਯਕ ਲਾਇ ਨ ਬਾਰਾ॥ ੨੫॥*
*ਜਬਿ ਸਭਿ ਕੇ ਇਮ ਖੜਗ ਬਿਲੋਕੇ। ਕਹਯੋ ਕਿ ਤੂੰ ਭਿ ਦਿਖਾਉ ਤਿਲੋਕੇ!।*
*ਕਿਸ ਪ੍ਰਕਾਰ ਕੋ ਰਖਤਿ ਪਾਸ। ਕੋ ਤਕਮਾ ਕਰਿ ਹੈਂ ਨਿਰਜਾਸ॥ ੨੬॥*
*ਕਹਯੋ ਤਿਲੋਕੇ-'ਤਕਮਾ' ਗੁਰ ਕੋ। ਮੋਰ ਖੜਗ ਪਰ ਨਹੀਂ ਅਪਰ ਕੋ।*
*ਜਸ ਸਤਿਗੁਰ ਨੇ ਦੀਨਸਿ ਮੋਹੀ। ਵਹਿਰ ਨਿਕਾਸਿ ਦਿਖਾਵੋਂ ਤੋਹੀ॥ ੨੭॥*
*'ਵਾਹਿਗੁਰੂ' ਕਹਿ ਖੈਂਚ ਨਿਕਾਰਾ॥ ਨਿਕਸੇ ਭਯੋ ਪ੍ਰਕਾਸ਼ ਉਦਾਰਾ॥*
*ਅਸ ਤੀਖਨ ਧਾਰਾ ਅਸਿ ਕੇਰੀ। ਨਹੀਂ ਅਪਰ ਕੇ ਇਸਬਿਧਿ ਹੇਰੀ॥ ੨੮॥*
*ਹੇਰਤਿ ਹਰਖਯੋ ਮੁਗਲ ਬਿਸਾਲਾ॥ ਦੁਗਨਾ ਰੋਜ਼ ਕਰਯੋ ਤਿਸ ਕਾਲਾ।*
*ਦੰਡ ਦਯੋ ਤਿਸ ਚੁਗਲ ਉਦਾਰਾ। ਮੁਖ ਕਾਰਾ ਕਰਿ ਵਹਿਰ ਨਿਕਾਰਾ॥ ੨੯॥*

[ਗੁਰ ਪ੍ਰਤਾਪ ਸੂਰਜ, ਰਾਸਿ ੩, ਅੰਸੂ ੫੧]

ਇਸ ਤਰ੍ਹਾਂ ਭਾਈ ਤਿਲੋਕੇ ਦੀ ਸਹਾਇਤਾ ਗੁਰੂ ਜੀ ਨੇ ਕੀਤੀ ਹੈ।

## ਸਾਖੀ— ਭਾਈ ਕਟਾਰੂ ਦੀ

ਭਾਈ ਕਟਾਰੂ ਨੇ ਆ ਕੇ ਗੁਰੂ ਜੀ ਦੇ ਚਰਨਾਂ ਪਰ ਨਮਸ਼ਕਾਰ ਕਰਕੇ ਬੇਨਤੀ ਕੀਤੀ, "ਆਪ ਐਸਾ

ਉਪਦੇਸ਼ ਦਿਓ ਜਿਸ ਕਰਕੇ ਮੇਰੇ ਸਾਰੇ ਕਲੇਸ਼ ਮਿਟ ਜਾਣ।"

ਹਜ਼ੂਰ ਨੇ ਪੁੱਛਿਆ, -"ਤੂੰ ਕਿਥੋਂ ਆਇਆ ਹੈਂ ? ਅਤੇ ਕੀ ਕੰਮ ਕਰਦਾ ਹੈਂ ?"

ਉਸ ਨੇ ਕਿਹਾ-"ਮੈਂ ਕਾਬਲ 'ਚੋਂ ਆਇਆ ਹਾਂ, ਕਟਾਰੂ ਮੇਰਾ ਨਾਮ ਹੈ? ਜਾਤ ਦਾ ਅਰੋੜਾ ਸਿੱਖ ਹਾਂ, ਕਾਬਲ ਦੇ ਸੂਬੇਦਾਰ ਦਾ ਮੈਂ ਨੌਕਰ ਹਾਂ ਤੇ ਧੜਵਾਈ ਦਾ ਕੰਮ ਕਰਦਾ ਹਾਂ।"

ਇਹ ਸੁਣ ਕੇ ਹਜ਼ੂਰ ਨੇ ਕਿਹਾ, "ਭਾਈ ਕਟਾਰੂ ! ਕਿਸੇ ਨੂੰ ਘਟ ਤੋਲ ਕੇ ਨਾ ਦੇਈਂ, ਅੱਠੇ ਪਹਿਰ ਸਤਿਨਾਮੁ ਦਾ ਸਿਮਰਨ ਕਰਦਾ ਰਹੀਂ ਅਤੇ ਗੁਰੂ ਨਮਿੱਤ ਸਦਾ ਦਸਵੰਧ ਦੇਂਦਾ ਰਹੀਂ ਫਿਰ ਤੂੰ ਸਦਾ ਨਿਹਾਲ ਰਹੇਂਗਾ, ਤੇਰੇ ਘਰ ਵਿਚ ਕਦੇ ਦਰਿਦ੍ਰ ਨਹੀਂ ਆਵੇਗਾ।"

ਇਸ ਤਰ੍ਹਾਂ ਦਾ ਉਪਦੇਸ਼ ਲੈ ਕੇ ਭਾਈ ਕਟਾਰੂ ਚਲਾ ਗਿਆ, ਜਾ ਕੇ ਆਪਣੇ ਕੰਮ ਵਿਚ ਲੱਗ ਗਿਆ। ਵਾਹਿਗੁਰੂ-ਵਾਹਿਗੁਰੂ ਕਹਿੰਦਾ ਤੋਲ ਕੇ ਦਿੱਤੀ ਜਾਂਦਾ ਹੈ।

ਇਕ ਦਿਨ ਕੋਈ ਬਾਣੀਆਂ ਇਕ ਵੱਟਾ ਲਿਆ ਕੇ ਭਾਈ ਕਟਾਰੂ ਪਾਸ ਵੇਚ ਗਿਆ। ਭਾਈ ਕਟਾਰੂ ਨੇ ਉਸੇ ਤਰ੍ਹਾਂ ਲੈ ਕੇ ਰੱਖ ਲਿਆ ਪਰ ਉਹ ਵੱਟਾ ਪੰਜ ਪੈਸੇ ਤੋਲ ਵਿਚ ਘੱਟ ਸੀ। ਭਾਈ ਕਟਾਰੂ ਨੂੰ ਇਸ ਗੱਲ ਦਾ ਕੋਈ ਪਤਾ ਨਹੀਂ ਸੀ, ਉਹ ਉਸੇ ਨਾਲ ਤੋਲ ਤੋਲ ਕੇ ਸਭ ਨੂੰ ਦਿੱਤੀ ਜਾਂਦਾ ਹੈ।

ਇਕ ਆਦਮੀ ਨੇ ਘਰ ਲਿਜਾ ਕੇ ਸੌਦਾ ਤੋਲਿਆ ਤਾਂ ਘੱਟ ਨਿਕਲਿਆ। ਉਸ ਨੇ ਉਸੀ ਵੇਲੇ ਸੂਬੇ ਪਾਸ ਜਾ ਕੇ ਚੁਗਲੀ ਕੀਤੀ ਕਿ ਕਟਾਰੂ ਨੇ ਵੱਟਾ ਘੱਟ ਵਜ਼ਨ ਦਾ ਰੱਖਿਆ ਹੋਇਆ ਹੈ ਸਾਰਿਆਂ ਨੂੰ ਸੌਦਾ ਘੱਟ ਤੋਲ ਕੇ ਦਿੰਦਾ ਹੈ।

ਇਹ ਸੁਣਕੇ ਸੂਬੇ ਨੂੰ ਗੁੱਸਾ ਚੜ੍ਹ ਗਿਆ ਉਸ ਨੇ ਉਸੀ ਵੇਲੇ ਭਾਈ ਕਟਾਰੂ ਨੂੰ ਪਾਸ ਬੁਲਾ ਕੇ ਕਿਹਾ ਕਿ ਤੇਰੀ ਸ਼ਿਕਾਇਤ ਆਈ ਹੈ ਤੂੰ ਵੱਟੇ ਘੱਟ ਵਜ਼ਨ ਦੇ ਰੱਖੇ ਹੋਏ ਹਨ, ਹੁਣ ਮੇਰੇ ਪਾਸ ਲਿਆ ਕੇ ਤੋਲ।

ਭਾਈ ਕਟਾਰੂ ਨੇ ਡਰ ਕੇ ਗੁਰੂ ਜੀ ਨੂੰ ਅਰਾਧਿਆ, "ਹੇ ਗਰੀਬ ਨਿਵਾਜ਼ ! ਮੈਂ ਕੋਈ ਜਾਣ ਬੁੱਝ ਕੇ ਵੱਟੇ ਘੱਟ ਨਹੀਂ ਰੱਖੇ ਹੋਏ ਜੇ ਕੋਈ ਘੱਟ ਹੈ ਭੀ ਤਾਂ ਆਪ ਜੀ ਨੇ ਸਹਾਇਤਾ ਕਰਨੀ ਹੈ। ਆਪ ਤੋਂ ਬਿਨਾਂ ਮੇਰਾ ਕੋਈ ਸਹਾਇਕ ਨਹੀਂ। ਇਸ ਤਰ੍ਹਾਂ ਗੁਰੂ ਜੀ ਨੂੰ ਅਰਾਧਦਾ ਹੋਇਆ ਵੱਟੇ ਲੈ ਆਇਆ। ਸੂਬੇ ਦੇ ਸਾਹਮਣੇ ਤੱਕੜ ਵਿਚ ਪਾ ਕੇ ਤੋਲ ਵਿਖਾਏ ਤਾਂ ਪੂਰੇ ਹੀ ਉਤਰੇ।

ਕਿਉਂਕਿ ਇਧਰ ਗੁਰੂ ਸਾਹਿਬ ਜੀ ਇਕ ਸਿੱਖ ਦੇ ਭੇਟ ਚੜ੍ਹਾਏ ਹੋਏ ਪੰਜ ਪੈਸੇ ਚੁੱਕ ਕੇ ਆਪਣੇ ਸੱਜੇ ਖੱਬੇ ਹੱਥ ਪਰ ਰੱਖ ਕੇ ਸਿੱਖ ਦੇ ਕਾਰਜ ਨੂੰ ਪਏ ਪੂਰਾ ਕਰਦੇ ਹਨ। ਜਦ ਗੁਰੂ ਜੀ ਨੂੰ ਕਦੇ ਸੱਜੇ ਹੱਥ ਪਰ, ਕਦੇ ਖੱਬੇ ਹੱਥ ਪਰ ਪੈਸੇ ਰੱਖਦਿਆਂ ਵੇਖਿਆ ਤਾਂ ਸਿੱਖਾਂ ਨੇ ਕਿਹਾ, 'ਗੁਰੂ ਜੀ ! ਆਪ ਜੀ ਪਾਸ ਬਿਅੰਤ ਮਾਇਆ ਆਉਂਦੀ ਹੈ ਆਪ ਜੀ ਨੇ ਕਦੇ ਹੱਥ ਨਹੀਂ ਲਗਾਇਆ, ਅੱਜ ਪੰਜ ਪੈਸੇ ਫੜ ਕੇ ਕਦੇ ਸੱਜੇ ਹੱਥ ਪਰ ਕਦੇ ਖੱਬੇ ਹੱਥ ਪਰ ਰੱਖਦੇ ਹੋ ਇਸ ਦਾ ਕੀ ਕਾਰਣ ਹੈ?"

ਹਜ਼ੂਰ ਨੇ ਕਿਹਾ-ਸਾਡੇ ਸਿੱਖ ਦਾ ਵੱਟਾ ਪੰਜ ਪੈਸੇ ਘੱਟ ਹੈ ਤੇ ਕਾਬਲ ਦਾ ਸੂਬਾ ਉਨ੍ਹਾਂ ਵੱਟਿਆਂ ਨੂੰ ਤੋਲ ਰਿਹਾ ਹੈ, ਅਸੀਂ ਉਸ ਵੱਟੇ ਨੂੰ ਪੂਰਾ ਕਰ ਰਹੇ ਹਾਂ।

**ਯਥਾ—"ਸ੍ਰੀ ਗੁਰ ਕਹਜੋ ਸਿੱਖ ਕੈ ਬਾਟ। ਪੂਰਾ ਕਰਹਿਂ ਇਤੋ ਸੈ ਘਾਟ।**
**ਪਲਰੋ ਦੋਨ ਤਰਾਜ਼ੂ ਕੇਰ। ਤੋਲਹਿ ਹੈ ਇਤ ਉਤ ਨਰ ਫੇਰ॥ ੪੫॥"**

ਯਾਤੇ ਹਮ ਦੌਨਹੁ ਕਰ ਧਰੈਂ॥ ਸਿਖ ਕੋ ਬਾਟ ਸੁ ਪੂਰਾ ਕਰੈਂ॥
ਨਾਮ ਕਟਾਰੂ ਕਾਬਲ ਮਾਂਹਿ॥ ਬਾਟ ਘਾਟ ਅਨਜਾਨੇ ਤਾਂਹਿ॥ ੪੬॥"

[ਗੁਰ ਪ੍ਰਤਾਪ ਸੂਰਜ ਰਾਸਿ ੩, ਅੰਸੂ ੫੧]

ਗੁਰੂ ਸਾਹਿਬ ਜੀ ਇਸ ਪ੍ਰਕਾਰ ਮਾਤਾ ਦੀ ਨਿਆਈਂ ਆਪਣੇ ਸਿੱਖ ਦੀ ਰੱਖਿਆ ਕਰਦੇ ਹਨ।

ਪੁਨਾ ਗੁਰੂ ਸਾਹਿਬ ਜੀ-

**ਧਰਤਿ**-ਧਰਤੀ ਵਾਂਗ ਖਿਮਾਂ ਦੇ ਧਾਰਨ ਵਾਲੇ ਹਨ। ਜੈਸੇ ਧਰਤੀ ਨੂੰ ਚਾਹੇ ਕੋਈ ਖੋਦੇ ਵੀ ਸਹੀ ਪਰ ਧਰਤੀ ਉਸ ਨੂੰ ਕਹਿੰਦੀ ਕੁਝ ਨਹੀਂ।

***ਯਥਾ—"ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥"***

[ਸੁਖਮਨੀ ਸਾਹਿਬ, ਪੰਨਾ ੨੭੨]

***ਤਥਾ—"ਚੰਦਨ ਅਗਰ ਕਪੂਰ ਲੇਪਨ ਤਿਸੁ ਸੰਗੇ ਨਹੀ ਪ੍ਰੀਤਿ॥***
***ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ ਮਨਿ ਨ ਮਨੀ ਬਿਪਰੀਤਿ॥ ੩॥"***

[ਮਾਰੂ ਮਹਲਾ ੫, ਪੰਨਾ ੧੦੧੮]

ਤੈਸੇ ਗੁਰੂ ਸਾਹਿਬ ਜੀ ਨੂੰ ਚਾਹੇ ਕੋਈ ਕੁਝ ਕਹਿੰਦਾ ਰਿਹਾ ਹੈ ਭਾਵੇਂ ਕੋਈ ਕੁਰਾਹੀਆ ਭੀ ਆਖਦਾ ਰਿਹਾ ਹੈ ਪਰ ਉਹਨਾਂ ਤੋਂ ਬਦਲਾ ਨਹੀਂ ਲਿਆ, ਖਿਮਾ ਹੀ ਕਰਦੇ ਰਹੇ ਹਨ।

ਪੁਨਾ ਗੁਰੂ ਸਾਹਿਬ ਜੀ ਸਾਰਿਆਂ ਤੋਂ-

**ਮਹਤੁ**-ਵੱਡੇ ਹਨ, ਸੰਸਕ੍ਰਿਤ ਵਿਚ 'ਮਹਤ੍' ਪਦ ਦਾ ਅਰਥ ਵੱਡਾਪਨ ਹੈ। ਇਥੇ ਗੁਰਮਤਿ ਵਿਚ ਵੀ ਵੱਡੇ ਦੀ ਥਾਂ 'ਮਹਤੁ' ਪਦ ਵਰਤਿਆ ਹੈ।

***ਯਥਾ—"ਸਾਚਉ ਮਾਨੁ ਮਹਤੁ ਤੂੰ ਆਪੇ ਦੇਵਣਹਾਰੁ॥"*** [ਸਿਰੀਰਾਗੁ ਮਹਲਾ ੧, ਪੰਨਾ ੫੪]

***ਤਥਾ—"ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ॥***
***ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥"***

[ਸੂਹੀ ਮਹਲਾ, ੫, ਪੰਨਾ ੭੫੦]

ਲੱਖਾਂ ਪਤਾਲਾਂ ਤੇ ਲੱਖਾਂ ਹੀ ਅਕਾਸ਼ਾਂ ਵਿਚ ਜਿਤਨੀ ਪਹੁੰਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੋਈ ਹੈ ਇਤਨੀ ਹੋਰ ਕਿਸੇ ਅਵਤਾਰ ਜਾਂ ਪੈਗੰਬਰ ਦੀ ਪਹੁੰਚ ਨਹੀਂ ਹੋਈ, ਅਕਾਸ਼ਾਂ ਅਤੇ ਪਤਾਲਾਂ ਦੀ ਸੰਗਤ ਵੀ ਗੁਰੂ ਜੀ ਨੂੰ ਆਰਾਧਦੀ ਰਹੀ ਹੈ।

***ਯਥਾ—"ਪਾਤਾਲ ਪੁਰੀ ਜੈਕਾਰ ਧੁਨਿ ਕਬਿ ਜਨ ਕਲ ਵਖਾਣਿਓ॥"***

[ਸਵਈਏ ਮਹਲਾ ੧, ਪੰਨਾ ੧੩੯੦]

## ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥

ਪੁਨਾ-ਗੁਰੂ ਸਾਹਿਬ ਜੀ ਦੋ ਦਾਈ ਦਾਏ ਵਾਂਗ ਹਨ, ਜੋ ਜਗਿਆਸੂ ਰੂਪ ਲੜਕੇ ਨੂੰ ਅਵਸਥਾ ਰੂਪ ਰਾਤ ਵਿਖੇ ਸ਼ਾਤੀ ਰੂਪ ਨੀਂਦ ਵਿਚ ਸੁਆਉਂਦੇ ਹਨ, ਇਸ ਕਰਕੇ ਦਾਈ ਵਾਂਗ ਹਨ। ਅਤੇ—

ਗਿਆਨ ਰੂਪ ਦਿਨ ਵਿਖੇ ਖਿਡਾਉਂਦੇ ਹਨ, ਇਸ ਕਰਕੇ ਦਾਏ ਵਾਂਗ ਹਨ।

ਪੁਨਾ-ਗੁਰੂ ਸਾਹਿਬ ਜੀ ਕੋਈ ਠੱਗ ਗੁਰੂ ਨਹੀਂ ਹਨ। ਠੱਗ ਗੁਰੂ ਤਾਂ ਸਿੱਖ ਦੇ ਧਨ ਨੂੰ ਠੱਗ-ਠਗੋਰ ਲੈਂਦੇ ਹਨ।

ਕਲਜੁਗੀ ਗੁਰੂ ਚੇਲਿਆਂ ਪਾਸੋਂ ਪਰਮੇਸ਼ਰ ਬਚਾਈ ਰੱਖੇ ਤਾ ਠੀਕ ਹੈ, ਅੱਜ ਕਲ੍ਹ ਦੇ ਗੁਰੂ ਚੇਲੇ ਤਾਂ ਇਸ ਤਰ੍ਹਾਂ ਦੇ ਹਨ।

*ਯਥਾ—"ਗੁਰੂ ਪਾਸਹੁ ਫਿਰਿ ਚੇਲਾ ਖਾਇ॥ ਤਾਮਿ ਪਰੀਤਿ ਵਸੈ ਘਰਿ ਆਇ॥"*
*ਜੇ ਸਉ ਵਰਿਆ ਜੀਵਣ ਖਾਣੁ॥ ਖਸਮ ਪਛਾਣੈ ਸੋ ਦਿਨ ਪਰਵਾਣੁ॥ ੨॥*

... .... ...

*ਦਰਸਨਿ ਦੇਖਿਐ ਦਇਆ ਨ ਹੋਇ॥ ਲਏ ਦਿਤੇ ਵਿਣੁ ਰਹੈ ਨ ਕੋਇ॥*
*ਰਾਜਾ ਨਿਆਉ ਕਰੇ ਹਥਿ ਹੋਇ॥ ਕਹੈ ਖੁਦਾਇ ਨ ਮਾਨੈ ਕੋਇ॥*

[ਆਸਾ ਮਹਲਾ ੧, ਪੰਨਾ ੩੫੦]

ਸਾਡੇ ਗੁਰੂ ਸਾਹਿਬ ਜੀ ਸਿੱਖ ਨੂੰ ਐਸਾ ਉੱਤਮ ਉਪਦੇਸ਼ ਕਰਦੇ ਹਨ ਕਿ-

**ਖੇਲੈ ਸਗਲ ਜਗਤੁ॥**

ਇਹ ਸਾਰਾ ਜਗਤ ਖੇਲੈ=ਖਿੱਲਰ ਜਾਣ ਵਾਲਾ ਭਾਵ ਚਲੇ ਜਾਣ ਵਾਲਾ ਹੈ।

ਅਥਵਾ-ਇਹ ਜਗਤ, ਖੇ+ਲੈ=ਚਿਦਾ ਆਕਾਸ਼ ਵਿਖੇ ਲੀਨ ਹੋ ਜਾਣ ਵਾਲਾ ਹੈ।

*ਯਥਾ—"ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ॥*
*ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨੁ॥ ੧੧॥"*

[ਸਲੋਕ ਮਹਲਾ ੯, ਪੰਨਾ ੧੪੨੬]

## ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥

ਸਿੱਖਾਂ ਦੇ ਚੰਗੇ ਕਰਮ ਅਤੇ ਬੁਰੇ ਕਰਮ ਧਰਮ ਰੂਪ ਸਤਿਗੁਰਾਂ ਦੇ ਪਾਸ ਵਾਚੇ ਜਾਂਦੇ ਹਨ।

## ਸਾਖੀ—ਗੁਰੂ ਅਰਜਨ ਦੇਵ ਜੀ ਦੀ

ਜਿਵੇਂ ਗਰੀਬ ਨਿਵਾਜ਼ ਦੀਵਾਨ ਵਿਚ ਆਏ ਹੋਏ ਸਿੱਖਾਂ ਨੂੰ ਫੁਰਮਾਇਆ ਕਰਦੇ ਸਨ ਕਿ ਤੁਸੀਂ ਝੂਠ ਬੋਲਣਾ ਅਤੇ ਪਾਪ ਕਰਨਾ ਛੱਡ ਦਿਓ ਤਾਂ ਤੁਹਾਡੀ ਕਮਾਈ ਵਿਚ ਬੜੀ ਬਰਕਤ ਹੋਵੇਗੀ। ਅੱਗੋਂ ਸਿੱਖਾਂ ਨੇ ਕਿਹਾ-'ਕੋਸ਼ਿਸ਼ ਤਾਂ ਬੜੀ ਕਰਦੇ ਹਾਂ ਪਰ ਝੂਠ ਛੁਟਦਾ ਨਹੀਂ।'

ਤਾਂ ਗੁਰੂ ਜੀ ਨੇ ਫੁਰਮਾਇਆ-'ਤੁਸੀਂ ਸਾਰੇ ਸ਼ਾਮ ਦੇ ਦੀਵਾਨ ਵਿਚ ਆ ਕੇ ਦਿਹਾੜੀ ਦੇ ਕੀਤੇ ਹੋਏ ਆਪੋ ਆਪਣੇ ਚੰਗੇ ਕਰਮ ਤੇ ਬੁਰੇ ਕਰਮ ਸੁਣਾਇਆ ਕਰੋ।'

ਗੁਰੂ ਸਾਹਿਬ ਜੀ ਦੇ ਹੁਕਮ ਨੂੰ ਮੰਨ ਕੇ ਜਦ ਸਿੱਖਾਂ ਨੇ ਆਪੋ ਆਪਣੇ ਕਰਮ ਸੁਣਾਉਣੇ ਸ਼ੁਰੂ ਕਰ ਦਿੱਤੇ ਤਾਂ ਜਿਸ ਦੇ ਪਾਪ ਕਰਮ ਬਹੁਤੇ ਹੋਣੇ ਉਸ ਨੂੰ ਬੜੀ ਸ਼ਰਮ ਆਇਆ ਕਰੇ ਉਹ ਫਿਰ ਅਗਲੇ ਦਿਨ ਝੂਠ ਆਦਿਕ ਪਾਪ ਕਰਮ ਘੱਟ ਕੀਤਾ ਕਰੇ। ਇਸ ਤਰ੍ਹਾਂ ਹੌਲੀ ਹੌਲੀ ਸਾਰਿਆਂ ਦੇ ਵਿਕਾਰ ਰੂਪ ਕਰਮ ਨਵਿਰਤ ਹੋ ਗਏ।

*ਯਥਾ—"ਰਹਤ ਰਹਤ ਰਹਿ ਜਾਹਿ ਬਿਕਾਰਾ॥ ਗੁਰ ਪੂਰੇ ਕੈ ਸਬਦਿ ਅਪਾਰਾ॥ ੪੪॥"*

[ਗਉੜੀ ਬਾਵਨ ਅਖਰੀ, ਪੰਨਾ ੨੫੯]

## ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥

ਆਪੋ ਆਪਣੇ ਕਰਮਾਂ ਦੇ ਅਨੁਸਾਰ ਕਈ ਸਿੱਖ ਸਤਿਗੁਰਾਂ ਦੇ ਨਜ਼ਦੀਕ ਹਨ ਅਤੇ ਕਈ ਦੂਰ ਹਨ।

## ਸਾਖੀ ਪਹਿਲੀ—ਦੋ ਚੇਲਿਆਂ ਦੀ ਪ੍ਰੀਖਿਆ ਲੈਣ ਦੀ

ਇਕ ਸੰਤ ਸਨ, ਉਹਨਾਂ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਦੋ ਚੇਲੇ ਸੇਵਾ ਕੀਤਾ ਕਰਦੇ ਸਨ। ਸੰਤਾਂ ਵਿਚਾਰਿਆ ਕਿ ਇਸ ਟਿਕਾਣੇ ਦੀ ਸੇਵਾ ਵਾਸਤੇ ਗੱਦੀ ਪਰ ਤਾਂ ਇਕ ਨੂੰ ਹੀ ਬਿਠਾਉਣਾ ਹੈ ਪਰ ਜਿਹੜਾ ਲਾਇਕ ਹੋਵੇ ਉਸ ਨੂੰ ਬਿਠਾਈਏ।

ਉਹਨਾਂ ਦੀ ਲਾਇਕੀ ਪਰਖਣ ਵਾਸਤੇ ਸੰਤਾਂ ਨੇ ਦੋਹਾਂ ਨੂੰ ਇਕ ਇਕ ਕਬੂਤਰ ਦੇ ਕੇ ਕਿਹਾ-"ਜਿਥੇ ਕੋਈ ਨਾ ਦੇਖੇ ਉਥੇ ਜਾ ਕੇ ਇਨ੍ਹਾਂ ਨੂੰ ਮਾਰ ਕੇ ਮੇਰੇ ਪਾਸ ਲਿਆਓ।"

ਸੰਤਾਂ ਦੀ ਆਗਿਆ ਅਨੁਸਾਰ ਦੋਵੇਂ ਚੇਲੇ ਆਪੋ ਆਪਣਾ ਕਬੂਰਤ ਲੈ ਕੇ ਪਿੰਡ ਤੋਂ ਬਾਹਰ ਚਲੇ ਗਏ। ਇਕ ਚੇਲੇ ਨੇ ਬਾਹਰ ਜਿਥੇ ਕੋਈ ਆਦਮੀ ਵੇਖਦਾ ਨਹੀਂ ਸੀ ਉਥੇ ਬੈਠ ਕੇ ਕਬੂਤਰ ਮਾਰ ਕੇ ਸੰਤਾਂ ਪਾਸ ਲਿਆ ਰੱਖਿਆ।

ਜਿਸ ਵੇਲੇ ਦੂਜਾ ਚੇਲਾ ਬਾਹਰ ਇਕਾਂਤ ਜਗ੍ਹਾ ਤੇ ਪਹੁੰਚ ਕੇ ਕਬੂਤਰ ਨੂੰ ਮਾਰਨ ਲੱਗਾ ਤਾਂ ਸੋਚਦਾ ਹੈ ਕਿ ਸੰਤਾਂ ਨੇ ਆਖਿਆ ਸੀ-"ਜਿਥੇ ਕੋਈ ਨਾ ਵੇਖੇ ਉਥੇ ਮਾਰ ਕੇ ਲਿਆਵੀਂ ਪਰ ਇਥੇ ਪੰਛੀ ਤਾਂ ਆਮ ਵੇਖਦੇ ਪਏ ਹਨ।" ਉਥੋਂ ਉੱਠ ਕੇ ਉਹ ਕਿਸੇ ਪਹਾੜ ਦੀ ਗੁਫਾ ਵਿਚ ਚਲਾ ਗਿਆ। ਜਦ ਉਥੇ ਜਾ ਕੇ ਕਬੂਤਰ ਨੂੰ ਮਾਰਨ ਲੱਗਾ ਤਾਂ ਫਿਰ ਵਿਚਾਰਿਆ ਕਿ ਇਸ ਜਗ੍ਹਾ ਭਾਵੇਂ ਹੋਰ ਕੋਈ ਪੁਰਸ਼ ਅਤੇ ਪੰਛੀ ਵਗੈਰਾ ਤਾਂ ਕੋਈ ਨਹੀਂ ਵੇਖਦਾ ਪਰ ਇਹ ਕਬੂਤਰ ਮੈਨੂੰ ਵੇਖਦਾ ਹੈ ਅਤੇ ਮੈਂ ਇਸ ਨੂੰ ਵੇਖਦਾ ਹਾਂ। ਗੁਰੂ ਜੀ ਨੇ ਤਾਂ ਕਿਹਾ ਸੀ- 'ਜਿਥੇ ਕੋਈ ਨਾ ਵੇਖੇ, ਉਥੇ ਇਸ ਨੂੰ ਮਾਰਨਾ ਹੈ।'

ਇਸ ਵਿਚਾਰ ਅਨੁਸਾਰ ਉਸ ਨੇ ਆਪਣੀਆਂ ਅੱਖਾਂ ਪਰ ਪੱਟੀ ਬੰਨ੍ਹ ਲਈ ਤੇ ਕਬੂਤਰ ਦੀਆਂ ਅੱਖਾਂ ਪਰ ਆਪਣਾ ਹੱਥ ਰੱਖ ਕੇ ਉਸ ਨੂੰ ਮਾਰਨ ਲੱਗਾ। ਜਿਸ ਵੇਲੇ ਕਬੂਤਰ ਦੀ ਗਿੱਚੀ ਪਰ ਚਾਕੂ ਫੇਰਨ ਲੱਗਾ ਤਾਂ ਉਸ ਵੇਲੇ ਗੁਰੂ ਜੀ ਦੇ ਬਚਨ ਨੂੰ ਫਿਰ ਵਿਚਾਰਿਆ ਕਿ 'ਜਿਥੇ ਕੋਈ ਨਾ ਵੇਖੇ ਉਥੇ ਮਾਰ ਕੇ ਲਿਆਉਣਾ।' ਇਸ ਜਗ੍ਹਾ ਹੋਰ ਭਾਵੇਂ ਕੋਈ ਨਹੀਂ ਵੇਖਦਾ ਪਰ ਪ੍ਰਮਾਤਮਾ ਤਾਂ ਵੇਖਦਾ ਹੈ, ਉਹ ਤਾਂ ਹਰ ਜਗ੍ਹਾ ਵਿਆਪਕ ਹੈ। ਐਸੀ ਕੋਈ ਥਾਂ ਨਹੀਂ, ਜਿਥੇ ਪ੍ਰਮਾਤਮਾ ਨਾ ਵੇਖਦਾ ਹੋਵੇ।

ਇਹ ਵਿਚਾਰ ਕੇ ਉਸ ਨੇ ਕਬੂਤਰ ਜਿਊਂਦਾ ਹੀ ਸੰਤਾਂ ਅੱਗੇ ਲਿਆ ਰੱਖਿਆ ਤੇ ਆਪਣਾ ਸਾਰਾ ਬਿਰਤਾਂਤ ਸੁਣਾ ਕੇ ਕਿਹਾ-"ਗੁਰੂ ਜੀ! ਐਹੋ ਜਿਹਾ ਕੋਈ ਥਾਂ ਨਹੀਂ ਜਿਥੇ ਪ੍ਰਮਾਤਮਾ ਨਾ ਵੇਖਦਾ ਹੋਵੇ, ਉਹ ਤਾਂ ਹਰ ਜਗ੍ਹਾ ਪਰੀ-ਪੂਰਨ ਹੋ ਕੇ ਸਭ ਦੇ ਕੌਤਕਾਂ ਨੂੰ ਦੇਖ ਰਿਹਾ ਹੈ।"

**ਯਥਾ—*"ਜਿਥੈ ਜਾਈਐ ਜਗਤ ਮਹਿ ਤਿਥੈ ਹਰਿ ਸਾਈ॥***
***ਅਗੈ ਸਭੁ ਆਪੇ ਵਰਤਦਾ ਹਰਿ ਸਚਾ ਨਿਆਈ॥"***

[ਬਿਲਾਵਲੁ ਵਾਰ, ਪੰਨਾ ੮੫੧]

ਇਸ ਤਰ੍ਹਾਂ ਦੀ ਸ਼ੁਭ ਵਿਚਾਰ ਸੁਣ ਕੇ ਸੰਤ ਬਹੁਤ ਪ੍ਰਸੰਨ ਹੋਏ। ਉਸ ਨੂੰ ਆਪਣੇ ਅਸਥਾਨ ਦੀ ਸੇਵਾ ਸੰਭਾਲਣ ਵਾਸਤੇ ਸਾਰੀ ਸੰਗਤ ਦੇ ਵਿਚ ਆਪਣੀ ਗੱਦੀ ਪਰ ਕਾਇਮ ਕਰਕੇ ਆਪਣੇ ਨੇੜੇ ਕਰ

ਲਿਆ ਤੇ ਪਹਿਲੇ ਨੂੰ ਦੂਰ ਕਰ ਦਿੱਤਾ।

## ਸਾਖੀ—ਭਾਈ ਗੌਂਦਾ ਜੀ ਦੀ

ਸਪਤਮ ਪਾਤਿਸ਼ਾਹ ਸ੍ਰੀ 'ਹਰਿਰਾਇ' ਸਾਹਿਬ ਜੀ ਦੇ ਪਾਸ ਰਹਿ ਕੇ ਭਾਈ ਗੌਂਦਾ ਬੜੀ ਸੇਵਾ ਕਰਦਾ ਹੁੰਦਾ ਸੀ। ਇਸ ਦੀ ਸੇਵਾ ਪਰ ਪ੍ਰਸੰਨ ਹੋ ਕੇ ਇਕ ਦਿਨ ਗੁਰਾਂ ਨੇ ਕਿਹਾ - "ਹੇ ਭਾਈ ਗੌਂਦੇ ! ਅਸੀਂ ਤੇਰੀ ਸੇਵਾ ਪਰ ਬਹੁਤ ਪ੍ਰਸੰਨ ਹਾਂ, ਹੁਣ ਤੂੰ ਸਾਡਾ ਕਹਿਣਾ ਮੰਨ ਕੇ ਕਾਬਲ ਵਿਖੇ ਜਾਹ ਉਥੋਂ ਦੀ ਸੰਗਤ ਗੁਰੂ ਘਰ ਦੀ ਬਹੁਤ ਪ੍ਰੇਮਣ ਹੈ ਤੂੰ ਜਾ ਕੇ ਓਥੇ ਸਿੱਖੀ ਦਾ ਉਪਦੇਸ਼ ਦੇਹ ਅਤੇ ਉਥੋਂ ਦੀ ਜਿਤਨੀ ਕਾਰ ਭੇਟ ਇਕੱਠੀ ਹੋਵੇ, ਉਸ ਨਾਲ ਗੁਰੂ ਦਾ ਅਤੁੱਟ ਲੰਗਰ ਚਲਾਵੀਂ।"

ਇਸ ਤਰ੍ਹਾਂ ਗੁਰੂ ਜੀ ਦੀ ਆਗਿਆ ਸੁਣ ਕੇ ਭਾਈ ਗੌਂਦੇ ਨੇ ਸਤਿ ਬਚਨ ਕੀਤਾ। ਚਰਨਾਂ ਪਰ ਨਮਸ਼ਕਾਰ ਕਰ ਕੇ ਤੁਰ ਪਿਆ। ਕਾਬਲ ਜਾ ਕੇ ਖੂਬ ਸਿੱਖੀ ਦਾ ਪ੍ਰਚਾਰ ਕੀਤਾ। ਬੜੀ ਸੁੰਦਰ ਧਰਮਸਾਲਾ ਬਣਵਾਈ ਤੇ ਸਿੱਖਾਂ ਵਲੋਂ ਜੋ ਵੀ ਭੇਟਾ ਆਵੇ ਉਸ ਦਾ ਅਤੁੱਟ ਲੰਗਰ ਵਰਤਾਇਆ ਕਰੇ। ਇਕ ਦਿਨ ਦਾ ਜ਼ਿਕਰ ਹੈ, ਭਾਈ ਗੌਂਦਾ ਜੀ ਸੌਚ ਇਸ਼ਨਾਨ ਕਰ ਕੇ ਅੰਮ੍ਰਿਤ ਵੇਲੇ ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰ ਕੇ ਸਤਿਗੁਰਾਂ ਦੇ ਚਰਨਾਂ ਦੇ ਧਿਆਨ ਵਿਚ ਮਸਤ ਹੋ ਗਏ। ਜਿਸ ਵੇਲੇ -

*"ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*
*ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥*
*ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥*
*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥"*

ਵਾਲੀ ਤੁਕ ਪੜ੍ਹੀ ਤਾਂ ਧਿਆਨ ਦੇ ਵਿਚ ਹੀ ਗੁਰੂ ਸਾਹਿਬ ਜੀ ਦੇ ਪਵਿੱਤ੍ਰ ਚਰਨ ਕਮਲ ਆਪਣੇ ਹੱਥਾਂ ਵਿਚ ਫੜ ਕੇ ਜੋਗੀਆਂ ਵਾਲੀ ਨਿਰ-ਵਿਕਲਪ ਸਮਾਧੀ ਵਿਚ ਲੀਨ ਹੋ ਗਏ। ਸਰੀਰ ਦੀ ਕੁਝ ਸੋਝੀ ਨਾ ਰਹੀ।

*ਯਥਾ—ਇਕ ਦਿਨ ਗੌਂਦੇ ਮਜਨ ਠਾਨਾ। ਪ੍ਰਥਮੈ ਸ੍ਰੀ ਜਪੁ ਪਾਠ ਬਖਾਨਾ॥*
*ਪੁਨ ਸਤਿਗੁਰ ਕੌ ਲਾਯਹੁ ਧਯਾਨਾ। ਬਢਯੋ ਅਨੰਦ ਬ੍ਰਿਤੀ ਠਹਿਰਾਨਾ॥ ੧੧॥*
*ਧਯਾਨ ਬਿਖੇ ਗੁਰ ਕੇ ਨਿਜ ਹਾਥ। ਪਦ ਅਰਬਿੰਦ ਗਹੇ ਗਤਿ ਸਾਥ।*
*ਇਸ ਅਨੰਦ ਮੈਂ ਲੈ ਹੁਇ ਗਯੋ। ਨਿਰਬਿਕਲਪ ਸਮਾਧਿ ਥਿਤ ਠਯੋ॥ ੧੨॥*
*ਟਿਕੀ ਬ੍ਰਿੱਤਿ ਮਹਿੰ ਭਯੋ ਅਨੰਦ। ਕਰਿ ਮਹਿ ਗਹਿ ਗੁਰ ਪਦ ਅਰਬਿੰਦ।*
*ਅਚਲ ਹੋਇ ਕਰ ਬੈਠਯੋ ਰਹਯੋ। ਅਪਰ ਨ ਕਿਨਹੂੰ ਤਿਨ ਕੁਛ ਕਹਯੋ॥ ੧੩॥*

ਇਧਰ ਕੀਰਤਪੁਰ ਵਿਚ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਅੰਮ੍ਰਿਤ ਵੇਲੇ ਦਾ ਇਸ਼ਨਾਨ ਕਰ ਕੇ ਸਿੰਘਾਸਣ ਪਰ ਬੈਠੇ ਹੋਏ ਦੀਵਾਨ ਵਿਚ ਸ਼ਸੋਭਤ ਹਨ। ਪਾਸ ਰਾਗੀ ਬੈਠੇ ਕੀਰਤਨ ਕਰ ਰਹੇ ਹਨ। ਪ੍ਰੰਤੂ ਪਤਾ ਕਿਸੇ ਨੂੰ ਨਹੀਂ ਲੱਗਾ ਕਿ ਗੁਰੂ ਸਾਹਿਬ ਜੀ ਕਿਸ ਰੰਗ ਵਿਚ ਬੈਠੇ ਹੋਏ ਹਨ। ਸਮੇਂ ਅਨੁਸਾਰ ਰਾਗੀਆਂ ਨੇ ਕੀਰਤਨ ਦਾ ਭੋਗ ਵੀ ਪਾ ਦਿੱਤਾ ਪਰ ਗੁਰੂ ਜੀ ਦੀ ਸਮਾਧੀ ਨਾ ਖੁਲ੍ਹੀ। ਅੱਜ ਐਸੀ ਅਡੋਲ ਸਮਾਧੀ ਵਿਚ ਬੈਠੇ ਹਨ, ਜੋ ਕੋਈ ਵੀ ਅੰਗ ਹਿਲਦਾ ਨਹੀਂ।

ਆਪਣੇ ਵੇਲੇ ਸਿਰ ੧੨ ਵਜੇ ਦੇ ਕਰੀਬ ਲਾਂਗਰੀ ਨੇ ਵੀ ਆ ਕੇ ਬੇਨਤੀ ਕੀਤੀ ਕਿ ਮਹਾਰਾਜ ਜੀ ! ਲੰਗਰ ਤਿਆਰ ਹੈ ਪਰੰਤੂ ਗੁਰੂ ਜੀ ਕੋਈ ਨਾ ਬੋਲੇ, ਕਿਉਂਕਿ ਭਾਈ 'ਗੌਂਦੇ' ਨੇ ਆਪਣੇ ਪ੍ਰੇਮ ਮਈ ਹੱਥਾਂ ਨਾਲ ਗੁਰੂ ਜੀ ਦੇ ਚਰਨ ਇੰਜ ਫੜੇ ਹੋਏ ਹਨ ਜਿਵੇਂ 'ਭਗਤ ਸੂਰਦਾਸ ਨੇ ਅੰਤਰ ਧਿਆਨ ਵਿਚ ਭਗਵਾਨ ਦੇ ਸਰੂਪ ਨੂੰ ਜੱਫਾ ਮਾਰ ਕੇ ਫੜਿਆ ਸੀ।'

ਭਾਈ 'ਗੌਂਦਾ' ਜੀ ਸਵੇਰ ਤੋਂ ਲੈ ਕੇ ਪਿਛਲੇ ਪਹਿਰ ਤਕ ਗੁਰੂ ਜੀ ਦੇ ਚਰਨ ਫੜ ਕੇ ਪ੍ਰੇਮ ਸਮਾਧੀ ਵਿਚ ਬੇਸੁੱਧ ਰਹੇ। ਇਧਰ ਲਾਂਗਰੀ ਨੇ ਦੋ ਵਜੇ ਫਿਰ ਬੇਨਤੀ ਕੀਤੀ ਤਾਂ ਵੀ ਨਾ ਬੋਲੇ। ਚਾਰ

ਵਜੇ ਫੇਰ ਪ੍ਰਾਰਥਨਾ ਕੀਤੀ ਕਿ ਮਹਾਰਾਜ ! ਲੰਗਰ ਦਾ ਪ੍ਰਸ਼ਾਦ ਸਭ ਠੰਢਾ ਹੋ ਗਿਆ ਹੈ, ਆਪ ਉੱਠ ਕੇ ਛਕੋ ਤਾਂ ਕਿ ਸੰਗਤ ਭੀ ਛਕ ਸਕੇ, ਨਹੀਂ ਤਾਂ ਸਾਰੀ ਸੰਗਤ ਐਵੇਂ ਬੈਠੀ ਹੈ। ਇਸ ਤਰ੍ਹਾਂ ਇਕ ਜਗ੍ਹਾਂ ਪਰ ਬੈਠਿਆਂ ਸਾਰਾ ਦਿਨ ਬੀਤ ਗਿਆ ਹੈ, ਆਪ ਨੇ ਚਰਨਾਂ ਤੱਕ ਵੀ ਕੋਈ ਅੰਗ ਨਹੀਂ ਹਿਲਾਇਆ, ਇਸ ਦਾ ਕੀ ਕਾਰਨ ਹੈ?

ਇਸ ਤਰ੍ਹਾਂ ਦੀ ਬੇਨਤੀ ਸੁਣ ਕੇ ਹਜ਼ੂਰ ਨੇ ਨੇਤਰ ਖੋਲ੍ਹੇ ਤੇ ਹੱਸ ਕੇ ਸੰਗਤ ਨੂੰ ਸੁਣਾਇਆ ਕਿ ਕਾਬਲ ਵਿਖੇ ਭਾਈ ਗੋਂਦਾ ਸਿੱਖ ਹੈ, ਉਸਨੇ ਜਪੁਜੀ ਦਾ ਪਾਠ ਕਰ ਕੇ ਸਾਡੇ ਚਰਨ ਘੁਟ ਕੇ ਫੜੇ ਹੋਏ ਸਨ ਤੇ ਨਿਰ-ਵਿਕਲਪ ਸਮਾਧੀ ਵਿਚ ਲੀਨ ਹੋ ਗਿਆ ਸੀ, ਸਾਨੂੰ ਉਸ ਨੇ ਪ੍ਰੇਮ ਰੂਪ ਬੰਧਨ ਵਿਚ ਬੰਨ੍ਹ ਲਿਆ ਸੀ। ਇਸ ਕਰ ਕੇ ਅਸੀਂ ਉੱਠ ਨਹੀਂ ਸਕੇ ਹੁਣ ਉਸ ਦੀ ਸਮਾਧੀ ਖੁਲ੍ਹੀ ਹੈ ਤੇ ਸਾਡੇ ਚਰਨ ਛੱਡੇ ਹਨ ਤਾਂ ਅਸੀਂ ਸਮਾਧੀ ਤੋਂ ਉਠੇ ਹਾਂ।

*ਯਥਾ— ਕਾਬਲ ਮਹਿ ਗੋਂਦਾ ਸਿਖ ਰਹੇ। ਧਰੇ ਧਜਾਨ ਦੋਨੋਂ ਪਦ ਗਹੇ।*
*ਕਿਸ ਬਿਧ ਤਿਸ ਤੇ ਚਰਨ ਛੁਟਾਵੌਂ। ਬਿਨਾ ਛੁਟੇ ਕਿਮ ਲੰਗਰ ਜਾਵੌਂ॥ ੨੬॥*
*ਰਹਿਓ ਉਡੀਕਤਿ ਛੋਰਹਿ ਮੋਹੀ॥ ਦ੍ਰਿੜ ਗਹਿ ਰਾਖਜੋ ਤਿਆਗ ਨ ਹੋਹੀ॥*
*ਜਬ ਸੰਧਜਾ ਹੋਈ ਦਿਨ ਗਯੋ। ਤਬ ਗੋਂਦਾ ਜਾਗਤਿ ਤਹਿ ਭਯੋ॥ ੨੭॥*
*ਛੁਟੀ ਸਮਾਧਿ ਦੇਹ ਸੁਧ ਹੋਈ। ਤਜੇ ਚਰਨ ਗੁਰ ਕੇ ਤਬ ਦੋਈ।*
*ਉਠ ਕਰ ਗਮਨੇ ਸ੍ਰੀ ਹਰਿਰਾਇ। ਸਦਾ ਪ੍ਰੇਮ ਬਸਿ ਜਿਨਹੁ ਸੁਭਾਇ॥ ੨੮॥*

ਇਹ ਅਸਚਰਜ ਬਚਨ ਸੁਣ ਕੇ ਕਈਆਂ [ਕੱਚੇ ਪੱਕੇ ਸ਼ਰਧਾਲੂਆਂ] ਦੇ ਮਨ ਵਿਖੇ ਸੰਸਾ ਹੋਇਆ ਜਿਸ ਕਰ ਕੇ ਸੇਵਦਾਰਾਂ ਵਿੱਚੋਂ ਕਈਆਂ ਨੇ ਨਿਰਣਾ ਕਰਨ ਦਾ ਸੰਕਲਪ ਰਖ ਕੇ ਉਸ ਵੇਲੇ ਸਮਾਂ ਦਿਨ ਸਭ ਕੁਝ ਲਿਖ ਕੇ ਰੱਖ ਲਿਆ ਕਿ ਇਸ ਗੱਲ ਦਾ ਪਤਾ ਕਰਾਂਗੇ। ਪੁਨਾ ਸਾਰੀ ਸੰਗਤ ਨੂੰ ਨਾਲ ਲਿਜਾ ਕੇ ਗੁਰੂ ਜੀ ਨੇ ਪ੍ਰਸ਼ਾਦਿ ਛਕਿਆ। ਕਈ ਦਿਨਾਂ ਤੋਂ ਪਿੱਛੋਂ ਜਦ ਭਾਈ ਗੋਂਦਾ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਤਾਂ ਸੰਗਤ ਨੇ ਭਾਈ ਗੋਂਦਾ ਜੀ ਦੇ ਨਾਲਦਿਆਂ ਸੇਵਕਾਂ ਨੂੰ ਪੁਛਿਆ ਕਿ ਫਲਾਣੇ ਦਿਨ ਭਾਈ ਗੋਂਦਾ ਜੀ ਨੇ ਕਿਸ ਵੇਲੇ ਸਮਾਧੀ ਲਗਾਈ ਸੀ ਤੇ ਕਿਸ ਵੇਲੇ ਸਮਾਧੀ ਖੁਲ੍ਹੀ ਸੀ?

ਸੇਵਕਾਂ ਨੇ ਭਾਈ 'ਗੋਂਦੇ' ਜੀ ਦਾ ਸਾਰਾ ਹਾਲ ਸੁਣਾ ਦਿੱਤਾ ਕਿ 'ਜਪੁ ਸਾਹਿਬ' ਦਾ ਪਾਠ ਕਰ ਕੇ ਜਿਉਂ ਅੰਮ੍ਰਿਤ ਵੇਲੇ ਦੇ ਬੈਠੇ, ਪਿਛਲੇ ਪਹਿਰ ਸਮਾਧੀ ਖੁਲ੍ਹੀ ਸੀ।

ਬਸ ਫਿਰ ਕੀ ਸੀ, ਇਤਨੇ ਦਿਨਾਂ ਦਾ ਦਬਿਆ ਸੰਸਾ ਜਵਾਲਾ ਮੁਖੀ ਨਿਆਈਂ ਫੁਟ ਕੇ ਖਿੱਲਰ ਗਿਆ। ਮਨ ਵਿਖੇ ਸ਼ਰਧਾ, ਪਿਆਰ, ਸਿਦਕ ਉਛਾਲੇ ਮਾਰਨ ਲੱਗ ਪਿਆ। ਸੰਗਤਾਂ ਨਿਹਾਲ ਨਿਹਾਲ ਹੋ ਗਈਆਂ, ਹੇ ਧੰਨ ਗੁਰੂ ! ਧੰਨ ਗੁਰੂ ! ਕਰਦੀਆਂ ਹੋਈਆਂ ਗੁਰੂ ਚਰਨਾਂ ਨੂੰ ਪਰਸ ਕੇ ਮਨ ਹੀ ਮਨ ਵਿਖੇ ਮਸਤ ਹੋ ਗਈਆਂ।

ਇਸ ਪ੍ਰਕਾਰ ਜਿਹੜੇ ਕਈ ਸਿਖ ਤਨ ਕਰ ਕੇ ਭਾਵੇਂ ਦੂਰ ਵੀ ਹਨ ਪਰ ਮਨ ਕਰ ਕੇ ਉਹ ਕੋਈ ਸਤਿਗੁਰਾਂ ਦੇ ਨੇੜੈ=ਨਜ਼ਦੀਕ ਹਨ। [ਗੁਰ ਪ੍ਰਤਾਪ ਸੂਰਜ ਰਾਸ ੯, ਅੰਸੂ ੫]

## ਸਾਖੀ— ਦਸਵੇਂ ਪਾਤਿਸ਼ਾਹ ਜੀ ਦੀ

ਜਿਸ ਵੇਲੇ ਸ੍ਰੀ ਗੁਰੂ ਕਲਗੀਧਰ ਪਿਤਾ ਜੀ ਜੰਗ ਕਰਦੇ ਹੋਏ ਦਮਦਮੇ ਗੁਰੂ ਕੀ ਕਾਂਸ਼ੀ ਭਾਈ ਡੱਲੇ ਦੇ ਪਾਸ ਪਹੁੰਚੇ ਹਨ,ਉਸ ਵੇਲੇ ਗੁਰੂ ਸਾਹਿਬ ਜੀ ਜਦ ਰਾਤ ਨੂੰ ਵਿਰਾਜਦੇ ਸਨ ਤਾਂ ਗੁਰੂ ਜੀ ਦੇ ਪਲੰਘ ਪਾਸ ੧੦ ਸਿੰਘਾਂ ਦਾ ਪਹਿਰਾ ਰਹਿੰਦਾ ਸੀ।

*'ਨਿਸ ਮਹਿ ਦਸ ਸਿੰਘਨ ਕੋ ਪਹਿਰਾ। ਪਲੰਘ ਨਿਕਟ ਜਾਗਹਿ ਨਿਤ ਠਹਿਰਾ।'*

ਇਕ ਰਾਤ ਰਾਸਧਾਰੀਆਂ ਨੇ ਆ ਕੇ ਰਾਸ ਪਾਈ। ਢੋਲਾਂ ਦੀ ਅਵਾਜ਼ ਸੁਣ ਕੇ ਸਿੱਖਾਂ ਦਾ ਮਨ ਡੋਲ ਗਿਆ। ਵਾਸ਼ਨਾ ਜਾਗ ਪਈਆਂ ਅਤੇ ਸਤਿਗੁਰਾਂ ਦਾ ਡਰ ਖੰਭ ਲਾ ਕੇ ਉੱਡ ਗਿਆ। ਸਿੱਖੀ ਵਿਖੇ ਊਣੇ ਹੋਣ ਕਰਕੇ ਨਿਸਚਾ ਨਾ ਰਿਹਾ। ਰੀਤੀ ਤੋਂ ਕੁਰੀਤੀ ਰਾਹੇ ਚੱਲਦੇ ਸਿੰਘ ਆਪਸ ਵਿਚ ਕਹਿਣ ਲੱਗ ਪਏ ਕਿ ਗੁਰੂ ਜੀ ਤਾਂ ਸੌਂ ਗਏ ਹਨ, ਇਹਨਾਂ ਨੂੰ ਹੁਣ ਕੀ ਪਤਾ ਲੱਗਣਾ ਹੈ, ਚਲੋ ਰਾਸ ਵੇਖ ਆਈਏ। ਇਨ੍ਹਾਂ ਦੇ ਉੱਠਣ ਤੋਂ ਪਹਿਲਾਂ ਪਹਿਲਾਂ ਆ ਜਾਵਾਂਗੇ।

ਇਹ ਗੱਲ ਕਹਿ ਕੇ ਪੰਜ ਸਿੰਘ ਤਾਂ ਚਲੇ ਗਏ, ਪੰਜ ਨਾ ਗਏ। ਉਹ ਕਹਿਣ ਲੱਗੇ ਕਿ ਜੇਕਰ ਗੁਰੂ ਜੀ ਨੂੰ ਪਤਾ ਲੱਗ ਗਿਆ ਤਾਂ ਸੰਗਤ ਵਿਚ ਝਿੜਕਾਂ ਦੇਣਗੇ ਜਾਂ ਜਥੇਬੰਦੀ ਵਿਚੋਂ ਕੱਢ ਦੇਣਗੇ, ਇਸ ਲਈ ਅਸੀਂ ਨਹੀਂ ਜਾਂਦੇ।

ਜਿਹੜੇ ਪੰਜ ਗਏ ਸਨ ਉਹਨਾਂ ਨੇ ਰਾਸ ਵਾਲੀ ਥਾਂ ਤੇ ਪੁੱਜ ਕੇ ਕੁਝ ਚਿਰ ਰਾਸ ਦੇਖੀ ਪਰ ਉਹਨਾਂ ਦੇ ਚਿਤ ਵਿਖੇ ਏਹੀ ਫੁਰਨਾ ਫੁਰਦਾ ਰਿਹਾ ਕਿ ਕਿਧਰੇ ਗੁਰੂ ਜੀ ਉੱਠ ਨਾ ਪੈਣ, ਸਾਨੂੰ ਕੁਝ ਕਹਿਣ ਨਾ, ਐਵੇਂ ਅਪਰਾਧੀ ਨ ਬਣੀਏ, ਛੇਤੀ ਵਾਪਸ ਹਟ ਚਲੀਏ।

*'ਕਜੋਂ ਨਾਹੱਕ ਅਪਰਾਧੀ ਥੀਜੈ। ਅਬ ਭੀ ਚਲਹੁ ਨ ਬਿਲਮ ਲਗੀਜੈ।*
*ਇਮ ਬੋਲਤਿ ਤੂਰਨ ਹਟਿ ਆਇ। ਤ੍ਰਾਸਤਿ ਖਰੇ ਭਏ ਨਿਜ ਥਾਂਏ॥ ੪੪॥'*

ਜਿਹੜੇ ਪੰਜ ਨਹੀਂ ਗਏ ਸਨ, ਉਹ ਗੁਰੂ ਜੀ ਦੇ ਪਾਸ ਹੀ ਖੜੇ ਰਹੇ। ਉਹ ਆਪਣੇ ਚਿਤ ਵਿਖੇ ਏਹੀ ਕਹਿੰਦੇ ਰਹੇ ਕਿ ਗੁਰੂ ਜੀ ਤਾਂ ਹੁਣ ਤਕ ਉੱਠੇ ਨਹੀਂ, ਅਸੀਂ ਵੀ ਚਲੇ ਜਾਂਦੇ ਤਾਂ ਰਾਸ ਵੇਖ ਆਉਂਦੇ। ਉਹ ਤਾਂ ਚਿਤ ਵਿਚ ਪਛੁਤਾਉਂਦੇ ਹੀ ਰਹੇ। ਪ੍ਰੰਤੂ ਸਿੱਖਾਂ ਦੇ ਮਨ ਵਿਚ ਇਹ ਯਕੀਨ ਅਜੇ ਤਕ ਨਾ ਆਇਆ ਕਿ ਗੁਰੂ ਸਾਹਿਬ ਜੀ ਤਾਂ ਸੁੱਤੇ ਹੋਏ ਵੀ ਸਦਾ ਜਾਗਦਿਆਂ ਸਮਾਨ, ਅੰਤਰਜਾਮੀ, ਘਟ ਘਟ ਦੀ ਜਾਨਣਹਾਰ ਹਨ। ਇਨ੍ਹਾਂ ਪਾਸੋਂ ਕੋਈ ਗੱਲ ਛਿਪ ਨਹੀਂ ਸਕਦੀ।

ਪਹਿਰ ਰਾਤ ਰਹਿੰਦੀ ਗੁਰੂ ਜੀ ਇਸ਼ਨਾਨ ਕਰ ਕੇ ਦੀਵਾਨ ਵਿਚ ਸ਼ੁਸ਼ੋਭਤ ਹੋਏ ਤਾਂ ਸਾਰੀਆਂ ਸੰਗਤਾਂ ਅਤੇ ਫੌਜੀ ਸੂਰਮੇ ਵੀ ਤਿਆਰ-ਬਰ-ਤਿਆਰ ਹੋ ਕੇ ਗੁਰੂ ਜੀ ਦੀ ਹਜ਼ੂਰੀ ਵਿਚ ਪੁੱਜ ਕੇ ਨਮਸ਼ਕਾਰ ਕਰ ਕੇ ਬੈਠ ਗਏ। ਗੁਰੂ ਜੀ ਨੇ ਰਾਤ ਦੇ ਪਹਿਰੇਦਾਰਾਂ ਨੂੰ ਬੁਲਵਾ ਕੇ ਭਰੇ ਦੀਵਾਨ ਵਿਚ ਪੁੱਛਿਆ ਕਿ ਰਾਤ ਕਿਥੇ ਗਏ ਸੀ ਸੱਚੀ ਸੱਚੀ ਗੱਲ ਆਖਣੀ ?

*ਲਗੇ ਦਿਵਾਨ ਸੁ ਸਕਲ ਬੁਲਾਏ। ਬੂਝੇ, ਨਿਸ ਮਹਿ ਕਹਾਂ ਸਿਧਾਏ।*
*ਕਿਮ ਕਿਮ ਆਪਸ ਮਹਿਂ ਤੁਮ ਭਾਖੀ। ਕਹਹੁ ਸਾਚੁ, ਹਮ ਸਭਿ ਕੇ ਸਾਖੀ।*

ਜਿਹੜੇ ਪੰਜ ਸਿੰਘ ਰਾਸ ਵੇਖਣ ਗਏ ਸਨ ਉਹਨਾਂ ਦੇ ਤਾਂ ਹੋਸ਼ ਹਵਾਸ ਗੁੰਮ ਹੋ ਗਏ ਅਤੇ ਜਿਹੜੇ ਪੰਜ ਨਹੀਂ ਗਏ ਸਨ ਉਹ ਬੜੇ ਖੁਸ਼ ਹੋਏ ਤੇ ਨਾਮ ਲੈ ਲੈ ਕੇ ਦੱਸਣ ਲੱਗ ਪਏ ਕਿ ਫਲਾਣਾ-ਫਲਾਣਾ ਸਿੰਘ ਗਿਆ ਸੀ ਅਸੀਂ ਇਨ੍ਹਾਂ ਨੂੰ ਹਟਕ ਰਹੇ ਸੀ ਪ੍ਰੰਤੂ ਇਹ ਆਖੇ ਨਹੀਂ ਲੱਗੇ, ਆਪਣੀ ਮਰਜ਼ੀ ਅਨੁਸਾਰ ਚਲੇ ਗਏ।

ਗੁਰੂ ਜੀ ਕੁਝ ਰੋਹ ਵਿਚ ਆਏ ਤੇ ਕਿਹਾ-"ਭਾਈ ! ਸੱਚ ਸੱਚ ਦਸੋ, ਤੁਹਾਡੇ ਮਨ ਕਿਥੇ ਗਏ ਹੋਏ ਸਨ ?"

ਜਿਹੜੇ ਪੰਜ ਸਿੰਘ ਰਾਸ ਵੇਖਣ ਗਏ ਸਨ ਉਹਨਾਂ ਆਖਿਆ-"ਗੁਰੂ ਜੀ ! ਤਨ ਕਰ ਕੇ ਤਾਂ ਅਸੀਂ ਰਾਸ ਵੇਖਣ ਗਏ ਸਾਂ ਪਰ ਮਨ ਸਾਡਾ ਤੁਹਾਡੇ ਚਰਨਾਂ ਵਿਚ ਹੀ ਰਿਹਾ ਹੈ ਕਿ ਗੁਰੂ ਜੀ ਪਿੱਛੋਂ ਉੱਠ ਨਾ ਖਲੋਣ ਛੇਤੀ ਛੇਤੀ ਵਾਪਸ ਚਲੀਏ।"

ਦੂਸਰੇ ਸਿੰਘ ਬੋਲੇ ਕਿ ਤਨ ਕਰ ਕੇ ਤਾਂ ਅਸੀਂ ਆਪ ਜੀ ਦੇ ਪਾਸ ਖਲੌਂ ਕੇ ਪਹਿਰਾ ਦਿੰਦੇ ਰਹੇ ਹਾਂ, ਪਰ ਮਨ ਸਾਡੇ ਰਾਸ ਵੱਲ ਹੀ ਰਹੇ ਗੁਰੂ ਸਾਹਿਬ ਜੀ ਤਾਂ ਸੁੱਤੇ ਹੀ ਰਹੇ ਹਨ ਤੇ ਅਸੀਂ ਕਿਉਂ ਨਾ ਰਾਸ ਵੇਖ ਆਏ।

ਇਸ ਤਰ੍ਹਾਂ ਦੋਹਾਂ ਦੇ ਬਚਨ ਸੁਣ ਕੇ ਗੁਰੂ ਜੀ ਨੇ ਕਿਹਾ-"ਜਿਨ੍ਹਾਂ ਦੇ ਮਨ ਰਾਸ ਵੇਖਣ ਗਏ ਹਨ ਉਹ ਕੋਈ ਤਾਂ ਸਾਥੋਂ ਦੂਰ ਹਨ ਅਤੇ ਜਿਨ੍ਹਾਂ ਦੇ ਮਨ ਰਾਸ ਵਾਲੀ ਜਗ੍ਹਾ ਤੇ ਪਹੁੰਚ ਕੇ ਵੀ ਸਾਡੀ ਵੱਲ ਰਹੇ ਹਨ। ਵੁਹ ਕੋਈ ਸਾਡੇ ਨੇੜੈ=ਨਜ਼ਦੀਕ ਹਨ।" ਇਸ ਵਜ੍ਹਾ ਨਾਲ 'ਕੇ ਨੇੜੈ ਕੇ ਦੂਰਿ'=ਕਈ ਗੁਰੂ ਸਾਹਿਬ ਜੀ ਦੇ ਨਜ਼ਦੀਕ ਹਨ ਅਤੇ ਕਈ ਦੂਰ ਹਨ।

ਪੁਨਾ-ਗੁਰੂ ਜੀ ਨੇ ਜਾਣ ਵਾਲਿਆਂ ਨੂੰ ਵੀ ਸਮਝਾਇਆ ਕਿ ਅੱਗੋਂ ਵਾਸਤੇ ਰਾਸ ਵੇਖਣ ਬਿਲਕੁਲ ਨਹੀਂ ਜਾਣਾ।

[ਗੁਰ ਪ੍ਰਤਾਪ ਸੂਰਜ, ਐਨ ੧, ਅੰਸੂ ੨੬]

ਵਾ-ਆਪੋ ਆਪਣੇ ਕਰਮਾਂ ਅਨੁਸਾਰ ਕਈ ਸਿੱਖ ਗੁਰੂ ਜੀ ਦੇ ਨਜ਼ਦੀਕ ਹਨ। ਭਾਈ ਬੁੱਢਾ ਜੀ ਵਰਗੇ ਜੋ ਪਹਿਲੇ ਪਾਤਿਸ਼ਾਹ ਜੀ ਤੋਂ ਲੈ ਕੇ ਛੇਵੇਂ ਪਾਤਸ਼ਾਹ ਤਕ ਗੁਰੂ ਜੀ ਦੇ ਨਜ਼ਦੀਕ ਰਹੇ ਹਨ ਅਤੇ ਕਈ ਸਿੱਖ, ਸਿੱਖੀ ਦਾ ਪਰਚਾਰ ਕਰਨ ਵਾਸਤੇ ਦੂਰ ਰਹੇ ਹਨ।

ਜੈਸਾ ਕਿ ਭਾਈ ਗੁਰਦਾਸ ਜੀ ਆਗਰੇ ਵੱਲ ਫਿਰਦੇ ਰਹੇ ਹਨ।

ਭਾਈ ਮਾਧੋ ਦਾਸ ਜੀ ਕਸ਼ਮੀਰ ਵੱਲ ਫਿਰਦੇ ਰਹੇ ਹਨ।

## ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥

ਜਿਨ੍ਹਾਂ ਨੇ ਸਤਿਨਾਮੁ ਮੰਤ੍ਰ ਨੂੰ ਧਿਆਇਆ ਹੈ ਅਤੇ ਜਪ ਤਪ ਰੂਪ ਮਸਕਤਿ=ਮਿਹਨਤ ਨੂੰ ਕਮਾ ਕੇ ਗਏ ਹਨ।

*ਯਥਾ—"ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ॥'* [ਸੂਹੀ ਮਹਲਾ ੧, ਪੰਨਾ ੭੨੯]

*ਤਥਾ—"ਮਸਕਤਿ ਲਹਹੁ ਮਜੂਰੀਆ ਮੰਗਿ ਮੰਗਿ ਖਸਮ ਦਰਾਹੁ॥"*

[ਵਾਰ ਸੂਹੀ,ਪੰਨਾ ੭੮੮]

## ਨਾਨਕ ਤੇ ਮੁਖ ਉਜਲੇ

ਸਤਿਗੁਰ ਦੇਵ ਜੀ ਕਥਨ ਕਰਦੇ ਹਨ ਤੇ=ਉਨ੍ਹਾਂ ਦੇ ਮੂੰਹ [ਲੋਕ-ਪ੍ਰਲੋਕ] ਵਿਚ ਉੱਜਲੇ ਹੁੰਦੇ ਹਨ।

*ਯਥਾ—"ਜਿਨੀ ਇਕ ਮਨਿ ਨਾਮੁ ਧਿਆਇਆ ਗੁਰਮਤੀ ਵੀਚਾਰਿ॥*
*ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ॥*
*ਓਇ ਅੰਮ੍ਰਿਤੁ ਪੀਵਹਿ ਸਦਾ ਸਦਾ ਸਚੈ ਨਾਮਿ ਪਿਆਰਿ॥"*

[ਸਿਰੀਰਾਗੁ ਮਹਲਾ ੩, ਪੰਨਾ ੨੮]

*ਤਥਾ—"ਗੁਰਮੁਖਾ ਕੇ ਮੁਖ ਉਜਲੇ ਗੁਰ ਸਬਦੀ ਬੀਚਾਰਿ॥*
*ਹਲਤਿ ਪਲਤਿ ਸੁਖੁ ਪਾਇਦੇ ਜਪਿ ਜਪਿ ਰਿਦੈ ਮੁਰਾਰਿ॥*
*ਘਰ ਹੀ ਵਿਚਿ ਮਹਲੁ ਪਾਇਆ ਗੁਰ ਸਬਦੀ ਵੀਚਾਰਿ॥ ੨॥"*

[ਸਿਰੀਰਾਗੁ ਮਹਲਾ ੩, ਪੰਨਾ ੩੦]

*ਤਥਾ—"ਨਾਮੁ ਧਿਆਏ ਸੋ ਸੁਖੀ ਤਿਸੁ ਮੁਖੁ ਊਜਲੁ ਹੋਇ॥*
*ਪੂਰੇ ਗੁਰ ਤੇ ਪਾਈਐ ਪਰਗਟੁ ਸਭਨੀ ਲੋਇ॥"*

[ਸਿਰੀਰਾਗੁ ਮਹਲਾ ੫, ਪੰਨਾ ੪੪]

ਤਥਾ—"ਆਪਿ ਮਿਲਾਇਅਨੁ ਸੇ ਮਿਲੇ ਗੁਰ ਸਬਦਿ ਵੀਚਾਰਿ॥
ਨਾਨਕ ਨਾਮਿ ਸਮਾਣੇ ਮੁਖ ਉਜਲੇ ਤਿਤੁ ਸਚੈ ਦਰਬਾਰਿ॥੮॥੨੨॥੧੫॥"

[ਆਸਾ ਮਹਲਾ ੩, ਪੰਨਾ ੪੩੦]

ਤਥਾ—"ਅਖੁਟੁ ਨਾਮੁ ਧਨੁ ਕਦੇ ਨਿਖੁਟੈ ਨਾਹੀ ਕਿਨੈ ਨ ਕੀਮਤਿ ਹੋਇ॥
ਨਾਮ ਧਨਿ ਮੁਖ ਉਜਲੇ ਹੋਏ ਹਰਿ ਪਾਇਆ ਸਚੁ ਸੋਇ॥੧॥"

[ਸੋਰਠਿ ਮਹਲਾ ੩, ਪੰਨਾ ੬੦੦]

ਤਥਾ—"ਨਾਮੇ ਦਰਗਹ ਮੁਖ ਉਜਲੇ॥ ਨਾਮੇ ਸਗਲੇ ਕੁਲ ਉਧਰੇ॥"

[ਗੋਂਡ ਮਹਲਾ ੫, ਪੰਨਾ ੮੬੩]

ਤਥਾ—"ਜਿਨ ਜਪਿਆ ਹਰਿ ਤੇ ਮੁਕਤ ਪ੍ਰਾਣੀ ਤਿਨ ਕੇ ਉਜਲ ਮੁਖ ਹਰਿ ਦੁਆਰਿ॥
ਓਇ ਹਲਤਿ ਪਲਤਿ ਜਨ ਭਏ ਸੁਹੇਲੇ ਹਰਿ ਰਾਖਿ ਲੀਏ ਰਖਨਹਾਰਿ॥"

[ਤੁਖਾਰੀ ਮਹਲਾ ੪, ਪੰਨਾ ੧੧੧੫]

ਤਥਾ—"ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ॥
ਨਾਨਕ ਨਾਇ ਸੁਣਿਐ ਮੁਖ ਉਜਲੇ ਨਾਉ ਗੁਰਮੁਖਿ ਧਿਆਵੈ॥੮॥"

[ਸਾਰੰਗਵਾਰ ਮਹਲਾ ੪, ਪੰਨਾ ੧੨੪੦]

ਤਥਾ—"ਗੁਰਿ ਤੁਠੈ ਹਰਿ ਚੇਤਾਇਆ ਹਰਿ ਨਾਮਾ ਹਰਿ ਉਰ ਧਾਰਿ॥
ਜਨ ਨਾਨਕ ਤੇ ਮੁਖ ਉਜਲੇ ਤਿਤੁ ਸਚੈ ਦਰਬਾਰਿ॥੧॥"

[ਕਾਨੜੇ ਦੀ ਵਾਰ, ਪੰਨਾ ੧੩੧੪]

## ਕੇਤੀ ਛੁਟੀ ਨਾਲਿ॥੧॥

[ਉਹਨਾਂ ਨਾਲ ਮਿਲ ਕੇ-] ਕਿਤਨੀ ਸ੍ਰਿਸ਼ਟੀ ਛੁੱਟ ਗਈ ਹੈ॥ ੧॥

ਯਥਾ—"ਤਿਨ ਜਮਕਾਲੁ ਨ ਵਿਆਪਈ ਜਿਨ ਸਚੁ ਅੰਮ੍ਰਿਤੁ ਪੀਵੇ॥
ਓਇ ਆਪਿ ਛੁਟੇ ਪਰਵਾਰ ਸਿਉ ਤਿਨ ਪਿਛੈ ਸਭੁ ਜਗਤੁ ਛੁਟੀਵੇ॥੩॥"

[ਸਿਰੀਰਾਗੁ ਵਾਰ, ਪੰਨਾ ੮੩]

ਤਥਾ—"ਹਰਿ ਇਕਸੁ ਹਥਿ ਆਇਆ ਵਰਸਾਣੇ ਬਹੁਤੇਰੇ॥ ਤਿਸੁ ਲਗਿ ਮੁਕਤੁ ਭਏ ਘਣੇਰੇ॥"

[ਮਾਝ ਮਹਲਾ ੫, ਪੰਨਾ ੧੦੧]

ਤਥਾ—"ਸਤਿਗੁਰ ਸੇਵਾ ਸਫਲ ਹੈ ਬਣੀ॥ ਜਿਤੁ ਮਿਲਿ ਹਰਿਨਾਮੁ ਧਿਆਇਆ ਹਰਿ ਧਣੀ॥
ਜਿਨ ਹਰਿ ਜਪਿਆ ਤਿਨ ਪੀਛੈ ਛੂਟੀ ਘਣੀ॥੧॥" [ਗਉੜੀ ਮਹਲਾ ੪, ਪੰਨਾ ੧੬੫]

ਤਥਾ—"ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ॥
ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ॥੩॥"

[ਆਸਾ ਸ੍ਰੀ ਕਬੀਰ ਜੀਉ, ਪੰਨਾ ੪੮੪]

ਤਥਾ—"ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥
ਹਰਿ ਹਰਿ ਨਾਮੁ ਜਪਤ ਕੁਲ ਸਗਲੇ ਤਾਰੇ ਰਾਮ॥"

[ਬਿਹਾਗੜਾ ਛੰਤ ਮਹਲਾ ੫, ਪੰਨਾ ੫੪੬]

ਤਥਾ—"ਸੁਹਵੀਏ ਨਿਮਾਣੀਏ ਸੋ ਸਹੁ ਸਦਾ ਸਮ੍ਾਲਿ॥
ਨਾਨਕ ਜਨਮੁ ਸਵਾਰਹਿ ਆਪਣਾ ਕੁਲੁ ਭੀ ਛੁਟੀ ਨਾਲਿ॥੨॥"

[ਸੂਹੀ ਵਾਰ, ਪੰਨਾ ੭੮੫]

ਤਥਾ—"ਜੋ ਅਨਦਿਨੁ ਹਿਰਦੈ ਨਾਮੁ ਧਿਆਵਹਿ ਸਭੁ ਜਨਮੁ ਤਿਨਾ ਕਾ ਸਫਲੁ ਭਇਆ॥
ਓਇ ਆਪਿ ਤਰੇ ਸ੍ਰਿਸਟਿ ਸਭ ਤਾਰੀ ਸਭੁ ਕੁਲੁ ਭੀ ਪਾਰਿ ਪਇਆ॥੩॥"

[ਮਲਾਰ ਮਹਲਾ ੪, ਪੰਨਾ ੧੨੬੪]

ਹੋਰ ਕੀ ਕਹਿਣਾ ਹੈ, ਸ੍ਰੀ ਰਾਮ ਚੰਦ੍ਰ ਜੀ ਦੇ ਨਾਲ ਤਾਂ ਸਾਰੀ ਅਯੁਧਿਆ ਪੁਰੀ ਨੇ ਹੀ ਸੁਰਗ ਪੁਰੀ ਵਿਖੇ ਜਾਣਾ ਕੀਤਾ ਸੀ।

ਯਥਾ—"ਰਾਮ ਕਥਾ ਜੁਗ ਜੁਗ ਅਟਲ ਸਭ ਕੋਈ ਭਾਖਤ ਨੇਤ॥
ਸੁਰਗ ਬਾਸ ਰਘੁਬਰ ਕਰਾ ਸਗਰੀ ਪੁਰੀ ਸਮੇਤ॥੮੫੮॥"

[ਦਸਮ ਗ੍ਰੰਥ, ਪੰਨਾ ੨੫੩]

अमानित्वादि सपन्नो मुमुक्षु एक विंशति कुल तारयति
ब्रहमवित्मात्रेण कुल एकोतर शतं तारयति॥ (पैंगलोपनिशद)

ਗੁਰਮੁਖੀ ਵਿਚ—'ਅਮਨਿਤ੍ਵਾਦਿ ਸਪੰਨੋ ਮਮੁਖਸ਼ੁ, ਏਕ ਵਿੰਸ਼ਤਿ ਕੁਲੰ ਤਾਰਯਤੀ।
ਬ੍ਰਹਮ ਵਿਤ ਮਾਤ੍ਰੇਣ ਕੁਲ ਏਕੋਤ੍ਰ ਸ਼ਤੰ ਤਾਰਯਤੀ।'

ਅਰਥ-ਨਿਰਮਾਨਤਾ ਆਦਿਕ ਗੁਣ ਸੰਯੁਕਤ ਜੋ ਜਗਿਆਸੂ ਹੈ, ਉਹ ਆਪਣੀਆਂ ਏਕ ਵਿਸ਼ੰਤ=ਇੱਕੀ ਕੁਲਾਂ ਤਾਰਦਾ ਹੈ। ਬ੍ਰਹਮ ਦੇ ਜਾਨਣ ਵਾਲਾ ਜੋ ਬ੍ਰਹਮ ਵੇਤਾ ਹੈ, ਉਹ ਬ੍ਰਹਮ ਦੇ ਜਾਨਣ ਨਾਲ ਹੀ ਆਪਣੀਆਂ ੧੦੧ ਕੁਲਾਂ ਨੂੰ ਤਾਰ ਲੈਂਦਾ ਹੈ।

ਪੈਂਗਲ ਉਪਨਿਸ਼ਦ ਚੌਥਾ ਧਿਆ ਸੁਰਤੀ ੧ ਦੀ ਚੌਥੀ ਪੰਗਤੀ ਵਿਚ ਲਿਖਿਆ ਹੈ ਕਿ ਉਹ ਪੁਰਸ਼ ਆਪਣੀਆਂ ਇਕ ਸੌ ਇਕ ਕੁਲਾਂ ਤਾਰਦਾ ਹੈ।

## ੧੦੧ ਕੁਲਾਂ ਦਾ ਵੇਰਵਾ-

'ਪਿਤਾ ਸਾਚ ਚੌਬੀਸ,[੧] ਬੀਸ[੨] ਮਾਤਾ ਕੇ ਜਾਣੋ।
ਖੋੜਸ ਤੁਲਾ[੩] ਮਹਾਨ, ਦ੍ਵਾਦਸ[੪] ਸੁਤਾ ਪਛਾਣੋ।
ਇਕਾਦਸ[੫] ਕੁਲ ਭੈਣ, ਦਸ ਭੂਆ ਕੇ ਲੇਖੇਂ।
ਮਾਤ ਭੈਣਾ[੬] ਕੁਲ ਆਠ, ਸ੍ਰੁਤੀ ਸਿਮ੍ਰਤੀ ਪੇਖੇ।'

ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਬਾਬਾ ਸ਼ਾਮ ਸਿੰਘ ਜੀ ਦੇ ਸਮੇਂ ਇਕ ਭਗਤ ਪ੍ਰੇਮ ਪ੍ਰਕਾਸ਼ ਗ੍ਰੰਥ ਲਿਖਿਆ ਗਿਆ ਹੈ, ਉਸ ਵਿਖੇ ਇੰਝ ਲਿਖਿਆ ਹੈ-

ਪਿਤਾ ਪਖ ਚੌਬੀਸ, ਬੀਸ ਮਾਤਾ ਕੇ ਜਾਨੋ। ਤ੍ਰਿਆਖੋੜਸ ਪਰਵਾਨ, ਮਾਸ ਪੁਤ੍ਰੀ 'ਚ ਬਖਾਨੋ।
ਏਕਾਦਸ'ਕੁਲ ਭਗਨ, ਦਸ ਭੂਆ ਕੇ ਲੇਖੇ। ਮਾਤਾ ਭਗਨ ਕੁਲ ਆਠ, ਬੇਦ ਸਿਮ੍ਰਿਤ ਮੈ ਪੇਖੇ।

---

(੧) ੨੪ ਪਿਤਾ ਦੀਆਂ। (੨) ੨੦ ਮਾਤਾ ਦੀਆਂ। (੩) ੧੬ ਲੜਕੀ ਦੀਆਂ। (੪) ੧੨ ਪੁੱਤਰਾਂ ਦੀਆਂ। (੫) ੧੧ ਭੈਣ ਦੀਆਂ। (੬) ੧੦ ਭੂਆ ਦੀਆਂ। (੭) ੮ ਮਾਸੀ ਦੀਆਂ। ਇਹ ੧੦੧ ਕੁਲਾਂ ਹਨ।

'ਪਰਮਿਤ ਇਕ ਸੈ ਇਕ ਕੀ, ਤਤਵੇਤਾ ਹਰਿ ਜਨ ਕਹੀ।
ਭਗਤ ਹੋਤ ਜੇਈ ਬੰਸ ਮੈ, ਸਪਤ ਗੋਤ੍ਰ ਤਾਰੇ ਸਹੀ।'

[ਭਗਤ ਪ੍ਰੇਮ ਪ੍ਰਕਾਸ਼, ਦਿ: ੩੩, ਪੰਨਾ ੨੩੨]

ਨਾਮ ਜਪਣ ਵਾਲੇ ਦੀ ਕੁਲ ਪਵਿਤ੍ਰ ਹੁੰਦੀ ਹੈ। ਮਾਤਾ ਕ੍ਰਿਤ ਕ੍ਰਿਤ ਹੁੰਦੀ ਹੈ, ਜਿਥੇ ਉਸ ਦਾ ਜਨਮ ਹੁੰਦਾ ਹੈ ਵੁਹ ਧਰਤੀ ਵੀ ਬੜੇ ਪੁੰਨਾਂ ਵਾਲੀ ਹੁੰਦੀ ਹੈ।

ਯਥਾ— 'ਕੁਲਮ ਪਵਿਤ੍ਰਮ ਜਨਨੀ ਕ੍ਰਿਤਾਰਥਾ ਬਸੁੰਧਰਾ ਪੁਨਜਵਤੀ ਚਤੇਨ।'
ਤਥਾ— "ਐਸਾ ਕੋ ਵਡਭਾਗੀ ਆਇਆ॥ ਆਠ ਪਹਰ ਜਿਨਿ ਖਸਮੁ ਧਿਆਇਆ॥
ਤਿਸੁ ਜਨ ਕੈ ਸੰਗਿ ਤਰੈ ਸਭੁ ਕੋਈ ਸੋ ਪਰਵਾਰ ਸਧਾਰਣਾ॥੧੫॥"

[ਮਾਰੂ ਸੋਲਹੇ ਮਹਲਾ ੫, ਪੰਨਾ ੧੦੭੭]

ਤਥਾ— "ਰਾਮ ਨਾਮਿ ਜਿਨ ਪ੍ਰੀਤਿ ਪਿਆਰੁ॥ ਆਪਿ ਉਧਰੇ ਸਭਿ ਕੁਲ ਉਧਾਰਣਹਾਰੁ॥੨॥"

[ਭੈਰਉ ਮਹਲਾ ੩, ਪੰਨਾ ੧੧੨੯]

ਤਥਾ— "ਹਿਰਦੈ ਨਾਮੁ ਲਖੈ ਜਨੁ ਸਾਚਾ ਗੁਰਮੁਖਿ ਮੰਨਿ ਵਸਾਈ॥
ਆਪਿ ਤਰੇ ਸਗਲੇ ਕੁਲ ਤਾਰੇ ਜਿਨੀ ਰਾਮ ਨਾਮਿ ਲਿਵ ਲਾਈ॥੨॥"

[ਭੈਰਉ ਮਹਲਾ ੩, ਪੰਨਾ ੧੧੩੨]

## *ਜਪੁਜੀ ਮਹਾਤਮ*

'ਇਹ ਜਪੁ ਕਰਤੇ ਪੁਰਖ ਕਾ ਸਚ ਨਾਨਕ ਕੀਆ ਬਖਾਣ।
ਜਗਤ ਉਧਾਰਨ ਕਾਰਨੇ ਧੁਰੋਂ ਹੋਆ ਫੁਰਮਾਣ।
ਅੰਮ੍ਰਿਤ ਵੇਲਾ ਸਚ ਨਾਮ ਜਪੁ ਪੜ੍ਹੀਐ ਕਰ ਇਸ਼ਨਾਨ।
ਹਿਤ ਚਿਤ ਕਰ ਜੋ ਜਪ ਪੜ੍ਹੇ ਦਰਗਹ ਪਾਵੈ ਮਾਨ।
ਜੰਮਣ ਮਰਣਾ ਕਟੀਐ ਜਪੁ ਸੰਗੁ ਲਾਵੈ ਧਿਆਨੁ।
ਜਿਉ ਕਿਉ ਜਪੁ ਕੋ ਪੜ੍ਹੇ ਅਉਸਰ ਜਿਤੇ ਨਿਦਾਨੁ।
ਜੋ ਮਨਸਾ ਮਨ ਮਹਿ ਧਰੇ ਸੋ ਪੂਰਨ ਕਰੈ ਭਗਵਾਨ।
ਅਹਿਨਿਸਿ ਜਪੁ ਜਪਦਾ ਰਹੇ ਦਾਸ ਨਾਨਕ ਦੀਜੈ ਦਾਨ।
ਭਗ ਟਿਕਾ ਭਗ ਦੀਬਾਣੁ।
ਸਰਬ ਕਲਿਆਣ ਪੈਜ ਰਖੇ ਗੁਰ ਨਾਨਕ ਸ਼ਾਹ ਮਿਹਰਵਾਨ।'*

ਜਿਹੜਾ ਪੁਰਸ਼ 'ਜਪੁਜੀ ਸਾਹਿਬ' ਦਾ ਪਾਠ ਨਹੀਂ ਕਰਦਾ ਉਹ ਤੁਹ ਵਾਂਗ ਨਿਸਫਲ ਹੈ।

ਯਥਾ— 'ਸਿਖ ਗੁਰੂ ਕੋ ਹੋਇ ਗਹਿਓ ਜਪੁ ਜੀ ਕੰਠ ਨ ਕੀਨ।
ਤੰਦੁਲ ਬਿਨ ਤੁਖ ਕਾਮ ਕਿਹ ਤੈਸੇ ਸਿਖ ਕੋ ਚੀਨ।'

[ਗਰਬ ਗੰਜਨੀ]

ਤਥਾ— ਬਿਨ ਜਪ ਜਾਪ ਜਪੇ ਬਿਨਾ ਜੋ ਜੇਵੈ ਪ੍ਰਸਾਦਿ।
ਸੋ ਵਿਸ਼ਟਾ ਕਾ ਕਿਰਮ ਹੋਇ ਜਨਮੁ ਗਵਾਇਓ ਬਾਦਿ॥੧੩॥

[ਰਹਿਤਨਾਮਾ, ਭਾਈ ਪ੍ਰਹਿਲਾਦ ਸਿੰਘ]

* ਇਹ 'ਜਪੁ ਮਹਾਤਮ' ਖਾਲਸਾ ਸਮਾਚਾਰ ਵਿਚ ਵੀ ਛਪ ਚੁੱਕਾ ਹੈ। (ਜਿਲਦ ੬੩, ਅੰਕ ੧੦) ੨੦ ਮਾਘ ਸੰਮਤ ੨੦੧੮ ਮੁਤਾਬਿਕ ੧ ਫਰਵਰੀ ਸੰਨ ੧੯੬੨।

ਜਿਸ ਵੇਲੇ ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਲਾਹੌਰ ਵਿਖੇ ਰਾਵੀ ਦੇ ਕਿਨਾਰੇ ਅੰਤਮ ਸਮੇਂ ਇਸ਼ਨਾਨ ਕੀਤਾ ਹੈ, ਉਸ ਵੇਲੇ ਉਨ੍ਹਾਂ ਨੇ ਭੀ ਇਕ ਆਸਣ ਪਰ ਟਿਕ ਕੇ ਰੋਜ਼ ਦੇ ਨਿਯਮ ਅਨੁਸਾਰ ਪਹਿਲੇ ਸ੍ਰੀ ਜਪੁਜੀ ਦਾ ਪਾਠ ਆਪ ਕੀਤਾ ਹੈ ਫਿਰ ਪੰਜਾਂ ਸਿੱਖਾਂ ਤੋਂ ਪੰਜ ਜਪੁਜੀ ਦੇ ਪਾਠ ਸੁਣੇ ਹਨ।

ਪੰਜਾਂ ਸਿੱਖਾਂ ਦੇ ਨਾਮ ਇਹ ਹਨ-

੧. ਭਾਈ ਬਿਧੀਆ। ੨. ਭਾਈ ਜੇਠਾ। ੩. ਭਾਈ ਲੰਙਾਹਾ। ੪. ਭਾਈ ਪਿਰਾਣਾ। ੫. ਭਾਈ ਪੈੜਾ।

ਯਥਾ— 'ਗਹਿ ਪਦ ਪਦਮ ਲੰਙਾਹ ਪਖਾਰੇ। ਪ੍ਰਵਿਸ਼ੇ ਜਲ ਮਹਿਂ ਮੱਜਨ ਧਾਰੇ॥੨੩॥
ਵਹਿਰ ਨਿਕਸਿ ਪਟ ਸੁਸ਼ਕ ਲਿਯੋ ਹੈ। ਦੇਹ ਅਛਾਦਨਿ ਪੁਨਹ ਕਿਯੋ ਹੈ।
ਜਪੁਜੀ ਪਾਠ ਕਰਤਿ ਉਰ ਪ੍ਰੇਮਾ॥ ਜੋ ਸਿੱਖਨਿ ਕੀ ਠਾਨਤ ਛੇਮਾ॥ ੨੪॥
ਪੁਨ ਪੰਚਹੁ ਸਿਖ ਕੀਨਿ ਸ਼ਨਾਨੇ। ਗੁਰੂ ਬਾਨੀ ਕੋ ਪਾਠ ਬਖਾਨੇ।
ਖਰੇ ਭਏ ਸਤਿਗੁਰੁ ਪਰਵਾਰ। ਜਪੁਜੀ ਪਾਠ ਸੁਨਯੋ ਨਿਰਧਾਰ॥੨੫॥
ਭੋਗ ਪਾਇ ਕਰ ਸੀਸ ਨਿਵਾਯੋ। ਪੁਨ ਸਿਖਨ ਸਨਿ ਬਾਕ ਅਲਾਯੋ।
ਅਬ ਹਮ ਚਹਿ ਪਰਲੋਕ ਪਿਆਨਾ। ਚਿਤ ਜਿਮ ਚਹਤ ਸਕਲ ਹਮ ਠਾਨਾ।੨੬॥'
ਧੰਨ ਸ੍ਰੀ ਗੁਰੂ ਅਰਜਨ ਸਾਹਿਬ ਜੀ [ਗੁਰ ਪ੍ਰਤਾਪ ਸੂਰਜ, ਰਾਸਿ ੪, ਅੰਸੂ ੩੭]

ਰਹਿਦੇ ਗੁਰੁ ਦਰੀਆਉ ਵਿਚਿ ਮੀਨ ਕੁਲੀਨ ਹੇਤ ਨਿਰਬਾਣੀ।
ਦਰਸਨੁ ਦੇਖਿ ਪਤੰਗ ਜਿਉਂ ਜੋਤੀ ਅੰਦਰਿ ਜੋਤਿ ਸਮਾਣੀ।
ਸਬਦ ਸੁਰਤਿ ਲਿਵ ਮਿਰਗ ਜਿਉ ਭੀੜ ਪਈ ਚਿਤਿ ਅਵਰੁ ਨ ਆਣੀ।
ਚਰਣ ਕਵਲ ਮਿਲਿ ਭਵਰ ਜਿਉ ਸੁਖ ਸੰਪਟ ਵਿਚਿ ਰੈਣਿ ਵਿਹਾਣੀ।
ਗੁਰ ਉਪਦੇਸ ਨ ਵਿਸਰੈ ਬਾਬੀਹੇ ਜਜੋਂ ਆਖ ਵਖਾਣੀ।
ਗੁਰਮੁਖਿ ਸੁਖਫਲੁ ਪਿਰਮ ਰਸੁ ਸਹਜ ਸਮਾਧਿ ਸਾਧ ਸੰਗਿ ਜਾਣੀ।
ਗੁਰ ਅਰਜਨ ਵਿੱਟਹੁ ਕੁਰਬਾਣੀ॥੨੩॥ [ਭਾਈ ਗੁਰਦਾਸ ਵਾਰ ੨੪]

ਇਸ ਲਈ ਹਰ ਪ੍ਰਾਣ ਧਾਰੀ ਪੁਰਸ਼ ਦਾ ਇਹ ਨਿਯਮ ਹੋਣਾ ਚਾਹੀਦਾ ਹੈ ਕਿ ਆਪਣੀ ਸਾਰੀ ਉਮਰ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ ਸ੍ਰੀ ਜਪੁਜੀ ਦਾ ਪਾਠ ਜ਼ਰੂਰ ਕੀਤਾ ਕਰੇ, ਸੱਚਾ ਪਾਤਿਸ਼ਾਹ ਉਸ ਨੂੰ ਮੁਕਤੀ ਦੇਵੇਗਾ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭੀ ਸ੍ਰੀ ਗੁਰੂ ਅੰਗਦ ਦੇਵ ਜੀ ਪ੍ਰਤੀ

## ਸ੍ਰੀ ਜਪੁਜੀ ਸਾਹਿਬ ਜੀ ਦਾ ਮਹਾਤਮ ਸੁਣਾਇਆ—

"ਬੈਠਿ ਕਹੇ ਅੰਗਦ ਸੰਗ ਬਚਨਾ। ਪਰਉਪਕਾਰ ਜਿਨਹਿ ਮਨ ਰਚਨਾ।
ਅਬ ਤੁਮ ਜਗਤ ਉਧਾਰਨ ਕਾਰਨ। ਮੂਲ ਮੰਤ੍ਰ ਸੁਭ ਕਰਹੁ ਸੁਧਾਮਨ॥੯੨॥
ਮਮ ਬਾਨੀ ਗੁਨਖਾਨੀ ਦੇਖਾ। ਲੀਜੈ ਬੀਨੈ ਬੀਨ ਵਿਸ਼ੇਖਾ।
ਹਮਹਿ ਸੁਨਾਵਤਿ ਜਾਉ ਉਚਾਰਾ। ਬੰਧ ਮ੍ਰਿਯਾਦ ਕਰਹੁ ਉਪਕਾਰਾ॥ ੯੩॥
ਹਮ ਤੇ ਜੋ ਜਨਮੇਂ ਪਸ਼ਚਾਤਾ। ਤਿਨ ਸਭਿ ਕੋ ਗਤਿ ਹੋਵੇ ਦਾਤਾ।
ਜਿਉਂ ਜਹਾਜ ਚੜ੍ਹ ਸਾਗਰ ਤਰਿਹੀਂ। ਤਿਉਂ ਤਿਹ ਪਢਿ ਸੰਸਾਰ ਉਧਰਹੀਂ॥੯੪॥
ਸੁਨਿ ਸ੍ਰੀ ਅੰਗਦ ਬੰਦਨ ਠਾਨੀ। ਬੀਨ ਬੀਨ ਨੀਕੇ ਗੁਰਬਾਨੀ।
ਆਨਿ ਸੁਨਾਵਨ ਕੀਨਿ ਸੁਹਾਨੀ। ਤਬਿ 'ਜਪੁ' ਨਾਮ ਧਰਯੋ ਗੁਰਖਾਨੀ॥੯੫॥"

ਸ੍ਰੀ ਮੁਖ ਤੇ ਮਹਿਮਾ ਪੁਨ ਭਾਖੀ। ਜੋ ਨਰ ਹ੍ਵੈ ਸਿੱਖੀ ਅਭਿਲਾਖੀ।
ਤਿਸ ਮਹਿਂ ਉਠੇ ਸਿ ਕਰਹਿ ਸ਼ਨਾਨਾ। ਜਪੁ ਪੜ੍ਹਿ ਹੈ ਇਕ ਚਿਤ ਸਵਧਾਨਾ॥੯੬॥
ਅਰਥ ਬਿਚਾਰਿ ਕਰਹਿ ਉਰ ਮਾਂਹੀ। ਮੁਕਤਿ ਹੋਇ ਸੋ ਸੰਸੇ ਨਾਂਹੀ।
ਜਪੁਜੀ ਸੇਵਨ ਪ੍ਰੀਤਿ ਸੁ ਜਾਂਹੀ। ਮਮ ਸਮੀਪ ਪ੍ਰਾਪਤਿ ਹੁਇ ਤਾਂਹੀ॥੯੭॥
ਧਰਹਿ ਕਾਮਨਾ ਪਢਿ ਹੈ ਇਕ ਮਨ। ਹੋਹਿ ਸਪੂਰਨ ਤਿਹ ਕੀ ਤਤਛਿਨ।
ਜੰਤ੍ਰ ਮੰਤ੍ਰ ਪੁਨ ਤੰਤ੍ਰ ਮਹਾਨਾ। ਭੂਤ ਜਿ ਪ੍ਰੇਤ ਦੈਤ ਬਲਵਾਨਾ॥੯੮॥
ਤਿਹ ਸਮੀਪ ਨਹਿਂ ਆਵੈ ਕੋਈ। ਪਠਨ ਪ੍ਰੀਤਿ ਨਿਤ ਨਰ ਜਿਹ ਹੋਈ।
ਮਾਨੁਖ ਦੇਹਿ ਜੀਵ ਜਿਨ ਪਾਈ। 'ਜਪੁ' ਬਿਹੀਨ ਹ੍ਵੈ ਬਾਦ ਗਵਾਈ॥੯੯॥
ਸਿੱਖਨ ਜੋਗ ਮੰਤ੍ਰ ਗੁਰ ਕੇਰਾ। ਇਤ ਉਤ ਨਿਤ ਸੁਖ ਦੇਤਿ ਘਨੇਰਾ।
ਹੋਇ ਸਿੱਖ 'ਜਪੁ' ਕੰਠ ਨ ਕੀਨੋ। ਨਾਉਂ ਧਰੀਕ ਬੇਖ ਧਰ ਲੀਨੋ॥੧੦੦॥
ਇਸ ਤੇ ਔਰ ਨ ਕੋ ਬਿਧਿ ਊਚੀ। ਜਪੁ ਸੇਵਨ ਇਕ ਮਨ ਹੁਇ ਸੂਚੀ।
ਕਾਮਧੇਨੁ ਚਿੰਤਾਮਨਿ ਸੁਰਤਰੁ। ਕਰਿ ਨਹਿਂ ਸਕੇ ਆਧ ਤਿਲ ਸਮਸਰ॥੧੦੧॥
ਜਪੁਜੀ ਸੇਵ ਕਟਹਿ ਜਮ ਫਾਸੀ। ਬਹੁਰ ਮਿਲਹਿ ਪਦਵੀ ਅਬਿਨਾਸ਼ੀ।
ਅਸ ਸੰਜੋਗ ਚਹਿਤ ਹੈ ਸੋਈ। ਤੁਮ ਕਉ ਤਉ ਸਭਿ ਪ੍ਰਾਪਤਿ ਹੋਈ॥੧੦੪॥
ਬਾਰ ਬਾਰ ਕਜਾ ਕਹੌਂ ਬਨਾਈ। ਹ੍ਵੈ ਜਬ ਅੰਤ ਸਮਾਂ ਦੁਖਦਾਈ।
ਤਿਹ ਛਿਨ ਪਛੁਤਾਵਹਿਂ ਮਲਿ ਹਾਥਾ। ਹਮ ਕਿਉਂ ਖੋਯੋ ਜਨਮ ਅਕਾਥਾ॥੧੦੫॥
ਨਰ ਤਨ ਦੁਰਲਭ ਇਕ ਇਹ ਪਾਯੋ। ਪੁਨ ਸਤਿਗੁਰ ਸਿੱਖ ਬੇਖ ਬਨਾਯੋ।
ਤੀਜੋ ਕਲਜੁਗ ਕੋ ਹੈ ਕਾਲਾ। ਥੋਰੀ ਸੇਵਾ ਮਹਿ ਹੁਇ ਦਜਾਲਾ॥੧੦੬॥
ਐਸ ਸਮੈ ਤੇ ਜੋ ਚੁਕ ਜਾਈ। ਚੜ੍ਹਿ ਕਰਿ ਮੇਰੁ ਰਸਾਤਲ ਪਾਈ।
ਜਪੁਜੀ ਕੰਠ ਨਿਤਾਪ੍ਰਤਿ ਰਟੈ। ਜਨਮ ਜਨਮ ਕੇ ਕਲਮਲ ਕਟੈ॥੧੦੭॥
ਸਨੈ ਸਨੈ ਮਨ ਨਿਰਮਲ ਹੋਇ। ਗਤਿ ਪਾਵਹਿ ਭਵ ਬੰਧਨ ਖੋਇ।
ਸਬਦ ਅੱਭਯਾਸ ਕਿਯੋ ਨਰ ਜਾਹੀਂ। ਰਹਜੋ ਨ ਕਰਨੋ ਕ੍ਰਿਤ ਕਛੁ ਤਾਹੀਂ॥੧੦੮॥

[ਸ੍ਰੀ ਗੁਰ ਨਾਨਕ ਪ੍ਰਕਾਸ਼, ਉਤ੍ਰਾਰਧ ਧਿਆ ੫੨]

## ਸ੍ਰੀ ਕਲਗੀਧਰ ਜੀ ਨੇ ਭੀ ਜਪੁਜੀ ਸਾਹਿਬ ਜੀ ਦਾ ਮਹਾਤਮ ਖਾਲਸੇ ਨੂੰ ਸੁਣਾਇਆ ਹੈ:-

"ਤੀਨ ਵਾਰ ਗੁਰ ਇਵ ਕਹੀ ਇਹ ਜਪੁ ਰਤਨ ਅਮੋਲ।
ਜਾਂਤੇ ਮੁਝ ਕੋ ਭੇਟਿਓ ਇਹੀ ਅੰਤ ਕੋ ਚੋਲ॥੩੩॥
ਏਕੋ ਓਅੰਕਾਰ ਕਹੁ ਪੁਨ ਸਤਿਗੁਰੂ ਪ੍ਰਸਾਦਿ।
ਸੱਤਿਨਾਮੁ ਕਰਤਾ ਪੁਰਖੁ ਜਪਹਿ ਜਾਪ ਅਹਿਲਾਦ॥੩੪॥
ਜਪੇ ਜਾਪ ਤਨ ਤਾਪ ਖਪੁ ਆਰਬਲਾ ਵਧ ਜਾਇ।
ਕਰਹਿ ਕਾਮਨਾ ਜਥਾ ਉਰ ਤਥਾ ਜਾਪ ਤੇ ਪਾਇ॥੩੫॥
ਨਾਰੀ ਸੁਤ ਕੇ ਕਾਰਨੇ ਅੱਖਜਰ ਜਪ ਅਰਧੈਨ।
ਸਕਲ ਕਾਮ ਸਾਧਨ ਸਿਧੈ ਸਾਧਕ ਸੁਖ ਬਹੁ ਚੈਨ॥੩੬॥

ਅਥਿ ਸੁਨੀਏ ਇਕ ਜਪ ਪੜੈ ਸਤਿਗੁਰ ਸਿੱਖ ਕੇ ਸੰਗ।
ਭੁਗਤਿ ਮੁਕਤਿ ਬਖਸ਼ੀ ਗੁਰੂ ਦਰਗਹਿ ਜਾਹਿ ਨਿਸੰਗ॥ ੩੮॥
ਸਭਿ ਪ੍ਰਸੰਗ ਕੇ ਅੰਤ ਮਹਿਂ ਕਹਿਂ ਦਸਮੇਂ ਪਤਸ਼ਾਹੁ।
ਕਰਜੋ ਨੇਮ ਨਿਤ ਜਪ ਪੜੇ ਸਭਿ ਬਯ ਲਗ ਨਿਰਬਾਹੁ॥੩੯॥
ਆਤਮ ਦਰਸੀ ਕੀ ਗਤੀ ਪ੍ਰਾਪਤਿ ਤਿਸ ਕੋ ਹੋਇ।
ਰਹੈ ਸੰਗ ਤਿਹ ਸਤਿਗੁਰੂ ਪਾਇ ਸਹਾਇਕ ਸੋਇ॥੪੦॥
ਜਿਉਂ ਧੰਨੇ ਕੇ ਧੇਨੁ ਕੋ ਠਾਕੁਰ ਚਾਰੈ ਨਿੱਤ।
ਕਰਿ ਪ੍ਰਤੀਤ ਨਿਤ ਜਪ ਪੜੇ ਤਿਮ ਤਿਹ ਸਤਿਗੁਰ ਮਿੱਤ॥੪੧॥
ਪੜੈ ਸੁਨੈ ਚਿਤ ਲਾਇਕੈ ਜੋ ਲਿਖਿ ਦੇਯ ਸਪ੍ਰੀਤਿ।
ਮਨ ਚਿੰਤਤਿ ਫਲ ਪਾਇਕੈ ਤਰਿ ਹੈ ਸੁਖ ਭੈ ਭੀਤ॥੪੨॥
ਭੇਟਾ ਕਰਿ ਉਪਦੇਸ਼ ਗੁਰ ਤਬੀ ਫਲੈ ਗੁਰਸਿੱਖ।
ਜਥਾ ਸ਼ਕਤਿ ਜਪ ਕੋ ਜਪੈ ਸਿੱਧ ਹੋਇ ਗੁਰਮੁੱਖ॥੪੩॥
ਆਦਿ ਸੱਚ ਜੁਗਾਦਿ ਸੱਚ ਹੈ ਭੀ ਸੱਚ ਬਖਾਨ।
ਨਾਨਕ ਹੋਸੀ ਭੀ ਸੱਚ ਇਹ ਪੌੜੀ ਪੜਹੁ ਪ੍ਰਮਾਨ॥੪੪॥
ਸਿਰੈ ਮੰਤ੍ਰ ਸਭਿ ਪੌੜੀਅਨਿ ਇਹ ਪੌੜੀ ਲਖਿ ਸਾਰ।
ਅੰਤ ਸਮੈ ਚਲਿਬੇ ਗੁਰੂ ਕੀਨੋ ਇਹੀ ਉਚਾਰ॥੪੫॥
ਸਤਿਨਾਮ ਸਤ ਗੁਰ ਪ੍ਰਸਾਦਿ ਸਿਧ ਮੰਤ੍ਰ ਇਹ ਜਾਨ।
ਰਾਮ ਕੁਇਰ ਭਾਖੇ ਭਲੇ ਸਾਹਿਬ ਸਿੰਘ ਸੁਨ ਕਾਨ॥੪੬॥
ਹਮ ਭੀ ਜਬ ਕਬ ਜਪਤ ਹੈਂ ਇਹੀ ਮੰਤ੍ਰ ਬਰ ਸਾਰ।
ਗੁਰ ਧਰਿ ਕੇ ਅਵਤਾਰ ਕੋ ਕੀਨੋ ਜਗਤ ਉਧਾਰ॥੪੭॥"

[ਗੁਰ ਪ੍ਰਤਾਪ ਸੂਰਜ, ਰੁਤ ੫, ਅੰਸੂ ੨੮]

| |
|---|
| ਸਲੋਕ ਵਾਲੇ ਤਿੰਨ ਅੱਖਰਾਂ ਦੀ ਗਿਣਤੀ ਸਮੇਤ ਸਲੋਕੁ ਦੇ ੧੦੩ ਅੱਖਰ ਹਨ। "੧ੴ ਸਤਿਨਾਮੁ ਕਰਤਾ ਪੁਰਖੁ" ਤੋਂ ਲੈ ਕੇ "ਕੇਤੀ ਛੁਟੀ ਨਾਲਿ॥" ਤਕ ਸ੍ਰੀ ਜਪੁਜੀ ਸਾਹਿਬ ਦੇ ਕੁਲ ੪੯੮੩ ਅੱਖਰ ਹਨ। |

ਦੋਹਰਾ— ਜੁਗ ਅੰਕ ਪਰ ਸੁਨ ਜੁਗ, ਊਪਰ ਦਸ ਅਰ ਸੱਤ।
ਮਾਘ ਮਾਸ ਸੰਗ੍ਰਾਂਦ ਕੋ, ਸੁਭ ਹੈ ਕ੍ਰਿਸ਼ਨਾ ਪੱਖ॥ ੧॥
[1]ਤਿਲਕ ਇਤੀ ਜਪੁ ਕੋ ਭਯੋ, ਲੇ ਸਤਿਗੁਰ ਕੀ ਟੇਕ।
ਭੂਲ ਚੂਕ ਕੋ ਬਖਸ਼ੀਏ, ਗੁਰ ਕੇ ਸਿੱਖ ਬਿਬੇਕ॥੨॥
[2]ਅਰਨਵ ਸਮ ਗੁਰ [3]ਰਵ ਅਹੈ, [4]ਭਵ ਸਾਇਰ ਮੈ ਸੇਤ।
[5]ਸੰਪਟ ਜੁਗ ਕਰ ਬੰਦਨਾ, [6]ਅਨੁਗ੍ਰਹੁ ਹਰੀ ਨਿਕੇਤ॥੩॥

੧. ਟੀਕਾ। ੨. ਸਮੁੰਦਰ ਸਮ ਅਗਾਧ। ੩. ਬਾਣੀ। ੪. ਸੰਸਾਰ ਸਮੁੰਦਰ ਵਿਖੇ ਪੁਲ ਰੂਪ।
੫. ਦੋਵੇਂ ਹੱਥ ਜੋੜ ਕੇ। ੬. ਕ੍ਰਿਪਾਲ ਸਿੰਘ।

# ਜ਼ਰੂਰੀ ਨੋਟ 'ਨਾਨਕ' ਪਦ ਪਰ

ਪਹਿਲਾ ਪ੍ਰਸ਼ਨ-ਜਪੁਜੀ ਸਾਹਿਬ ਵਿਖੇ ਨਾਨਕ ਪਦ ਕਿੰਨੇ ਵਾਰੀ ਆਉਂਦਾ ਹੈ?

ਉੱਤਰ-ਸਾਰੇ ਜਪੁਜੀ ਸਾਹਿਬ ਜੀ ਵਿਖੇ ਨਾਨਕ ਪਦ ੩੦ ਵਾਰੀ ਆਉਂਦਾ ਹੈ।

ਦੂਜਾ ਪ੍ਰਸ਼ਨ-ਕੇਹੜੀਆਂ ਪੌੜੀਆਂ ਵਿਚ ਨਾਨਕ ਪਦ ਨਹੀਂ ਆਉਂਦਾ?

ਉਤਰ-੬, ੧੨, ੧੩, ੧੪, ੧੬, ੧੭, ੧੯, ੨੩, ੨੮, ੨੯, ੩੦, ੩੬, ਇਨ੍ਹਾਂ ਬਾਰ੍ਹਾਂ ਪੌੜੀਆਂ ਵਿਚ 'ਨਾਨਕ' ਪਦ ਨਹੀਂ ਆਉਂਦਾ।

ਤੀਜਾ ਪ੍ਰਸ਼ਨ-ਦੋ ਦੋ ਵਾਰੀ ਨਾਨਕ ਪਦ ਕਿਹੜੀਆਂ ਪੌੜੀਆਂ ਵਿਚ ਆਉਂਦਾ ਹੈ?

ਉਤਰ-੨੧ ਤੇ ੨੭ਵੀਂ ਪਉੜੀ ਵਿਚ ਨਾਨਕ ਪਦ ਦੋ ਦੋ ਵਾਰੀ ਆਇਆ ਹੈ।

ਚੌਥਾ ਪ੍ਰਸ਼ਨ-ਜਪੁਜੀ ਸਾਹਿਬ ਦੀਆਂ ਅਠੱਤੀ ਪਉੜੀਆਂ ਤੋਂ ਇਲਾਵਾ ਵੀ ਨਾਨਕ ਪਦ ਆਉਂਦਾ ਹੈ ਕਿ ਨਹੀਂ?

ਉਤਰ-ਇਕ ਵਾਰ ਮੂਲ ਮੰਤ੍ਰ ਵਿਚ ਨਾਨਕ ਪਦ ਆਉਂਦਾ ਹੈ।

ਅਤੇ ਇਕ ਵਾਰ ਸਲੋਕ ਵਿਚ ਨਾਨਕ ਪਦ ਆਉਂਦਾ ਹੈ।

ਇਸ ਤਰੀਕੇ ਨਾਲ ਜਪੁਜੀ ਸਾਹਿਬ ਦੀਆਂ ਸਾਰੀਆਂ ਪਉੜੀਆਂ ਵਿਚ ਕੁਲ ੩੦ ਵਾਰੀ ਨਾਨਕ ਪਦ ਆਉਂਦਾ ਹੈ।

। । ।।

ਪ੍ਰਸ਼ਨ- ਗੁਰਮੁਖੀ ਦੇ ਸਾਰੇ ਅੱਖਰ ਕਿਤਨੇ ਹਨ ?

ਉੱਤਰ ਗੁਰਮੁਖੀ ਦੇ ਸਾਰੇ ੩੫ [ਪੈਂਤੀ] ਅੱਖਰ ਹਨ।

ਪ੍ਰਸ਼ਨ-ਸਾਰਾ ਜਪੁਜੀ ਸਾਹਿਬ ਕਿਤਨੇ ਅੱਖਰਾਂ ਵਿਚ ਹੈ ?

ਉੱਤਰ-ਸਾਰਾ ਜਪੁਜੀ ਸਾਹਿਬ ੩੨ [ਬੱਤੀ] ਅੱਖਰਾਂ ਵਿਚ ਹੈ ਅਸਲੀ ਗਾਇਤ੍ਰੀ ਮੰਤ੍ਰ ਵੀ ਬੱਤੀ ਅੱਖਰਾਂ ਵਿਚ ਹੈ।

ਇਸ ਕਰਕੇ ਇਹ ਜਪੁਜੀ ਸਾਹਿਬ ਜੀ ਦਾ ਪਾਠ ਸੰਪੂਰਣ ਗਾਇਤ੍ਰੀ ਮੰਤ੍ਰ ਹੀ ਹੈ।

ਜੋ ਕੁਲ ਜਨਮਾਂ ਜਨਮਾਂਤਰਾਂ ਦੇ ਪਾਪ ਕਰਮਾਂ ਨੂੰ ਨਵਿਰਤ ਕਰਨ ਵਾਲਾ ਹੈ।

[੧] ਪਰ ਗਾਇਤ੍ਰੀ ਮੰਤ੍ਰ ਦਾ ਪਾਠ ਹਰ ਇਕ ਮਨੁੱਖ ਨੂੰ ਕਰਨ ਦਾ ਅਧਿਕਾਰ ਨਹੀਂ ਅਤੇ ਜਪੁਜੀ ਸਾਹਿਬ ਦੇ ਪਾਠ ਨੂੰ ਇਸਤਰੀ ਤੋਂ ਆਦਿ ਹਰ ਇਕ ਮਨੁੱਖ ਭਾਵੇਂ ਨੀਵੀਂ ਜਾਤੀ ਵਾਲਾ ਕਿਉਂ ਨਾ ਹੋਵੇ ਉਹ ਭੀ ਕਰ ਸਕਦਾ ਹੈ।

[੨] ਗਾਇਤ੍ਰੀ ਮੰਤ੍ਰ ਦੇ ਅਰਥਾਂ ਨੂੰ ਕੋਈ ਸਮਝ ਨਹੀਂ ਸਕਦਾ।

ਪਰ ਇਸ ਦੇ ਅਰਥ ਬਿਅੰਤ ਹਨ ਅਤੇ ਹਰ ਇਕ ਮਨੁੱਖ ਸਮਝ ਸਕਦਾ ਹੈ। ਇਸ ਕਰਕੇ ਗਾਇਤ੍ਰੀ ਮੰਤ੍ਰ ਨਾਲੋਂ ਇਸ ਜਪੁਜੀ ਸਾਹਿਬ ਜੀ ਦੇ ਪਾਠ ਕਰਨ ਦੀ ਅਧਿਕ ਵਿਸ਼ੇਸ਼ਤਾ ਹੈ।

ਙ, ਞ, ਯ, ਇਹ ਤਿੰਨ ਅੱਖਰ ਜਪੁਜੀ ਸਾਹਿਬ ਵਿਚ ਨਹੀਂ ਹਨ।

# ਸੰਪ੍ਰਦਾਈ ਰਹਰਾਸਿ ਸਟੀਕ

ਅੰਮ੍ਰਿਤ ਵੇਲੇ ਦੀ ਪਹਿਲੀ ਸੰਧਿਆ 'ਜਪੁਜੀ ਸਾਹਿਬ' ਸਿੱਖ ਸੰਗਤਾਂ ਪ੍ਰਤੀ ਸ੍ਰਵਣ ਕਰਾ ਕੇ ਹੁਣ ਸਤਿਗੁਰ ਦੇਵ ਜੀ ਦੂਜੀ ਸ਼ਾਮ ਵੇਲੇ ਦੀ ਸੰਧਿਆ ਦਾ ਵਰਨਣ ਕਰਦੇ ਹਨ।

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਸੁਲਤਾਨਪੁਰ ਵੇਈਂ ਨਦੀ ਵਿਚ ਚੁੱਭੀ ਮਾਰ ਕੇ ਸੱਚਖੰਡ ਵਿਖੇ ਅਕਾਲ ਪੁਰਖ ਦੇ ਸਨਮੁਖ ਗਏ ਹਨ ਤਾਂ ਉਸ ਵੇਲੇ ਆਪ ਜੀ ਤੋਂ ਪੁਛਿਆ ਗਿਆ ਕਿ ਤੁਸਾਂ ਨੇ ਅਸਾਡਾ ਘਰ ਅਤੇ ਦਰ ਕਿਹੜਾ ਨਿਸਚੇ ਕੀਤਾ ਹੈ?

ਉਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸਾ ਰਾਗੁ ਵਿਖੇ ਇਹ ਸੋਦਰੁ ਉਚਾਰਨ ਕੀਤਾ। ਇਸ ਲਈ ਸੰਧਿਆ ਵੇਲੇ ਦੀਵਾਨਾਂ ਵਿਚ ਰਾਗੀ ਸਿੰਘ ਇਸ ਸੋਦਰੁ ਨੂੰ ਆਸਾ ਰਾਗੁ ਵਿਚ ਗਾਉਂਦੇ ਹਨ।

ਪਿੱਛੇ ਜਪੁਜੀ ਸਾਹਿਬ ਜੀ ੨੭ਵੀਂ ਪਉੜੀ ਵਿਚ ਜੋ ਸੋਦਰੁ ਆ ਚੁੱਕਾ ਹੈ ਉਹ ਸਿੱਧਾਂ ਨਾਲ ਗੋਸ਼ਟ ਕਰਦਿਆਂ ਸੁਮੇਰ ਪਰਬਤ ਤੇ ਉਚਾਰਨ ਹੋਇਆ ਹੈ। ਉਸ ਨਾਲੋਂ ਇਸ ਸੋਦਰੁ ਦਾ ਬਹੁਤ ਫਰਕ ਹੈ।

## ਸੋਦਰਾਂ ਦਾ ਭੇਦ

ਪਾਠ ਕਰਨ ਵਾਲੇ ਸੱਜਣਾਂ ਦੀ ਜਾਣਕਾਰੀ ਲਈ ਦੋਹਾਂ ਸੋਦਰਾਂ ਦਾ ਪਾਠੰਤ੍ਰ-ਭੇਦ ਥੱਲੇ ਦਿੱਤਾ ਜਾਂਦਾ ਹੈ-

[੧] ਜਪੁਜੀ ਸਾਹਿਬ ਦਾ ਸੋਦਰੁ ਪਉੜੀਆਂ ਵਿਚ ਹੀ ਆਉਂਦਾ ਹੈ। ਆਪਣੀ ਵੱਖਰੀ ਥਾਂ ਨਹੀਂ ਰੱਖਦਾ ਅਤੇ ਨਾ ਹੀ ਉਥੇ ਉਸ ਦਾ ਕੋਈ ਆਪਣਾ ਵੱਖਰਾ ਸਿਰਲੇਖ ਹੈ। ਪਰ ਰਹਿਰਾਸ ਵਾਲਾ ਸੋਦਰੁ ਸ਼ਬਦਾਂ ਦੇ ਰੂਪ ਵਿਚ ਆਉਂਦਾ ਹੈ ਜੋ ਆਪਣੀ ਵੱਖਰੀ ਹੀ ਥਾਂ ਰੱਖਦਾ ਹੈ ਅਤੇ ਇਸ ਦਾ ਵੱਖਰਾ ਹੀ ਸਿਰਲੇਖ- 'ਸੋਦਰੁ ਰਾਗੁ ਆਸਾ ਮਹਲਾ ੧' ਹੈ। ਇਕ ਹੋਰ ਭੀ ਵਾਧਾ ਹੈ ਕਿ ਰਹਿਰਾਸ ਦੇ ਸੋਦਰੁ ਦੇ ਆਰੰਭ ਵਿਖੇ ਛੋਟਾ ਮੰਗਲ-

**ੴ ਸਤਿਗੁਰ ਪ੍ਰਸਾਦਿ॥**

ਆਉਂਦਾ ਹੈ।

ਇਤਿਆਦਿ ਪਾਠਾਂ ਦਾ ਬਹੁਤ ਸਾਰਾ ਭੇਦ ਹੈ, ਪਾਠ ਕਰਨ ਲੱਗਿਆਂ ਵਿਚਾਰ ਕੇ ਪੜ੍ਹਨਾ ਚਾਹੀਦਾ ਹੈ।

# ਤਿੰਨਾਂ ਸੋਦਰਾਂ ਦਾ ਪਾਠੰਤ੍ਰ-ਭੇਦ

ਜਪੁਜੀ ਸਾਹਿਬ, ਰਹਰਾਸਿ ਤੇ ਆਸਾ ਰਾਗੁ ਵਾਲੇ ਸੋਦਰਾਂ ਦਾ ਜੋ ਪਾਠੰਤ੍ਰ-ਭੇਦ ਹੈ, ਉਹ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤਾ ਜਾਂਦਾ ਹੈ।

| ਸੋਦਰੁ ਸ੍ਰੀ ਜਪੁਜੀ ਸਾਹਿਬ [ਪੰਨਾ ੬] | ਸੋਦਰੁ ਸ੍ਰੀ ਰਹਰਾਸਿ ਸਾਹਿਬ [ਪੰਨਾ ੮] | ਸੋਦਰੁ ਰਾਗੁ ਆਸਾ [ਪੰਨਾ ੩੪੭] |
|---|---|---|
| | ਸੋਦਰੁ ਰਾਗੁ ਆਸਾ ਮਹਲਾ ੧ | |
| | | ***ੴ ਸਤਿਨਾਮੁ ਕਰਤਾ ਪੁਰਖੁ*** |
| | ***ੴ ਸਤਿਗੁਰ ਪ੍ਰਸਾਦਿ॥*** | ***ਨਿਰਭਉ ਨਿਰਵੈਰੁ ਅਕਾਲ ਮੂਰਤਿ*** |
| | | ***ਅਜੂਨੀ ਸੈਭੰ ਗੁਰਪ੍ਰਸਾਦਿ॥*** |
| | | ਰਾਗੁ ਆਸਾ ਮਹਲਾ ੧ ਘਰੁ ੧ ਸੋਦਰੁ |
| ਸੋ ਦਰੁ ਕੇਹਾ, ਸੋ ਘਰੁ ਕੇਹਾ, | ਸੋ ਦਰੁ 'ਤੇਰਾ' ਕੇਹਾ, ਸੋ ਘਰੁ ਕੇਹਾ, | ਸੋ ਦਰੁ ਤੇਰਾ ਕੇਹਾ, ਸੋ ਘਰੁ ਕੇਹਾ, |
| ਜਿਤੁ ਬਹਿ ਸਰਬ ਸਮਾਲੇ॥ | ਜਿਤੁ ਬਹਿ ਸਰਬ ਸਮਾਲੇ॥ | ਜਿਤੁ ਬਹਿ ਸਰਬ 'ਸਮ੍ਹਾਲੇ'॥ |
| ਵਾਜੇ ਨਾਦ ਅਨੇਕ ਅਸੰਖਾ; | ਵਾਜੇ 'ਤੇਰੇ' ਨਾਦ ਅਨੇਕ ਅਸੰਖਾ, | ਵਾਜੇ ਤੇਰੇ ਨਾਦ ਅਨੇਕ ਅਸੰਖਾ, |
| ਕੇਤੇ ਵਾਵਣਹਾਰੇ॥ | ਕੇਤੇ 'ਤੇਰੇ' ਵਾਵਣਹਾਰੇ॥ | ਕੇਤੇ ਤੇਰੇ ਵਾਵਣਹਾਰੇ॥ |
| ਕੇਤੇ ਰਾਗ ਪਰੀ ਸਿਉ 'ਕਹੀਅਨਿ'; | ਕੇਤੇ 'ਤੇਰੇ' ਰਾਗ ਪਰੀਸਿਉ 'ਕਹੀਅਹਿ', | ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ; |
| ਕੇਤੇ ਗਾਵਣਹਾਰੇ॥ | ਕੇਤੇ 'ਤੇਰੇ' ਗਾਵਣਹਾਰੇ॥ | ਕੇਤੇ ਤੇਰੇ ਗਾਵਣਹਾਰੇ॥ |
| 'ਗਾਵਹਿ ਤੁਹਨੋ ਪਉਣੁ' ਪਾਣੀ ਬੈਸੰਤਰੁ, | 'ਗਾਵਨਿ ਤੁਧਨੋ ਪਵਣੁ' ਪਾਣੀ ਬੈਸੰਤਰੁ, | 'ਗਾਵਨ੍ਹਿ' 'ਤੁਧਨੋ ਪਉਣੁ' ਪਾਣੀ ਬੈਸੰਤਰੁ; |
| ਗਾਵੈ ਰਾਜਾ ਧਰਮੁ ਦੁਆਰੇ | ਗਾਵੈ ਰਾਜਾ ਧਰਮ ਦੁਆਰੇ॥ | ਗਾਵੈ ਰਾਜਾਧਰਮ ਦੁਆਰੇ॥ |

| | | |
|---|---|---|
| 'ਗਾਵਹਿ' ਚਿਤੁ ਗੁਪਤੁ | 'ਗਾਵਨਿ ਤੁਧਨੋ' ਚਿਤੁ ਗੁਪਤੁ | 'ਗਾਵਨ੍ਹਿ' ਤੁਧਨੋ ਚਿਤੁ ਗੁਪਤੁ |
| ਲਿਖਿ 'ਜਾਣਹਿ' | ਲਿਖਿ 'ਜਾਣਨਿ' | ਲਿਖਿ ਜਾਣਨਿ, |
| ਲਿਖਿੰ ਲਿਖਿ ਧਰਮੁ 'ਵੀਚਾਰੈ'॥ | ਲਿਵਿ ਲਿਖਿ ਧਰਮੁ 'ਬੀਚਾਰੈ॥' | ਲਿਖਿ ਲਿਖਿ ਧਰਮੁ 'ਵੀਚਾਰੇ'॥ |
| 'ਗਾਵਹਿ' ਈਸਰੁ 'ਬਰਮਾ' ਦੇਵੀ, | 'ਗਾਵਨਿ ਤੁਧਨੋ' ਈਸਰੁ 'ਬ੍ਰਹਮਾ' ਦੇਵੀ, | 'ਗਾਵਨ੍ਹਿ' ਤੁਧਨੋ ਈਸਰੁ ਬ੍ਰਹਮਾ ਦੇਵੀ, |
| ਸੋਹਨਿ ਸਦਾ ਸਵਾਰੇ॥ | ਸੋਹਨਿ 'ਤੇਰੇ ' ਸਦਾ ਸਵਾਰੇ॥ | ਸੋਹਨਿ ਤੇਰੇ ਸਦਾ ਸਵਾਰੇ॥ |
| 'ਗਾਵਹਿ' ਇੰਦ 'ਇਦਾਸਣਿ' ਬੈਠੇ, | 'ਗਾਵਨਿ' ਤੁਧਨੋ ਇੰਦ੍ਰ ਇੰਦ੍ਰਾਸਣਿ' ਬੈਠੇ, | 'ਗਾਵਨ੍ਹਿ' ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ |
| ਦੇਵਤਿਆਂ ਦਰਿ ਨਾਲੇ॥ | ਦੇਵਤਿਆ ਦਰਿ ਨਾਲੇ॥ | ਦੇਵਤਿਆਂ ਦਰਿ ਨਾਲੇ॥ |
| 'ਗਾਵਹਿ' ਸਿਧ ਸਮਾਧੀ ਅੰਦਰ, | 'ਗਾਵਨਿ' ਤੁਧਨੋ ਸਿਧ ਸਮਾਧੀ ਅੰਦਰਿ | 'ਗਾਵਨ੍ਹਿ ਤੁਧਨੋ' ਸਿਧ ਸਮਾਧੀ ਅੰਦਰਿ, |
| ਗਾਵਹਿ ਸਾਧ 'ਵਿਚਾਰੇ'॥ | ਗਾਵਨਿ 'ਤੁਧਨੋ' ਸਾਧ 'ਬੀਚਾਰੇ'॥ | 'ਗਾਵਨ੍ਹਿ' ਤੁਧਨੋ ਸਾਧ ਬੀਚਾਰੇ॥ |
| ਗਾਵਨਿ ਜਤੀ ਸਤੀ ਸੰਤੋਖੀ, | ਗਾਵਨਿ 'ਤੁਧਨੋ' ਜਤੀ ਸਤੀ ਸੰਤੋਖੀ, | 'ਗਾਵਨ੍ਹਿ' ਤੁਧਨੋ ਜਤੀ ਸਤੀ ਸੰਤੋਖੀ, |
| 'ਗਾਵਨਿ' ਵੀਰ ਕਰਾਰੇ॥ | 'ਗਾਵਨਿ ਤੁਧਨੋ' ਵੀਰ ਕਰਾਰੇ॥ | 'ਗਾਵਨ੍ਹਿ' ਤੁਧਨੋ ਵੀਰ ਕਰਾਰੇ॥ |
| ਗਾਵਨਿ ਪੰਡਿਤ ਪੜਨਿ 'ਰਖੀਸਰ' | ਗਾਵਨਿ 'ਤੁਧਨੋ' ਪੰਡਿਤ ਪੜਨਿ 'ਰਖੀਸੁਰ' | ਗਾਵਨਿ ਤੁਧਨੋ ਪੰਡਿਤ 'ਪੜੇ' ਰਖੀਸੁਰ |
| ਜੁਗੁ ਜੁਗੁ ਵੇਦਾ ਨਾਲੇ॥ | ਜੁਗੁ ਜੁਗੁ ਵੇਦਾ ਨਾਲੇ॥ | ਜੁਗੁ ਜੁਗੁ 'ਬੇਦਾ' ਨਾਲੇ॥ |
| 'ਗਾਵਨਿ' ਮੋਹਣੀਆ ਮਨੁਮੋਹਨਿ | 'ਗਾਵਨਿ ਤੁਧਨੋ' ਮੋਹਣੀਆਂ ਮਨੁਮੋਹਨਿ | ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ |
| 'ਸੁਰਗਾ ਮਛ' ਪਇਆਲੇ | 'ਸੁਰਗੁ ਮਛੁ' ਪਇਆਲੇ॥ | ਸੁਰਗੁ ਮਛੁ ਪਇਆਲੇ॥ |
| 'ਗਾਵਨਿ' ਰਤਨ ਉਪਾਏ ਤੇਰੇ, | 'ਗਾਵਨਿ ਤੁਧਨੋ' ਰਤਨ ਉਪਾਏ ਤੇਰੇ; | 'ਗਾਵਨ੍ਹਿ' ਤੁਧਨੋ ਰਤਨ ਉਪਾਏ ਤੇਰੇ, |
| ਅਠਸਠਿ ਤੀਰਥ ਨਾਲੇ॥ | ਅਠਸਠਿ ਤੀਰਥ ਨਾਲੇ॥ | 'ਜੇਤੇ' ਅਠਸਠਿ ਤੀਰਥ ਨਾਲੇ॥ |
| 'ਗਾਵਨਿ' ਜੋਧ ਮਹਾਬਲ ਸੂਰਾ, | 'ਗਾਵਨਿ ਤੁਧਨੋ' ਜੋਧ ਮਹਾਬਲ ਸੂਰਾ; | 'ਗਾਵਨ੍ਹਿ' ਤੁਧਨੋ ਜੋਧ ਮਹਾਬਲ ਸੂਰਾ; |
| 'ਗਾਵਨਿ' ਖਾਣੀ ਚਾਰੇ॥ | 'ਗਾਵਨਿ ਤੁਧਨੋ' ਖਾਣੀ ਚਾਰੇ॥ | 'ਗਾਵਨਿ' ਤੁਧਨੋ ਖਾਣੀ ਚਾਰੇ॥ |

'ਗਾਵਹਿ' ਖੰਡ ਮੰਡਲ 'ਵਰਭੰਡਾ';
ਕਰਿ ਕਰਿ ਰਖੇ ਧਾਰੇ॥
ਸੇਈ 'ਤੁਧੁਨੋ' ਗਾਵਹਿ,
ਜੋ ਤੁਧੁ ਭਾਵਨਿ
ਰਤੇ ਤੇਰੇ ਭਗਤ ਰਸਾਲੇ॥
ਹੋਰਿ ਕੇਤੇ ਗਾਵਨਿ,
ਸੇ ਮੈ ਚਿਤਿ ਨ ਆਵਨਿ;
ਨਾਨਕੁ ਕਿਆ 'ਵੀਚਾਰੇ'॥
ਸੋਈ ਸੋਈ ਸਦਾ ਸਚੁ ਸਾਹਿਬੁ;
ਸਾਚਾ ਸਾਚੀ ਨਾਈ॥
ਹੈ ਭੀ ਹੋਸੀ, ਜਾਇ ਨ ਜਾਸੀ,
ਰਚਨਾ ਜਿਨਿ ਰਚਾਈ॥
ਰੰਗੀ ਰੰਗੀ ਭਾਤੀ,
ਕਰਿ ਕਰਿ ਜਿਨਸੀ;
ਮਾਇਆ ਜਿਨਿ ਉਪਾਈ॥
ਕਰਿ ਕਰਿ 'ਵੇਖੈ' ਕੀਤਾ ਆਪਣਾ
'ਜਿਵ' ਤਿਸ ਦੀ ਵਡਿਆਈ॥
ਜੋ ਤਿਸੁ ਭਾਵੈ ਸੋਈ ਕਰਸੀ,
ਹੁਕਮੁ ਨ ਕਰਣਾ ਜਾਈ॥
ਸੋ ਪਾਤਿਸਾਹੁ ਸਾਹਾ
'ਪਾਤਿਸਾਹਿਬੁ'
ਨਾਨਕ ਰਹਣੁ ਰਜਾਈ॥ ੨੭॥

'ਗਾਵਹਿ ਤੁਧਨੋ' ਖੰਡ ਮੰਡਲ 'ਬ੍ਰਹਮੰਡਾ';
ਕਰਿ ਕਰਿ ਰਖੇ 'ਤੇਰੇ' ਧਾਰੇ॥
ਸੇਈ ਤੁਧਨੋ 'ਗਾਵਨਿ'
ਜੋ ਤੁਧੁ ਭਾਵਨਿ,
ਰਤੇ ਤੇਰੇ ਭਗਤ ਰਸਾਲੇ॥
ਹੋਰਿ ਕੇਤੇ 'ਤੁਧਨੋ' ਗਾਵਨਿ;
ਸੇ ਮੈ ਚਿਤਿ ਨ ਆਵਨਿ;
ਨਾਨਕੁ ਕਿਆ 'ਬੀਚਾਰੇ॥'
ਸੋਈ ਸੋਈ ਸਦਾ ਸਚੁ ਸਾਹਿਬੁ,
ਸਾਚਾ ਸਾਚੀ ਨਾਈ॥
ਹੈ ਭੀ ਹੋਸੀ, ਜਾਇ ਨ ਜਾਸੀ;
ਰਚਨਾ ਜਿਨਿ ਰਚਾਈ॥
ਰੰਗੀ ਰੰਗੀ ਭਾਤੀ, 'ਕਰਿ ਕਰਿ'
ਜਿਨਸੀ;
ਮਾਇਆ ਜਿਨਿ ਉਪਾਈ॥
ਕਰਿ ਕਰਿ 'ਦੇਖੈ', ਕੀਤਾ ਆਪਣਾ;
'ਜਿਉ' ਤਿਸਦੀ ਵਡਿਆਈ॥
ਜੋ ਤਿਸੁ ਭਾਵੈ ਸੋਈ ਕਰਸੀ,
'ਫਿਰਿ' ਹੁਕਮੁ ਨ ਕਰਣਾ ਜਾਈ॥
ਸੋ ਪਾਤਿਸਾਹੁ ਸਾਹਾ
ਪਤਿਸਾਹਿਬੁ;
ਨਾਨਕ ਰਹਣੁ ਰਜਾਈ॥ ੧॥

'ਗਾਵਨਿ' ਤੁਧਨੋ ਖੰਡ ਮੰਡਲ 'ਬ੍ਰਹਮੰਡਾ';
ਕਰਿ ਕਰਿ ਰਖੇ ਤੇਰੇ ਧਾਰੇ॥
ਸੇਈ ਤੁਧਨੋ 'ਗਾਵਨ੍ਹਿ'
ਜੋ ਤੁਧੁ 'ਭਾਵਨਿ';
ਰਤੇ ਤੇਰੇ ਭਗਤ ਰਸਾਲੇ॥
ਹੋਰਿ ਕੇਤੇ ਤੁਧਨੋ ਗਾਵਨਿ,
ਸੇ ਮੈ ਚਿਤਿ ਨ ਆਵਨਿ,
ਨਾਨਕੁ ਕਿਆ ਬੀਚਾਰੇ॥
ਸੋਈ ਸੋਈ ਸਦਾ ਸਚੁ ਸਾਹਿਬੁ;
ਸਾਚਾ ਸਾਚੀ ਨਾਈ॥
ਹੈ ਭੀ ਹੋਸੀ, ਜਾਇ ਨ ਜਾਸੀ;
ਰਚਨਾ ਜਿਨਿ ਰਚਾਈ॥
ਰੰਗੀ ਰੰਗੀ ਭਾਤੀ ਜਿਨਸੀ
ਮਾਇਆ ਜਿਨਿ ਉਪਾਈ॥
ਕਰਿ ਕਰਿ ਦੇਖੈ ਕੀਤਾ 'ਅਪਣਾ'
ਜਿਉ ਤਿਸ ਦੀ ਵਡਿਆਈ॥
ਜੋ ਤਿਸੁ ਭਾਵੈ ਸੋਈ ਕਰਸੀ;
ਫਿਰਿ ਹੁਕਮੁ ਨ ਕਰਣਾ ਜਾਈ॥
ਸੋ ਪਾਤਿਸਾਹੁ ਸਾਹਾ
ਪਤਿਸਾਹਿਬ,
ਨਾਨਕ ਰਹਣੁ ਰਜਾਈ॥ ੧॥ ੧॥

***ਬੇਨਤੀ—ਸਤਿਗੁਰ ਮਮ ਬੇਰੀ ਕਟੋ ਨਿਜ ਬੇਰੀ ਪਰ ਚਾੜ੍ਹ।***
***ਇਸ ਬੇਰੀ ਹੋਇ ਭਵ ਸਫਲ ਬਿਨ ਬੇਰੀ ਕਰ ਪਾਰ।***

# 'ਮਹੱਲਾ' ਅਤੇ 'ਰਹਾਉ'

ਇਸ ਤੋਂ ਬਿਨਾਂ ਇਕ ਹੋਰ ਭੀ ਵਿਚਾਰ ਹੈ ਜੋ ਪਾਠਕਾਂ ਦੀ ਗਿਆਤ ਵਾਸਤੇ ਇਥੇ ਦੱਸ ਦੇਣਾ ਜ਼ਰੂਰੀ ਹੈ- ਜਪੁਜੀ ਸਾਹਿਬ ਵਿਚ 'ਮਹੱਲਾ' ਅਤੇ 'ਰਹਾਉ' ਨਹੀਂ ਲਿਖੇ ਹੋਏ,ਪ੍ਰੰਤੂ ਅੱਗੇ ਜਗ੍ਹਾ ਜਗ੍ਹਾ ਪਰ ਅਰਥਾਤ ਹਰ ਇਕ ਸ਼ਬਦ ਵਿਖੇ ਆਉਣਾ ਹੈ ਇਸ ਲਈ ਇਸ ਦਾ ਵਿਚਾਰ ਇਸ ਤਰ੍ਹਾਂ ਹੈ-

'ਮਹੱਲਾ' ਸ਼ਬਦ ਦਾ ਅਰਥ ਪਾਤਿਸ਼ਾਹ ਹੈ ਕਿਉਂਕਿ ਮਹੱਲਾ ਅੱਗੇ ਜਿਹੜਾ ਅੰਕ ਲਿਖਿਆ ਹੈ ਉਹ ਪਾਤਿਸ਼ਾਹ ਨੂੰ ਸਪਸ਼ਟ ਕਰ ਰਿਹਾ ਹੈ-

*ਯਥਾ—ਸਿਰੀ ਰਾਗੁ ਮਹਲਾ ੧ ॥*
*ਸਿਰੀ ਰਾਗੁ ਮਹਲਾ ੩ ॥*

ਇਹ ਸ਼ਬਦ ਪਹਿਲੇ ਪਾਤਿਸ਼ਾਹ ਜੀ ਦਾ ਹੈ ਅਤੇ ਤੀਜੇ ਪਾਤਿਸ਼ਾਹ ਜੀ ਦਾ ਹੈ। ਨਾਲੇ ਇਹ ਪੁਲਿੰਗ ਸ਼ਬਦ ਹੈ, ਕਿਉਂਕਿ ਹਜ਼ੂਰ ਆਪ ਆਪਣੇ ਮੁਖ ਤੋਂ ਕਥਨ ਕਰ ਗਏ ਹਨ ਬਲਕਿ ਅੱਖਰਾਂ ਵਿਚ ਵੀ ਲਿਖ ਗਏ ਹਨ।

| | |
|---|---|
| *ਰਾਗੁ ਸਿਰੀਰਾਗੁ ਮਹਲਾ ਪਹਿਲਾ ੧* | ਪੰਨਾ ੧੪ |
| *ਤਥਾ—ਵਡਹੰਸੁ ਮਹਲਾ ੩ ਮਹਲਾ ਤੀਜਾ* | ਪੰਨਾ ੫੮੨ |
| *ਤਥਾ—ਸੋਰਠਿ ਮਹਲਾ ੪ ਚਉਥਾ ॥* | ਪੰਨਾ ੬੦੪ |

ਜਿਹੜਾ ਅੱਖਰਾਂ ਵਿਚ ਪਹਿਲਾ, ਤੀਜਾ ਜਾਂ ਚਉਥਾ ਲਿਖ ਗਏ ਹਨ ਇਹ ਪੁਲਿੰਗ ਸ਼ਬਦ ਹੈ ਇਸ ਦੇ ਸਬੰਧ ਕਰਕੇ ਮਹੱਲਾ ਵੀ ਪੁਲਿੰਗ ਸ਼ਬਦ ਹੈ ਇਸ ਲਈ ਹਰ ਪ੍ਰਾਣੀ ਨੂੰ 'ਮਹੱਲਾ' ਪੜ੍ਹਨਾ ਚਾਹੀਦਾ ਹੈ।

ਦੂਜਾ ਵਿਚਾਰ ਇਹ ਭੀ ਹੈ-

'ਮਹਲ' ਮੰਦਰ ਨੂੰ ਭੀ ਕਹਿੰਦੇ ਹਨ।

ਜਿਵੇਂ-ਰਾਜੇ ਦਾ ਮਹਲ।

ਪੰਜਾਬੀ ਵ੍ਰਿਚ ਮਹੱਲ ਸ਼ਬਦ ਲਿਖਣ ਲੱਗਿਆਂ ਅਧਿਕ ਲਗਾਂਦੇ ਹੀ ਨਹੀਂ, ਚਾਹੇ ਬਹੁ-ਬਚਨ ਹੋਵੇ, ਚਾਹੇ ਇਕ ਵਚਨ ਹੋਵੇ।

ਗੁਰਬਾਣੀ ਵਿਚ ਭੀ ਏਸੇ ਤਰ੍ਹਾਂ ਉਚਾਰਨ ਹੈ।

ਯਥਾ-ਇਕ ਵਚਨ-

*"ਖੋਲਿ ਕਿਵਾਰਾ 'ਮਹਲਿ' ਬੁਲਾਇਆ ॥ ਜੈਸਾ ਸਾ ਤੈਸਾ ਦਿਖਲਾਇਆ ॥"*

[ਰਾਮਕਲੀ ਮਹਲਾ ੫, ਪੰਨਾ ੮੮੨]

*ਬਹੁ-ਵਚਨ—"ਮਹਲਾ ਮੰਝਿ ਨਿਵਾਸੁ ਸਬਦਿ ਸਵਾਰੀਆ ॥"* [ਮਾਝ ਦੀ ਵਾਰ ਮਹਲਾ ੧, ਪੰਨਾ ੧੪੮]

ਗੁਰਬਾਣੀ ਵਿਚ ਅਧਿਕ ਸਮੇਤ 'ਮਹੱਲ' ਸ਼ਬਦ ਦਾ ਉਚਾਰਨ ਭੀ ਆਉਂਦਾ ਹੈ।

*ਯਥਾ—"ਮਨ ਮੇਰੇ ਸਤਿਗੁਰ ਕੈ ਭਾਣੈ ਚਲੁ ॥*

ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ 'ਮਹਲੁ' ॥ ੧ ॥"

[ਸਿਰੀਰਾਗੁ ਮਹਲਾ ੩, ਪੰਨਾ ੩੭]

ਏਸੇ ਤਰ੍ਹਾਂ ਜਦ 'ਮਹੱਲਾ' ਪਦ ਇਕ ਵਚਨ ਵਿਚ ਆਉਂਦਾ ਹੈ ਤਾਂ ਭੀ ਅਧਿਕ ਸਮੇਤ ਹੁੰਦਾ ਹੈ। ਜਿਸ ਤਰ੍ਹਾਂ ਕਿ 'ਸਰਦਾਰਾਂ ਦਾ ਮਹੱਲਾ', ਮੁਸ਼ਕੀ 'ਮਹੱਲਾ' ਫਿਰ ਇਹ ਭੀ ਕਹਿੰਦੇ ਹਨ ਕਿ ਅੱਜ ਸਿੰਘਾਂ ਦਾ 'ਮਹੱਲਾ' ਚੜ੍ਹਿਆ ਹੈ।

ਸੰਪ੍ਰਦਾਈ ਗਿਆਨੀ 'ਮਹੱਲਾ' ਦਾ ਅਰਥ ਸਰੂਪ ਭੀ ਕਥਨ ਕਰਦੇ ਹਨ।

ਯਥਾ—ਏਕ ਮਹਲਿ ਤੂੰ ਹੋਹਿ ਅਫਾਰੋ ਏਕ ਮਹਲਿ ਨਿਮਾਨੋ ॥
ਏਕ ਮਹਲਿ ਤੂੰ ਆਪੇ ਆਪੇ ਏਕ ਮਹਲਿ ਗਰੀਬਾਨੋ ॥ ੧ ॥
ਏਕ ਮਹਲਿ ਤੂੰ ਪੰਡਿਤੁ ਬਕਤਾ ਏਕ ਮਹਲਿ ਖਲੁ ਹੋਤਾ ॥
ਏਕ ਮਹਲਿ ਤੂੰ ਸਭੁ ਕਿਛੁ ਗ੍ਰਾਹਜੁ ਏਕ ਮਹਲਿ ਕਛੂ ਨ ਲੇਤਾ ॥੨ ॥

[ਗਉੜੀ ਮਹਲਾ ੫, ਪੰਨਾ ੨੦੬]

ਸੰਪ੍ਰਦਾਇਕ ਗਿਆਨੀ ਸੀਨਾ ਬਸੀਨਾ ਇਹ ਭੀ ਕਹਿੰਦੇ ਆਏ ਹਨ ਕਿ ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਬਾਣੀ ਭਾਈ ਗੁਰਦਾਸ ਜੀ ਪਾਸੋਂ ਲਿਖਵਾ ਚੁੱਕੇ ਸਨ ਤੇ ਬਾਅਦ ਵਿਚ ਭਾਈ ਗੁਰਦਾਸ ਜੀ ਨੇ ਕਿਹਾ ਕਿ ਮਹਾਰਾਜ ! 'ਅਧਕਾਂ' ਲਗਾਣੀਆਂ ਰਹਿ ਗਈਆਂ ਹਨ ਹੁਕਮ ਦਿਓ ਤਾਂ ਲਗਾ ਦਿਆਂ।

ਹਜ਼ੂਰ ਨੇ ਕਿਹਾ-"ਭਾਈ ਜੀ ਇਕ ਵਾਰ ਜੋ ਲਿਖਿਆ ਗਿਆ ਹੈ, ਉਹ ਠੀਕ ਹੈ ਹੁਣ ਦੁਬਾਰਾ ਕੁਝ ਨਹੀਂ ਲਿਖਣਾ। ਤੂੰ ਪਾਠਾਂ ਦਾ ਸੰਸਾ ਨਾ ਕਰ, ਸਾਡੇ ਕਮਾਈ ਵਾਲੇ ਸਿਖ ਜਿਥੇ ਜਿਥੇ 'ਅਧਕਾਂ' ਬੁਲਾਣੀਆਂ ਮੁਨਾਸਬ ਸਮਝਣਗੇ ਆਪੇ ਬੁਲਾ ਲੈਣਗੇ।"

ਯਥਾ—"ਜਿਨੀ ਨਾਮੁ ਧਿਆਇਆ ਗਏ 'ਮਸਕਤਿ' ਘਾਲਿ ॥" [ਪੰਨਾ ੮]

'ਮਸੱਕਤਿ' ਉੱਪਰ ਅਧਕ ਜ਼ਰੂਰ ਬੁਲਾਣੀ ਹੈ। ਅਤੇ-

"ਮਸਕਤਿ ਲਹਹੁ ਮਜੂਰੀਆ ਮੰਗਿ ਮੰਗਿ ਖਸਮ ਦਰਾਹੁ ॥" [ਵਾਰ ਸੂਹੀ, ਪੰਨਾ ੭੮੮]

ਇਥੇ ਵੀ 'ਮਸੱਕਤਿ' ਨੂੰ ਅਧਕ ਬੁਲਾਣੀ ਹੈ।

ਤਥਾ—"ਫਰੀਦਾ ਕੰਨਿ 'ਮੁਸਲਾ' ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥"

[ਸਲੋਕ ੫੦,ਪੰਨਾ ੧੩੮੦]

'ਮੁਸੱਲਾ' ਉੱਪਰ ਅਧਕ ਜ਼ਰੂਰ ਬੁਲਾਣੀ ਹੈ।

ਤਥਾ—"ਨਾਨਕ ਸੁਤੀ ਪੇਈਐ ਜਾਣੁ 'ਵਿਰਤੀ' ਸੰਨਿ ॥" [ਸਿਰੀਰਾਗੁ ਮਹਲਾ ੧, ਪੰਨਾ ੨੩]

'ਵਿਰੱਤੀ' ਉੱਪਰ ਵੀ ਅਧਕ ਜ਼ਰੂਰ ਬੁਲਾਉਣੀ ਹੈ।

[ਪੰਨਾ ੧੪੦]

"ਮਿਹਰ ਮਸੀਤਿ ਸਿਦਕੁ 'ਮੁਸਲਾ' ਹਕੁ ਹਲਾਲੁ ਕੁਰਾਣੁ ॥"
"ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥"

[ਪੰਨਾ ੧੪੧]

ਇਥੇ 'ਮੁਸੱਲਾ' ਤੇ 'ਮੁਸੱਲਿਮ' ਸ਼ਬਦਾਂ ਤੇ ਵੀ ਅਧਕਾਂ ਬੋਲਦੀਆਂ ਹਨ।

ਇਸੇ ਤਰ੍ਹਾਂ ਗੁਰਬਾਣੀ ਅੰਦਰ ਅਨੇਕਾਂ ਸ਼ਬਦ ਐਸੇ ਹਨ ਜਿਨ੍ਹਾਂ ਉਤੇ ਅਧਕ ਲਗਾ ਕੇ ਬੋਲਣੇ ਪੈਂਦੇ

ਹਨ। ਬਿਨਾਂ ਅਧਕ ਦੀ ਵਰਤੋਂ, ਅਰਥ ਦਾ ਅਨਰਥ ਬਣ ਜਾਂਦਾ ਹੈ। ਸੋ ਜਦ ਤਕ ਕਿਸੇ ਗੁਰਮੁਖ ਤੋਂ ਗੁਰਬਾਣੀ ਦਾ ਪਾਠ ਨਾ ਸਿਖਿਆ ਜਾਵੇ ਤਦ ਤਕ ਇਹ ਪਾਵਨ ਸਰੂਪ ਗੁਰਬਾਣੀ ਦਾ ਸ਼ੁੱਧ ਪਾਠ ਨਹੀਂ ਹੋ ਸਕਦਾ, ਜੇਕਰ ਗੁਰਬਾਣੀ ਦਾ ਪਾਠ ਹੀ ਸ਼ੁੱਧ ਨਾ ਕੀਤਾ ਜਾਵੇ ਤਾਂ ਫਲ ਕੀ ਮਿਲਣਾ, ਸੋ ਪਿਆਰੇ ਖਾਲਸਾ ਜੀ ! ਗੁਰਬਾਣੀ ਦਾ ਹਮੇਸ਼ਾਂ ਸ਼ੁੱਧ ਪਾਠ ਕਰਨਾ ਚਾਹੀਦਾ ਹੈ।

ਸੂਹੀ ਰਾਗੁ ਵਿਚ ਚੌਥੇ ਪਾਤਿਸ਼ਾਹ ਜੀ ਦਾ ਵਾਕ ਹੈ-

*"ਜਿਸੁ ਘਰਿ 'ਵਿਰਤੀ' ਸੋਈ ਜਾਣੈ ਜਗਤ ਗੁਰ ਨਾਨਕ ਪੂਛਿ ਕਰਹੁ ਬੀਚਾਰਾ॥"*

[ਸੂਹੀ ਮਹਲਾ ੪, ਪੰਨਾ ੭੩੩]

ਏਥੇ 'ਵਿਰਤੀ' ਪਰ ਅਧਕ ਨਹੀਂ ਬੁਲਾਵਣੀ।

## 'ਰਹਾਉ' ਦਾ ਵਿਚਾਰ

ਆਮ ਤੌਰ ਤੇ ਇਹ 'ਰਹਾਉ' ਸੰਗੀਤ ਵਾਲਿਆਂ ਨੇ ਸੰਗੀਤ ਵਿਚ ਵਰਤਿਆ ਹੈ ਕਿਉਂਕਿ ਸੰਗੀਤ ਦੇ ਗਾਇਨ ਵਿਚ ਚਾਰ ਭੇਦ ਹਨ-

੧. ਅਸਥਾਈ, ੨. ਸੰਚਾਰੀ, ੩. ਅੰਤਰਾ, ੪. ਭੋਗ।

ਪ੍ਰੰਤੂ ਆਮ ਦੋ ਭੇਦ ਹਨ-

ਸਥਾਈ ਤੇ ਅੰਤਰਾ

ਅੰਤਰੇ ਦੀ ਹਰ ਤੁਕ ਦੇ ਮਗਰੋਂ ਸਥਾਈ ਤੁਕ ਮੁੜ-ਮੁੜ ਕੇ ਗਾਇਨ ਕੀਤੀ ਜਾਂਦੀ ਹੈ ਇਸ ਕਰਕੇ ਉਸ ਨੂੰ 'ਰਹਾਉ' ਕਹਿੰਦੇ ਹਨ।

ਕਈ ਸ਼ਬਦਾਂ ਵਿਚ 'ਰਹਾਉ ਦੂਜਾ', 'ਰਹਾਉ ਤੀਜਾ' ਵੀ ਆਉਂਦਾ ਹੈ। ਉਥੇ ਦੋ ਸਥਾਈਆਂ ਦੇ ਜਾਂ ਤਿੰਨ ਸਥਾਈਆਂ ਦੇ ਗਾਇਨ ਦਾ ਭਾਵ ਹੈ।

ਗਾਇਨ ਵਾਲੇ ਦੀ ਮਰਜ਼ੀ ਹੈ ਜਿਹੜਾ ਰਹਾਉ ਚਾਹੇ ਉਸ ਤੋਂ ਗਾਇਨ ਕਰਨਾ ਆਰੰਭ ਕਰ ਲਵੇ।

ਦੂਜਾ ਭਾਵ ਸੰਪ੍ਰਦਾਈ ਗਿਆਨੀ ਇਹ ਭੀ ਸੁਣਾਉਂਦੇ ਆਏ ਹਨ ਕਿ 'ਰਹਾਉ' ਦੀਆਂ ਦੋ ਤੁਕਾਂ ਵਿਚ ਹੀ ਸਾਰੇ ਸ਼ਬਦ ਦਾ ਸਿਧਾਂਤ ਹੁੰਦਾ ਹੈ। ਅਰਥ ਕਰਨ ਲਗਿਆਂ ਗਿਆਨੀ-ਜਨ 'ਰਹਾਉ' ਦੀ ਤੁਕ ਤੋਂ ਹੀ ਚੁਕ ਕੇ ਸ਼ਬਦ ਦੀ ਭੂਮਿਕਾ ਬੰਨ੍ਹਦੇ ਹਨ। ਇਸ ਲਈ ਇਹ 'ਰਹਾਉ' ਪਦ ਦੋਹਾਂ ਨਾਲ ਸਮਿੱਲਤ ਹੈ, ਭਾਵ ਸੰਗੀਤ ਅਤੇ ਕਾਵਜ ਨਾਲ। ਜੇ ਕੋਈ ਕਹੇ-'ਨਿਰਾ ਸੰਗੀਤ ਨਾਲ ਹੀ ਸਬੰਧ ਰੱਖਦਾ ਹੈ। ਤਾਂ ਇਹ ਵੀ ਕਹਿਣਾ ਯੋਗ ਨਹੀਂ।

ਗੁਰੂ ਸਾਹਿਬ ਜੀ ਦਾ ਤੀਜਾ ਭਾਵ ਇਹ ਭੀ ਹੈ ਕਿ ਪਰਮੇਸ਼ਰ ਨੇ ਹੀ ਰਹਾਉ=ਰਹਿਣਾ ਹੈ, ਹੋਰ ਸਭ ਨੇ ਚਲਿਆਂ ਜਾਣਾ ਹੈ।

ਚੌਥਾ ਭਾਵ ਇਹ ਭੀ ਸੁਣਾਉਂਦੇ ਹਨ ਕਿ ਇਸ ਉਪਦੇਸ਼ ਨੂੰ ਸੁਣ ਕੇ ਪਰਮੇਸ਼ਰ ਦੇ ਨਾਮ ਨੂੰ ਰਹਾਉ=ਬੀਜੀ ਜਾਓ।

*ਜਥਾ—"ਕਬੀਰ ਐਸਾ 'ਬੀਜੁ' ਬੋਇ ਬਾਰਹ ਮਾਸ ਫਲੰਤ॥*
*ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ॥ ੨੨੯॥"*

[ਸਲੋਕ ਕਬੀਰ ਜੀ, ਪੰਨਾ ੧੩੭੬]

# ਸੋਦਰੁ ਰਾਗੁ ਆਸਾ ਮਹਲਾ ੧

## ੧ੴ ਸਤਿਗੁਰ ਪ੍ਰਸਾਦਿ॥

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਰਾਗੁ ਆਸਾ ਵਿਚ ਸੋਦਰੁ ਨਾਮੇ ਸ਼ਬਦ ਨੂੰ ਉਚਾਰਨ ਕਰਦੇ ਹਨ।*

ਸੋਦਰੁ ਛੰਦ ਦੀ ਚਾਲ ਹੈ।

ਵਾ-ਸੋ+ਦਰੁ=ਉਸ ਪਰਮੇਸ਼ਰ ਦੇ ਦਰਵਾਜ਼ੇ ਦਾ ਜਿਸ ਵਿਚ ਕਥਨ ਹੋਵੇ ਸੋ ਕਹੀਏ ਸੋਦਰੁ॥

ਵਾ-ਜਿਸ ਸ਼ਬਦ ਦੇ ਦਰੁ=ਅੰਦਰ ਉਸ ਪਰਮੇਸ਼ਰ ਦੇ ਜਸ ਦਾ ਨਿਰੂਪਣ ਹੋਵੇ ਸੋ ਕਹੀਏ ਸੋਦਰੁ॥

ਭਗਵਾਨ ਨੇ ਕਿਹਾ-"ਅਸਾਡਾ ਦਰਵਾਜ਼ਾ ਅਤੇ ਘਰ ਆਪ ਨੇ ਕਿਹੜਾ ਨਿਸਚੇ ਕੀਤਾ ਹੈ?"

ਉੱਤਰ-

**ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮ੍ਹਾਲੇ॥**

ਹੇ ਭਗਵਾਨ! ਉਹ ਦਰਵਾਜ਼ਾ ਤੇਰਾ ਕੇਹਾ=ਕਿਹੜਾ ਕਹੀਏ।

ਅਤੇ ਉਹ ਘਰ ਤੇਰਾ ਕਿਹੜਾ ਕਹੀਏ, ਜਿਥੇ ਬੈਠ ਕੇ ਆਪ ਸਭ ਜੀਵਾਂ ਦੀ ਸੰਭਾਲ ਕਰਦੇ ਹੋ। ਭਾਵ ਸਾਰੇ ਦਰਵਾਜ਼ੇ ਅਤੇ ਸਾਰੇ ਘਰ ਆਪ ਜੀ ਦੇ ਹੀ ਹਨ।

ਇਦੰਮਿਥ ਕਰ ਕੇ ਕੁਝ ਨਹੀਂ ਕਿਹਾ ਜਾਂਦਾ।

ਭਗਵਾਨ ਨੇ ਫਿਰ ਕਿਹਾ-"ਸਿੱਖਾਂ ਨੂੰ ਸਮਝਾਉਣ ਵਾਸਤੇ ਆਪ ਜੀ ਨੇ ਮੇਰਾ ਦਰਵਾਜ਼ਾ ਅਤੇ ਘਰ ਕਿਹੜਾ ਨਿਸਚੇ ਕੀਤਾ ਹੋਇਆ ਹੈ?" ਗੁਰ ਉੱਤਰ-

ਹੇ ਭਗਵਾਨ! ਉਹ ਸੰਸਾਰ ਰੂਪ ਦਰਵਾਜ਼ਾ ਆਪ ਜੀ ਦਾ ਕਥਨ ਕੀਤਾ ਹੈ। ਅਤੇ ਬੈਕੁੰਠ ਰੂਪੀ ਘਰ ਤੁਹਾਡਾ ਕਥਨ ਕੀਤਾ ਹੈ। ਜਿਸ ਬੈਕੁੰਠ ਘਰ ਵਿਚ ਬੈਠ ਕੇ ਆਪ ਸਾਰਿਆਂ ਜੀਵਾਂ ਦੀ ਸੰਭਾਲ ਕਰਦੇ ਹੋ।

**ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ॥**

ਹੇ ਭਗਵਾਨ! ਤੇਰੇ ਦਰਵਾਜ਼ੇ ਵਿਚ ਅਨੇਕ=ਬਿਅੰਤ ਨਾਦ ਆਦਿਕ ਵਾਜੇ ਹਨ।

ਅਸੰਖਾ=ਅਸੰਖਿਆਤ ਭਾਵ ਪਰਗਟ।

ਤੇਰੇ ਦਰਬਾਰ ਵਿਚ ਉਹਨਾਂ ਵਾਜਿਆਂ ਦੇ ਵਜਾਉਣ ਵਾਲੇ ਭੀ ਕਿਤਨੇ ਹਨ।

**ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ॥**

ਹੇ ਭਗਵਾਨ! ਤੇਰੇ ਦਰ ਘਰ ਵਿਖੇ ਕਿਤਨੇ ਹੀ ਰਾਗ, ਪਰੀ ਸਿਉ=ਰਾਗਣੀਆਂ ਸਹਿਤ ਕਥਨ ਕੀਤੇ ਜਾਂਦੇ ਹਨ।

*ਇਸ ਸੋਦਰੁ ਦੀ ਉਥਾਨਕਾ ੪੨੫ ਪੰਨੇ ਪਰ ਦੇਖੋ।

ਵਾ-ਕਿਤਨੇ ਹੀ ਰਾਗ ਪਰੀ=ਰਾਗਣੀਆਂ ਅਤੇ ਸਿਉ=ਪੁੱਤਰਾਂ ਦੇ ਸਹਿਤ ਕਥਨ ਕਰੀਂਦੇ ਹਨ।

ਤੇਰੇ ਦਰ ਘਰ ਵਿਖੇ ਕਿਤਨੇ ਹੀ ਰਾਗਾਂ ਦੇ ਗਾਉਣ ਵਾਲੇ ਹਨ।

ਅਥਵਾ-ਤੇਰੇ ਦਰ ਘਰ ਵਿਖੇ ਕਿਤਨੇ ਹੀ ਰਾਗ=ਪ੍ਰੇਮ ਦੇ ਧਾਰਨ ਵਾਲੇ ਹਥ ਬੰਨ੍ਹ ਕੇ ਖੜੇ ਹਨ। ਕਿਤਨੇ ਹੀ ਪਰੀ=ਕਰੁਣਾ, ਮੈਤ੍ਰੀ, ਮੁੱਦਤਾ ਨੂੰ ਧਾਰ ਕੇ।

ਕਿਤਨੇ ਹੀ ਸਿਉ=ਸਤ ਸੰਤੋਖ ਆਦਿਕਾਂ ਨੂੰ ਧਾਰ ਕੇ ਖੜੇ ਹਨ,ਕਿਤਨੇ ਹੀ ਤੇਰੇ ਜਸ ਦੇ ਗਾਉਣ ਵਾਲੇ ਹਨ।

## ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ ਗਾਵੈ ਰਾਜਾਧਰਮੁ ਦੁਆਰੇ॥

ਹੇ ਭਗਵਾਨ ! ਪੌਣ ਪਾਣੀ ਅਤੇ ਬੈਸੰਤਰੁ=ਅਗਨ ਦੇਵਤਾ ਇਹ ਸਾਰੇ ਤੇਰੇ ਜਸ ਨੂੰ ਗਾਉਂਦੇ ਹਨ।

***ਯਥਾ— "ਸਿਮਰੈ ਧਰਤੀ ਅਰੁ ਆਕਾਸਾ॥ ਸਿਮਰਹਿ ਚੰਦ ਸੂਰਜ ਗੁਣਤਾਸਾ॥"***
***ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ॥ ੧॥"***

*[ਮਾਰੂ ਸੋਹਲੇ ਮਹਲਾ ੫, ਪੰਨਾ ੧੦੭੮]*

ਅਥਵਾ-ਪਵਣੁ=ਰਜੋ ਗੁਣ।

ਪਾਣੀ=ਸਤੋ ਗੁਣ। ਬੈਸੰਤਰੁ=ਤਮੋ ਗੁਣ।

ਤਿੰਨੇ ਗੁਣ ਤੇਰੇ ਜਸ ਨੂੰ ਗਾਂਵਦੇ ਹਨ।

ਧਰਮਰਾਜਾ ਭੀ ਤੇਰੇ ਦੁਆਰੇ ਪਰ ਖੜਾ ਹੋ ਕੇ ਤੇਰੇ ਜਸ ਨੂੰ ਗਾ ਰਿਹਾ ਹੈ। ਵਾ-ਰਾਜੇ ਲੋਕ ਧਰਮ ਅਦਾਲਤਾਂ ਦੁਆਰੇ ਤੇਰੇ ਜਸ ਨੂੰ ਗਾਂਵਦੇ ਹਨ।

## ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਬੀਚਾਰੇ॥

ਚਿਤ੍ਰ ਸੱਜੇ ਮੋਢੇ ਪਰ ਬੈਠ ਕੇ ਦਿਨ ਦੀ ਗੱਲ ਨੂੰ ਅਤੇ ਗੁਪਤ ਖੱਬੇ ਮੋਢੇ ਪਰ ਬੈਠ ਕੇ ਰਾਤ ਦੀ ਗੱਲ ਨੂੰ ਜੋ ਲਿਖ ਜਾਣਦਾ ਹੈ।

ਫਿਰ ਜਿਨ੍ਹਾਂ ਦੇ ਲਿਖੇ ਹੋਏ ਲੇਖ ਨੂੰ ਧਰਮਰਾਜ ਵਿਚਾਰਦਾ ਹੈ, ਉਹ ਸਭ ਤੇਰੇ ਜਸ ਨੂੰ ਗਾਉਂਦੇ ਹਨ।

## ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ॥

ਹੇ ਭਗਵਾਨ ! ਈਸਰੁ=ਸ਼ਿਵ, ਬ੍ਰਹਮਾ ਆਪੋ ਆਪਣੀਆ ਦੇਵੀ=ਸ਼ਕਤੀਆਂ ਸਮੇਤ,

ਅਥਵਾ:-ਛਿਆਨਵੇਂ ਕ੍ਰੋੜ ਜੋ ਦੇਵੀਆਂ ਹਨ, ਇਹ ਸਭ ਤੇਰੇ ਜਸ ਨੂੰ ਗਾਉਂਦੀਆਂ ਹਨ।

ਇਹ ਤੇਰੇ ਸਦਾ ਦੇ ਸਵਾਰੇ=ਬਣਾਏ ਹੋਏ ਸੋਭਦੇ ਹਨ।

ਵਾ-ਸਵਾਰੇ=ਸਵੇਰੇ ਉੱਠ ਕੇ ਆਪੋ ਆਪਣੇ ਬਾਲਕੇ ਬਾਲਕੀਆਂ ਸਮੇਤ ਤੇਰੇ ਸੋਹਨਿ=ਸੋਭਨੀਕ ਜਸ ਨੂੰ ਸਦਾ ਗਾਉਂਦੇ ਹਨ।

***ਯਥਾ— "ਸਿਮਰਹਿ ਬ੍ਰਹਮੇ ਬਿਸਨ ਮਹੇਸਾ॥ ਸਿਮਰਹਿ ਦੇਵਤੇ ਕੋੜਿ ਤੇਤੀਸਾ॥***
***ਸਿਮਰਹਿ ਜਖ੍ਹਿ ਦੈਤ ਸਭਿ ਸਿਮਰਹਿ ਅਗਨਤੁ ਨ ਜਾਈ ਜਸੁ ਗਨਾ॥ ੩॥"***

*[ਮਾਰੂ ਮਹਲਾ ੫, ਪੰਨਾ ੧੦੭੮]*

## ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ॥

ਦੇਵਤਿਆਂ ਦਾ ਰਾਜਾ ਇੰਦ੍ਰ ਇੰਦ੍ਰਾਸਣਿ=ਰਾਜ ਸਿੰਘਾਸਣ ਪਰ ਬੈਠਾ ਹੋਇਆ ਦੇਵਤਿਆਂ ਦੇ ਦਰਿ=ਦਲ ਨਾਲ ਤੇਰੇ ਜਸ ਨੂੰ ਗਾਉਂਦਾ ਹੈ।

ਵਾ-ਦੇਵਤੇ ਭੀ ਆਦਰ ਨਾਲ ਤੇਰੇ ਜਸ ਨੂੰ ਗਾਉਂਦੇ ਹਨ।

## ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ ਗਾਵਨਿ ਤੁਧਨੋ ਸਾਧ ਬੀਚਾਰੇ॥

੮੪ ਸਿੱਧ ਸਮਾਧੀਆਂ ਅੰਦਰ ਇਸਥਿਤ ਹੋ ਕੇ ਆਪ ਜੀ ਦੇ ਜਸ ਨੂੰ ਗਾਉਂਦੇ ਹਨ।

ਵਿਚਾਰਵਾਨ ਸਾਧੂ ਭੀ ਆਪ ਜੀ ਦੇ ਜਸ ਨੂੰ ਗਾਉਂਦੇ ਹਨ।

## ਗਾਵਨਿ ਤੁਧਨੋ ਜਤੀ ਸਤੀ ਸੰਤੋਖੀ ਗਾਵਨਿ ਤੁਧਨੋ ਵੀਰ ਕਰਾਰੇ॥

ਜਤੀ [ਲਛਮਣ ਆਦਿਕ], ਸਤਵਾਦੀ [ਦਸਰਥ ਆਦਿਕ], ਸੰਤੋਖੀ [ਚੁਣਕ ਰਿਖੀ ਆਦਿਕ], ਸਭ ਤੇਰੇ ਜਸ ਨੂੰ ਗਾਉਂਦੇ ਹਨ।

ਕਰਾਰੇ=ਤਕੜੇ ਬਵੰਜਾ ਬੀਰ ਭੀ ਆਪ ਜੀ ਦੇ ਜਸ ਨੂੰ ਗਾਉਂਦੇ ਹਨ।

## ਗਾਵਨਿ ਤੁਧਨੋ ਪੰਡਿਤ ਪੜਨਿ ਰਖੀਸੁਰ ਜੁਗੁ ਜੁਗੁ ਵੇਦਾ ਨਾਲੇ॥

ਪੁਰਾਣਾਂ ਦੇ ਪੜ੍ਹਨ ਵਾਲੇ ਪੰਡਿਤ ਵਾ ਕਥਾ ਕਰਨ ਵਾਲੇ ਪੰਡਿਤ ਅਤੇ ਪੜ੍ਹਨ ਵਾਲੇ ਵਿਦਿਆਰਥੀ, ਰਿਖੀਸੁਰ=ਮਹਾਤਮਾਂ ਵਾ ਰਿਖੀ=ਇੰਦ੍ਰੀਆਂ ਨੂੰ ਜਿਨ੍ਹਾਂ ਨੇ ਸੁਰ=ਦਮਨ ਕੀਤਾ ਹੈ। ਇਹ ਸਭ ਤੇਰੇ ਜਸ ਨੂੰ ਗਾਉਂਦੇ ਹਨ।

ਚਾਰੇ ਜੁਗ ਆਪੋ ਆਪਣੇ ਚਾਰ ਵੇਦਾਂ ਅਤੇ ਚਾਰੇ ਅਵਤਾਰਾਂ ਸਮੇਤ ਹੋ ਕੇ ਆਪ ਜੀ ਦੇ ਜਸ ਨੂੰ ਗਾਉਂਦੇ ਹਨ।

ਸਤਜੁਗ-ਸ਼ਾਮਵੇਦ ਤੇ ਹੰਸ ਅਵਤਾਰ ਸਮੇਤ ਹੋ ਕੇ ਆਪ ਜੀ ਦੇ ਜਸ ਨੂੰ ਗਾਉਂਦਾ ਹੈ।

ਤ੍ਰੇਤਾ ਜੁਗ-ਰਿਗਵੇਦ ਤੇ ਰਾਮਾਵਤਾਰ ਸਮੇਤ ਹੋ ਕੇ ਆਪ ਜੀ ਦੇ ਜਸ ਨੂੰ ਗਾਉਂਦਾ ਹੈ।

ਦੁਆਪੁਰ ਜੁਗ-ਯਜੁਰ ਵੇਦ ਤੇ ਕ੍ਰਿਸ਼ਨਾਵਤਾਰ ਸਮੇਤ ਹੋ ਕੇ ਆਪ ਜੀ ਦੇ ਜਸ ਨੂੰ ਗਾਉਂਦਾ ਹੈ।

ਕਲਜੁਗ-ਅਥਰਬਣ ਵੇਦ ਤੇ ਨਿਹਕਲੰਕ ਅਵਤਾਰ ਸਮੇਤ ਹੋ ਕੇ ਆਪ ਜੀ ਦੇ ਜਸ ਨੂੰ ਗਾਉਂਦਾ ਹੈ।

## ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ॥

ਸੁਰਗ ਲੋਕ, ਮਛੁ=ਮਾਤ ਲੋਕ, ਪਇਆਲੇ=ਪਤਾਲ ਲੋਕ ਇਨ੍ਹਾਂ ਤਿੰਨਾਂ ਲੋਕਾਂ ਵਿਖੇ ਰਹਿਣ ਵਾਲੀਆਂ ਜੋ ਮੋਹਣੀਆਂ=ਇਸਤ੍ਰੀਆਂ ਹਨ ਮਨ ਨੂੰ ਮੋਹਣ ਵਾਲੀਆਂ, ਉਹ ਸਭ ਤੇਰੇ ਜਸ ਨੂੰ ਗਾਉਂਦੀਆਂ ਹਨ।

ਵਾ-ਮੋਹਣੀਆ=ਮੋਹਣੀ ਅਵਤਾਰ ਅਤੇ ਮਨੁਮੋਹਨਿ=ਕ੍ਰਿਸ਼ਨ ਜੀ ਸੁਰਗ, ਮਾਤ ਤੇ ਪਤਾਲ [ਤਿੰਨਾਂ ਲੋਕਾਂ] ਵਿਚ ਪਰੀਪੂਰਨ ਜਾਣ ਕੇ ਆਪ ਜੀ ਦੇ ਜਸ ਨੂੰ ਗਾਉਂਦੇ ਹਨ।

ਵਾ-ਮੋਹ ਨੂੰ ਜਿਨ੍ਹਾਂ ਨੇ ਹਣੀਆਂ=ਨਾਸ ਕੀਤਾ ਹੈ, ਉਹ ਮਹਾਤਮਾਂ ਭੀ ਤਿੰਨਾਂ ਲੋਕਾਂ ਵਿਚ ਹੇ ਮਨੁਮੋਹਨਿ=ਪਰਮਾਤਮਾ ! ਆਪ ਜੀ ਦੇ ਜਸ ਨੂੰ ਗਾਉਂਦੇ ਹਨ।

## ਗਾਵਨਿ ਤੁਧਨੋ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ॥

ਹੇ ਭਗਵਾਨ ! ਆਪ ਜੀ ਦੇ ਪੈਦਾ ਕੀਤੇ ਹੋਏ ਚੌਦਾਂ ਰਤਨ ਆਪ ਜੀ ਦੇ ਜਸ ਨੂੰ ਗਾਉਂਦੇ ਹਨ। ਅਠਾਹਠ ਤੀਰਥ ਭੀ ਅਤੇ ਤੀਰਥਾਂ ਦੇ ਨਾਲ ਰਹਿਣ ਵਾਲੇ ਮਹਾਤਮਾਂ ਭੀ ਆਪ ਜੀ ਦੇ ਜਸ ਨੂੰ ਗਾਉਂਦੇ ਹਨ।

## ਗਾਵਨਿ ਤੁਧਨੋ ਜੋਧ ਮਹਾਬਲ ਸੂਰਾ

ਜੋਧੇ, ਮਹਾਂਬਲੀ ਤੇ ਸੂਰਮੇ ਆਪ ਜੀ ਦੇ ਜਸ ਨੂੰ ਗਾਉਂਦੇ ਹਨ।

੧. 'ਜੋਧਾ' ਉਹ ਹੁੰਦਾ ਹੈ-'ਜੋ ਇਕ ਨਾਲ ਇਕ ਲੜੇ।'
'ਮਹਾਂਬਲੀ' ਉਹ ਹੁੰਦਾ ਹੈ-'ਜੋ ਦਸ ਹਜ਼ਾਰ ਨਾਲ ਇਕੋ ਲੜੇ।'
'ਸੂਰਮਾ' ਉਹ ਹੁੰਦਾ ਹੈ-'ਜੋ ਅਨ-ਗਿਣਤਾਂ ਨਾਲ ਇਕੋ ਲੜੇ।'

੨. ਇਸੀ ਪ੍ਰਕਾਰ ਜੋਧਾ ਉਹ ਹੈ-'ਜਿਸ ਨੇ ਆਪਣੇ ਇਕ ਸਰੀਰ ਨੂੰ ਵਸੀਕਾਰ ਕੀਤਾ ਹੈ।'
'ਮਹਾਬਲੀ' ਉਹ ਹੈ-'ਜਿਸ ਨੇ ਦਸ ਇੰਦਰੀਆਂ ਨੂੰ ਵਿਸ਼ਿਆਂ ਵਲੋਂ ਰੋਕਿਆ ਹੈ।'
'ਸੂਰਮਾ' ਉਹ ਹੈ-'ਜਿਸ ਨੇ ਮਨ ਦੀਆਂ ਅਨੇਕ ਵਾਸ਼ਨਾਂ ਰੋਕੀਆਂ ਹਨ।'

੩. ਜੋਧਾ ਉਹ ਹੈ-'ਜਿਸ ਨੇ ਗੁਰ ਉਪਦੇਸ਼ ਨੂੰ ਸ੍ਰਵਣ ਕੀਤਾ ਹੈ।'
ਮਹਾਂਬਲੀ ਉਹ ਹੈ-'ਜਿਸ ਨੇ ਨਾਮ ਨੂੰ ਮੰਨਣ ਕੀਤਾ ਹੈ।'
ਸੂਰਮਾ ਉਹ ਹੈ-'ਜਿਸ ਨੇ ਪ੍ਰਪੱਕ ਅਵਸਥਾ ਰੂਪ ਨਿਧਿਆਸਣ ਕੀਤਾ ਹੈ।

## ਗਾਵਨਿ ਤੁਧਨੋ ਖਾਣੀ ਚਾਰੇ॥

ਅੰਡਜ, ਜੇਰਜ, ਸੇਤਜ, ਉਤਭੁਜ ਰੂਪ ਚਾਰ ਖਾਣੀਆਂ ਭੀ ਆਪ ਜੀ ਦੇ ਜਸ ਨੂੰ ਗਾਉਂਦੀਆਂ ਹਨ।

## ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ॥

ਨੌ ਖੰਡ, [ਚਾਰ ਸੈ ਕੋਹਾਂ ਦਾ] ਮੰਡਲ ਅਤੇ ਬ੍ਰਹਮੰਡ ਇਹ ਸਾਰੇ ਆਪ ਜੀ ਦੇ ਜਸ ਨੂੰ ਗਾਉਂਦੇ ਹਨ।

*ਯਥਾ— "ਸਿਮਰਹਿ ਖੰਡ ਦੀਪ ਸਭਿ ਲੋਆ॥ ਸਿਮਰਹਿ ਪਾਤਾਲ ਪੁਰੀਆ ਸਚੁ ਸੋਆ॥*
*ਸਿਮਰਹਿ ਖਾਣੀ ਸਿਮਰਹਿ ਬਾਣੀ ਸਿਮਰਹਿ ਸਗਲੇ ਹਰਿ ਜਨਾ॥ ੨॥"*

[ਮਾਰੂ ਮਹਲਾ ੫, ਪੰਨਾ ੧੦੭੯]

ਕਰਿ=ਉਤਪਤੀ ਕਰ ਕੇ ਸਾਰੇ ਜੀਵ ਤੈਨੇ ਮਰਯਾਦਾ ਵਿਚ ਧਾਰਨ ਕਰ ਰੱਖੇ ਹਨ।

## ਸੇਈ ਤੁਧਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ॥

ਹੇ ਭਗਵਾਨ ! ਜੋ ਤੈਨੂੰ ਭਾਉਂਦੇ ਹਨ, ਸੇਈ=ਉਹੋ ਤੈਨੂੰ ਗਾਉਂਦੇ ਹਨ।
ਰਸਾਲੇ=ਸਮੂੰਹ ਭਗਤ ਤੇਰੇ ਵਿਚ ਰੱਤੇ ਹੋਏ ਹਨ।

## ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ॥

ਹੋਰ ਕਿੰਨੇ ਕੁ ਆਪ ਜੀ ਦੇ ਜਸ ਨੂੰ ਗਾਉਂਦੇ ਹਨ, ਉਹ ਮੈਨੂੰ ਚੇਤੇ ਨਹੀਂ ਆਉਂਦੇ। ਗੁਰੂ ਜੀ ਆਖਦੇ

ਹਨ ਮੈਂ ਨਾਨਕ ਵਿਚਾਰ ਕੇ ਕੀ ਹਾਂ।

ਇਥੋਂ ਤੱਕ ਸੱਚ ਖੰਡ ਵਿਖੇ ਭਗਵਾਨ ਦੇ ਸਨਮੁਖ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸਤਤੀ ਕੀਤੀ ਹੈ। ਤਿੰਨ ਦਿਨ ਉਥੇ ਰਹੇ ਹਨ, ਤੀਜੇ ਦਿਨ ਵਾਪਸ ਆਏ ਹਨ।

**ਯਥਾ— 'ਇਸ਼ਨਾਨ ਸਮੈਂ ਨਿਕਸੇ ਕਰੁਨਾਕਰ ਬਾਸੁਰ ਤੀਨ ਬਿਤਾਇ ਗਹੀਰਾ।'**

ਜਿਥੋਂ *ਚੁੱਭੀ ਮਾਰ ਕੇ ਲੋਪ ਹੋਏ ਸਨ ਉਸ ਤੋਂ ਇਕ ਕੋਹ ਭਰ ਫਾਸਲੇ ਤੇ ਆ ਕੇ +ਪ੍ਰਗਟ ਹੋਏ। ਅੱਗੇ 'ਪੈੜਾਮੋਖਾ' ਨਾਮੇ ਦਾਸ ਕੱਪੜੇ ਲੈ ਕੇ ਖੜਾ ਸੀ, [ਕਿਉਂਕਿ ਭੈਣ ਨਾਨਕੀ ਜੀ ਨੂੰ ਬੜਾ ਭਰੋਸਾ ਸੀ, ਉਹ ਸਮਝਦੇ ਸਨ- 'ਮੇਰਾ ਵੀਰ ਗੁਰ ਨਾਨਕ ਡੁੱਬਿਆ ਨਹੀਂ ਉਹ ਤੇ ਡੁੱਬਿਆਂ ਨੂੰ ਤਾਰਨ ਵਾਲਾ ਹੈ।'

ਦੁਨੀਆਂ ਦੇ ਹੋਰ ਸਾਰੇ ਲੋਕ ਭਾਵੇਂ ਆਖਦੇ ਸਨ ਕਿ 'ਦੌਲਤ ਖਾਂ ਨਵਾਬ ਦਾ ਮੋਦੀ ਡੁੱਬ ਗਿਆ ਹੈ।' ਆਪਣੇ ਭਰੋਸੇ ਦੇ ਦ੍ਰਿੜ੍ਹ ਹੋਣ ਕਰਕੇ 'ਭੈਣ ਨਾਨਕੀ' ਪੈੜੇ ਮੋਖੇ ਦਾਸ ਨੂੰ ਕਪੜੇ ਦੇ ਕੇ ਰੋਜ਼ ਨਦੀ ਦੇ ਕੰਢੇ ਭੇਜ ਦੇਂਦੀ ਸੀ। ਉਸ ਦਿਨ ਵੀ ਦਾਸ ਕੱਪੜੇ ਲੈ ਕੇ ਨਦੀ ਦੇ ਕਿਨਾਰੇ ਕਿਨਾਰੇ ਤੁਰਿਆ ਫਿਰਦਾ ਸੀ] ਗੁਰੂ ਸਾਹਿਬ ਜੀ ਨੂੰ ਦੇਖ ਕੇ ਦੌੜਿਆ ਤੇ ਚਰਨਾਂ ਪਰ ਆ ਕੇ ਮੱਥਾ ਟੇਕਿਆ।

ਉਸ ਵੇਲੇ ਗੁਰੂ ਜੀ ਬੜੇ ਪ੍ਰਸੰਨ ਹੋਏ ਤੇ ਆਖਿਆ ਨਿਹਾਲ ਹੋ ! "ਨਿਹਾਲ ਹੋ !!"

ਦਾਸ ਨੇ ਮੱਥਾ ਟੇਕ ਕੇ ਕਿਹਾ-"ਆਪ ਜੀ ਨੂੰ ਭੈਣ ਨਾਨਕੀ ਬੜਾ ਯਾਦ ਕਰ ਰਹੀ ਹੈ।"

ਗੁਰੂ ਸਾਹਿਬ ਜੀ ਉਸੀ ਵੇਲੇ ਭੈਣ ਜੀ ਨੂੰ ਆ ਕੇ ਮਿਲੇ।

ਫਿਰ ਭੈਣ ਨਾਨਕੀ ਜੀ ਨੇ ਪੁੱਛਿਆ-"ਆਪ ਕਿਥੇ ਗਏ ਸੀ?"

ਹਜ਼ੂਰ ਨੇ ਆਖਿਆ-"ਸੱਚ ਖੰਡ ਵਿਖੇ ਭਗਵਾਨ ਜੀ ਪਾਸ ਗਏ ਸਾਂ।"

ਭੈਣ ਨਾਨਕੀ ਜੀ ਨੇ ਕਿਹਾ-"ਉਹ ਭਗਵਾਨ ਕੈਸਾ ਹੈ ?"

ਹਜ਼ੂਰ ਨੇ ਫ਼ੁਰਮਾਇਆ-

## ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥

ਉਹ ਪ੍ਰਮਾਤਮਾਂ ਪਿੱਛੇ ਵੀ ਸਚਾ ਸਾਹਿਬ ਸੀ।

---

*ਓਥੇ ਵੇਈਂ ਨਦੀ ਦੇ ਕਿਨਾਰੇ ਬੇਰ ਸਾਹਿਬ ਗੁਰਦੁਆਰਾ ਹੁਣ ਤਕ ਪ੍ਰਗਟ ਹੈ।

**ਯਥਾ— 'ਆਪਨ[1] ਤੇ ਚਲ ਨੀਰ ਕੇ ਤੀਰ[2] ਪੈ ਦੰਤਨ[3] ਧਾਵਨ ਆਨਿ ਕਰੀ।**
**ਗਾਡ ਦਈ ਧਰ[4], ਹੋਤ ਭਯੋ ਤਰੁ[5], ਹੈ ਅਬ ਲੌ ਬਰ ਸੋ ਬਦਰੀ[6] ॥ ੧੫॥'**

(ਨਾਨਕ ਪ੍ਰਕਾਸ਼ ਪੂਰਬਾਰਧ, ਧਿਆ ੨੮)

+ਯਥਾ - **ਦੋਹਰਾ-**

**'ਜਹਂ ਪ੍ਰਵਿਸ਼ੇ ਇਕ ਕੋਸ ਤਹਿ ਨਿਕਸੇ ਗੁਰੂ ਪ੍ਰਬੀਨ[7]।**
**ਸੰਤ ਘਾਟ ਅਬ ਲਗ ਬਿਦਤ[8], ਦਰਸਹਿਂ ਸਿੱਖ ਸੁ ਚੀਨ॥ ੭॥'**

(ਪੂਰਬਾਰਧ, ਧਿਆ ੨੯)

੧. ਦੁਕਾਨ ਤੋਂ। ੨. ਕਿਨਾਰੇ। ੩. ਦਾਤਨ। ੪. ਜ਼ਮੀਨ ਵਿਚ। ੫. ਬ੍ਰਿਛ। ੬. ਬੇਰੀ। ੭. ਚਤੁਰ। ੮. ਪ੍ਰਗਟ।

ਹੁਣ ਭੀ ਉਹ ਸਦਾ ਸੱਚਾ ਸਾਹਿਬ ਹੈ।

ਅੱਗੇ ਵੀ ਉਹ ਸਦਾ ਸੱਚਾ ਸਾਹਿਬ ਹੋਵੇਗਾ।

ਉਸ ਦੀ ਨਾਈ=ਵਡਿਆਈ ਭੀ ਸੱਚੀ ਹੈ।

ਅਥਵਾ-ਸੋਈ=ਉਹ ਸੋਈ=ਸੋਭਨੀਕ ਸਦਾ ਸੱਚਾ ਸਾਹਿਬ ਹੈ, ਉਹ ਆਪ ਵੀ ਸੱਚਾ ਹੈ, ਉਸ ਦੀ ਨਾਈ=ਵਡਿਆਈ ਭੀ ਸੱਚੀ ਹੈ।

## ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥

ਜਿਸ ਨੇ ਸੰਸਾਰ ਦੀ ਰਚਨਾ ਰਚਾਈ=ਬਣਾਈ ਹੈ ਉਹ ਪ੍ਰਮਾਤਮਾ ਹੁਣ ਹੈ, ਭੀ=ਪਿੱਛੇ ਸੀ। ਹੋਸੀ=ਅੱਗੇ ਹੋਵੇਗਾ, ਜਾਇ ਨ ਜਾਸੀ=ਜੰਮਦਾ ਮਰਦਾ ਨਹੀਂ ਹੈ।

*ਯਥਾ—"ਹੈ ਭੀ ਸਾਚਾ ਹੋਸੀ ਸੋਈ॥ ਆਪੇ ਸਾਜੇ ਅਵਰੁ ਨ ਕੋਈ॥"* [ਮਾਰੂ ਮਹਲਾ ੩, ਪੰਨਾ ੧੦੬੦]

## ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥

[ਕਾਲੇ, ਪੀਲੇ, ਸਾਵਲੇ ਆਦਿਕ-] ਰੰਗਾਂ ਰੰਗਾਂ ਦੀ ਅਤੇ [ਮਧੁਰੇ, ਲੰਬੇ, ਗਿਠ-ਮੁਠੀਏ ਆਦਿਕ-] ਭਾਤੀ=ਤਰ੍ਹਾਂ ਤਰ੍ਹਾਂ ਦੀ ਸ੍ਰਿਸ਼ਟੀ ਕਰਿ ਕਰਿ=ਉਤਪੰਨ ਕੀਤੀ ਹੈ।

*ਯਥਾ—"ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ॥ ਕੋਇ ਨ ਕਿਸ ਹੀ ਜੇਹਾ ਉਪਾਇਆ॥
ਆਪੇ ਫਰਕੁ ਕਰੇ ਵੇਖਿ ਵਿਗਸੈ ਸਭਿ ਰਸ ਦੇਹੀ ਮਾਹਾ ਹੇ॥ ੧॥"*

[ਮਾਰੂ ਮਹਲਾ ੩ ਪੰਨਾ ੧੦੫੬]

[ਹਾਥੀ, ਘੋੜਾ, ਊਠ, ਖੱਚਰ ਆਦਿ] ਜਿਨਸਾਂ [ਵੀ] ਪੈਦਾ ਕੀਤੀਆਂ ਹਨ, ਪਰ ਆਪਣੇ ਆਪ ਨਹੀਂ ਪੈਦਾ ਕੀਤੀਆਂ, ਜਿਸ [ਪ੍ਰਮੇਸ਼ਰ] ਨੇ ਮਾਇਆ ਦੁਆਰੇ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ-

## ਕਰਿ ਕਰਿ ਦੇਖੈ ਕੀਤਾ ਆਪਣਾ ਜਿਉ ਤਿਸ ਦੀ ਵਡਿਆਈ॥

ਉਹ ਪ੍ਰਮਾਤਮਾ ਆਪਣੇ ਕੀਤੇ ਸੰਸਾਰ ਨੂੰ ਆਪ ਹੀ ਦੇਖਦਾ ਹੈ, ਆਪ ਹੀ ਲਯ=ਲੈਤਾ ਕਰਦਾ ਹੈ ਜਿਵੇਂ ਉਸ ਦੀ ਵਡਿਆਈ=ਇੱਛਾ ਹੁੰਦੀ ਹੈ।

## ਜੋ ਤਿਸੁ ਭਾਵੈ ਸੋਈ ਕਰਸੀ ਫਿਰਿ ਹੁਕਮੁ ਨ ਕਰਣਾ ਜਾਈ॥

ਜੋ ਕੁਛ ਉਸ ਪ੍ਰਮੇਸ਼ਰ ਨੂੰ ਭਾਉਂਦਾ ਹੈ, ਓਹੀ ਕੁਝ ਕਰਦਾ ਹੈ।

ਮੁੜ ਉਸ ਪਰ ਹੁਕਮ ਨਹੀਂ ਕੀਤਾ ਜਾਂਦਾ।

ਵਾ-ਉਸ ਦਾ ਹੁਕਮ ਫਿਰਿ=ਫੇਰਿਆ ਅਰਥਾਤ ਮੋੜਿਆ ਨਹੀਂ ਜਾਂਦਾ।

## ਸੋ ਪਾਤਿਸਾਹੁ ਸਾਹਾ ਪਤਿਸਾਹਿਬੁ ਨਾਨਕ ਰਹਣੁ ਰਜਾਈ॥੧॥

ਉਹ ਸਾਹਿਬ ਪਾਤਿਸ਼ਾਹਾਂ ਦਾ ਭੀ ਪਾਤਿਸ਼ਾਹ ਹੈ।

*ਯਥਾ—"ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ ਸਿਰਿ ਸਾਹਾ ਪਾਤਿਸਾਹਾ ਹੇ॥ ੧੧॥"*

[ਮਾਰੂ ਮਹਲਾ ੩, ਪੰਨਾ ੧੦੫੬]

ਸ੍ਰੀ ਗੁਰੂ ਨਾਨਕ ਦੇਵ ਜੀ ਆਖਦੇ ਹਨ, ਹੇ ਭੈਣ ਜੀ! ਸਾਨੂੰ ਤੇ ਤੁਹਾਨੂੰ ਉਸ ਦੀ ਰਜਾਈ=ਆਗਿਆ ਵਿਚ ਹੀ ਰਹਿਣਾ ਚਾਹੀਦਾ ਹੈ।

ਪੁਨਾ-ਭੈਣ ਨਾਨਕੀ ਜੀ ਨੇ ਕਿਹਾ-"ਉਹ ਪ੍ਰਮੇਸ਼ਰ ਕੇਡਾ ਕੁ ਹੈ?"+ ਗੁਰ ਉੱਤਰ-

## ਆਸਾ ਮਹਲਾ ੧ ॥ *

## ਸੁਣਿ ਵਡਾ ਆਖੈ ਸਭੁ ਕੋਇ ॥

[ਹੇ ਭੈਣ ਜੀ!] ਸੁਣ ਕਰਕੇ ਤਾਂ ਸਭ ਕੋਈ ਉਸ ਨੂੰ ਵੱਡਾ ਆਖਦਾ ਹੈ।

**ਯਥਾ—"ਵਡਾ ਵਡਾ ਆਖੈ ਸਭੁ ਕੋਈ॥ ਗੁਰ ਬਿਨੁ ਸੋਝੀ ਕਿਨੈ ਨ ਹੋਈ॥"**

[ਮਾਰੂ ਮਹਲਾ ੧, ਪੰਨਾ ੧੦੩੪]

## ਕੇਵਡੁ ਵਡਾ ਡੀਠਾ ਹੋਇ ॥

ਪਰ ਇੰਦ੍ਰਿਅਥ ਕਰਕੇ ਕੋਈ ਕਿੱਡਾ ਕੁ ਵੱਡਾ ਕਹੇ, ਜੇਕਰ ਕਿਸੇ ਦਾ ਡੀਠਾ ਹੋਇ=ਦੇਖਿਆ ਹੋਇਆ ਹੋਵੇ ਤਾਂ ਕੋਈ ਕਹੇ ਵੀ ਸਹੀ।

## ਕੀਮਤਿ ਪਾਇ ਨ ਕਹਿਆ ਜਾਇ ॥

ਕੀਮਤ ਪਾ ਕੇ ਉਹ ਨਹੀਂ ਕਿਹਾ ਜਾਂਦਾ ਕਿ ਇਤਨਾ ਹੀ ਹੈ।

ਅਥਵਾ-ਨਾ ਕੀਮਤ ਪਾਈ ਜਾਂਦੀ ਹੈ, ਨਾ ਹੀ ਕਿਹਾ ਜਾਂਦਾ ਹੈ।

**ਯਥਾ—"ਕੀਮਤਿ ਕਉਣੁ ਕਰੇ ਤੇਰੀ ਕਰਤੇ ਪ੍ਰਭੁ ਅੰਤੁ ਨ ਪਾਰਾਵਾਰੀ॥ ੭॥"**

[ਰਾਮਕਲੀ ਮਹਲਾ ੫, ਪੰਨਾ ੯੧੬]

---

+ਕਈ ਗਿਆਨੀ ਇਸ ਤਰ੍ਹਾਂ ਭੀ ਆਖਦੇ ਹਨ, ਇਕ ਸਿੱਖ ਨੇ ਬੇਨਤੀ ਕੀਤੀ-'ਉਹ ਪ੍ਰਮੇਸ਼ਰ ਕੇਡਾ ਕੁ ਹੈ?'

## ਦੋਨਾਂ* ਸ਼ਬਦਾਂ ਦਾ ਪਾਠਾਂਤ੍ਰ-ਭੇਦ

| ਰਹਰਾਸਿ ਸਾਹਿਬ (ਪੰਨਾ ੯) | ਰਾਗੁ ਆਸਾ (ਪੰਨਾ ੩੪੮) |
|---|---|
| | 'ੴ ਸਤਿਗੁਰ ਪ੍ਰਸਾਦਿ॥ ਰਾਗੁ |
| 'ਆਸਾ ਮਹਲਾ ੧ ॥' | ਆਸਾ ਮਹਲਾ ੧ 'ਚਉਪਦੇ ਘਰੁ ੨' |
| ਸੁਣਿ ਵਡਾ; ਆਖੈ 'ਸਭੁ ਕੋਇ' ॥ | ਸੁਣਿ ਵਡਾ, ਆਖੈ 'ਸਭ ਕੋਈ' ॥ |
| ਕੇਵਡੁ ਵਡਾ; ਡੀਠਾ 'ਹੋਇ' ॥ | ਕੇਵਡੁ ਵਡਾ, ਡੀਠਾ 'ਹੋਈ' ॥ |
| ਸਿਧਾ ਪੁਰਖਾ ਕੀਆ; 'ਵਡਿਆਈਆ' ॥ | ਸਿਧਾ ਪੁਰਖਾ ਕੀਆ; ਵਡਿਆਈਆਂ ॥ |
| ਆਖਣ ਵਾਲਾ; ਕਿਆ 'ਵੇਚਾਰਾ' ॥ | ਆਖਣ ਵਾਲਾ; ਕਿਆ 'ਬੇਚਾਰਾ' ॥ |
| ਜਿਸੁ 'ਤੂ' ਦੇਹਿ; ਤਿਸੈ ਕਿਆ ਚਾਰਾ ॥ | ਜਿਸੁ 'ਤੂੰ' ਦੇਹਿ; ਤਿਸੈ ਕਿਆ ਚਾਰਾ ॥ |

ਵਾ-ਜਿਨ੍ਹਾਂ ਨੇ ਉਸ ਦੀ ਪ੍ਰਾਪਤੀ ਰੂਪ ਕੀਮਤ ਪਾਈ ਹੈ, ਉਹਨਾਂ ਪਾਸੋਂ ਭੀ ਸਮੱਗਰ=ਸਾਰਾ ਜਸ ਕਥਨ ਨਹੀਂ ਕੀਤਾ ਜਾਂਦਾ।

## ਕਹਣੈ ਵਾਲੇ ਤੇਰੇ ਰਹੇ ਸਮਾਇ ॥੧॥

ਤੇਰੇ=ਤਿਸ ਦੇ ਜਸ ਨੂੰ ਕਹਿਣ ਵਾਲੇ ਗੁਰਮੁਖ ਤਿਸ ਦੇ ਵਿਚ ਹੀ ਸਮਾ ਰਹਿੰਦੇ ਹਨ, ਪਰ ਅੰਤ ਨਹੀਂ ਲੈ ਸਕਦੇ।

*ਯਥਾ— "ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥*
*ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥"*

*[ਜਪੁਜੀ ਸਾਹਿਬ, ਪੰਨਾ ੫]*

## ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ॥
## ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥ ੧ ॥ ਰਹਾਉ ॥

ਹੇ ਮੇਰੇ ਸਾਹਿਬ ! ਆਪ ਸਾਰਿਆਂ ਤੋਂ ਵੱਡੇ ਹੋ, ਗਹਿਰ=ਡੂੰਘੇ ਗੰਭੀਰਾ=ਨਿਰਹੱਲ ਹੋ, ਸ਼ੁਭ ਗੁਣਾਂ ਦੇ ਗਹੀਰਾ=ਸਮੁੰਦਰ ਹੋ। ਕੋਈ ਭੀ ਨਹੀਂ ਜਾਣਦਾ ਜੋ ਆਪ ਜੀ ਦਾ ਕਿੰਨਾ ਤੇ ਕਿੱਡਾ ਕੁ ਵੱਡਾ ਚੀਰਾ =ਵਿਸਥਾਰ ਹੈ।*

*ਯਥਾ— "ਗਿਆਨੁ ਧਿਆਨੁ ਸਚੁ ਗਹਿਰ ਗੰਭੀਰਾ ॥ ਕੋਇ ਨ ਜਾਣੈ ਤੇਰਾ ਚੀਰਾ ॥"*

*[ਮਾਰੂ ਮਹਲਾ ੧, ਪੰਨਾ ੧੦੩੪]*

## ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥

ਸਭ ਸੁਰਤੀ=ਵੇਦ ਪਾਠੀਆਂ ਨੇ ਮਿਲ ਕੇ ਸੁਰਤਿ ਕਮਾਈ=ਬਿਰਤੀ ਲਗਾਈ ਹੈ।

ਵਾ-ਸਭ ਸੁਰਤੀ=ਗਿਆਤ ਗੋਯਾਂ ਨੇ ਰਲਕੇ 'ਸੁਰਤਿ ਕਮਾਈ'=ਗਿਆਤ ਲਗਾਈ ਹੈ।

ਵਾ-ਸਭ ਸੁਰਤੀ=ਪ੍ਰੀਤੀ ਵਾਲਿਆਂ ਨੇ ਇਕੱਤ੍ਰ ਹੋ ਕੇ 'ਸੁਰਤਿ ਕਮਾਈ'=ਸ੍ਰੇਸ਼ਟ ਪ੍ਰੀਤੀ ਲਗਾਈ ਹੈ।

ਵਾ-ਸਭ ਸੁਰਤ ਦੇ ਅਭਯਾਸੀਆਂ ਨੇ ਰਲਕੇ ਸੁਰਤ ਦੀ ਕਮਾਈ ਕੀਤੀ ਹੈ, ਪ੍ਰੰਤੂ ਸਭ ਦੀ ਸੁਰਤ [ਕਮਾਈ-ਕਮ+ਆਈ]=ਕਮ ਹੀ ਆਈ ਭਾਵ ਨਿਊਣ ਆਈ ਹੈ।

## ਸਭ ਕੀਮਤਿ ਮਿਲਿ ਕੀਮਤਿ ਪਾਈ ॥

ਸਭ ਕੀਮਤ ਪਾਉਣ ਵਾਲੇ ਜਵਾਹਰੀ ਆਦਮੀਆਂ ਨੇ ਰਲ ਮਿਲਕੇ ਕੀਮਤ ਪਾਈ ਹੈ।

ਵਾ-ਸਭ ਕੀਮਤਿ=ਜੋਤਸ਼ੀਆਂ ਨੇ ਰਲ ਮਿਲ ਕੇ ਕੀਮਤ ਪਾਈ ਹੈ, ਪ੍ਰੰਤੂ ਕੀ+ਮਿਤ=ਕੀ

---

**ਚੀਰਾ ਸ਼ਬਦ ਦੇ ਗੁਣੀ-ਜਨ ਹੋਰ ਵੀ ਅਰਥ ਕਰਦੇ ਹਨ-*

*੧. ਚੀਰਾ=ਦਫ਼ਤਰ। ੨. ਚੀਰਾ=ਹਦ।*

*੩. ਚੀਰਾ=ਚਾਲ-ਚੱਲਣ। ੪. ਚੀਰਾ=ਪਟਕਾ, ਦਸਤਾਰ, ਪੱਗ।*

*੫. ਹੁਕਮੁ ਰੂਪੀ ਚੀਰਾ=ਪ੍ਰਵਾਨਾ, ਵਾ ਵੈਰਾਟ ਰੂਪ ਚੀਰਾ ਕਿੱਡਾ ਕੁ ਹੈ।*

ਮਰਯਾਦਾ ਪਾਈ ਹੈ। ਅਰਥਾਤ ਕਿਸੇ ਨੇ ਭੀ ਉਸ ਵਾਹਿਗੁਰੂ ਦੀ ਕੋਈ ਮਰਯਾਦਾ ਨਹੀਂ ਪਾਈ।

**ਗਿਆਨੀ ਧਿਆਨੀ ਗੁਰ ਗੁਰਹਾਈ॥**

**ਕਹਣੁ ਨ ਜਾਈ ਤੇਰੀ ਤਿਲੁ ਵਡਿਆਈ॥ ੨॥**

ਗਿਆਨੀਆਂ ਧਿਆਨੀਆਂ ਪਾਸੋਂ ਅਤੇ ਗੁਰੂ ਤੇ ਗੁਰਾਂ ਦੇ ਜੋ ਹਾਈ=ਵੱਡੇ ਗੁਰੂ ਭਾਵ ਦਾਦਾ ਗੁਰੂ ਹਨ।

ਵਾ-ਗੁਰੂ ਅਤੇ ਗੁਰਾਂ ਦੇ ਜੋ 'ਗੁਰਹਾਈ'=ਗੁਰਭਾਈ ਹਨ ਭਾਵ ਚਾਚਾ ਗੁਰੂ।

ਵਾ-ਗੁਰੂ ਅਤੇ ਆਪਣੇ ਜੋ ਗੁਰਹਾਈ=ਗੁਰਭਾਈ ਹਨ, ਇਨ੍ਹਾਂ ਸਾਰਿਆਂ ਤੋਂ ਆਪ ਜੀ ਦੀ ਤਿਲ ਜਿੰਨੀ ਵਡਿਆਈ ਕਹੀ ਨਹੀਂ ਜਾਂਦੀ।

*ਯਥਾ—"ਗੁਣੀ ਗਿਆਨੀ ਸੁਰਤਿ ਬਹੁ ਕੀਨੀ ਇਕੁ ਤਿਲੁ ਨਹੀ ਕੀਮਤਿ ਪਾਇਆ॥ ੧॥"*

*[ਕਲਿਆਨ ਮਹਲਾ ੪, ਪੰਨਾ ੧੩੧੯]*

*ਤਥਾ—"ਤੁਮ ਹੀ ਸੁੰਦਰ ਤੁਮਹਿ ਸਿਆਨੇ ਤੁਮ ਹੀ ਸੁਘਰ ਸੁਜਾਨਾ॥*
*ਸਗਲ ਜੋਗ ਅਰੁ ਗਿਆਨ ਧਿਆਨ ਇਕ ਨਿਮਖ ਨ ਕੀਮਤਿ ਜਾਨਾਂ॥ ੧॥"*

*[ਸਾਰਗ ਮਹਲਾ ੫, ਪੰਨਾ ੧੨੧੦]*

ਅਥਵਾ-ਗੁਰ ਗੁਰ ਹਾਈ=ਗੁਰ ਨਾਮ ਵੱਡੇ ਦਾ ਹੈ, ਵੱਡੇ ਜੋ ਪਰਬਤ ਹਨ, ਉਨ੍ਹਾਂ ਗੁਰ=ਪਰਬਤਾਂ ਦੇ ਹਾਈ=ਹਤ ਕਰਨ ਵਾਲਾ ਜੋ ਇੰਦਰ ਹੈ, ਉਸ ਪਾਸੋਂ ਭੀ ਤੇਰੀ ਤਿਲ ਜਿੰਨੀ ਵਡਿਆਈ ਕਹੀ ਨਹੀਂ ਜਾਂਦੀ।

ਅਥਵਾ-ਗੁਰ ਨਾਮ ਇੰਦਰ ਦਾ ਹੈ, ਇੰਦਰ ਦੇ ਗੁਰਹਾਈ=ਗੁਰੂ ਜੋ ਬ੍ਰਹਸਪਤਿ ਜੀ ਹਨ।

ਅਥਵਾ-ਗੁਰ ਨਾਮ ਬ੍ਰਹਸਪਤਿ ਦਾ ਹੈ, ਬ੍ਰਹਸਪਤਿ ਦੇ ਗੁਰਹਾਈ=ਗੁਰੂ ਜੋ ਵਿਸ਼ਨੂੰ ਜੀ ਹਨ, ਉਹਨਾਂ ਪਾਸੋਂ ਭੀ ਤੇਰੀ ਤਿਲ ਜਿੰਨੀ ਵਡਿਆਈ ਕਹੀ ਨਹੀਂ ਜਾਂਦੀ।

ਅਥਵਾ-ਗੁਰ ਨਾਮ ਦੇਵਤਿਆਂ ਦਾ ਹੈ, ਦੇਵਤਿਆਂ ਦੇ ਹਾਈ=ਹਤ ਕਰਨ ਵਾਲੇ ਜੋ ਗੁਰ=ਵੱਡੇ ਰਾਖਸ਼ ਹਨ, ਉਹਨਾਂ ਪਾਸੋਂ ਭੀ ਤੇਰੀ ਤਿਲ ਮਾਤ੍ਰ ਵਡਿਆਈ ਕਹੀ ਨਹੀਂ ਜਾਂਦੀ।

ਫਿਰ ਭੈਣ ਜੀ ਨੇ ਪੁੱਛਿਆ-

"ਸਤੀਆਂ ਨੂੰ ਜੋ ਸਤ ਦੀ ਪ੍ਰਾਪਤੀ ਹੈ।

ਤਪੀਆਂ ਨੂੰ ਜੋ ਤਪ ਦੀ ਪ੍ਰਾਪਤੀ ਹੈ।

ਚੰਗਿਆਂ ਨੂੰ ਜੋ ਚੰਗਿਆਈਆਂ ਦੀ ਪ੍ਰਾਪਤੀ ਹੈ।

ਸਿਧਾਂ ਨੂੰ ਜੋ ਸਿੱਧੀਆਂ ਦੀ ਪ੍ਰਾਪਤੀ ਹੈ।

ਮਹਾਂ ਪੁਰਸ਼ਾਂ ਨੂੰ ਜੋ ਵਡਿਆਈਆਂ ਦੀ ਪ੍ਰਾਪਤੀ ਹੈ।

ਇਹ ਆਪਣੇ ਆਪ ਪ੍ਰਾਪਤ ਹੋਈਆਂ ਹਨ ਜਾਂ ਪ੍ਰਮੇਸ਼ਰ ਦੀ ਕਿਰਪਾ ਨਾਲ ਪ੍ਰਾਪਤ ਹੋਈਆਂ ਹਨ?"

ਗੁਰ ਉੱਤਰ-

**ਸਭਿ ਸਤ ਸਭਿ ਤਪ ਸਭਿ ਚੰਗਿਆਈਆ॥**

ਸਾਰਿਆਂ ਸਤਵਾਦੀਆਂ ਨੂੰ ਜੋ ਸਤ ਦੀ ਪ੍ਰਾਪਤੀ ਹੈ।

ਸਾਰਿਆਂ ਤਪੀਆਂ ਨੂੰ ਜੋ ਤਪ ਦੀ ਪ੍ਰਾਪਤੀ ਹੈ।

ਸਾਰਿਆਂ ਚੰਗਿਆਂ ਪੁਰਸ਼ਾਂ ਨੂੰ ਜੋ ਚੰਗਿਆਈਆਂ ਦੀ ਪ੍ਰਾਪਤੀ ਹੈ, ਇਹ ਪ੍ਰਮੇਸ਼ਰ ਦੀ ਕਿਰਪਾ ਨਾਲ ਹੀ ਪ੍ਰਾਪਤ ਹੋਈਆਂ ਹਨ।

## ਸਿਧਾ ਪੁਰਖਾ ਕੀਆ ਵਡਿਆਈਆ ॥

੮੪ ਸਿੱਧਾਂ ਨੂੰ ਜੋ ਰਿੱਧੀਆਂ ਸਿੱਧੀਆਂ ਦੀ ਪ੍ਰਾਪਤੀ ਹੈ। ਅਤੇ-

ਮਹਾਂ ਪੁਰਸ਼ਾਂ ਨੂੰ ਜੋ ਵਡਿਆਈਆਂ ਦੀ ਪ੍ਰਾਪਤੀ ਹੈ, ਇਹ ਪ੍ਰਮੇਸ਼ਰ ਦੀ ਕਿਰਪਾ ਨਾਲ ਹੀ ਪ੍ਰਾਪਤ ਹੋਈਆਂ ਹਨ।

## ਤੁਧੁ ਵਿਣੁ ਸਿਧੀ ਕਿਨੈ ਨ ਪਾਈਆ ॥

ਤੁਧੁ ਵਿਣੁ=ਤਿਸ ਪ੍ਰਮੇਸ਼ਰ ਦੀ ਕਿਰਪਾ ਬਿਨਾਂ ਕਿਸੇ ਨੇ ਭੀ ਆਪਣੇ ਆਪ ਰਿੱਧੀਆਂ ਸਿੱਧੀਆਂ ਨਹੀਂ ਪਾਈਆਂ।

## ਕਰਮਿ ਮਿਲੈ ਨਾਹੀ ਠਾਕਿ ਰਹਾਈਆ ॥ ੩ ॥

੧. ਜੇ ਪ੍ਰਮੇਸ਼ਰ ਦੀ ਕਰਮਿ=ਕਿਰਪਾ ਨਾਲ ਮਿਲ ਜਾਣ ਤਾਂ ਫਿਰ ਕਿਸੇ ਦੀਆਂ ਠਾਕਿ=ਠਾਕੀਆਂ [ਰੋਕੀਆਂ] ਹੋਈਆਂ ਨਹੀਂ ਰੁਕ ਸਕਦੀਆਂ।

੨. ਜੇ ਪ੍ਰਮੇਸ਼ਰ ਦੀ 'ਕਰਮਿ ਮਿਲੈ ਨਾਹੀ'=ਕਿਰਪਾ ਨਾ ਮਿਲੇ ਤਾਂ ਇਹ ਰਿੱਧੀਆਂ ਸਿੱਧੀਆਂ ਸਭ ਠਾਕਿ=ਠਾਕੀਆਂ ਭਾਵ ਰੁਕੀਆਂ ਰਹਾਈਆ=ਰਹਿੰਦੀਆਂ ਹਨ।

ਜੇ ਅਪ੍ਰੋਖ ਕਰਨਾ ਹੋਵੇ ਤਾਂ ਇਸ ਦੀ ਲਵੰਤਾ ਇਸ ਤਰ੍ਹਾਂ ਲਗਾਉਣੀ-

੩. ਹੇ ਪ੍ਰਮੇਸ਼ਰ ! ਆਪ ਦੀ ਕਿਰਪਾ ਬਿਨਾਂ ਰਿੱਧੀਆਂ ਸਿੱਧੀਆਂ ਕਿਸੇ ਨੇ ਪ੍ਰਾਪਤ ਨਹੀਂ ਕੀਤੀਆਂ ਆਪ ਜੀ ਦੀ ਕਿਰਪਾ ਨਾਲ ਮਿਲ ਜਾਣ ਤਾਂ ਕਿਸੇ ਦੀਆਂ ਰੋਕੀਆਂ ਰੁਕੀਆਂ ਨਹੀਂ ਰਹਿੰਦੀਆਂ।

ਜੇ ਕਿਰਪਾ ਨਾ ਮਿਲੇ ਤਾਂ ਮਿਲਦੀਆਂ ਹੋਈਆਂ ਵੀ ਰੁਕੀਆਂ ਰਹਿੰਦੀਆਂ ਹਨ।

ਜਿਵੇਂ ਰਾਮਰਾਇ ਜੀ ਨੂੰ ਗੱਦੀ ਮਿਲਦੀ ਹੋਈ ਰੁਕ ਗਈ ਸੀ।

## ਸਾਖੀ—ਰਾਮਰਾਇ ਜੀ ਦੀ

ਇਕ ਸਮੇਂ ਕਾਜ਼ੀਆਂ ਮੁਲਾਣਿਆਂ ਦੀ ਪ੍ਰੇਰਨਾ ਅਨੁਸਾਰ ਔਰੰਗਜ਼ੇਬ ਬਾਦਸ਼ਾਹ ਨੇ ਗੁਰੂ ਹਰਿਰਾਇ ਸਾਹਿਬ ਜੀ ਵੱਲ ਇਕ ਚਿੱਠੀ ਲਿਖ ਭੇਜੀ ਕਿ ਆਪ ਗੁਰੂ ਰਾਮਦਾਸ ਸਾਹਿਬ ਜੀ ਦੇ ਅਸਥਾਨ ਪਰ ਬੈਠੇ ਹੋ, ਆਪ ਜੀ ਦੇ ਬਜ਼ੁਰਗ ਸਾਡੇ ਪਾਸ ਆਉਂਦੇ ਰਹੇ ਹਨ ਤੁਸੀਂ ਵੀ ਮੇਹਰਬਾਨੀ ਕਰਕੇ ਦਰਸ਼ਨ ਦਿਓ ਅਤੇ -

*'ਮੋਕਉ ਅਜ਼ਮਤ ਆਇ ਦਿਖਾਵਹੁ। ਮਗ ਖੁਦਾਇਕੇ ਬਾਕ ਸੁਨਾਵਹੁ।*
*ਇਤਜਾਦਿਕ ਲਿਖਿ ਕਰਿ ਪਰਵਾਨਾ। ਬਿਨੈ ਸਹਿਤ ਅਰੁ ਨਿਜ ਬਲ ਨਾਨਾ॥ ੪॥'*

ਇਸ ਤਰ੍ਹਾਂ ਦੀ ਚਿੱਠੀ ਲਿਖ ਕੇ ਬਾਦਸ਼ਾਹ ਨੇ ਦੂਤ ਨੂੰ ਭੇਜਿਆ। ਦੂਤ ਨੇ ਕੀਰਤਪੁਰ ਆ ਕੇ ਸਭਾ ਵਿਚ ਬੈਠੇ ਹੋਏ ਗੁਰੂ ਹਰਿਰਾਇ ਸਾਹਿਬ ਜੀ ਅੱਗੇ ਮੱਥਾ ਟੇਕ ਕੇ ਪਰਵਾਨਾ ਰੱਖ ਦਿੱਤਾ, ਤੇ ਬਾਦਸ਼ਾਹ ਵਲੋਂ ਬੇਨਤੀ ਕੀਤੀ ਕਿ 'ਆਪ ਛੇਤੀ ਆ ਕੇ ਦਰਸ਼ਨ ਦਿਓ ਤੇ ਸ਼ਕਤੀਆਂ ਦਿਖਾਓ।'

ਇਹ ਗੱਲ ਸੁਣ ਕੇ ਗੁਰੂ ਸਾਹਿਬ ਨੇ ਬੇਦੀ, ਤੇਹਣ, ਭੱਲੇ, ਸੋਢੀ ਕੁਲ ਦੇ ਸਾਰਿਆਂ ਬੀਰਾਂ ਨੂੰ ਬੁਲਾ ਕੇ ਕਿਹਾ- "ਦਿੱਲੀ ਪਤਿ ਬਾਦਸ਼ਾਹ ਗੁਰੂ ਘਰ ਦੀ ਮਹਿਮਾ ਸੁਣ ਕੇ ਕਰਾਮਾਤ ਵੇਖਣਾ ਚਾਹੁੰਦਾ ਹੈ, ਐਸਾ ਕੋਈ ਸੂਰਬੀਰ ਪਰਉਪਕਾਰੀ ਹੈ, ਜੋ ਸ਼ਕਤੀਆਂ ਵਿਖਾ ਕੇ ਗੁਰੂ ਘਰ ਦੀ ਲੱਜਾ ਰੱਖੇ ?"

ਇਹ ਗੱਲ ਸੁਣ ਕੇ ਸਾਰਿਆਂ ਨੇ ਆਪਣੇ ਦਿਲ ਵਿਚ ਵਿਚਾਰਿਆ ਕਿ ਔਰੰਗਜ਼ੇਬ ਬਾਦਸ਼ਾਹ ਕਰੜੇ ਸੁਭਾਵ ਵਾਲਾ ਤੇ ਬੜਾ ਝੂਠਾ ਹੈ। ਜਿਸ ਨੇ ਕਾਂਸ਼ੀ, ਮਥੁਰਾ ਆਦਿ ਹਿੰਦੂਆਂ ਦੇ ਸਾਰੇ ਤੀਰਥ ਵਿਗਾੜ ਦਿੱਤੇ ਹਨ ਅਤੇ ਹਿੰਦੂਆਂ ਨੂੰ ਜ਼ਬਰਨ ਮੁਸਲਮਾਨ ਕਰ ਰਿਹਾ ਹੈ। ਫਿਰ ਜਿਸ ਦੀ ਸਭਾ ਵਿਚ ਇਕ ਦੂਜੇ ਤੋਂ ਵੱਧ ਹਜ਼ਾਰਾਂ ਹੀ ਗੁਣੀ ਆਦਮੀ ਬੈਠੇ ਰਹਿੰਦੇ ਹਨ।

ਇਤਿਆਦਿ ਗੱਲਾਂ ਵਿਚਾਰ ਕੇ ਸਭ ਚੁਪ ਹੋ ਕੇ ਬੈਠੇ ਰਹੇ। ਕਿਤਨੀ ਦੇਰ ਮਗਰੋਂ ਸਭਨਾਂ ਨੇ ਬੇਨਤੀ ਕੀਤੀ- "ਗਰੀਬ ਨਿਵਾਜ਼ ਜੀਓ ! ਓਥੇ ਆਪ ਜੀ ਦਾ ਜਾਣਾ ਹੀ ਯੋਗ ਹੈ ਆਪ ਜੀ ਦੇ ਬਗੈਰ ਹੋਰ ਕਿਸੇ ਦੀ ਪਹੁੰਚ ਨਹੀਂ।"

**ਯਥਾ—'ਸਰਬ ਸਭਾ ਕੇ ਸੁਨਿ ਕਰਿ ਬੈਨ। ਸ੍ਰੀ ਹਰਿਰਾਇ ਜਿਨਹੁਂ ਕਿਤ ਭੈ ਨ।**
**ਸ੍ਰੀ ਮੁਖਬਾਕ ਸਧੀਰ ਬਖਾਨਜੋ। ਹਮ ਨੈ ਪ੍ਰਨ ਪੂਰਬ ਹੀ ਠਾਨਜੋ॥ ੧੦॥**
**ਨਹਿਂ ਮਲੇਛ ਕਹੁ ਦਰਸ਼ਨ ਦੇਨਾ। ਨਹਿਂ ਕਬਿ ਤੁਰਕ ਪਤੀ ਕੋ ਲੇਨਾ।**
**ਯਾਂ ਤੇ ਹਮਰੋ ਹੋਇ ਨ ਜਾਨੋ। ਮਿਲਹਿਂ ਨ ਬੋਲਹਿ ਨਿਸ਼ਚੈ ਜਾਨੋ॥ ੧੧॥'**

*[ਗੁਰ ਪ੍ਰਤਾਪ ਸੂਰਜ, ਰਾਸਿ ੯, ਅੰਸੂ ੩੯]*

ਇਹ ਗੱਲ ਸੁਣ ਕੇ ਸਭਾ ਵਿਚ ਬੈਠੇ ਸਿਆਣਿਆਂ ਪੁਰਸ਼ਾਂ ਨੇ ਕਿਹਾ ਆਪ ਜੋ ਵੀ ਕਰੋ ਉਹ ਠੀਕ ਹੈ ਪਰੰਤੂ ਬਾਦਸ਼ਾਹ ਨਾਲ ਵਿਗਾੜਨੀ ਚੰਗੀ ਗੱਲ ਨਹੀਂ, ਜੇ ਇਸ ਨਾਲ ਵਿਗਾੜ ਲਈ ਤਾਂ *ਸਤਦ੍ਰਵ [ਸਤਲੁਜ] ਨਦੀ ਦੇ ਕਿਨਾਰੇ ਇਸ ਸੋਹਣੀ ਜਗ੍ਹਾ ਤੇ ਫੇਰ ਸਾਡਾ ਰਹਿਣਾ ਨਹੀਂ ਹੋਵੇਗਾ।

ਇਹ ਗੱਲਾਂ ਸੁਣ ਹੀ ਰਹੇ ਸਨ ਜੋ ਗੁਰੂ ਹਰਿਰਾਇ ਸਾਹਿਬ ਜੀ ਦੇ ਵੱਡੇ ਸਪੁੱਤਰ ਰਾਮਰਾਇ ਜੀ ਆ ਗਏ। ਸਭਾ ਦੇ ਵਿਚ ਬੇਦੀ, ਤੇਹਣ, ਭੱਲੇ ਅਤੇ ਸੋਢੀ ਕੁਲ ਦੇ ਸਾਰੇ ਦੇ ਸਾਰੇ ਆਦਮੀ ਬੈਠੇ ਹੋਏ ਵੇਖ ਕੇ ਕਹਿੰਦੇ ਹਨ ਕਿ ਐਸਾ ਕਿਹੜਾ ਕਾਰਜ ਹੈ ਜੋ ਸਾਰੇ ਇਕੱਠੇ ਹੋ ਕੇ ਸਲਾਹਾਂ ਕਰ ਰਹੇ ਹੋ ?

ਇਹ ਗੱਲ ਸੁਣ ਕੇ ਇਕ ਬੇਦੀ ਨੇ ਕਿਹਾ-"ਹਿੰਦੂਆਂ ਦੇ ਵੈਰੀ ਨੌਰੰਗੇ ਬਾਦਸ਼ਾਹ ਨੇ ਕਰਾਮਾਤਾਂ ਵੇਖਣ ਵਾਸਤੇ ਦਿੱਲੀ ਬੁਲਵਾ ਭੇਜਿਆ ਹੈ। ਸਾਰੇ ਇਕੱਠੇ ਹੋ ਕੇ ਉਸ ਉਤੇ ਵਿਚਾਰ ਕਰ ਰਹੇ ਹਾਂ ਕਿ ਐਸਾ ਕੌਣ ਹੈ ਜੋ ਸ਼ਕਤੀਆਂ ਵਿਖਾ ਕੇ ਸਾਰੀ ਸਭਾ ਨੂੰ ਜਿੱਤ ਕੇ ਬਾਦਸ਼ਾਹ ਨੂੰ ਦਬਾ ਕੇ ਚੁਪ ਕਰਾਵੇ।"

ਇਹ ਗੱਲ ਸੁਣ ਕੇ ਰਾਮਰਾਇ ਜੀ ਨੇ ਕਿਹਾ- "ਜਿੱਥੇ ਜ਼ਰੂਰੀ ਜਾਣਾ ਸਮਝਦੇ ਹੋ ਓਥੇ ਕਿਉਂ ਨਹੀਂ ਜਾਂਦੇ। ਗਏ ਬਿਨਾਂ ਜਿਥੇ ਨਹੀਂ ਬਣ ਆਉਂਦੀ ਉਥੇ ਜਾਣਾ ਹੀ ਚਾਹੀਦਾ ਹੈ।"

ਅਕਲਮੰਦਾਂ ਨੇ ਰਾਮਰਾਇ ਜੀ ਪਾਸੋਂ ਇਸ ਤਰ੍ਹਾਂ ਦੇ ਧੀਰਜ ਵਾਲੇ ਬਚਨ ਸੁਣ ਕੇ ਆਖਿਆ- "ਆਪ ਕਿਉਂ ਨਹੀਂ ਜਾਂਦੇ ? ਤੁਸੀਂ ਹੀ ਸਭ ਦੇ ਸਹਾਇਕ ਬਣ ਕੇ ਜਾਓ ਤੇ ਬਾਦਸ਼ਾਹ ਦੇ ਅਹੰਕਾਰ ਨੂੰ ਦੂਰ ਕਰੋ।"

---

*ਇਹ ਦਰਿਆ ਤਿੱਬਤ ਦੇ ਪ੍ਰਸਿੱਧ ਰਾਵਣਰਦ 'ਚੋਂ ਨਿਕਲ ਕੇ ਕੁੱਲੂਮੰਡੀ ਬਿਲਾਸਪੁਰ, ਅਨੰਦਪੁਰ, ਰੋਪੜ, ਫਿਰੋਜ਼ਪੁਰ ਆਦਿਕ ਥਾਵਾਂ ਤੋਂ ਚਲਦਾ ਹੋਇਆ ਮੁਜ਼ੱਫਰ ਗੜ੍ਹ ਜ਼ਿਲੇ ਵਿਚ ਸਿੰਧ ਨਾਲ ਜਾ ਮਿਲਦਾ ਹੈ।

**ਯਥਾ —"ਨੇਤ੍ਰ ਤੁੰਗ ਕੇ ਚਰਨ ਤਰ ਸਤਦ੍ਰੱਵ ਤੀਰ ਤਰੰਗ॥"** (ਰਾਮਾਵਤਾਰ, ਪੰਨਾ ੨੫੪)

ਉਸ ਵੇਲੇ ਰਾਮਰਾਇ ਜੀ ਨੇ ਕਿਹਾ-"ਜੇ ਤੁਹਾਡੀ ਸਾਰਿਆਂ ਦੀ ਮਰਜ਼ੀ ਮੈਨੂੰ ਭੇਜਣ ਦੀ ਹੈ ਤਾਂ ਗੁਰੂ ਸਾਹਿਬ ਜੀ ਮੈਨੂੰ ਕਰਾਮਾਤਾਂ ਦੇ ਕੇ ਭੇਜਣ, ਕਿਉਂਕਿ ਉਥੇ ਅਜ਼ਮਤ [ਕਰਾਮਾਤ] ਤੋਂ ਬਗੈਰ ਕੰਮ ਪੂਰਾ ਨਹੀਂ ਹੋਣਾ।"

ਇਹ ਗੱਲ ਸੁਣ ਕੇ ਗੁਰੂ ਜੀ ਨੇ ਵਰ ਦਿੱਤਾ-

*ਚੌਪਈ—'ਤਵ ਰਸਨਾ ਪਰ ਕਰਿ ਹੈਂ ਬਾਸਾ। ਜੋ ਤਿਸ ਤੇ ਹੁਇ ਬਾਕ ਪ੍ਰਕਾਸ਼ਾ।*
*ਕਬਹੁੰ ਅੰਨਥਾ ਹੋਇ ਸੁ ਨਾਂਹੀ। ਸਫਲਹਿ ਤਤਛਿਨ ਬਾਦ ਨ ਜਾਹੀ॥ ੨॥*
*ਤਵ ਰਸਨਾ ਤੇ ਨਿਕਸੈ ਜੈਸੇ। ਤੈਸੇ ਹੋਇ ਮਿਟੈ ਨਹਿ ਕੈਸੇ।*
*ਭਨਹੁ ਨਿਸੰਗ ਰਾਖਿ ਗੁਰ ਧਜਾਨਾ। ਜਸੁ ਪ੍ਰਾਪਤ ਹੁਇ ਹੈ ਬਿਧਿ ਨਾਨਾ॥ ੧੧॥*
*ਤੀਨ ਲੋਕ ਮਹਿ ਆਇਸੁ ਜਿਮ ਕਹਿ। ਸੁਰ ਨਰ ਨਾਗ ਸੁਨਤਿ ਹੀ ਹਿਤ ਲਹਿ।*
*ਤਤ ਛਿਨ ਕਰਹਿਂ ਤਿਸੀ ਬਿਧਿ ਸਾਰੇ। ਤੋਹਿ ਬਾਕ ਨਹਿਂ ਕੋ ਹਟਕਾਰੇ॥ ੧੪॥"*

*[ਗੁਰ ਪ੍ਰਤਾਪ ਸੂਰਜ, ਰਾਸਿ ੯, ਅੰਸੂ ੩੭]*

ਇਸ ਤਰ੍ਹਾਂ ਦੇ ਵਰ ਵਾਲੇ ਬਚਨ ਸੁਣ ਕੇ ਬਹੁਤ ਪ੍ਰਸੰਨ ਹੋਏ, ਪਿਤਾ ਜੀ ਦੇ ਚਰਨਾਂ ਤੇ ਮੱਥਾ ਟੇਕ ਕੇ ਆਗਿਆ ਲੈ ਕੇ ਪਾਲਕੀ ਪਰ ਚੜ੍ਹ ਕੇ ਦਿੱਲੀ ਆ ਪਹੁੰਚੇ। ਜਮਨਾ ਦੇ ਕਿਨਾਰੇ ਮਜਨੂੰ ਦੇ ਟਿੱਲੇ ਪਰ ਡੇਰਾ ਕੀਤਾ।

ਦੂਤ ਨੇ ਬਾਦਸ਼ਾਹ ਨੂੰ ਜਾ ਕੇ ਖ਼ਬਰ ਦਿੱਤੀ ਕਿ ਗੁਰੂ ਸਾਹਿਬ ਜੀ ਆਪ ਨਹੀਂ ਆਏ, ਉਹਨਾਂ ਨੇ ਆਪਣੇ ਪੁੱਤਰ ਨੂੰ ਭੇਜਿਆ ਹੈ ਤੇ ਗੁਰੂ ਜੀ ਨੇ ਮੈਨੂੰ ਇਸ ਤਰ੍ਹਾਂ ਕਿਹਾ ਹੈ ਕਿ 'ਬਾਦਸ਼ਾਹ ਜੋ ਵੀ ਅਜ਼ਮਤ ਵੇਖਣਾ ਚਾਹੇ ਸੋ ਇਨ੍ਹਾਂ ਪਾਸੋਂ ਵੇਖ ਲਵੇ, ਅਸਾਂ ਨੇ ਸਭ ਸ਼ਕਤੀਆਂ ਇਨ੍ਹਾਂ ਨੂੰ ਦੇ ਦਿੱਤੀਆਂ ਹਨ।'

ਅੱਗੋਂ ਬਾਦਸ਼ਾਹ ਨੇ ਦਿਲ ਵਿਚ ਵਿਚਾਰਿਆ ਕੋਈ ਗੱਲ ਨਹੀਂ, ਪਿਓ ਪੁੱਤਰ ਵਿਚ ਕੋਈ ਫਰਕ ਨਹੀਂ ਹੁੰਦਾ। ਉਸ ਵੇਲੇ ਬਾਦਸ਼ਾਹ ਨੇ ਮਿਹਮਾਨੀ ਵਾਸਤੇ ਇਕ ਬੱਕਰਾ ਭੇਜ ਦਿੱਤਾ ਕਿ ਆਪ ਇਸ ਦਾ ਭੋਜਨ ਕਰੀਏ।

ਰਾਮਰਾਇ ਜੀ ਨੇ ਉਸ ਬੱਕਰੇ ਨੂੰ ਮਾਰ ਕੇ ਬੱਕਰੇ ਦੀ ਇਕ ਟੰਗ ਕਾਜ਼ੀ ਦੇ ਘਰ ਭੇਜ ਦਿੱਤੀ, ਬਾਕੀ ਦੀਆਂ ਹੱਡੀਆਂ ਨੂੰ ਖੱਲ ਵਿਚ ਲਪੇਟ ਕੇ ਪਾਸ ਰਖ ਲੀਤਾ। ਪਿਛੋਂ ਬਾਦਸ਼ਾਹ ਨੇ ਕਹਿ ਭੇਜਿਆ ਕਿ ਮੈਂ ਭੁਲੇਖੇ ਵਿਚ ਬੱਕਰਾ ਭੇਜ ਬੈਠਾ ਹਾਂ ਉਹ ਬੱਕਰਾ ਸ਼ਹਿਜ਼ਾਦੇ ਦਾ ਸੀ। ਉਸ ਤੋਂ ਬਗੈਰ ਸ਼ਹਿਜ਼ਾਦਾ ਪਰਚਦਾ ਨਹੀਂ, ਆਪ ਉਹੀ ਬੱਕਰਾ ਦੇ ਭੇਜੋ।

ਰਾਮਰਾਇ ਜੀ ਨੇ ਵਿਚਾਰਿਆ ਏਥੇ ਕਰਾਮਾਤ ਦਾ ਕੰਮ ਹੈ, ਉਸ ਵੇਲੇ ਆਪਣੀ ਅਜ਼ਮਤ ਨਾਲ ਤਿੰਨ ਟੰਗਾਂ ਵਾਲਾ ਬੱਕਰਾ ਤਿਆਰ ਕਰ ਕੇ ਭੇਜ ਦਿੱਤਾ ਤੇ ਨਾਲ ਸੁਨੇਹਾ ਦਿੱਤਾ ਕਿ ਇਕ ਟੰਗ ਕਾਜ਼ੀ ਨੇ ਖਾਧੀ ਹੈ ਉਹ ਟੰਗ ਕਾਜ਼ੀ ਪਾਸੋਂ ਲਗਵਾਓ।

*ਯਥਾ—"ਅਸਥੀ ਖਾਲ ਵਿਖੈ ਸਭਿ ਪਾਏ। ਵਾਹਿਗੁਰੂ ਕਹਿ ਜਲ ਛਿਰਕਾਏ।*
*ਉਠਯੋ ਜੀਵ ਅਜ ਸੋ ਤਤਕਾਲਾ। ਇਤ ਉਤ ਬਿਚਰਤਿ ਬੁਲਤਿ ਬਿਹਾਲਾ॥ ੩੮॥*
*ਤੀਨ ਚਰਨ ਜਿਸਕੇ ਤਹਿਂ ਫਿਰ ਹੀ। ਭੇ ਬਿਸਮੇ ਸਭਿ ਲੋਕ ਨਿਹਰਿਹੀ।*
*ਸ਼ਾਹੁ ਨਗਰਿ ਕੇ ਸਾਥ ਸੁਨਾਯੋ। ਏਕ ਚਰਨ ਕਾਜ਼ੀ ਇਸ ਖਾਯੋ॥ ੩੯॥"*

ਇਸ ਅਸਚਰਜ ਕੌਤਕ ਨੂੰ ਵੇਖ ਕੇ ਸਭ ਹੈਰਾਨ ਹੋ ਗਏ। ਭਰੀ ਸਭਾ ਵਿਚ ਕਾਜ਼ੀ ਬਹੁਤ ਸ਼ਰਮਿੰਦਾ ਹੋਇਆ, ਪਰ ਚੌਥੀ ਟੰਗ ਨਹੀਂ ਲਗਾ ਸਕਿਆ।

ਮਤਲਬ ਕੀ ਇਤਿਆਦਿ ੭੨ ਕਰਾਮਾਤਾਂ ਮੁੱਖ-ਮੁੱਖ ਅਤੇ ਛੋਟੀਆਂ ਸਾਰੀਆਂ ਪਾ ਕੇ ੩੬੦ ਕਰਾਮਾਤਾਂ ਦਿਖਾਈਆਂ ਹਨ।

ਇਕ ਦਿਨ ਫੇਰ ਕਾਜ਼ੀਆਂ ਅਤੇ ਮੁਲਾਣਿਆਂ ਦੀ ਪ੍ਰੇਰਨਾ ਨਾਲ ਬਾਦਸ਼ਾਹ ਨੇ ਕਿਹਾ ਕਿ ਗੁਰੂ ਨਾਨਕ ਦੇਵ ਜੀ ਨੇ "ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ" ਕਿਉਂ ਕਿਹਾ ਹੈ ?

ਇਹ ਗੱਲ ਸੁਣ ਕੇ ਰਾਮਰਾਇ ਜੀ ਲਿਹਾਜ਼ ਕਰ ਗਏ, ਆਖਦੇ ਹਨ-"ਮਿਟੀ ਬੇਈਮਾਨ ਕੀ" ਹੋਣਾ ਚਾਹੀਦਾ ਹੈ।

ਇਸ ਜਗ੍ਹਾ ਰਾਮਰਾਇ ਜੀ ਨੂੰ ਚਾਹੀਦਾ ਸੀ ਸਾਰੀਆਂ ਇੱਟਾਂ ਨੂੰ ਬੁਲਵਾਂਦੇ ਤੇ ਉਹ ਆਖਦੀਆਂ ਕਿ ਅਸੀਂ ਮੁਸਲਮਾਨ ਦੀ ਮਿੱਟੀ ਹਾਂ ਲੇਕਿਨ ਬਾਦਸ਼ਾਹ ਦੇ ਲਿਹਾਜ਼ ਕਰਨ ਪਰ ਗੁਰੂ ਸਾਹਿਬ ਜੀ ਦੀ ਤੁਕ ਉਲਟਾਉਣ ਨਾਲ ਰਾਮਰਾਇ ਜੀ ਗੱਦੀਓਂ ਖਾਰਜ ਹੋ ਗਏ।

*[ਗੁਰ ਪ੍ਰਤਾਪ ਸੂਰਜ, ਰਾਸਿ ੯ ਅੰਸੂ ੩੪ ਤੋਂ ਲੈ ਕ ੫੭ ਅੰਸੂ ਤਕ]*

## ਆਖਣ ਵਾਲਾ ਕਿਆ ਵੇਚਾਰਾ ॥ ਸਿਫਤੀ ਭਰੇ ਤੇਰੇ ਭੰਡਾਰਾ ॥

ਕਹਿਣੇ ਵਾਲਾ ਇਹ ਜੀਵ ਵਿਚਾਰਾ ਕਿਆ ਹੈ, ਜੋ ਸਮੱਗਰ ਜਸ ਕਹਿ ਸਕੇ।

ਤੇਰੇ ਤਾਂ ਸਿਫਤਾਂ ਦੇ ਭੰਡਾਰੇ ਭਰੇ ਪਏ ਹਨ, ਵੇਦ ਸ਼ਾਸਤਰ, ਮਹਾਤਮਾਂ ਦੇ ਅੰਤਹ ਕਰਨ, ਵਾ-ਸਤਿਸੰਗ।

## ਜਿਸੁ ਤੂ ਦੇਹਿ ਤਿਸੈ ਕਿਆ ਚਾਰਾ ॥ ਨਾਨਕ ਸਚੁ ਸਵਾਰਣਹਾਰਾ ॥ ੪ ॥ ੨ ॥

ਹੇ ਵਾਹਿਗੁਰੂ ! ਜਿਸ ਨੂੰ ਤੂੰ ਕਿਰਪਾ ਕਰਕੇ ਪਦਾਰਥ ਵਗੈਰਾ ਦੇਂਦਾ ਹੈਂ।

ਵਾ-ਆਪਣਾ ਆਸਰਾ ਦੇਂਦਾ ਹੈਂ, ਉਸ ਨਾਲ ਕਿਸੇ ਦਾ ਕੀ ਚਾਰਾ=ਜ਼ੋਰ ਚੱਲ ਸਕਦਾ ਹੈ। ਕਿੰਤੂ ਨਹੀਂ ਚੱਲ ਸਕਦਾ।

ਗੁਰੂ ਜੀ ਆਖਦੇ ਹਨ, ਹੇ ਸੱਚੇ ਪ੍ਰਮਸ਼ੇਰ ! ਤੂੰ ਆਪ ਹੀ ਉਸ ਦੇ ਸਭ ਕੰਮ ਸਵਾਰਣ ਵਾਲਾ ਹੁੰਦਾ ਹੈਂ।

ਅਥਵਾ-ਭੈਣ ਨਾਨਕੀ ਜੀ ਨੇ ਪੁੱਛਿਆ-'ਹੇ ਵੀਰ ! ਤੂੰ=ਪੁਨਾ [ਫੇਰ] ਜਿਸ ਨੂੰ ਪ੍ਰਮੇਸ਼ਰ ਆਪਣਾ ਆਪ ਦੇਂਦਾ ਹੈ, ਤਿਸ ਕਾ 'ਕਿਆ ਚਾਰਾ'=ਕੀ ਚਾਲ-ਚੱਲਣ ਹੈ ?' ਗੁਰ ਉੱਤਰ-

ਹੇ ਭੈਣ ਜੀ ! ਉਹ ਸੱਚ ਕੇ ਸਵਾਰਣ ਵਾਲਾ ਹੁੰਦਾ ਹੈ, ਕਿਉਂਕਿ ਆਤਮਾ ਅਨਾਤਮਾਂ ਦੋਨੋਂ ਮਿਲੇ ਹੋਏ ਹਨ, ਉਹ ਅਨਾਤਮਾ ਨੂੰ ਤਿਆਗ ਕੇ ਆਤਮਾ ਨੂੰ ਗ੍ਰਹਿਣ ਕਰਦਾ ਹੈ।

ਅਥਵਾ-ਸੱਚ ਨਾਮ ਦਾ ਉਪਦੇਸ਼ ਦੇ ਕੇ ਜਗਿਆਸੂਆਂ ਦੇ ਅੰਤਹਕਰਨ ਨੂੰ ਸਵਾਰਨ ਵਾਲਾ ਹੁੰਦਾ ਹੈ।

## ਆਸਾ ਮਹਲਾ ੧ ॥ *

### *ਦੋਨਾਂ ਸ਼ਬਦਾਂ ਦਾ ਪਾਠੰਤ੍ਰ-ਭੇਦ

| ਰਹਿਰਾਸ ਸਾਹਿਬ (ਪੰਨਾ ੯) | ਰਾਗੁ ਆਸਾ (ਪੰਨਾ ੩੪੯) |
|---|---|
| 'ਉਤੁ ਭੂਖੈ', ਖਾਇ ਚਲੀਅਹਿ ਦੂਖ॥ ੧ ॥<br>'ਦੇਦਾ' ਰਹੈ, ਨ ਚੂਕੈ ਭੋਗੁ॥ | 'ਤਿਤੁ', ਭੂਖੈ: ਖਾਇ ਚਲੀਅਹਿ ਦੂਖ॥ ੧ ॥<br>'ਦੇਂਦਾ' ਰਹੈ: ਨ ਚੂਕੈ ਭੋਗੁ॥ |

ਉਥਾਨਕਾ-ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੇਸ਼ਾਂ ਦੇਸ਼ਾਂਤਰਾਂ ਦਾ ਚੱਕਰ ਲਗਾ ਕੇ ਵਾਪਸ ਹਟ ਕੇ ਆਪਣੀ ਜਨਮ ਭੂਮੀ 'ਰਾਇ ਭੋਇ' ਦੀ ਤਲਵੰਡੀ ਆਏ ਹਨ ਤਾਂ ਸ਼ਹਿਰ ਤੋਂ ਬਾਹਰਵਾਰ ਭਾਈ ਬਾਲੇ ਦੇ ਪਿਤਾ 'ਚੰਦੂ ਭਾਨ' ਦੇ ਖੂਹ ਪਰ ਠਹਿਰੇ।

ਮਾਤਾ ਪਿਤਾ ਨੂੰ ਪਤਾ ਲੱਗਾ ਤਾਂ ਉਹ ਆ ਕੇ ਆਪਣੇ ਘਰ ਲੈ ਆਏ, ਬੜਾ ਪਿਆਰ ਦੇ ਕੇ ਸੁਖ ਸਾਂਦ ਦੀਆਂ ਗੱਲਾਂ ਪੁੱਛਣ ਲੱਗ ਪਏ। ਮਾਤਾ ਜੀ ਦੀਆਂ ਬਹੁਤੀਆਂ ਵਿਹਾਰਕ ਗੱਲਾਂ ਸੁਣ ਕੇ ਗੁਰੂ ਸਾਹਿਬ ਜੀ ਅੱਗੋਂ ਕੋਈ ਉੱਤਰ ਨਾ ਦੇਣ।

ਆਖਰ ਮਾਤਾ ਜੀ ਨੇ ਕਿਹਾ-"ਪੁੱਤਰ ! ਇਤਨਾ ਭੀ ਸਿਮਰਨ ਨਹੀਂ ਕਰਨਾ ਚਾਹੀਦਾ, ਜਿਸ ਵਿਚ ਕੋਈ ਵਿਹਾਰ ਭੀ ਸਿੱਧ ਨਾ ਹੋ ਸਕੇ।" ਤਾਂ ਗੁਰੂ ਸਾਹਿਬ ਜੀ ਨੇ ਕਿਹਾ- "ਮੇਰੇ ਕੀ ਅਖਤਿਆਰ ਹੈ, ਮੇਰਾ ਤਾਂ ਅਮਲੀ ਜੀਵਨ ਹੀ ਐਸਾ ਹੋ ਚੁੱਕਾ ਹੈ। ਕਿਉਂਕਿ-

## ਆਖਾ ਜੀਵਾ ਵਿਸਰੈ ਮਰਿ ਜਾਉ ॥

ਜੇ ਮੈਂ ਪ੍ਰਮੇਸ਼ਰ ਦੇ ਨਾਮ ਨੂੰ ਆਖਦਾ ਹਾਂ ਤਾਂ ਜੀਉਂਦਾ ਹਾਂ, ਜੇ ਨਾਮ ਵਿਸਰੈ=ਭੁੱਲ ਜਾਵੇ ਤਦ ਮਰ ਜਾਂਦਾ ਹਾਂ। ਭਾਵ ਦੁੱਖੀ ਹੁੰਦਾ ਹੈ।

*ਯਥਾ—"ਤਿਸੁ ਬਿਨੁ ਘੜੀ ਨ ਜੀਵਊ ਬਿਨੁ ਨਾਵੈ ਮਰਿ ਜਾਉ॥*
*ਮੈ ਅੰਧੁਲੇ ਨਾਮੁ ਨ ਵੀਸਰੈ ਟੇਕ ਟਿਕੀ ਘਰਿ ਜਾਉ॥ ੨॥"*

*[ਸਿਰੀਰਾਗੁ ਮਹਲਾ ੧, ਪੰਨਾ ੫੮]*

*ਤਥਾ—ਹਰਿ ਕੇ ਨਾਮ ਵਿਟਹੁ ਬਲਿ ਜਾਉ॥ ਤੂੰ ਵਿਸਰਹਿ ਤਦਿ ਹੀ ਮਰਿ ਜਾਉ॥*

*[ਪੰਨਾ ੧੫੯]*

*ਤਥਾ—"ਜਿਉ ਮਛੁਲੀ ਵਿਣੁ ਪਾਣੀਐ ਰਹੈ ਨ ਕਿਤੈ ਉਪਾਇ॥*
*ਤਿਉ ਹਰਿ ਬਿਨੁ ਸੰਤੁ ਨ ਜੀਵਈ ਬਿਨੁ ਹਰਿ ਨਾਮੈ ਮਰਿ ਜਾਇ॥ ੭॥"*

*[ਸੂਹੀ ਮਹਲਾ ੪, ਪੰਨਾ ੭੫੯]*

*ਤਥਾ—"ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ॥*
*ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ॥ ੧॥"*

*[ਵਡਹੰਸੁ ਮਹਲਾ ੧, ਪੰਨਾ ੫੫੭]*

*ਤਥਾ—"ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥*
*ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥ ੨੭॥"*

*[ਸਲੋਕ ਫਰੀਦ, ਪੰਨਾ ੧੩੭੯]*

ਮਾਤਾ ਜੀ ਨੇ ਕਿਹਾ-"ਹੋਰ ਵੀ ਤਾਂ ਰਿਖੀ ਮੁਨੀ ਹਨ, ਉਹ ਸਮੇਂ ਅਨੁਸਾਰ ਨਾਮ ਜਪਦੇ ਹਨ ਅਤੇ ਆਪਣਾ ਵਿਹਾਰ ਭੀ ਕਰਦੇ ਹਨ। ਤੁਸੀਂ ਭੀ ਉਸੇ ਤਰ੍ਹਾਂ ਕੀਤਾ ਕਰੋ।" ਗੁਰ ਉੱਤਰ-

## ਆਖਣਿ ਅਉਖਾ ਸਾਚਾ ਨਾਉ ॥

ਹੇ ਮਾਤਾ ਜੀ ! ਸੱਚੇ ਨਾਮ ਦਾ ਆਖਣਾ ਬਹੁਤ ਔਖਾ ਹੈ।

*ਯਥਾ—"ਆਖਣਿ ਅਉਖਾ ਸੁਨਣਿ ਅਉਖਾ ਆਖਿ ਨ ਜਾਪੀ ਆਖਿ॥"*

ਤਥਾ— "ਆਖਣਿ ਅਉਖਾ ਨਾਨਕਾ ਆਖਿ ਨ ਜਾਪੈ ਆਖਿ॥"

[ਸਾਰਗ ਵਾਰ, ਪੰਨਾ ੧੨੩੯]

## ਸਾਖੀ— ਛੱਜੂ ਭਗਤ ਦੀ

ਇਕ ਛੱਜੂ ਭਗਤ ਲਾਹੌਰ ਵਿਖੇ ਨਿਵਾਸ ਕਰਨ ਵਾਲਾ ਭਾਟੀਆ ਜਾਤਿ ਦਾ, ਸਰਾਫ ਦੀ ਕਿਰਤ ਕਰਦਾ ਸੀ, ਇਹ ਜਹਾਂਗੀਰ ਤੇ ਸ਼ਾਹ ਜਹਾਂ ਦੇ ਸਮੇਂ ਹੋਇਆ ਹੈ। ਇਸਦੀ ਦੁਕਾਨ ਵਾਲੀ ਥਾਂ ਮਹਾਰਾਜਾ ਰਣਜੀਤ ਸਿੰਘ ਨੇ ਸੁੰਦਰ ਮੰਦਰ ਬਣਾ ਦਿੱਤਾ ਹੈ, ਵਿਚ ਛੱਜੂ ਦੀ ਸਮਾਧਿ ਸੰਗ ਮਰਮਰ ਦੀ ਹੈ। ਅਸਥਾਨ ਦੇ ਪੁਜਾਰੀ ਦਾਦੂ ਪੰਥੀ ਸਾਧੂ ਹਨ ਛੱਜੂ ਭਗਤ ਦਾ ਦੇਹਾਂਤ ਸੰਮਤ ੧੬੯੬ ਵਿਚ ਹੋਇਆ ਹੈ। ਛੱਜੂ ਦੇ ਇਸ ਅਸਥਾਨ ਨੂੰ ਲੋਕ ਛੱਜੂ ਭਗਤ ਦਾ ਚੋਬਾਰਾ ਆਖਦੇ ਹਨ। ਪੰਜਾਬੀ ਵਿਚ ਅਖਾਣ ਹੈ ਕਿ ਜੋ ਸੁਖ ਛੱਜੂ ਦੇ ਚੋਬਾਰੇ ਨਾ ਬਲਖ ਨਾ ਬੁਖਾਰੇ। ਉਹ ਰੋਜ਼ਾਨਾ ਹੀ ਅੰਮ੍ਰਿਤ ਵੇਲੇ ਉੱਠ ਕੇ ਪ੍ਰਮਾਤਮਾ ਦਾ ਸਿਮਰਨ ਕਰਦਾ ਹੁੰਦਾ ਸੀ।

ਇਕ ਦਿਨ ਲਾਹੌਰ ਵਿਖੇ ਬਹੁਤ ਵਰਖਾ ਹੋਈ, ਜਿਹੜੇ ਵਿਚਾਰੇ ਰੋਜ਼ ਨਵੀਂ ਕਿਰਤ ਕਮਾ ਕੇ ਰੋਟੀ ਖਾਣ ਵਾਲੇ ਮਜ਼ਦੂਰ ਸਨ ਉਹ ਘਬਰਾਏ ਹੋਏ ਇਸ ਭਗਤ ਦੇ ਮਕਾਨ ਹੇਠ ਖੜੇ ਸਨ। ਭਗਤ ਜੀ ਨੂੰ ਜਦ ਕਿਸੇ ਕਰਣ ਪਤਾ ਲੱਗਾ ਤਾਂ ਹੇਠਾਂ ਉਤਰ ਕੇ ਉਹਨਾਂ ਮਜ਼ਦੂਰਾਂ ਨੂੰ ਨਿੰਮੋਝੂਣਾ ਵੇਖ ਕੇ ਪੁੱਛਿਆ-"ਭਾਈ ! ਕੀ ਕਾਰਣ ਹੈ, ਇਸ ਤਰ੍ਹਾਂ ਕਿਉਂ ਖੜੇ ਹੋ ?"

ਅੱਗੋਂ ਮਜ਼ਦੂਰਾਂ ਨੇ ਆਖਿਆ-"ਭਗਤ ਜੀ ! ਰੋਜ਼ਾਨਾ ਅਸੀਂ ਆਪਣੀ ਕਿਰਤ ਕਰਕੇ ਪੇਟ ਪਾਲਣਾ ਕਰ ਲੈਂਦੇ ਸੀ, ਅੱਜ ਸਵੇਰ ਦੀ ਜਿਉਂ ਵਰਖਾ ਸ਼ੁਰੂ ਹੋਈ ਹੈ, ਹੁਣ ਤਕ ਹਟੀ ਨਹੀਂ, ਅਸੀਂ ਮਜ਼ਦੂਰੀ ਕਰ ਨਹੀਂ ਸਕੇ, ਆਪ ਕਿਰਪਾ ਕਰੋ।"

ਭਗਤ ਜੀ ਨੇ ਪੁੱਛਿਆ-"ਤੁਸੀਂ ਕੀ ਦਿਹਾੜੀ ਕਮਾਉਂਦੇ ਹੋ ?"

ਉਹਨਾਂ ਆਖਿਆ-"ਚਾਰ ਆਨੇ ਰੋਜ਼।"

ਛੱਜੂ ਨੇ ਆਖਿਆ-"ਤੁਸੀਂ ਮੇਰੇ ਨਾਲ ਆਓ ਮੈਂ ਤੁਹਾਨੂੰ ਕੰਮ ਲਗਾਉਂਦਾ ਹਾਂ, ਚਾਰ ਆਨੇ ਦੀ ਜਗ੍ਹਾ ਬੇਸ਼ੱਕ ਅੱਠ ਅੱਠ ਆਨੇ ਰੋਜ਼ ਲੈ ਲਿਆ ਕਰੋ।"

ਅੰਦਰ ਲਿਜਾ ਕੇ ਹਰ ਇਕ ਦੇ ਹੱਥ ਮਾਲਾ ਫੜਾ ਕੇ ਵੱਖੋ ਵੱਖ ਕੁਟੀਆ ਵਿਚ ਬਿਠਾ ਕੇ ਕਿਹਾ- 'ਰਾਮ ਰਾਮ ਕਹੀ ਜਾਓ, ਇਥੇ ਬੈਠਿਆਂ ਹੀ ਤੁਹਾਨੂੰ ਰੋਟੀ ਮਿਲ ਜਾਏਗੀ।"

ਰਾਮ ਰਾਮ ਕਹਿਣਾ ਬੜਾ ਔਖਾ ਹੈ, ਜਿਨ੍ਹਾਂ ਨੇ ਹਰ ਰੋਜ਼ ਫਿਰ ਕੇ ਕੰਮ ਕਰਨਾ ਹੈ, ਉਹ ਅੱਜ ਕਿਵੇਂ ਬੈਠ ਕੇ 'ਰਾਮ ਰਾਮ' ਕਹਿ ਸਕਦੇ ਹਨ।

ਆਖਿਰ ਦੁਖੀ ਹੋ ਕੇ ਉੱਠ ਬੈਠੇ ਛੱਜੂ ਭਗਤ ਪਾਸ ਆ ਕੇ ਮਾਲਾ ਸੁੱਟ ਦਿੱਤੀਆਂ ਤੇ ਆਖਦੇ ਹਨ-"ਭਗਤ ਜੀ ! ਰਾਮ ਰਾਮ ਕਹਿਣਾ ਬਹੁਤ ਔਖਾ ਹੈ, ਸਾਡੇ ਪਾਸੋਂ ਇਹ ਕੰਮ ਨਹੀਂ ਹੋ ਸਕਦਾ।"

ਇੰਞ ਕਹਿ ਕੇ ਚਲੇ ਗਏ।

ਓਹੀ ਗੱਲ ਗੁਰੂ ਸਾਹਿਬ ਜੀ ਸੁਣਾਉਂਦੇ ਹਨ- 'ਹੇ ਮਾਤਾ ਜੀ ! ਸੱਚੇ ਨਾਮ ਦਾ ਆਖਣਾ ਬਹੁਤ ਔਖਾ ਹੈ।'

## ਦੂਜੀ ਸਾਖੀ— ਨਾਮ ਦਾ ਜਪਣਾ ਔਖਾ ਹੈ।

ਇਕ ਸਮੇਂ ਦਸਮੇਸ਼ ਪਿਤਾ ਜੀ ਪਾਸ ਬ੍ਰਾਹਮਣਾਂ ਨੇ ਆ ਕੇ ਪੁਕਾਰ ਕੀਤੀ - 'ਮਹਾਰਾਜ ਜੀ ! ਇਸ ਸਮੇਂ ਆਪ ਜੀ ਦੇ ਅਵਤਾਰ ਹੁੰਦਿਆਂ ਹੋਇਆਂ ਅਸੀਂ ਬਹੁਤ ਦੁਖੀ ਹਾਂ, ਲੋਕ ਸਾਡੀ ਪੂਜਾ ਕਰਨੋਂ ਹੱਟ ਗਏ ਹਨ। ਆਪ ਅਸਾਡੇ ਪਰ ਕਿਰਪਾ ਕਰੋ।'

ਹਜ਼ੂਰ ਨੇ ਫੁਰਮਾਇਆ-'ਜੋ ਅਸੀਂ ਕਹਿੰਦੇ ਹਾਂ ਉਸੇ ਤਰ੍ਹਾਂ ਕਰੋ ਤਾਂ ਤੁਹਾਨੂੰ ਕੋਈ ਦੁੱਖ ਨਹੀਂ ਹੋਵੇਗਾ। ਬ੍ਰਾਹਮਣਾਂ ਨੇ ਕਿਹਾ-'ਸਤਿ ਬਚਨ ਜੀ ! ਜੋ ਫੁਰਮਾਉਂਦੇ ਹੋ ਓਸੇ ਤਰ੍ਹਾਂ ਕਰਾਂਗੇ।'

ਕਲਗੀਧਰ ਜੀ ਨੇ ਕਿਹਾ-'ਰੋਜ਼ਾਨਾ ਅੱਠ ਘੰਟੇ ਬੈਠ ਕੇ ਆਪ ਪ੍ਰਮੇਸ਼ਰ ਦਾ ਜਾਪ ਕੀਤਾ ਕਰੋ, ਹੋਰ ਕੋਈ ਕੰਮ ਨਾ ਕਰੋ, ਫਿਰ ਅਸੀਂ ਤੁਹਾਨੂੰ ਰੋਜ਼ ਹੀ ਪੰਜ ਪੰਜ ਮੋਹਰਾਂ ਅਤੇ ਚੰਗੀ ਤੋਂ ਚੰਗੀ ਰੋਟੀ ਅਤੇ ਕੱਪੜੇ ਦਿਆਂਗੇ।'

ਇਹ ਗੱਲ ਸੁਣ ਕੇ ਬ੍ਰਾਹਮਣਾਂ ਨੇ ਕਿਹਾ-'ਇਸ ਨਾਲੋਂ ਹੋਰ ਕੀ ਚੰਗਾ ਹੈ।' ਹਜ਼ੂਰ ਨੇ ਭਾਈ ਆਲਮ ਸਿੰਘ ਦਾ ਪਹਿਰਾ ਉਹਨਾਂ ਪਰ ਲਗਾ ਦਿੱਤਾ ਕਿ ਇਨ੍ਹਾਂ ਨੂੰ ਦੂਰ ਦੂਰ ਫਾਸਲੇ ਪਰ ਬਿਠਾਵੀਂ ਤਾਂ ਕਿ ਆਪਸ ਵਿਚ ਗੱਲਾਂ ਨਾ ਕਰਨ ਅਤੇ ਨਾ ਹੀ ਇਨ੍ਹਾਂ ਨੂੰ ਪਾਠ ਕਰਦਿਆਂ ਸੌਣ ਦੇਈਂ।

ਭਾਈ ਆਲਮ ਸਿੰਘ ਨੇ ਉਸੇ ਤਰ੍ਹਾਂ ਕੀਤਾ, ਸਭ ਨੂੰ ਕੁਝ ਫਾਸਲੇ ਪਰ ਬਿਠਾ ਦਿੱਤਾ ਤੇ ਆਪ ਵਿਚ ਫਿਰਕੇ ਦੇਖਦੇ ਰਹੇ। ਜਿਸ ਵੇਲੇ ਅੱਠ ਘੰਟੇ ਬੀਤ ਗਏ, ਸ਼ਾਮ ਹੋਈ ਤਾਂ ਹਜ਼ੂਰ ਨੇ ਆਪ ਆ ਕੇ ਸਾਰਿਆਂ ਨੂੰ ਪਹਿਲੇ ਖੰਡ ਘਿਓ ਖਵਾਇਆ, ਨਵੇਂ ਨਵੇਂ ਕਪੜੇ ਦਿੱਤੇ ਫੇਰ ਨਾਲ ਪੰਜ ਪੰਜ ਮੋਹਰਾਂ ਦੇ ਕੇ ਕਿਹਾ-'ਜੇਕਰ ਇਸ ਤਰ੍ਹਾਂ ਪ੍ਰਵਾਨ ਹੈ ਤਾਂ ਰੋਜ਼ਾਨਾ ਆ ਕੇ ਪਾਠ ਕੀਤਾ ਕਰੋ।'

ਬ੍ਰਾਹਮਣਾਂ ਨੇ ਕਿਹਾ-'ਮਹਾਰਾਜ ! ਇਹ ਕੰਮ ਤਾਂ ਬਹੁਤ ਔਖਾ ਹੈ, ਸਾਥੋਂ ਨਹੀਂ ਨਿਭ ਸਕਦਾ, ਅੱਜ ਦੀ ਦਿਹਾੜੀ ਮਸਾਂ ਬਤੀਤ ਕੀਤੀ ਹੈ। ਅਸੀਂ ਤਾਂ ਆਪਣਾ ਗੁਜ਼ਾਰਾ ਪੱਤਰੀ ਨਾਲ ਹੀ ਸਾਰ ਲਿਆ ਕਰਾਂਗੇ।'

***ਯਥਾ— 'ਰਾਹੂ ਕੇਤੂ ਹੈਂ ਬੈਲ ਹਮਾਰੇ ਸਾੜ੍ਹ ਸਤੀ ਹੈ ਖੇਤੀ। ਪੱਤ੍ਰੀ ਹਮਾਰੀ ਬੜੀ ਸ਼ਿਕਾਰਨ ਮਾਰ ਲਿਆਵੇ ਛੇਤੀ।'***

ਇਹ ਗੱਲ ਕਹਿ ਕੇ ਬ੍ਰਾਹਮਣ ਚਲੇ ਗਏ।

ਏਸੇ ਕਾਰਨ ਗੁਰੂ ਜੀ ਆਖਦੇ ਹਨ, ਸੱਚੇ ਨਾਮ ਦਾ ਆਖਣਾ ਬਹੁਤ ਔਖਾ ਹੈ।

## ਸਾਚੇ ਨਾਮ ਕੀ ਲਾਗੈ ਭੂਖ ॥ ਉਤੁ ਭੂਖੈ ਖਾਇ ਚਲੀਅਹਿ ਦੂਖ ॥੧॥

ਸਾਨੂੰ ਤਾਂ ਸੱਚੇ ਨਾਮ ਜਪਣ ਦੀ ਭੁਖ=ਚਾਹ ਲੱਗ ਰਹੀ ਹੈ।

ਉਸ ਭੁੱਖ ਦੇ ਖਾਣ ਨਾਲ ਭਾਵ ਨਾਮ ਜਪਣ ਨਾਲ ਜਨਮ ਮਰਨ ਦੇ ਦੁੱਖ ਚਲੇ ਜਾਂਦੇ ਹਨ।

***ਯਥਾ— "ਦੁਖ ਭੁਖ ਨਹ ਵਿਆਪਈ ਜੇ ਸੁਖਦਾਤਾ ਮਨਿ ਹੋਇ॥"***

*[ਸਿਰੀਰਾਗੁ ਮਹਲਾ ੫, ਪੰਨਾ ੪੩]*

ਅਥਵਾ-ਉਸ ਪ੍ਰਤੱਖ ਭੁੱਖ ਦੇ ਖਾਇ=ਅਭਾਵ ਕਰਨ ਵਾਲਾ ਜੋ ਨਾਮ ਹੈ, ਉਸ ਦੇ ਜਪਣ ਕਰਕੇ ਚ=ਪੁਨਾ ਸਮੱਗ੍ਰ ਦੁੱਖ ਨਵਿੱਰਤ ਹੋ ਜਾਂਦੇ ਹਨ॥ ੧॥ ਇਸ ਲਈ-

## ਸੋ ਕਿਉ ਵਿਸਰੈ ਮੇਰੀ ਮਾਇ ॥ ਸਾਚਾ ਸਾਹਿਬੁ ਸਾਚੈ ਨਾਇ ॥੧॥ ਰਹਾਉ॥

ਹੇ ਮੇਰੇ ਮਾਤਾ ਜੀ ! ਉਸ ਸੱਚੇ ਪ੍ਰਮਾਤਮਾ ਦਾ ਨਾਮ ਮੈਨੂੰ ਕਿਵੇਂ ਭੁੱਲ ਸਕਦਾ ਹੈ।

ਕਿਉਂਕਿ ਉਹ ਮੇਰਾ ਸਾਹਿਬੁ=ਮਾਲਕ ਆਪ ਸੱਚਾ ਹੈ ਅਤੇ ਉਸ ਦਾ ਨਾਮ ਭੀ ਸੱਚਾ ਹੈ।

ਅਥਵਾ-ਉਹ ਸੱਚਾ ਸਾਹਿਬ ਹੈ, ਮੈਂ ਉਸ ਦੇ ਸੱਚੇ ਨਾਮ ਵਿਖੇ ਲੱਗਾ ਰਹਿੰਦਾ ਹਾਂ॥ ੧॥ ਰਹਾਉ॥

## ਸਾਚੇ ਨਾਮ ਕੀ ਤਿਲੁ ਵਡਿਆਈ॥ ਆਖਿ ਥਕੇ ਕੀਮਤਿ ਨਹੀ ਪਾਈ॥

ਹੇ ਮਾਤਾ ਜੀ ! ਸੱਚੇ ਨਾਮ ਦੀ ਵਡਿਆਈ ਬਹੁਤ ਲੋਕ ਆਖ ਆਖ ਕੇ ਥੱਕ ਗਏ ਹਨ, ਪਰ ਤਿਲ ਜਿੰਨੀ ਭੀ ਕਿਸੀ ਨੇ ਕੀਮਤ ਨਹੀਂ ਪਾਈ।

ਪੁਨਾ-ਮਾਤਾ ਜੀ ਨੇ ਕਿਹਾ-"ਜੇ ਸਾਰੇ ਮਿਲ ਕੇ ਆਖਣ ਤਦ ਤਾਂ ਉਸ ਦੀ ਕੀਮਤ ਪੈ ਜਾਏਗੀ।" ਗੁਰ ਉੱਤਰ-

## ਜੇ ਸਭਿ ਮਿਲਿ ਕੈ ਆਖਣ ਪਾਹਿ॥

ਹੇ ਮਾਤਾ ਜੀ ! ਜੇ ਸਾਰੇ ਰਲ ਕੇ ਭੀ ਆਖਣ ਲੱਗ ਪੈਣ ਤਦ ਵੀ ਉਸ ਦੀ ਕੀਮਤ ਨਹੀਂ ਪੈਂਦੀ।

ਪੁਨਾ, ਮਾਤਾ ਜੀ ਨੇ ਕਿਹਾ-"ਜਿਵੇਂ ਕਿਸੇ ਦੀ ਵਡਿਆਈ ਕਰੀਦੀ ਹੈ ਤਾਂ ਉਹ ਫੁੱਲ ਕੇ ਵੱਡਾ ਹੋ ਜਾਂਦਾ ਹੈ ਤੇ ਜੇ ਨਿੰਦਿਆ ਕਰੀਏ ਤਾਂ ਉਸ ਦਾ ਤੇਜ ਪ੍ਰਤਾਪ ਘਟ ਜਾਂਦਾ ਹੈ, ਪ੍ਰਮੇਸ਼ਰ ਭੀ ਐਸੇ ਹੀ ਹੋਵੇਗਾ ?" ਗੁਰ ਉੱਤਰ-

## ਵਡਾ ਨਾ ਹੋਵੈ ਘਾਟਿ ਨ ਜਾਇ॥੨॥

ਹੇ ਮਾਤਾ ਜੀ ! ਉਸਤਤੀ ਕਰਨ ਨਾਲ ਉਹ ਪ੍ਰਮਾਤਮਾ ਵੱਡਾ ਨਹੀਂ ਹੁੰਦਾ ਅਤੇ ਨਿੰਦਿਆ ਕਰਨ ਨਾਲ ਉਹ ਘਟ ਨਹੀਂ ਜਾਂਦਾ।

***ਯਥਾ—"ਜਿਮੀ ਜਮਾਨ ਕੇ ਬਿਖੈ ਸਮੱਸਤ ਏਕ ਜੋਤ ਹੈ॥ ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ॥"***

*[ਦਸਮ ਗ੍ਰੰਥ, ਛੰਦ ੬, ਪੰਨਾ ੨੯]*

ਫਿਰ ਮਾਤਾ ਜੀ ਨੇ ਪੁੱਛਿਆ ਕਿ ਜੋ ਪੁਰਸ਼ ਪ੍ਰੇਮ ਧਾਰ ਕੇ ਉਸ ਦਾ ਜਸ ਕਥਨ ਕਰਦਾ ਹੈ, ਉਸ ਨੂੰ ਕੀ ਫਲ ਮਿਲਦਾ ਹੇ? ਅਤੇ ਜੋ ਪ੍ਰਮੇਸ਼ਰ ਦੀ ਨਿੰਦਿਆ ਕਰਦਾ ਹੈ, ਉਸ ਨੂੰ ਕੀ ਫਲ ਮਿਲਦਾ ਹੈ? ਗੁਰ ਉੱਤਰ-

ਹੇ ਮਾਤਾ ਜੀ ! ਜੋ ਪੁਰਸ਼ ਸ਼ਰਧਾ ਪ੍ਰੇਮ ਧਾਰ ਕੇ ਪ੍ਰਮੇਸ਼ਰ ਦੇ ਜਸ ਨੂੰ ਕਥਨ ਕਰਦਾ ਹੈ, ਉਹ ਪੁਰਸ਼ ਵੱਡਾ ਨ ਹੋਵੈ=ਵੱਡਾ ਨਹੀਂ ਹੁੰਦਾ ? ਭਾਵ ਹੋ ਜਾਂਦਾ ਹੈ।

ਅਤੇ ਜੋ ਪੁਰਸ਼ ਪ੍ਰਮੇਸ਼ਰ ਦੀ ਨਿੰਦਿਆ ਕਰਦਾ ਹੈ, ਉਸ ਪੁਰਸ਼ ਦਾ ਜਸ [ਤੇਜ ਪ੍ਰਤਾਪ] ਘਾਟਿ ਨ ਜਾਇ=ਘਟ ਨਹੀਂ ਜਾਂਦਾ ? ਭਾਵ ਘਟ ਜਾਂਦਾ ਹੈ।

ਨਿੰਦਕ ਪੁਰਸ਼ ਨੂੰ ਇਸ ਲੋਕ ਵਿਚ ਅਤੇ ਪ੍ਰਲੋਕ ਵਿਚ ਭੀ ਸੁਖ ਨਹੀਂ।

ਹੁਣ ਨਿੰਦਕਾਂ ਦਾ ਹਾਲ ਸੁਣੋ-

***"ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਹਰਿ ਦਰਗਹ ਕਾਢੇ ਮਾਰੀ॥***
***ਤੇ ਨਰ ਨਿੰਦਕ ਸੋਭ ਨ ਪਾਵਹਿ ਤਿਨ ਨਕ ਕਾਟੇ ਸਿਰਜਨਹਾਰੀ॥ ੩॥"***

*[ਭੈਰਉ ਮਹਲਾ ੫, ਪੰਨਾ ੧੧੩੫]*

***ਤਥਾ—"ਪ੍ਰਭ ਮਾਤ ਪਿਤਾ ਅਪਣੇ ਦਾਸ ਕਾ ਰਖਵਾਲਾ॥***
***ਨਿੰਦਕ ਕਾ ਮਾਥਾ ਈਹਾਂ ਊਹਾ ਕਾਲਾ ॥ ੩॥"***

*[ਭੈਰਉ ਮਹਲਾ ੫, ਪੰਨਾ ੧੧੩੭]*

ਤਥਾ—"ਅਪਣੇ ਦਾਸ ਕਉ ਕੰਠਿ ਲਗਾਵੈ॥ ਨਿੰਦਕ ਕਉ ਅਗਨਿ ਮਹਿ ਪਾਵੈ॥ ੧॥"

[ਭੈਰਉ ਮਹਲਾ ੫, ਪੰਨਾ ੧੧੩੮]

ਤਥਾ—"ਨਿੰਦਕ ਕਉ ਫਿਟਕੇ ਸੰਸਾਰੁ॥ ਨਿੰਦਕ ਕਾ ਝੂਠਾ ਬਿਉਹਾਰੁ॥
ਨਿੰਦਕ ਕਾ ਮੈਲਾ ਆਚਾਰੁ॥ ਦਾਸ ਅਪੁਨੇ ਕਉ ਰਾਖਨਹਾਰੁ॥ ੧॥
ਨਿੰਦਕੁ ਮੁਆ ਨਿੰਦਕ ਕੈ ਨਾਲਿ॥ ਪਾਰਬ੍ਰਹਮ ਪਰਮੇਸਰਿ ਜਨ ਰਾਖੇ
ਨਿੰਦਕ ਕੈ ਸਿਰਿ ਕੜਕਿਓ ਕਾਲੁ॥ ੧॥ ਰਹਾਉ॥
ਨਿੰਦਕ ਕਾ ਕਹਿਆ ਕੋਇ ਨ ਮਾਨੈ॥ ਨਿੰਦਕ ਝੂਠ ਬੋਲਿ ਪਛੁਤਾਨੇ॥
ਹਾਥ ਪਛੋਰਹਿ ਸਿਰੁ ਧਰਨਿ ਲਗਾਹਿ॥ ਨਿੰਦਕ ਕਉ ਦਈ ਛੋਡੈ ਨਾਹਿ॥ ੨॥
ਹਰਿ ਕਾ ਦਾਸੁ ਕਿਛੁ ਬੁਰਾ ਨ ਮਾਗੈ॥ ਨਿੰਦਕ ਕਉ ਲਾਗੈ ਦੁਖ ਸਾਂਗੈ॥
ਬਗੁਲੇ ਜਿਉ ਰਹਿਆ ਪੰਖ ਪਸਾਰਿ॥ ਮੁਖ ਤੇ ਬੋਲਿਆ ਤਾਂ ਕਢਿਆ ਬੀਚਾਰਿ॥ ੩॥"

[ਭੈਰਉ ਮਹਲਾ ੫, ਪੰਨਾ ੧੧੫੧]

ਤਥਾ—ਟੂਟੀ ਨਿੰਦਕ ਕੀ ਅਧ ਬੀਚ॥
ਜਨ ਕਾ ਰਾਖਾ ਆਪਿ ਸੁਆਮੀ ਬੇਮੁਖ ਕਉ ਆਇ ਪਹੂਚੀ ਮੀਚ॥ ੧॥ ਰਹਾਉ॥
ਉਸ ਕਾ ਕਹਿਆ ਕੋਇ ਨ ਸੁਣਈ ਕਹੀ ਨ ਬੈਸਣੁ ਪਾਵੈ॥
ਈਹਾ ਦੁਖੁ ਆਗੈ ਨਰਕੁ ਭੁੰਚੈ ਬਹੁ ਜੋਨੀ ਭਰਮਾਵੈ॥ ੧॥

[ਸਾਰਗ ਮਹਲਾ ੫, ਪੰਨਾ ੧੨੨੪]

ਤਥਾ—"ਸੰਤ ਕੀ ਨਿੰਦਾ ਜੋਨੀ ਭਵਨਾ॥ ਸੰਤ ਕੀ ਨਿੰਦਾ ਰੋਗੀ ਕਰਨਾ॥
ਸੰਤ ਕੀ ਨਿੰਦਾ ਦੂਖ ਸਹਾਮ॥ ਡਾਨੁ ਦੈਤ ਨਿੰਦਕ ਕਉ ਜਾਮ॥ ੧॥
ਸੰਤ ਸੰਗਿ ਕਰਹਿ ਜੋ ਬਾਦੁ॥ ਤਿਨ ਨਿੰਦਕ ਨਾਹੀ ਕਿਛੁ ਸਾਦੁ॥ ੧॥ ਰਹਾਉ॥
ਭਗਤ ਕੀ ਨਿੰਦਾ ਕੰਧੁ ਛੇਦਾਵੈ॥ ਭਗਤ ਕੀ ਨਿੰਦਾ ਨਰਕ ਭੁੰਚਾਵੈ॥
ਭਗਤ ਕੀ ਨਿੰਦਾ ਗਰਭ ਮਹਿ ਗਲੈ॥ ਭਗਤ ਕੀ ਨਿੰਦਾ ਰਾਜ ਤੇ ਟਲੈ॥ ੨॥
ਨਿੰਦਕ ਕੀ ਗਤਿ ਕਤਹੂ ਨਾਹਿ॥ ਆਪਿ ਬੀਜਿ ਆਪੇ ਹੀ ਖਾਹਿ॥
ਚੋਰ ਜਾਰ ਜੂਆਰ ਤੇ ਬੁਰਾ॥ ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ॥ ੩॥"

[ਭੈਰਉ ਮਹਲਾ ੫, ਪੰਨਾ ੧੧੪੫]

ਤਥਾ—"ਮਨਮੁਖਿ ਅੰਧੇ ਸੁਧਿ ਨ ਕਾਈ॥ ਆਤਮ ਘਾਤੀ ਹੈ ਜਗਤ ਕਸਾਈ॥
ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ ਬਿਨੁ ਮਜੂਰੀ ਭਾਰੁ ਪਹੁਚਾਵਣਿਆ॥ ੪॥"

[ਮਾਝ ਮਹਲਾ ੩, ਪੰਨਾ ੧੧੮]

ਤਥਾ—"ਸੰਤ ਕੈ ਦੂਖਨਿ ਆਰਜਾ ਘਟੈ॥ ਸੰਤ ਕੈ ਦੂਖਨਿ ਜਮ ਤੇ ਨਹੀ ਛੁਟੈ॥
ਸੰਤ ਕੈ ਦੂਖਨਿ ਸੁਖੁ ਸਭੁ ਜਾਇ॥ ਸੰਤ ਕੈ ਦੂਖਨਿ ਨਰਕ ਮਹਿ ਪਾਇ॥
ਸੰਤ ਕੈ ਦੂਖਨਿ ਮਤਿ ਹੋਇ ਮਲੀਨ॥ ਸੰਤ ਕੈ ਦੂਖਨਿ ਸੋਭਾ ਤੇ ਹੀਨ॥

ਸੰਤ ਕੇ ਹਤੇ ਕਉ ਰਖੈ ਨ ਕੋਇ॥ ਸੰਤ ਕੇ ਦੂਖਨਿ ਥਾਨ ਭ੍ਰਸਟੁ ਹੋਇ॥
ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ॥ ਨਾਨਕ ਸੰਤ ਸੰਗਿ ਨਿੰਦਕੁ ਭੀ ਤਰੈ॥ ੧॥'

[ਗਉੜੀ ਸੁਖਮਨੀ, ਪੰਨਾ ੨੭੯]

ਤਥਾ—ਸੰਤ ਕਾ ਲੀਆ ਧਰਤਿ ਬਿਦਾਰਉ॥ ਸੰਤ ਕਾ ਨਿੰਦਕੁ ਅਕਾਸ ਤੇ ਟਾਰਉ॥
ਸੰਤ ਕਉ ਰਾਖਉ ਅਪਨੇ ਜੀਅ ਨਾਲਿ॥ ਸੰਤ ਉਧਾਰਉ ਤਤਖਿਣ ਤਾਲਿ॥ ੧॥
ਸੋਈ ਸੰਤੁ ਜਿ ਭਾਵੈ ਰਾਮ॥ ਸੰਤ ਗੋਬਿੰਦ ਕੈ ਏਕੈ ਕਾਮੁ॥ ੧॥ ਰਹਾਉ॥
ਸੰਤ ਕੈ ਊਪਰਿ ਦੇਇ ਪ੍ਰਭੁ ਹਾਥ॥ ਸੰਤ ਕੈ ਸੰਗਿ ਬਸੈ ਦਿਨੁ ਰਾਤਿ॥
ਸਾਸਿ ਸਾਸਿ ਸੰਤਹ ਪ੍ਰਤਿਪਾਲਿ॥ ਸੰਤ ਕਾ ਦੋਖੀ ਰਾਜ ਤੇ ਟਾਲਿ॥ ੨॥
ਸੰਤ ਕੀ ਨਿੰਦਾ ਕਰਹੁ ਨ ਕੋਇ॥ ਜੋ ਨਿੰਦੈ ਤਿਸ ਕਾ ਪਤਨੁ ਹੋਇ॥

[ਗੋਂਡ ਮਹਲਾ ੫, ਪੰਨਾ ੮੬੭]

ਤਥਾ—"ਨਿੰਦਕੁ ਐਸੇ ਹੀ ਝਰਿ ਪਰੀਐ॥
ਇਹ ਨੀਸਾਨੀ ਸੁਨਹੁ ਤੁਮ ਭਾਈ ਜਿਉ ਕਾਲਰ ਭੀਤਿ ਗਿਰੀਐ॥ ੧॥ ਰਹਾਉ॥
ਜਉ ਦੇਖੈ ਛਿਦ੍ਰੁ ਤਉ ਨਿੰਦਕੁ ਉਮਾਹੈ ਭਲੋ ਦੇਖਿ ਦੁਖ ਭਰੀਐ॥
ਆਠ ਪਹਰ ਚਿਤਵੈ ਨਹੀ ਪਹੁਚੈ ਬੁਰਾ ਚਿਤਵਤ ਚਿਤਵਤ ਮਰੀਐ॥ ੧॥
ਨਿੰਦਕੁ ਪ੍ਰਭੂ ਭੁਲਾਇਆ ਕਾਲੁ ਨੇਰੈ ਆਇਆ ਹਰਿ ਜਨ ਸਿਉ ਬਾਦੁ ਉਠਰੀਐ॥
ਨਾਨਕ ਕਾ ਰਾਖਾ ਆਪਿ ਪ੍ਰਭੁ ਸੁਆਮੀ ਕਿਆ ਮਾਨਸ ਬਪੁਰੇ ਕਰੀਐ॥ ੨॥ ੯॥ ੯੫॥"

[ਬਿਲਾਵਲੁ ਮਹਲਾ ੫, ਪੰਨਾ ੮੨੩]

ਤਥਾ—"ਜੇ ਓਹੁ ਅਠਸਠਿ ਤੀਰਥ ਨ੍ਹਾਵੈ॥ ਜੇ ਓਹੁ ਦੁਆਦਸ ਸਿਲਾ ਪੂਜਾਵੈ॥
ਜੇ ਓਹੁ ਕੂਪ ਤਟਾ ਦੇਵਾਵੈ॥ ਕਰੈ ਨਿੰਦ ਸਭ ਬਿਰਥਾ ਜਾਵੈ॥ ੧॥
ਸਾਧ ਕਾ ਨਿੰਦਕੁ ਕੈਸੇ ਤਰੈ॥ ਸਰਪਰ ਜਾਨਹੁ ਨਰਕ ਹੀ ਪਰੈ॥ ੧॥ ਰਹਾਉ॥
ਜੇ ਓਹੁ ਗ੍ਰਹਨ ਕਰੈ ਕੁਲਖੇਤਿ॥ ਅਰਪੈ ਨਾਰਿ ਸੀਗਾਰ ਸਮੇਤਿ॥
ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ॥ ਕਰੈ ਨਿੰਦ ਕਵਨੈ ਨਹੀ ਗੁਨੈ॥ ੨॥
ਜੇ ਓਹੁ ਅਨਿਕ ਪ੍ਰਸਾਦ ਕਰਾਵੈ॥ ਭੂਮਿ ਦਾਨ ਸੋਭਾ ਮੰਡਪਿ ਪਾਵੈ॥
ਅਪਨਾ ਬਿਗਾਰਿ ਬਿਰਾਂਨਾ ਸਾਂਢੈ॥ ਕਰੈ ਨਿੰਦ ਬਹੁ ਜੋਨੀ ਹਾਂਢੈ॥ ੩॥
ਨਿੰਦਾ ਕਹਾ ਕਰਹੁ ਸੰਸਾਰਾ॥ ਨਿੰਦਕ ਕਾ ਪਰਗਟਿ ਪਾਹਾਰਾ॥
ਨਿੰਦਕੁ ਸੋਧਿ ਸਾਧਿ ਬੀਚਾਰਿਆ॥ ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ॥"

[ਗੋਂਡ ਰਵਿਦਾਸ ਜੀਉ, ਪੰਨਾ ੮੭੫]

ਤਥਾ—"ਜਨ ਕਬੀਰ ਕਉ ਨਿੰਦਾ ਸਾਰੁ॥ ਨਿੰਦਕੁ ਡੂਬਾ ਹਮ ਉਤਰੇ ਪਾਰਿ॥ ੩॥"

[ਗਉੜੀ ਕਬੀਰ ਜੀ, ਪੰਨਾ ੩੩੯]

ਤਥਾ—"ਜਨਮ ਜਨਮ ਕੀ ਮਲੁ ਧੋਵੈ ਪਰਾਈ ਆਪਣਾ ਕੀਤਾ ਪਾਵੈ॥
ਈਹਾ ਸੁਖੁ ਨਹੀ ਦਰਗਹ ਢੋਈ ਜਮਪੁਰਿ ਜਾਇ ਪਚਾਵੈ॥ ੧॥

ਨਿੰਦਕਿ ਅਹਿਲਾ ਜਨਮੁ ਗਵਾਇਆ॥
ਪਹੁਚਿ ਨ ਸਾਕੈ ਕਾਹੂ ਬਾਤੈ ਆਗੈ ਠਉਰ ਨ ਪਾਇਆ॥੧॥ ਰਹਾਉ॥
ਕਿਰਤੁ ਪਇਆ ਨਿੰਦਕ ਬਪੁਰੇ ਕਾ ਕਿਆ ਓਹੁ ਕਰੈ ਬਿਚਾਰਾ॥
ਤਹਾ ਬਿਗੂਤਾ ਜਹ ਕੋਇ ਨ ਰਾਖੈ ਓਹੁ ਕਿਸੁ ਪਹਿ ਕਰੇ ਪੁਕਾਰਾ॥ ੨॥
ਨਿੰਦਕ ਕੀ ਗਤਿ ਕਤਹੂੰ ਨਾਹੀ ਖਸਮੈ ਏਵੈ ਭਾਣਾ॥
ਜੋ ਜੋ ਨਿੰਦ ਕਰੇ ਸੰਤਨ ਕੀ ਤਿਉ ਸੰਤਨ ਸੁਖੁ ਮਾਨਾ॥ ੩॥
ਸੰਤਾ ਟੇਕ ਤੁਮਾਰੀ ਸੁਆਮੀ ਤੂੰ ਸੰਤਨ ਕਾ ਸਹਾਈ॥
ਕਹੁ ਨਾਨਕ ਸੰਤ ਹਰਿ ਰਾਖੇ ਨਿੰਦਕ ਦੀਏ ਰੁੜਾਈ॥ ੪॥ ੨॥ ੪੧॥"

[ਆਸਾ ਮਹਲਾ ੫, ਪੰਨਾ ੩੮੦]

ਤਥਾ—"ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੁ ਅਉਖਾ ਜਗ ਮਹਿ ਹੋਇਆ॥
ਨਰਕ ਘੋਰੁ ਦੁਖ ਖੂਹੁ ਹੈ ਓਥੈ ਪਕੜਿ ਓਹੁ ਢੋਇਆ॥
ਕੂਕ ਪੁਕਾਰ ਕੋ ਨ ਸੁਣੇ ਓਹੁ ਅਉਖਾ ਹੋਇ ਹੋਇ ਰੋਇਆ॥
ਓਨਿ ਹਲਤੁ ਪਲਤੁ ਸਭੁ ਗਵਾਇਆ ਲਾਹਾ ਮੂਲੁ ਸਭੁ ਖੋਇਆ॥
ਓਹੁ ਤੇਲੀ ਸੰਦਾ ਬਲਦੁ ਕਰਿ ਨਿਤ ਭਲਕੇ ਉਠਿ ਪ੍ਰਭਿ ਜੋਇਆ॥"

[ਗਉੜੀ ਵਾਰ, ਪੰਨਾ ੩੦੯]

ਤਥਾ—"ਰਹਦੇ ਖੁਹਦੇ ਨਿੰਦਕ ਮਾਰਿਅਨੁ ਕਰਿ ਆਪੇ ਆਹਰੁ॥
ਸੰਤ ਸਹਾਈ ਨਾਨਕਾ ਵਰਤੈ ਸਭ ਜਾਹਰੁ॥ ੧॥"
ਤਥਾ—"ਨਾਰਾਇਣਿ ਲਇਆ ਨਾਠੂੰਗੜਾ ਪੈਰ ਕਿਥੈ ਰਖੈ॥
ਕਰਦਾ ਪਾਪ ਅਮਿਤਿਆ ਨਿਤ ਵਿਸੋ ਚਖੈ॥
ਨਿੰਦਾ ਕਰਦਾ ਪਚਿ ਮੁਆ ਵਿਚਿ ਦੇਹੀ ਭਖੈ॥"
ਸਚੈ ਸਾਹਿਬ ਮਾਰਿਆ ਕਉਣੁ ਤਿਸ ਨੋ ਰਖੈ॥
ਤਥਾ—"ਅਵਖਧ ਸਭੇ ਕੀਤਿਅਨੁ ਨਿੰਦਕ ਕਾ ਦਾਰੂ ਨਾਹਿ॥
ਆਪਿ ਭੁਲਾਏ ਨਾਨਕਾ ਪਚਿ ਪਚਿ ਜੋਨੀ ਪਾਹਿ॥ ੨॥"

[ਗਉੜੀ ਵਾਰ, ਪੰਨਾ ੩੧੫]

ਭਾਈ ਗੁਰਦਾਸ ਜੀ ਨੇ ਭੀ ਨਿੰਦਕਾਂ ਦੀ ਹਾਲਤ ਕਥਨ ਕੀਤੀ ਹੈ-

"ਨਿੰਦਾ ਕਰ ਹਰਣਾਖਸੈ ਵੇਖਹੁ ਫਲ ਵਟੈ॥ ਲੰਕ ਲੁਟਾਈ ਰਾਵਣੈ ਮਸਤਕਿ ਦਸ ਕਟੈ।
ਕੰਸੁ ਗਇਆ ਸਣ ਲਸਕਰੈ ਸਭ ਦੈਤ ਸੰਘਟੈ॥ ਵੰਸੁ ਗਵਾਇਆ ਕੈਰਵਾਂ ਖੂਹਣਿ ਲੱਖ ਫਟੈ।
ਦੰਤ ਬਕਤ੍ਰ ਸਿਸਪਾਲ ਦੇ ਦੰਦ ਹੋਏ ਖਟੈ॥ ਨਿੰਦਾ ਕੋਇ ਨ ਸਿਝਿਓ ਇਉਂ ਵੇਦ ਉਘਟੈ।
ਦੁਰਬਾਸੇ ਨੇ ਸਰਾਪ ਦੇ ਯਾਦਵ ਸਭਿ ਤਟੈ॥ ੫॥"

[ਭਾਈ ਗੁਰਦਾਸ ਜੀ ਵਾਰ ੩੫]

ਫਿਰ ਮਾਤਾ ਜੀ ਨੇ ਕਿਹਾ-"ਜਿਵੇਂ ਕਿਸੇ ਪੁਰਸ਼ ਨੂੰ ਪਤਾ ਲੱਗ ਜਾਵੇ ਹੁਣ ਮੇਰਾ ਮਰਨਾ

ਨਜ਼ਦੀਕ ਆ ਗਿਆ ਹੈ, ਤਾਂ ਉਸ ਨੂੰ ਸੋਗ ਹੋ ਜਾਂਦਾ ਹੈ।

ਇਸੀ ਤਰ੍ਹਾਂ ਜਦੋਂ ਪਰਮੇਸ਼ਰ ਦਾ ਮਰਨਾ ਆਉਂਦਾ ਹੋਵੇਗਾ ਤਾਂ ਉਸ ਨੂੰ ਭੀ ਸੋਗ ਹੋ ਜਾਂਦਾ ਹੋਵੇਗਾ ?" ਤਾਂ ਸਤਿਗੁਰਾਂ ਨੇ ਕਿਹਾ-

## ਨਾ ਓਹੁ ਮਰੈ ਨ ਹੋਵੈ ਸੋਗੁ॥

ਨਾ ਪਰਮੇਸ਼ਰ ਕਦੀ ਮਰਦਾ ਹੈ, ਇਸ ਲਈ ਨਾ ਹੀ ਉਸ ਨੂੰ ਕੋਈ ਸੋਗੁ=ਫਿਕਰ ਹੁੰਦਾ ਹੈ।

***ਯਥਾ—"ਮਰੈ ਨਾਹੀ ਸਦ ਸਦ ਹੀ ਜੀਵੈ॥ ਅਮਰੁ ਭਇਆ ਅਬਿਨਾਸੀ ਥੀਵੈ॥"***

[ਮਾਰੂ ਮਹਲਾ ੫, ਪੰਨਾ ੧੦੭੪]

ਅਥਵਾ-ਮਾਤਾ ਜੀ ਨੇ ਕਿਹਾ-"ਜਿਸ ਤਰ੍ਹਾਂ ਪਿਤਾ ਦੇ ਮਰ ਜਾਣ ਕਰਕੇ ਪੁੱਤ੍ਰਾਂ ਨੂੰ ਸੋਗ ਹੁੰਦਾ ਹੈ। ਤਿਵੇਂ ਪਰਮੇਸ਼ਰ ਦੇ ਮਰਨ ਨਾਲ ਉਸ ਦੇ ਪੁੱਤਰਾਂ [ਮਹਾਤਮਾਂ, ਭਗਤਾਂ ਜਨਾਂ] ਨੂੰ ਸੋਗ ਹੁੰਦਾ ਹੋਵੇਗਾ?"

ਗੁਰ ਉੱਤਰ-

ਹੇ ਮਾਤਾ ਜੀ ! ਨਾ ਉਹ ਪਰਮੇਸ਼ਰ ਮਰਦਾ ਹੈ, ਨਾ ਹੀ ਉਸ ਦੇ ਉਪਾਸ਼ਕਾਂ [ਸੰਤਾਂ, ਮਹਾਤਮਾਂ ਭਗਤ ਜਨਾਂ] ਨੂੰ ਸੋਗ ਹੁੰਦਾ ਹੈ।

ਫਿਰ ਮਾਤਾ ਜੀ ਨੇ ਕਿਹਾ-"ਜਿਸ ਤਰ੍ਹਾਂ ਕੋਈ ਵਰਤਾਵਾ ਪ੍ਰਸ਼ਾਦਿ ਵੰਡਦਾ-ਵੰਡਦਾ ਭੁੱਲ ਜਾਂਦਾ ਹੈ, ਕਿਸੇ ਨੂੰ ਵਿੱਚੋਂ ਛੱਡ ਵੀ ਜਾਂਦਾ ਹੈ, ਤਿਵੇਂ ਸਾਰਿਆਂ ਨੂੰ ਰਿਜ਼ਕ ਦੇਂਦਾ ਹੋਇਆ ਪਰਮੇਸ਼ਰ ਵੀ ਭੁੱਲ ਜਾਂਦਾ ਹੋਵੇਗਾ?"

ਗੁਰ ਉੱਤਰ—

## ਦੇਦਾ ਰਹੈ ਨ ਚੂਕੈ ਭੋਗੁ॥

ਹੇ ਮਾਤਾ ਜੀ ! ਉਹ ਪਰਮੇਸ਼ਰ ਦਾਤਾਂ ਦੇਂਦਾ ਰਹਿੰਦਾ ਹੈ, ਭੋਗੁ=ਪਦਾਰਥ ਦੇਂਦਿਆਂ ਹੋਇਆ ਚੂਕੈ ਨ=ਭੁੱਲਦਾ ਨਹੀਂ ਹੈ।

ਫਿਰ ਮਾਤਾ ਜੀ ਨੇ ਕਿਹਾ-"ਜਿਸ ਤਰ੍ਹਾਂ ਕੋਈ ਖਜ਼ਾਨੇ ਵਿਚੋਂ ਰੋਜ਼ ਦੇਂਦਾ ਰਹੇ ਤਾਂ ਉਹ ਖਜ਼ਾਨਾ ਮੁੱਕ ਵੀ ਜਾਂਦਾ ਹੈ। ਤਿਵੇਂ ਪਰਮੇਸ਼ਰ ਜੇ ਰੋਜ਼ ਦਾਤਾਂ ਦੇਂਦਾ ਰਹੇ ਤਾਂ ਉਸ ਦਾ ਖਜ਼ਾਨਾ ਭੀ ਮੁੱਕ ਜਾਂਦਾ ਹੋਵੇਗਾ?"

ਗੁਰ ਉਤਰ- ਦੇਦਾ ਰਹੈ ਨ ਚੂਕੈ ਭੋਗੁ॥

ਹੇ ਮਾਤਾ ਜੀ ! ਉਹ ਪਰਮੇਸ਼ਰ ਹਮੇਸ਼ਾਂ ਦਾਤਾਂ ਦੇਂਦਾ ਰਹਿੰਦਾ ਹੈ, ਉਸ ਦਾ ਭੋਗੁ=ਖਜ਼ਾਨਾ ਚੂਕੈ ਨ=ਮੁੱਕਦਾ ਨਹੀਂ ਹੈ।

ਵਾ-ਉਸ ਦੇ ਖਜ਼ਾਨੇ ਵਿਚੋਂ ਭੋਗੁ=ਪਦਾਰਥ ਮੁੱਕਦਾ ਨਹੀਂ ਹੈ।

ਫਿਰ ਮਾਤਾ ਜੀ ਨੇ ਕਿਹਾ-"ਐਸਾ ਗੁਣ ਕਿਸੇ ਹੋਰ ਵਿਚ ਭੀ ਹੈ ?" ਗੁਰ ਉਤਰ-

## ਗੁਣੁ ਏਹੋ ਹੋਰੁ ਨਾਹੀ ਕੋਇ॥

ਹੇ ਮਾਤਾ ਜੀ ! ਏਹੋ ਜਿਹਾ ਗੁਣ ਹੋਰ ਕਿਸੇ ਵਿਚ ਨਹੀਂ ਹੈ।

ਅਥਵਾ-ਇਹ ਗੁਣ ਪਰਮੇਸ਼ਰ ਵਿਚ ਹੀ ਹੈ, ਹੋਰ ਕਿਸੇ ਵਿਚ ਨਹੀਂ ਹੈ।

**ਨਾ ਕੋ ਹੋਆ ਨਾ ਕੋ ਹੋਇ ॥ ੩ ॥**

ਪਰਮੇਸ਼ਰ ਵਰਗਾ ਨਾ ਕੋਈ ਪਿੱਛੇ ਸੀ, ਨਾ ਹੁਣ ਹੈ, ਨਾ ਕੋਈ ਅੱਗੇ ਹੋਵੇਗਾ ॥ ੩ ॥

**ਜੇਵਡੁ ਆਪਿ ਤੇਵਡ ਤੇਰੀ ਦਾਤਿ ॥**

ਹੇ ਮਾਤਾ ਜੀ ! ਜਿੱਡਾ ਵੱਡਾ ਉਹ ਪਰਮੇਸ਼ਰ ਆਪ ਹੈ, ਓਡੀ ਵੱਡੀ ਤੇਰੀ=ਤਿਸ ਦੀ ਦਾਤ ਹੈ।

ਪ੍ਰਸ਼ਨ-"ਉਹ ਕਿਹੜੀ ਦਾਤ ਹੈ?" ਗੁਰ ਉਤਰ—

**ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥**

ਜਿਸ ਪਰਮੇਸ਼ਰ ਨੇ ਜੀਵਾਂ ਦੇ ਕਾਰ ਵਿਉਹਾਰ ਚਲਾਉਣ ਵਾਸਤੇ ਦਿਨ ਬਨਾਉਣਾ ਕੀਤਾ ਹੈ। ਦਿਨ ਬਣਾ ਕੇ ਫਿਰ ਆਰਾਮ ਕਰਾਉਣ ਵਾਸਤੇ ਰਾਤ ਬਨਾਉਣਾ ਕੀਤੀ ਹੈ। ਜੇਕਰ ਦਿਨ ਹੀ ਰਹਿੰਦਾ ਤਾਂ ਸਾਰੇ ਲੋਕ ਧੰਦਿਆਂ ਵਿਚ ਹੀ ਮਰ ਜਾਂਦੇ ਤੇ ਜੇਕਰ ਰਾਤ ਹੁੰਦੀ ਤਾਂ ਸਾਰੇ ਲੋਕ ਅੰਧ ਧੁੰਦ ਵਿਚ ਹੀ ਘਬਰਾਏ ਰਹਿੰਦੇ।

**ਖਸਮੁ ਵਿਸਾਰਹਿ ਤੇ ਕਮਜਾਤਿ ॥ ਨਾਨਕ ਨਾਵੈ ਬਾਝੁ ਸਨਾਤਿ ॥ ੪ ॥ ੩ ॥**

ਹੇ ਮਾਤਾ ਜੀ ! ਉਸ ਐਸੇ ਮਾਲਕ ਵਾਹਿਗੁਰੂ ਨੂੰ ਜੋ ਵਿਸਾਰਦੇ ਹਨ, ਉਹ ਪੁਰਸ਼ ਕਮਜਾਤਿ=ਨਿਊਣ ਜਾਤੀ ਵਾਲੇ ਹਨ।

ਗੁਰੂ ਜੀ ਆਖਦੇ ਹਨ-ਪਰਮੇਸ਼ਰ ਦਾ ਨਾਮ ਜਪੇ ਬਿਨਾਂ ਜੀਵ ਸਨਾਤਿ=ਭੂਤਨੇ ਹਨ। ਇਸ ਲਈ ਜੀਵ ਨੂੰ ਹਰ ਵੇਲੇ ਨਾਮ ਜਪਣਾ ਚਾਹੀਦਾ ਹੈ ॥ ੪ ॥ ੩ ॥

**ਰਾਗੁ ਗੂਜਰੀ ਮਹਲਾ ੪ ॥***

ਉਥਾਨਕਾ-ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪਣੇ ਪਿਤਾ ਹਰਿਦਾਸ ਜੀ ਦੇ ਕਹੇ ਅਨੁਸਾਰ

---

*ਦੋਨਾਂ ਸ਼ਬਦਾਂ ਦਾ ਪਾਠਾਂਤ੍ਰ-ਭੇਦ

| ਰਹਰਾਸਿ ਸਾਹਿਬ (ਪੰਨਾ ੧੦) | ਰਾਗੁ ਗੂਜਰੀ (ਪੰਨਾ ੪੯੨) |
|---|---|
| | ੧ੴ ਸਤਿਗੁਰ ਪ੍ਰਸਾਦਿ ॥ |
| ਰਾਗੁ ਗੂਜਰੀ ਮਹਲਾ ੪ ॥ | ਰਾਗੁ ਗੂਜਰੀ ਮਹਲਾ ੪ 'ਚਉਪਦੇ ਘਰੁ ੧ ॥' |
| ਬਿਨਉ ਕਰਉ ਗੁਰ ਪਾਸਿ ॥ | 'ਹਉ' ਬਿਨਉ ਕਰਉ ਗੁਰ ਪਾਸਿ ॥ |
| ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ | 'ਜਿਨ੍' ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ |
| ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥ | 'ਤਿਨ' ਧੁਰਿ ਮਸਤਕਿ ਲਿਖਿਆ ਲਿਖਾਸਿ ॥ |
| ਧਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ | 'ਧੰਨੁ' ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ |
| ਮਿਲਿ 'ਜਨ' ਨਾਨਕ ਨਾਮੁ ਪਰਗਾਸਿ ॥ ੪ ॥ ੪ ॥ | ਮਿਲਿ ਨਾਨਕ ਨਾਮੁ ਪਰਗਾਸਿ ॥ ੪ ॥ ੧ ॥ |

ਲਾਹੌਰ ਸ਼ਹਿਰ ਵਿਖੇ ਘੁੰਙਣੀਆਂ ਦਾ ਛਾਬਾ ਭਰ ਕੇ ਲੈ ਜਾਂਦੇ ਸਨ ਤੇ ਵੇਚ ਕੇ ਜੋ ਪੈਸੇ ਵੱਟਦੇ ਉਹ ਘਰ ਲਿਆ ਦੇਂਦੇ ਸਨ।

ਇਕ ਦਿਨ ਜਦ ਮਾਤਾ 'ਦਯਾ ਕੌਰ' ਜੀ ਨੇ ਛੋਲੇ ਉਬਾਲ ਕੇ ਚੰਗੇਰ ਭਰ ਕੇ ਦਿੱਤੀ ਤਾਂ ਬਜ਼ਾਰ ਜਾ ਕੇ ਬੜੀ ਮਿੱਠੀ ਸੁਰ ਨਾਲ ਹੋਕਾ ਦਿੱਤਾ। ਇਤਨੇ ਨੂੰ ਭਗਵਾਨ ਆਪ ਹੀ ਪ੍ਰੀਖਿਆ ਲੈਣ ਲਈ ਕਿਸੇ ਸਾਧੂ ਦਾ ਰੂਪ ਧਾਰ ਕੇ ਸਾਹਮਣੇ ਆ ਖਲੋਤੇ ਤੇ ਕਿਹਾ-"ਭੁੱਖ ਲੱਗੀ ਹੈ, ਕੁਝ ਖਾਣ ਨੂੰ ਦਿਓ।" ਮਹਾਰਾਜ ਜੀ ਨੇ ਓਥੇ ਹੀ ਛਾਬਾ ਲਾਹ ਕੇ ਉਸ ਨੂੰ ਇਕ ਬੁੱਕ ਭਰ ਕੇ ਦਿੱਤਾ।

ਸਾਧੂ ਨੇ ਛਕ ਕੇ ਕਿਹਾ-"ਇਕ ਬੁੱਕ ਹੋਰ ਦਿਓ।"

ਆਪ ਜੀ ਨੇ ਦੁਬਾਰਾ ਭੀ ਦੇ ਦਿੱਤਾ। ਫਿਰ ਤੀਜੀ ਵਾਰ ਮੰਗਿਆ, ਤਾਂ ਭੀ ਨਾਂਹ ਨਹੀਂ ਕੀਤੀ। ਭਾਵ ਕੀ ਇਸ ਤਰ੍ਹਾਂ ਕਈ ਵਾਰ ਮੰਗ ਕੇ ਸਾਰਾ ਹੀ ਛਾਬਾ ਮੁਕਾ ਦਿੱਤਾ।

ਜਿਸ ਵੇਲੇ ਛਾਬੇ ਨੂੰ ਖਾਲੀ ਦੇਖਿਆ ਤਾਂ ਵਿਚਾਰਿਆ ਹੁਣ ਘਰ ਕਿਵੇਂ ਜਾਈਏ? ਪਿਤਾ ਜੀ ਗੁੱਸੇ ਹੋਣਗੇ।

ਇਸ ਤਰ੍ਹਾਂ ਵਿਚਾਰ ਹੀ ਰਹੇ ਸਨ ਜੋ ਇਤਨੇ ਨੂੰ ਇਕ ਜੱਥਾ ਆ ਲੰਘਿਆ ਜੋ ਗੁਰਾਂ ਦੀ ਬਾਣੀ ਦੇ ਸ਼ਬਦ ਪੜ੍ਹਦਾ ਜਾ ਰਿਹਾ ਸੀ, ਪੁੱਛਿਆ-"ਆਪ ਕਿਥੇ ਜਾ ਰਹੇ ਹੋ?"

ਤਾਂ ਉਨ੍ਹਾਂ ਆਖਿਆ-"ਅਸੀਂ ਗੋਇੰਦਵਾਲ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਸੇਵਾ ਵਿਚ ਜਾ ਰਹੇ ਹਾਂ।"

ਇਹ ਸੁਣ ਕੇ ਬੜੇ ਪ੍ਰਸੰਨ ਹੋਏ ਤੇ ਨਾਲ ਹੀ ਤੁਰ ਪਏ। ਗੋਇੰਦਵਾਲ ਜਾ ਕੇ ਆਪ ਜੀ ਨੇ ਬੜੀ ਭਾਰੀ ਸੇਵਾ ਕੀਤੀ।

ਇਕ ਦਿਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਘਰੋਂ ਮਹਿਲਾਂ [ਮਾਤਾ 'ਰਾਮੋਂ' ਜੀ] ਨੇ ਕਿਹਾ-"ਬੀਬੀ ਭਾਨੀ ਵੱਡੀ ਹੋ ਗਈ ਹੈ ਹੁਣ ਇਸ ਦਾ ਵਿਆਹ ਕਰ ਦੇਣਾ ਚਾਹੀਦਾ ਹੈ।" ਤਦ ਗੁਰੂ ਸਾਹਿਬ ਜੀ ਨੇ ਬ੍ਰਾਹਮਣ ਨੂੰ ਆਪਣੇ ਪਾਸ ਬੁਲਾ ਕੇ ਕਿਹਾ ਕਿ ਬੀਬੀ ਲਈ ਕੋਈ ਵਰ ਘਰ ਦਾ ਪਤਾ ਲਿਆਓ।

ਗੁਰੂ ਜੀ ਪਾਸੋਂ ਇਹ ਗੱਲ ਸੁਣ ਕੇ ਜਿਸ ਵੇਲੇ ਪ੍ਰੋਹਤ ਉੱਠਿਆ ਤਾਂ ਅੱਗੇ ਟੋਕਰੀ ਚੁੱਕੀ ਭਾਈ ਜੇਠਾ ਜੀ* ਜਾ ਰਹੇ ਸਨ [ਆਪ ਜੀ ਵੱਲ] ਉਂਗਲ ਨਾਲ ਇਸ਼ਾਰਾ ਕਰਦਿਆਂ ਬ੍ਰਾਹਮਣ ਨੇ ਕਿਹਾ-"ਇਸ ਬਾਲਕੇ ਵਰਗਾ ਹੋਵੇ?"

**ਯਥਾ—'ਸੁਨ ਦਿਜ ਕਹਜੋ ਕਿ ਸੁਨੋ ਕ੍ਰਿਪਾਲੂ॥ ਏਸ ਬਾਲ ਸਮ ਹੋਵੈ ਬਾਲੂ॥ ੧੪॥"**

[ਗੁਰ ਪ੍ਰਤਾਪ ਸੂਰਜ, ਰਾਸਿ ੧ ਅੰਸੂ ੪੧]

ਤਾਂ ਹਜ਼ੂਰ ਨੇ ਕਿਹਾ-'ਬੱਸ, ਏਹੀ ਬਾਲਕਾ ਯੋਗ ਹੈ ਇਸ ਵਰਗਾ ਹੋਰ ਕਿਸ ਨੇ ਹੋਣਾ ਹੈ?' ਉਸੀ ਵੇਲੇ ਬ੍ਰਾਹਮਣ ਨੂੰ ਕਹਿ ਕੇ ਆਪਣੇ ਪਾਸ ਬੁਲਾਇਆ ਤੇ ਪੁੱਛਿਆ-

"ਤੂੰ ਕਿਸ ਦਾ ਪੁੱਤਰ ਹੈਂ?

ਕਿਥੋਂ ਦੇ ਰਹਿਣ ਵਾਲਾ ਹੈਂ?

---

*ਇਹ ਨਾਮ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਪਹਿਲਾ ਸੀ।

ਤੇਰੀ ਜਾਤੀ ਕੀ ਹੈ ?"

ਉਸ ਵੇਲੇ ਹੱਥ ਜੋੜ ਕੇ ਕਿਹਾ-

"ਮੇਰਾ ਨਾ ਰਾਮਦਾਸ ਹੈ। ਪਿਤਾ ਜੀ ਦਾ ਨਾਂ ਬਾਬਾ ਹਰਿਦਾਸ ਜੀ ਹੈ, ਲਾਹੌਰ ਦੇ ਰਹਿਣ ਵਾਲਾ ਹਾਂ, ਜ਼ਾਤ ਸੋਢ ਬੰਸ ਹੈ।"

ਇਹ ਬਚਨ ਸੁਣ ਕੇ ਬਹੁਤ ਪ੍ਰਸੰਨ ਹੋਏ ਤੇ ਇਕ ਪੱਤ੍ਰਕਾ ਲਾਹੌਰ ਲਿਖ ਕੇ ਇਨ੍ਹਾਂ ਦੇ ਮਾਤਾ ਪਿਤਾ ਨੂੰ ਸਦਵਾ ਕੇ ਪਹਿਲੇ ਸਗਾਈ ਕੀਤੀ, ਫਿਰ ਵਿਆਹ ਕਰ ਦਿੱਤਾ।

ਜਿਸ ਵੇਲੇ ਵਿਆਹ ਕਰਨ ਲੱਗਿਆਂ ਖਾਰਿਆਂ ਪਰ ਬੈਠਾਉਂਦੇ ਹਨ ਤਦ ਜਵਾਈਆਂ ਨੂੰ ਆਖਦੇ ਹਨ- "ਜੋ ਕੁਛ ਤੂੰ ਲੈਣਾ ਹੈ ਸੋ ਤੂੰ ਮੰਗ ਲੈ।" ਉਸ ਵੇਲੇ ਅੱਜ ਦੀ ਨਿਆਈਂ ਕੋਈ ਘੜੀ ਤੇ ਰੇਡੀਓ ਮੰਗਦਾ ਹੈ ਅਤੇ ਕੋਈ ਮੋਟਰ ਤੇ ਕੁਝ ਕੁ ਹਜ਼ਾਰ ਰੁਪਿਆ ਮੰਗਦਾ ਹੈ। ਪਰ ਜਿਸ ਵੇਲੇ ਖਾਰਿਆਂ ਪਰ ਬਿਠਾ ਕੇ ਸ੍ਰੀ ਗੁਰੂ ਅਮਰ ਦਾਸ ਜੀ ਨੇ ਭਾਈ ਜੇਠਾ ਜੀ ਨੂੰ ਕਿਹਾ-"ਹੇ ਪੁਰਖਾ ! ਜੋ ਤੂੰ ਚਾਹੁੰਦਾ ਹੈਂ, ਉਹ ਹੁਣ ਮੰਗ ਲੈ।"

ਉਸ ਵੇਲੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਕਿਹਾ-

**ਹਰਿ ਕੇ ਜਨ ਸਤਿਗੁਰ ਸਤ ਪੁਰਖਾ ਬਿਨਉ ਕਰਉ ਗੁਰ ਪਾਸਿ॥**

ਹੇ ਜਨਾਂ ਨੂੰ ਹਰੀ ਦੇ ਜਨਾਉਣ ਵਾਲੇ ਸਤਿਗੁਰੂ ਅਮਰਦਾਸ ਸਾਹਿਬ ਜੀ ! ਆਪ ਸਤਪੁਰਖਾ=ਪਰਮੇਸ਼ਰ ਰੂਪ ਹੋ, ਹੇ ਗੁਰੋ ! ਮੈਂ ਆਪ ਜੀ ਦੇ ਪਾਸ ਹੱਥ ਜੋੜ ਕੇ ਇਕ ਬਿਨਉ=ਬੇਨਤੀ ਕਰਉ=ਕਰਦਾ ਹਾਂ।

**ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ॥੧॥**

ਹਮ=ਅਸੀਂ ਆਪ ਜੀ ਦੇ +ਕੀਰੇ ਕਿਰਮ=ਦਾਸਾਂ ਦੇ ਦਾਸ ਹਾਂ, ਹੇ ਸਤਿਗੁਰੋ ! ਆਪ ਜੀ ਦੇ ਚਰਨਾਂ ਦੀ ਸ਼ਰਨ ਵਿਖੇ ਆਏ ਹਾਂ, [ਜੇ ਤਰੁੱਠੇ ਹੋ ਤਾਂ ਆਪ] ਕਿਰਪਾ ਦ੍ਰਿਸ਼ਟੀ ਕਰ ਕੇ ਨਾਮ ਦਾ ਪ੍ਰਕਾਸ਼ ਕਰੋ॥ ੧॥

ਫਿਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕਿਹਾ-"ਤੁਸੀਂ ਕੋਈ ਵਸਤੂ ਮੰਗ ਲਵੋ।"

ਤਾਂ ਭੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਇਹੋ ਮੰਗਿਆ ਕਿ—

**ਮੇਰੇ ਮੀਤ ਗੁਰਦੇਵ ਮੋਕਉ ਰਾਮ ਨਾਮੁ ਪਰਗਾਸਿ॥**

੧. ਹੇ ਮੇਰੇ ਅਸਲੀ ਮਿੱਤ੍ਰ ਗੁਰਦੇਵ ਜੀਓ ! ਮੈਨੂੰ ਰਾਮ ਨਾਮ ਦਾ ਪ੍ਰਕਾਸ਼ ਕਰੋ।

੨. ਪ੍ਰਕਾਸ਼ ਰੂਪ ਜੋ ਰਮਿਆ ਹੋਇਆ ਰਾਮ ਹੈ, ਉਸਦਾ ਨਾਮ ਦਾਨ ਮੈਨੂੰ ਬਖਸ਼ਣਾ ਕਰੋ।

ਪੁਨਾ-ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕਿਹਾ-"ਹੇ ਪੁਰਖਾ ! ਰਾਮ ਨਾਮ ਤਾਂ ਤੂੰ ਅੱਗੇ ਹੀ ਜਪਦਾ ਹੈਂ, ਇਸ ਵੇਲੇ ਤੂੰ ਕੋਈ ਦੁਨਿਆਵੀਂ ਪਦਾਰਥ ਮੰਗ ਲੈ।"

---

*+ਨੋਟ-ਕੀੜੇ ਉਨ੍ਹਾਂ ਨੂੰ ਆਖਦੇ ਹਨ-ਜਿਨ੍ਹਾਂ ਅੰਦਰ ਕੁਝ ਹੱਡੀ ਪਸਲੀ ਹੋਵੇ ਤੇ ਕਿਰਮ ਉਨ੍ਹਾਂ ਨੂੰ ਕਹਿੰਦੇ ਹਨ ਜਿਨ੍ਹਾਂ ਅੰਦਰ ਕੇਵਲ ਮਾਸ ਹੀ ਹੋਵੇ।*

ਤਾਂ ਗੁਰੂ ਰਾਮਦਾਸ ਸਾਹਿਬ ਜੀ ਨੇ ਕਿਹਾ-

## ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ

ਹੇ ਗੁਰਦੇਵ ਜੀ ! ਗੁਰ ਸਿਖਿਆ ਅਨੁਸਾਰ ਜੋ ਰਾਮ ਨਾਮ ਜਪਣਾ ਹੈ ਏਹੀ ਮੇਰੇ ਪ੍ਰਾਣਾਂ ਦਾ ਸਖਾਈ=ਸਖਾ ਭਾਵ ਮਿੱਤ੍ਰ ਹੈ। ਵਾ ਪ੍ਰਾਣਾਂ ਦੀ ਸਹਾਇਤਾ ਕਰਨ ਵਾਲਾ ਹੈ।

## ਸਾਖੀ—ਗੁਰਮਤਿ ਅਨੁਸਾਰ ਨਾਮ ਜਪਣ ਦੀ

ਇਕ ਮਹਾਤਮਾ ਪਾਸ ਇਕ ਜਗਿਆਸੂ ਨੇ ਰਹਿ ਕੇ ਇਕ ਸਾਲ ਸੇਵਾ ਕੀਤੀ। ਸੰਤਾਂ ਨੇ ਪ੍ਰਸੰਨ ਹੋ ਕੇ ਨਾਮ ਦੀ ਦਾਤ ਦਿੱਤੀ।

ਜਗਿਆਸੂ ਨੇ ਕਿਹਾ-"ਇਹ ਨਾਮ ਤਾਂ ਮੈਂ ਅੱਗੇ ਵੀ ਜਪਦਾ ਸਾਂ, ਇਕ ਸਾਲ ਸੇਵਾ ਕਿਸ ਲਈ ਕੀਤੀ?"

ਸੰਤਾਂ ਨੇ ਇਕ ਲਾਲ ਦੇ ਕੇ ਕਿਹਾ-"ਹੇ ਪੁਰਖਾ ! ਸ਼ਹਿਰ ਵਿਚ ਜਾ ਕੇ ਇਸਦਾ ਮੁੱਲ ਪੁਆ ਲਿਆ ਪਰ ਦੇਈਂ ਕਿਸੇ ਨੂੰ ਨਾ।"

ਜਿਸ ਵੇਲੇ ਉਹ ਪੁਰਸ਼ ਲਾਲ ਲੈ ਕੇ ਆਇਆ ਤਾਂ ਇਕ ਮਾਈ ਨੂੰ ਆ ਕੇ ਵਿਖਾਇਆ। ਅੱਗੋਂ ਮਾਈ ਨੇ ਆਖਿਆ-"ਲਿਆ ਮੈਨੂੰ ਦੇ ਦੇਹ, ਮੈਂ ਆਪਣੇ ਬੱਚੇ ਦੇ ਗੱਲ ਵਿਚ ਨਜ਼ਰਵੱਟੂ ਵਾਸਤੇ ਪਾਵਾਂਗੀ ਤਾਂ ਕਿ ਕਿਸੇ ਦੀ ਨਿਗਾਹ ਨਾ ਲੱਗੇ।"

ਉਸ ਮਨੁੱਖ ਨੇ ਕਿਹਾ-" ਇਸ ਦਾ ਮੁੱਲ ਕੀ ਦੇਵੇਂਗੀ ?"

ਮਾਈ ਨੇ ਆਖਿਆ-"ਦੋ ਬੁਕ ਆਟਾ ਦੇ ਦਿਆਂਗੀ।"

ਇਹ ਗੱਲ ਸੁਣਕੇ ਓਥੋਂ ਤੁਰ ਪਿਆ ਤਾਂ ਇਕ ਬਾਣੀਏ ਨੂੰ ਜਾ ਵਿਖਾਇਆ, ਉਸਨੇ ਇਕ ਰੁਪਿਆ ਮੁੱਲ ਪਾਇਆ। ਫੇਰ ਉਸ ਨੇ ਹੋਰ ਨੂੰ ਜਾ ਵਿਖਾਇਆ,ਉਸ ੧੦੦) ਰੁਪਿਆ ਮੁੱਲ ਪਾਇਆ।

ਪੁਨਾ-ਜੌਹਰੀ ਨੂੰ ਜਾ ਵਿਖਾਇਆ, ਉਸ ਨੇ ਉਸ ਲਾਲ ਦੀ ਦਰਸ਼ਨ ਭੇਟ ੧੦੦) ਰੁਪਿਆ ਪਾਇਆ ਤੇ ਮੁਲ ਤਾਂ ਕੁਝ ਦਸਿਆ ਹੀ ਨਾ। ਮੁੜ ਵਾਪਸ ਉਹ ਲਾਲ ਲੈ ਕੇ ਸੰਤਾਂ ਪਾਸ ਆ ਗਿਆ, ਆ ਕੇ ਸਾਰੀ ਹਕੀਕਤ ਸੁਣਾਈ।

ਸੰਤਾਂ ਨੇ ਕਿਹਾ-"ਹੇ ਪੁਰਖਾ ! ਏਧਰ ਲਾਲ ਹੈ ਪਰਮਾਤਮਾ ਦਾ ਨਾਮ। ਜਦ ਮਾਂ ਘਰ ਵਿੱਚੋਂ ਸੁੱਤੇ ਹੋਏ ਬੱਚੇ ਨੂੰ ਉਠਾਉਂਦੀ ਹੈ ਤੇ ਆਖਦੀ ਹੈ-'ਸਤਿਨਾਮੁ ਵਾਹਿਗੁਰੂ ਕਹੁ' ਉਹ ਤਾਂ ਦੋ ਬੁਕ ਆਟੇ ਦੇ ਤੁਲ ਹੈ।

ਜਦ ਇਹ ਮਨੁੱਖ ਹਲ ਵਾਹੁੰਦਾ ਹੋਇਆ ਭਾਵ ਕੀ ਆਪਣੇ ਧਰਮ ਦੀ ਕਿਰਤ ਕਰਦਾ ਰਾਮ ਨਾਮ ਜਾਂ ਵਾਹਿਗੁਰੂ ਆਖਦਾ ਹੈ, ਉਹ ਇਕ ਰੁਪਿਆ ਲਾਲ ਦੀ ਕੀਮਤ ਤੁਲ ਹੈ।

ਜਦ ਸਤਿਸੰਗ ਵਿਚ ਆ ਕੇ ਅਰਦਾਸ ਬੇਨਤੀ ਵੇਲੇ 'ਸਤਿਨਾਮੁ ਵਾਹਿਗੁਰੂ' ਆਖਦਾ ਹੈ, ਤਦ ਉਹ ੧੦੦) ਰੁਪਏ ਕੀਮਤ ਤੁੱਲ ਹੈ।

ਜਦ ਗੁਰਮਤਿ ਦੁਆਰਾ ਪਰਮਾਤਮਾ ਦੇ 'ਸਤਿਨਾਮੁ ਵਾਹਿਗੁਰੂ' ਮੰਤ੍ਰ ਨੂੰ ਆਖਦਾ ਹੈ ਤਾਂ ਫਿਰ ਉਸ ਦੀ ਕੀਮਤ ਹੀ ਕੋਈ ਨਹੀਂ ਜਿਵੇਂ ਜੌਹਰੀ ਨੇ ਕਿਹਾ ਸੀ ਕਿ 'ਇਸ ਲਾਲ ਦੀ ਕੀਮਤ ਕੋਈ ਨਹੀਂ

ਪਰ ਦਰਸ਼ਨ ਭੇਟ ੧੦੦) ਰੁਪਿਆ ਹੈ।' ਐਸੇ ਗੁਰਮਤ ਦੁਆਰਾ ਨਾਮ ਜਪੇ ਹੋਏ ਦੀ ਕੀਮਤ ਕੋਈ ਨਹੀਂ ਹੈ, ਉਹ ਤਾਂ

*"ਅਮੁਲੋ ਅਮੁਲੁ ਆਖਿਆ ਨਾ ਜਾਇ॥"*

[ਪੰਨਾ ੫]

ਵਾਲੀ ਗੱਲ ਹੈ।"

ਆਪ ਜੀ ਦੇ ਨਿਸਚੇ ਨੂੰ ਪਰਖਣ ਦੇ ਵਾਸਤੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਫਿਰ ਕਿਹਾ ਕਿ ਹੇ ਪੁਰਖਾ ! ਸੰਸਾਰਕ ਰੀਤੀ ਜੋ ਚਲੀ ਆਈ ਹੈ, ਭੱਲਿਆਂ ਵਿਖੇ ਜਵਾਈਆਂ ਨੂੰ ਕੁਝ ਦੇਣ ਦੀ,ਉਹ ਭੀ ਤਾਂ ਪੂਰੀ ਕਰਨੀ ਹੋਈ। ਇਸ ਲਈ ਤੂੰ ਕੋਈ ਚੀਜ਼ ਮੰਗ ਲੈ। ਫਿਰ ਵੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਦੁਨਿਆਵੀ ਪਦਾਰਥਾਂ ਦੀ ਮੰਗ ਨਹੀਂ ਕੀਤੀ ਅੰਤ੍ਰੀਵ ਵਸਤੂ ਮੰਗੀ ਹੈ ਕਿ ਹੇ ਗੁਰੋ !

## ਹਰਿ ਕੀਰਤਿ ਹਮਰੀ ਰਹਰਾਸਿ ॥੧॥ ਰਹਾਉ ॥

ਹਰੀ ਦੀ ਜੋ ਕੀਰਤੀ ਕਰਨੀ ਹੈ ਏਹੀ ਸਾਡੀ ਰਹਰਾਸਿ=ਰਹੁ ਰੀਤੀ ਹੈ।

ਵਾ-ਏਹੀ ਸਾਡੀ ਰਾਸਿ=ਪੂੰਜੀ ਰਹਿ ਆਵੇ।

*ਯਥਾ—"ਮਨਿ ਪ੍ਰੀਤਿ ਲਗੀ ਤਿਨਾ ਗੁਰਮੁਖਾ ਹਰਿ ਨਾਮੁ ਜਿਨਾ ਰਹਰਾਸਿ॥ ੧॥"*

[ਸਿਰੀਰਾਗੁ ਮਹਲਾ ੪, ਪੰਨਾ ੮੨]

ਏਹੀ ਗੁਣ ਦੇਖ ਕੇ ਭੱਟਾਂ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਸਿਫਤ ਕਰਦਿਆਂ ਕਿਹਾ ਹੈ-

*"ਜਾ ਕਉ ਮੁਨਿ ਧ੍ਯਾਨੁ ਧਰੈ ਫਿਰਤ ਸਗਲ ਜੁਗ,*
*ਕਬਹੁ ਕ ਕੋਊ ਪਾਵੈ ਆਤਮ ਪ੍ਰਗਾਸ ਕਉ॥*
*ਬੇਦ ਬਾਣੀ ਸਹਿਤ ਬਿਰੰਚਿ ਜਸੁ ਗਾਵੈ ਜਾ ਕੋ,*
*ਸਿਵ ਮੁਨਿ ਗਹਿ ਨ ਤਜਾਤ ਕਬਿਲਾਸ ਕੰਉ॥*
*ਜਾ ਕੌ ਜੋਗੀ ਜਤੀ ਸਿਧ ਸਾਧਿਕ ਅਨੇਕ ਤਪ,*
*ਜਟਾ ਜੂਟ ਭੇਖ ਕੀਏ ਫਿਰਤ ਉਦਾਸ ਕਉ॥*
*ਸੁ ਤਿਨਿ ਸਤਿਗੁਰਿ ਸੁਖ ਭਾਇ ਕ੍ਰਿਪਾ ਧਾਰੀ ਜੀਅ,*
*ਨਾਮ ਕੀ ਬਡਾਈ ਦਈ ਗੁਰ ਰਾਮਦਾਸ ਕਉ॥ ੫॥"*

[ਸਵਈਏ ਮਹਲੇ ੪, ਪੰਨਾ ੧੪੦੪]

## ਹਰਿਜਨ ਕੇ ਵਡਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ॥

ਹੇ ਹਰੀ ਦੇ ਜਨ ਸਤਿਗੁਰ ਦੇਵ ਜੀ ! ਉਹਨਾਂ ਹਰੀ ਜਨਾਂ ਦੇ ਭਾਗ ਵੱਡਿਆਂ ਤੋਂ ਵੱਡੇ ਹਨ; ਜਿਨ੍ਹਾਂ ਨੂੰ ਹਰਿ ਹਰਿ ਦੀ ਸ਼ਰਧਾ ਅਤੇ ਹਰੀ ਦੀ ਪਿਆਸ ਹੈ।

ਹਰ ਇਕ ਜੀਵਾਂ ਨੂੰ ਹਰਿਆਂ ਕਰਨ ਵਾਲਾ ਜੋ ਹਰੀ ਹੈ, ਉਸ ਦੀ ਸ਼ਰਧਾ ਦੀ ਪਿਆਸ ਹੈ।

ਵਾ-ਹਰਿ ਪਿਆਸ=ਸਾਰੀਆਂ ਪਿਆਸਾਂ ਵਿਚੋਂ ਜਿਨ੍ਹਾਂ ਨੂੰ ਹਰਿ ਹਰਿ ਦੀ ਸ਼ਰਧਾ ਹੈ।

## ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ ਮਿਲਿ ਸੰਗਤਿ ਗੁਣ ਪਰਗਾਸਿ ॥ ੨ ॥

ਹੇ ਸਤਿਗੁਰੋ ! ਸਾਨੂੰ ਹਰਿ ਹਰਿ ਦਾ ਨਾਮ ਮਿਲੇ ਤਾਂ ਅਸੀਂ ਤ੍ਰਿਪਤ ਹੁੰਦੇ ਹਾਂ, ਆਪ ਜੀ ਦੀ ਸਤਿਸੰਗਤ ਵਿਚ ਮਿਲਣ ਕਰਕੇ ਸ਼ੁਭ ਗੁਣਾਂ ਦਾ ਪ੍ਰਕਾਸ਼ ਹੁੰਦਾ ਹੈ।

ਵਾ-ਪ੍ਰਕਾਸ਼ ਰੂਪ ਗੁਣਾਂ ਦੀ ਪ੍ਰਾਪਤੀ ਹੁੰਦੀ ਹੈ।

## ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗਹੀਣ ਜਮ ਪਾਸਿ ॥

ਜਿਨ੍ਹਾਂ ਪੁਰਸ਼ਾਂ ਨੇ ਹਰੀ ਜੋ ਹਰ ਇਕ ਜੀਵਾਂ ਦੇ ਹਰੇ ਕਰਨ ਵਾਲਾ ਹੈ ਤਿਸ ਦੇ ਨਾਮ ਵਿਖੇ ਰਸੁ=ਪ੍ਰੇਮ ਕਰਨਾ ਨਹੀਂ ਪਾਇਆ।

ਉਹ ਭਾਗਹੀਣ ਪੁਰਸ਼ ਜਮਾਂ ਦੇ ਪਾਸ ਜਾਂਦੇ ਹਨ।

ਵਾ-ਜਮਾਂ ਦੀ ਪਾਸਿ=ਫਾਹੀ ਵਿਚ ਫਸਦੇ ਹਨ।

*ਯਥਾ— "ਨਾਮੁ ਪਦਾਰਥੁ ਜਿਨ ਨਰ ਨਹੀ ਪਾਇਆ ਸੇ ਭਾਗਹੀਣ ਮੁਏ ਮਰਿ ਜੀਵੈ ॥ ੩ ॥"*

*[ਗੂਜਰੀ ਮਹਲਾ ੪, ਪੰਨਾ ੪੯੪]*

## ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥ ੩ ॥

ਜੋ ਪੁਰਸ਼ ਸਤਿਗੁਰਾਂ ਦੀ ਸ਼ਰਨ ਅਤੇ ਸਤਿਸੰਗਤਿ ਵਿਚ ਨਹੀਂ ਆਏ।

ਵਾ-ਸਤਿਗੁਰਾਂ ਦੀ ਸ਼ਰਨ ਵਿਖੇ ਤਾਂ ਆਏ ਹਨ ਤੇ ਸਤਿਸੰਗਤ ਵਿਚ ਨਹੀਂ ਆਏ।

ਉਹਨਾਂ ਦੇ ਜੀਵਣ ਨੂੰ ਧ੍ਰਿਗਕਾਰ ਹੈ ਅਤੇ ਜੀਊਣ ਦੀ ਆਸਾ ਨੂੰ ਵੀ ਧ੍ਰਿਗਕਾਰ ਹੈ॥ ੩ ॥

*ਯਥਾ— "ਬਿਨੁ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰ ॥*
*ਜਿਨ੍ਹਿ ਕੀਤੇ ਤਿਸੈ ਨ ਜਾਣਨ੍ਹੀ ਬਿਨੁ ਨਾਵੈ ਸਭਿ ਚੋਰ ॥ ੬ ॥"*

*[ਆਸਾ ਮਹਲਾ ੩, ਪੰਨਾ ੪੨੭]*

*ਤਥਾ— "ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਧ੍ਰਿਗੁ ਧ੍ਰਿਗੁ ਨਰ ਜੀਵਾਈਐ ॥"*

*[ਬਸੰਤ ਮਹਲਾ ੪, ਪੰਨਾ ੧੧੭੯]*

*ਤਥਾ— "ਸਤਿਗੁਰ ਨ ਸੇਵੇ ਸੋ ਕਾਹੇ ਆਇਆ ॥ ਧ੍ਰਿਗੁ ਜੀਵਣੁ ਬਿਰਥਾ ਜਨਮੁ ਗਵਾਇਆ ॥"*

*[ਮਾਝ ਮਹਲਾ ੩, ਪੰਨਾ ੧੨੯]*

*ਤਥਾ— "ਸਤਸੰਗਤਿ ਗੁਰ ਦੀ ਹਰਿ ਪਿਆਰੀ ਜਿਨ ਹਰਿ ਹਰਿ ਨਾਮੁ ਮੀਠਾ ਮਨਿ ਭਾਇਆ ॥*
*ਜਿਨ ਸਤਿਗੁਰ ਸੰਗਤਿ ਸੰਗੁ ਨ ਪਾਇਆ ਤੇ ਭਾਗਹੀਣ ਪਾਪੀ ਜਮਿ ਖਾਇਆ ॥ ੩ ॥"*

*[ਗੂਜਰੀ ਮਹਲਾ ੪, ਪੰਨਾ ੪੯੪]*

ਅਰਥ- ਗੁਰਾਂ ਦੀ ਸਤਿਸੰਗਤ ਹਰੀ ਨੂੰ ਪਿਆਰੀ ਹੈ, ਜਿਨ੍ਹਾਂ ਦੇ ਮਨ ਵਿਖੇ ਹਰਿ ਹਰਿ ਦਾ ਨਾਮ ਮਿੱਠਾ [ਚੰਗਾ] ਲੱਗਾ ਹੈ। ਅਜਿਹੇ ਗੁਰਾਂ ਦੀ ਸੰਗਤ ਦਾ ਸੰਗ ਜਿਨ੍ਹਾਂ ਪੁਰਸ਼ਾਂ ਨੇ ਨਹੀਂ ਪਾਇਆ, ਉਹ ਪਾਪੀ ਭਾਗਹੀਣ ਹਨ ਉਨ੍ਹਾਂ ਨੂੰ ਜਮ ਖਾ ਜਾਂਦਾ ਹੈ।

## ਜਿਨ ਹਰਿਜਨ ਸਤਿਗੁਰ ਸੰਗਤਿ ਪਾਈ
## ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ॥

[ਅੰਨਵੇ ਅੱਖਰ ਲੱਗਣਗੇ]

ਜਿਨ ਧੁਰਿ ਮਸਤਕਿ ਲਿਖਿਆ ਲਿਖਾਸਿ=ਜਿਨ੍ਹਾਂ ਦੇ ਮਸਤਕ ਉਤੇ ਧੁਰੋਂ ਹੀ ਸਰੇਸ਼ਟ ਲੇਖ ਲਿਖਿਆ ਹੋਇਆ ਆਸਿ=ਹੈ ਤਿਨ੍ਹਾਂ ਹਰੀ ਦੇ ਜਨਾਂ ਨੇ ਸਤਿਗੁਰਾਂ ਦੀ ਸੰਗਤ ਪਾਈ ਹੈ।

## ਧਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ
## ਮਿਲਿ ਜਨ ਨਾਨਕ ਨਾਮੁ ਪਰਗਾਸਿ॥ ੪॥ ੪॥

ਹੇ ਸਤਿਗੁਰੋ! ਆਪ ਧੰਨ ਹੋ, ਆਪ ਜੀ ਦੀ ਸਤਸੰਗਤਿ ਭੀ ਧਨ ਹੈ, ਜਿਸ ਸਤ ਸੰਗਤ ਕਰਕੇ ਅਸਾਂ ਨੇ ਹਰੀ ਰਸ ਨੂੰ ਪਾਇਆ ਹੈ। ਮੈਂ ਜਨ ਨੂੰ ਨਾਮ ਦਾ ਪਰਗਾਸਿ=ਪ੍ਰਕਾਸ਼ ਮਿਲੇ।

ਵਾ-ਨਾਮ ਦਾ ਉਚਾਰਨਾ ਮਿਲੇ।

ਅਥਵਾ-ਮੈਂ ਜਨ ਨੂੰ ਜਦੋਂ ਦਾ ਨਾਮ ਮਿਲਿਆ ਤਾਂ ਪਰਗਾਸਿ=ਗਿਆਨ ਹੋਇਆ॥ ੪॥ ੪॥

## ਰਾਗੁ ਗੂਜਰੀ ਮਹਲਾ ੫॥*

ਉਥਾਨਕਾ- ਜਿਸ ਵੇਲੇ ਸ੍ਰੀ ਗੁਰੂ ਰਾਮਦਾਸ ਜੀ ਸੰਮਤ ੧੬੩੮ ਭਾਦਰੋਂ ਸੁਦੀ ਤੀਜ ਨੂੰ ਜੋਤੀ ਜੋਤਿ ਸਮਾ ਗਏ ਤਾਂ ਉਹਨਾਂ ਦਾ ਜੋਤੀ ਜੋਤਿ ਸਮਾਉਣਾ ਸੁਣ ਕੇ ਭਾਈ ਗੁਰਦਾਸ ਜੀ ਆਗਰਿਓਂ ਚੱਲ ਕੇ ਸ੍ਰੀ ਅੰਮ੍ਰਿਤਸਰ ਪਹੁੰਚੇ ਤੇ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੂੰ ਮੱਥਾ ਟੇਕ ਕੇ ਸੁਖ ਅਨੰਦ ਦੀ ਖ਼ਬਰ ਪੁੱਛੀ। ਗੱਲਾਂ ਕਰਦਿਆਂ ਜਦ ਕੁਝ ਸਮਾਂ ਬੀਤ ਗਿਆ ਤਾਂ ਇਤਨੇ ਨੂੰ ਲਾਂਗਰੀ ਨੇ ਆ ਕੇ ਸਾਰਿਆਂ ਨੂੰ ਦੋ-ਦੋ ਮਿੱਸੇ ਪ੍ਰਸ਼ਾਦੇ ਤੇ ਇਕ-ਲਸੀ ਦਾ ਛੰਨਾ ਦਿੱਤਾ। ਭਾਈ ਗੁਰਦਾਸ ਜੀ ਨੂੰ ਵੀ ਦੋ ਮਿੱਸੇ ਪ੍ਰਸ਼ਾਦੇ ਦਿੱਤੇ। ਯਥਾ-

*"ਬੈਠਜੋ ਕਿਤਿਕ ਕਾਲ ਜਬਿ ਬੀਤਾ। ਕਰਤਿ ਬਾਰਤਾ ਕੋ ਇਸੁ ਰੀਤਾ।*
*ਤਿਸਹੀ ਥਲ ਭੋਜਨ ਲੈ ਆਏ। ਜਹਿ ਸ੍ਰੀ ਅਰਜਨ ਨਰ ਸਮੁਦਾਏ॥ ੮॥"*

---

### *ਦੋਨਾਂ ਸ਼ਬਦਾਂ ਦਾ ਪਾਠੰਤ੍ਰ-ਭੇਦ

| ਰਹਰਾਸਿ ਸਾਹਿਬ (ਪੰਨਾ ੧੦) | ਰਾਗੁ ਗੂਜਰੀ (ਪੰਨਾ ੪੯੫) |
|---|---|
| 'ਰਾਗੁ' ਗੂਜਰੀ ਮਹਲਾ ੫॥ | ਗੂਜਰੀ ਮਹਲਾ ੫ 'ਚਉਪਦੇ ਘਰੁ ੧' |
| | '੧ੴ ਸਤਿਗੁਰ ਪ੍ਰਸਾਦਿ॥' |
| ਸਤਸੰਗਤਿ ਮਿਲੇ 'ਸੁ' ਤਰਿਆ॥ | ਸਤਸੰਗਤਿ ਮਿਲੇ 'ਸਿ' ਤਰਿਆ॥ |
| 'ਊਡੇ' ਊਡਿ ਆਵੈ ਸੈ ਕੋਸਾ; | 'ਊਡੇ' ਊਡਿ ਆਵੈ ਸੈ ਕੋਸਾ, |
| 'ਤਿਨ ਕਵਣੁ' ਖਲਾਵੈ 'ਕਵਣੁ' ਚੁਗਾਵੈ; | 'ਉਨ ਕਵਨੁ' ਖਲਾਵੈ 'ਕਵਨੁ' ਚੁਗਾਵੈ, |

**ਦੁਇ ਦੁਇ ਚਨਕ ਰੋਟਿਕਾ ਦੀਨਸਿ। ਬਰਤਤਿ ਗੁਰੂ ਦਾਸ ਸੋ ਲੀਨਸਿ।**
**ਅਪਰ ਨ ਕੁਛ ਭਾ ਪੈਬੇ ਕਾਰਨ। ਖਾਇ ਸੁ ਕੀਨਸਿ ਬਾਕ ਉਚਾਰਨ॥ ੯॥"**

ਮਿੱਸੀਆਂ ਰੋਟੀਆਂ ਖਾ ਕੇ ਭਾਈ ਗੁਰਦਾਸ ਜੀ ਨੇ ਕਿਹਾ-

"ਜੇਕਰ ਸੰਸਾਰਕ ਸਨਬੰਧ ਵਿਚਾਰੀਏ ਤਾਂ ਮੈਂ ਵੱਡੀ ਜਗ੍ਹਾ ਪਰ ਹਾਂ, ਕਿਉਂਕਿ ਆਪ ਜੀ ਦਾ ਮਾਮਾ ਹਾਂ।"

ਦੂਸਰਾ ਸਨਬੰਧ ਹੋਰ ਵੀ ਸੁਣੋ-

ਜਦੋਂ ਦੀ ਗੁਰਿਆਈ ਗੱਦੀ ਆਪ ਜੀ ਨੇ ਲਿਤੀ ਹੈ, ਆਪ ਪ੍ਰਮੇਸ਼ਰ ਰੂਪ ਹੋਏ ਹੋ ਅਤੇ ਸਾਰੇ ਸੰਸਾਰ ਦੇ ਗੁਰੂ ਹੋਏ ਹੋ। ਤਦ ਦਾ ਮੈਂ ਆਪ ਜੀ ਦਾ ਸਿੱਖ ਹਾਂ, ਚਿਰੰਕਾਲ ਤੋਂ ਬਾਅਦ ਮੈਂ ਆਪ ਜੀ ਦੇ ਪਾਸ ਆਇਆ ਹਾਂ, ਪਹਿਲੀ ਵਾਰ ਮੈਂ ਆਪ ਜੀ ਨੂੰ ਮਿਲਿਆ ਹਾਂ। ਆਪ ਜੀ ਨੂੰ ਮੇਰਾ ਸਤਿਕਾਰ ਕਰਨਾ ਚਾਹੀਦਾ ਸੀ। ਆਦਰ ਭਾਵ ਨਾਲ ਭੋਜਨ ਛਕਾਉਣਾ ਚਾਹੀਦਾ ਸੀ, ਪਰ ਤੁਸਾਂ ਨੇ ਕੁਝ ਵੀ ਨਹੀਂ ਕੀਤਾ।

**ਯਥਾ—"ਸੰਸਾਰੀ ਸਨਬੰਧ ਕੋ, ਜੇਕਰ ਕਰੋ ਬਿਚਾਰ।**
**ਬਡੇ ਥਾਨ ਪਰ ਤੁਮ ਅਹੋਂ, ਮਾਤੁਲ ਕਰਹੁ ਉਚਾਰ॥ ੧੦॥**
**ਦੁਤਿਯ ਸਬੰਧ ਸੁਨੀਜੀਏ, ਜਬਿ ਕੀ ਗਾਦੀ ਲੀਨ।**
**ਭਏ ਪ੍ਰਮੇਸ਼ਰ ਰੂਪ ਤੁਮ, ਸਭਿ ਜਗੁ ਗੁਰੂ ਪ੍ਰਬੀਨ॥ ੧੦॥"**
**ਚੌਪਈ—"ਇਸੁ ਬਿਧ ਮੈਂ ਹੌਂ ਸਿੱਖਜ ਤੁਮਾਰੋ। ਬੰਦਨੀਯ ਸਭਿ ਕੇ ਹਿਤ ਧਾਰੋ।**
**ਚਿਰੰਕਾਲ ਬੀਤੇ ਮੈਂ ਅਯੋ। ਪੂਰਬ ਹੀ ਮਿਲਿਬੈ ਇਹੁ ਭਯੋ॥ ੧੨॥**
**ਭਗਨੀ ਸੁਤ, ਅਰੁ ਗੁਰੂ ਉਦਾਰਾ। ਮੈਂ ਮਾਤੁਲ ਅਰੁ ਸਿੱਖਜ ਤੁਮਾਰਾ॥**
**ਕਾਰਨ ਇਤੇ ਹੁਤੇ ਸਨ ਚੀਨੋ। ਤਊ ਨ ਸਾਦਰ ਭੋਜਨ ਦੀਨੋ॥ ੧੩॥"**

*[ਗੁਰਪ੍ਰਤਾਪ ਸੂਰਜ, ਰਾਸਿ ੨ ਅੰਸੂ ੨੭]*

ਇਹ ਗੱਲ ਸੁਣ ਕੇ ਗੁਰੂ ਜੀ ਹੱਸ ਪਏ ਤੇ ਆਖਿਆ-"ਕਿਸੀ ਨੇ ਲੁੱਕ ਕੇ ਭੋਜਨ ਤਾਂ ਖਾਧਾ ਨਹੀਂ, ਆਪ ਜੀ ਦੇ ਸਾਹਮਣੇ ਸਾਰਿਆਂ ਨੇ ਖਾਧਾ ਹੈ ਇਹ ਆਪੋ ਆਪਣੀ ਪ੍ਰਾਰਬਧ ਹੁੰਦੀ ਹੈ। ਜੇਕਰ ਆਪ ਬਹੁਤੀ ਪ੍ਰਾਹੁਣਚਾਰੀ ਚਾਹੁੰਦੇ ਹੋ ਤਾਂ ਸਾਡੇ ਮਾਤਾ ਜੀ [ਜੋ ਆਪ ਜੀ ਦੀ ਭੈਣ ਹੈ] ਅੰਦਰ ਬੈਠੇ ਹਨ, ਉਨ੍ਹਾਂ ਪਾਸ ਚਲੇ ਜਾਓ।"

ਤਿਸ ਵੇਲੇ ਭਾਈ ਗੁਰਦਾਸ ਜੀ ਹੱਥ ਧੋ ਕੇ ਚੁਲਾ ਕਰ ਕੇ ਅੰਦਰ ਚਲੇ ਗਏ, ਅੱਗੇ ਭੈਣ [ਬੀਬੀ ਭਾਨੀ] ਜੀ ਬੈਠੇ ਸਨ ਉਨ੍ਹਾਂ ਨੂੰ ਪ੍ਰਣਾਮ ਕਰਕੇ ਬੈਠ ਗਏ ਤੇ ਭੈਣ ਜੀ ਨੇ ਸੁਖ ਅਨੰਦ ਦੀ ਸਾਰੀ ਖ਼ਬਰ ਪੁੱਛੀ। ਭਾਈ ਗੁਰਦਾਸ ਜੀ ਨੇ ਘਰ ਦੇ ਸੁਖ ਅਨੰਦ ਦੀ ਖ਼ਬਰ ਸੁਣਾ ਕੇ ਕਿਹਾ-"ਭੈਣ ਜੀ! ਕੀ ਕਾਰਨ ਹੈ ਗੁਰੂ ਜੀ ਧਨ ਜੋੜਨ ਲੱਗ ਪਏ ਹਨ ਜੋ ਲੰਗਰ ਵਿਚ ਮਿੱਸੇ ਪ੍ਰਸ਼ਾਦੇ ਵਰਤਾਣੇ ਸ਼ੁਰੂ ਕਰ ਦਿੱਤੇ ਹਨ? ਸ੍ਰੀ ਗੁਰੂ ਰਾਮਦਾਸ ਜੀ ਵੇਲੇ ਤਾਂ ਨਿਤ ਕੜਾਹ ਪ੍ਰਸ਼ਾਦ ਹੁੰਦਾ ਸੀ।"

ਅੱਗੋਂ ਭੈਣ ਜੀ ਨੇ ਕਿਹਾ-"ਵੀਰ ਜੀ! ਅੱਜ ਤਾਂ ਮਿੱਸੇ ਪ੍ਰਸ਼ਾਦੇ ਮਿਲੇ ਹਨ ਪਰ ਕਦੇ ਕਦੇ ਤਾਂ ਲੰਗਰ ਮਸਤਾਨਾ ਭੀ ਹੋ ਜਾਂਦਾ ਹੈ ਕਿਉਂਕਿ ਵੱਡਾ ਪੁੱਤਰ [ਜੋ ਪ੍ਰਿਥੀ ਚੰਦ ਹੈ ਉਹ] ਜਿਸ ਵੇਲੇ ਸੰਗਤਾਂ ਨੂੰ ਆਉਂਦਿਆਂ ਸੁਣਦਾ ਹੈ, ਅੱਗੇ ਹੀ ਜਾ ਕੇ ਸੰਗਤਾਂ ਪਾਸੋਂ ਕਾਰ ਭੇਟਾ ਉਗਰਾਹ ਕੇ ਆਪਣੇ ਪਾਸ ਰੱਖ

ਲੈਂਦਾ ਹੈ ਸਾਨੂੰ ਕੁਝ ਨਹੀਂ ਦਿੰਦਾ।

ਜੇ ਕੋਈ ਸੰਗਤ ਸਾਡੇ ਪਾਸ ਪਹੁੰਚ ਜਾਂਦੀ ਹੈ, ਉਹ ਜੋ ਭੀ ਭੇਟਾ ਲਿਆ ਰੱਖਦੀ ਹੈ ਉਸ ਵਿਚੋਂ ਬਹੁਤੀ ਮਾਇਆ ਤਾਂ ਇਸ ਹਰਿਮੰਦਰ ਸਾਹਿਬ ਦੀ ਉਸਾਰੀ ਪਰ ਖਰਚ ਕਰ ਦਿੰਦੇ ਹਾਂ, [ਕਿਉਂਕਿ ਜੋਤੀ ਜੋਤ ਸਮਾਉਣ ਲੱਗਿਆ ਸੀ ਗੁਰੂ ਰਾਮਦਾਸ ਸਾਹਿਬ ਜੀ ਕਹਿ ਗਏ ਸਨ ਕਿ ਅਸਾਡਾ ਸਰੂਪ ਜਾਣ ਕੇ ਇਸ ਹਰੀ ਮੰਦਰ ਦੀ ਸੇਵਾ ਕਰਨੀ।] ਇਸ ਲਈ ਲੰਗਰ ਕੁਝ ਮਸਤਾਨਾ ਚਲਦਾ ਹੈ।"

ਇਹ ਗੱਲ ਸੁਣ ਕੇ ਭਾਈ ਗੁਰਦਾਸ ਜੀ ਨੇ ਬਹੁਤ ਅਫਸੋਸ ਕੀਤਾ ਅਤੇ ਦੋਹਾਂ ਭਰਾਵਾਂ ਦੀ ਜੋ ਕਾਰਵਾਈ ਦੇਖੀ ਉਹ ਭੀ ਨਾ ਸਹਾਰ ਸਕੇ।

*ਯਥਾ*—"*ਦੋਨਹੁੰ ਭ੍ਰਾਤਨ ਕੀ ਖੁਟਿਆਈ। ਦੇਖਤਿ ਭਯੋ ਕਰਤਿ ਅਧਿਕਾਈ॥ ੬॥*
*ਜਰੀ ਨ ਜਾਇ ਰਿਦੈ ਮਹਿ ਸੋਈ। ਦਰਬ ਹਿਰਹਿ ਸੰਗਤ ਤੇ ਦੋਈ।*
*ਸ੍ਰੀ ਅਰਜਨ ਸੋਂ ਇਕ ਦਿਨ ਕਹਯੋ। ਗੁਰਿਆਈ ਪਦ ਤੁਮਨੇ ਲਹਯੋ॥ ੭॥*
*ਪੂਜਾ ਸੋ ਕਰਵਾਵਤਿ ਰਹੈਂ। ਨਿਬਹੈ ਕਿਮ ਤੁਮ ਕਛੂ ਨਹਿ ਕਹੈਂ।*
*ਜਾਗਤਿ ਜੋਤਿ ਗੁਰੂ ਜਿਮ ਪਾਛੈ। ਤੁਮ ਭੀ ਬਿਦਤਹੁ ਤਿਨ ਸਮੁ ਆਛੈ॥ ੮॥*"

*[ਗੁਰ ਪ੍ਰਤਾਪ ਸੂਰਜ, ਰਾਸਿ ੨ ਅੰਸੂ ੨੯]*

ਤਿਸ ਵੇਲੇ ਕਿਸੇ ਸਿੱਖ ਪਾਸੋਂ ਸੰਗਤ ਆਉਂਦੀ ਸੁਣੀ ਤਾਂ ਭਾਈ ਗੁਰਦਾਸ ਜੀ ਆਪ *ਬਾਹਰ ਜਾ ਬੈਠੇ, ਸੰਗਤ ਨੂੰ ਬਿਠਾ ਕੇ ਉਹਨਾਂ ਤੋਂ ਸਾਰੀ ਭੇਟ ਉਗਰਾਹ ਲਈ ਤੇ ਐਸੇ ਕਿਹਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਤਿੰਨ ਪੁੱਤਰ ਹਨ ਪ੍ਰੰਤੂ ਗੁਰਿਆਈ ਗੱਦੀ ਪਰ ਛੋਟੇ ਪੁੱਤਰ ਇਸਥਿਤ ਹੋਏ ਹਨ। ਉਹ ਸ਼ਾਂਤੀ ਸਰੂਪ ਚੁਪ ਕਰ ਕੇ ਬੈਠੇ ਰਹਿੰਦੇ ਹਨ, ਕਿਸੇ ਨੂੰ ਕੋਈ ਬਚਨ ਨਹੀਂ ਕਹਿੰਦੇ ਤੇ ਵੱਡੇ ਦੋਵੇਂ ਭਾਈ ਛਲ ਵਲ ਕਰਕੇ ਸੰਗਤ ਪਾਸੋਂ ਧਨ ਖੋਹ ਲੈਂਦੇ ਹਨ ਅਤੇ ਸੰਗਤ ਨੂੰ ਗੁਰੂ ਸਾਹਿਬ ਜੀ ਦੇ ਪਾਸ ਪਹੁੰਚਣ ਹੀ ਨਹੀਂ ਦਿੰਦੇ। ਤੁਸੀਂ ਮੇਰੇ ਨਾਲ ਆਓ ਮੈਂ ਤੁਹਾਨੂੰ ਗੁਰੂ ਜੀ ਦੇ ਦਰਸ਼ਨ ਕਰਾਉਂਦਾ ਹਾਂ।

ਇਹ ਗੱਲ ਸੁਣ ਕੇ ਸੰਗਤ ਨੂੰ ਨਿਸਚੇ ਹੋ ਗਿਆ ਤੇ ਭਾਈ ਗੁਰਦਾਸ ਜੀ ਦੇ ਨਾਲ ਜਾ ਕੇ ਗੁਰੂ ਸਾਹਿਬ ਜੀ ਦਾ ਦਰਸ਼ਨ ਕੀਤਾ ਤੇ ਉਹ ਸਾਰੀ ਭੇਟ ਭਾਈ ਗੁਰਦਾਸ ਜੀ ਨੇ ਗੁਰੂ ਜੀ ਦੇ ਅੱਗੇ ਲਿਆ ਰੱਖੀ।

ਇਹ ਗੱਲ ਦੇਖ ਕੇ ਗੁਰੂ ਸਾਹਿਬ ਜੀ ਨੇ ਫੁਰਮਾਇਆ–

## ਕਾਹੇ+ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ॥

ਰੇ=ਹੇ ਭਾਈ [ਗੁਰਦਾਸ ਜੀ !] ਤੁਸਾਂ ਨੇ ਆਪਣੇ ਮਨ ਵਿਚ ਕਾਹੇ=ਕਿਉਂ ਉੱਦਮ ਚਿਤਵਿਆ ਜਦ ਹਰਿ ਜੀ ਆਪ ਅਸਾਡੇ ਖਾਣ ਪਾਣ ਦੇ ਆਹਰਿ=ਉੱਦਮ ਵਿਚ ਪਿਆ ਹੋਇਆ ਹੈ।

ਅੱਗੇ ਰਾਮਕਲੀ ਦੀ ਵਾਰ ਵਿਖੇ ਵੀ 'ਆਹਰ' ਪਦ ਦਾ ਅਰਥ ਉੱਦਮ ਹੀ ਆਉਂਦਾ ਹੈ।

---

*ਇਸ ਅਸਥਾਨ ਦਾ ਨਾਮ 'ਪਿਪਲੀ ਸਾਹਿਬ' ਪ੍ਰਸਿੱਧ ਹੈ।

+ਕਾਹੇ ਉਤੇ ਪ੍ਰਮਾਣ–

"ਕਾਹੇ ਮਨ ਤੂ ਡੋਲਤਾ ਹਰਿ ਮਨਸਾ ਪੂਰਣਹਾਰੁ॥" (ਰਾਮਕਲੀ ਵਾਰ ਦੂਜੀ ਮਹਲਾ ੫, ਪੰਨਾ ੯੫੫)

ਤਥਾ—"ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ ਦੇਇ ਦਾਨੁ॥ ਰਹਾਉ॥ ਤੂ 'ਕਾਹੇ' ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ॥"

(ਤਿਲੰਗ ਮਹਲਾ ੫, ਪੰਨਾ ੭੨੪)

ਯਥਾ—"ਆਹਰ ਸਭਿ ਕਰਦਾ ਫਿਰੈ ਆਹਰੁ ਇਕੁ ਨ ਹੋਇ॥
ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ॥ ੨॥"

[ਵਾਰ ਰਾਮਕਲੀ ਮਹਲਾ ੫, ਪੰਨਾ ੯੬੫]

ਤਥਾ—"ਜੀਅ ਜੰਤ ਸੁਪ੍ਰਸੰਨ ਭਏ ਦੇਖਿ ਪ੍ਰਭ ਪਰਤਾਪ॥
ਕਰਜੁ ਉਤਾਰਿਆ ਸਤਿਗੁਰੂ ਕਰਿ 'ਆਹਰੁ' ਆਪਿ॥ ੧॥"

[ਬਿਲਾਵਲੁ ਮਹਲਾ ੫, ਪੰਨਾ ੮੧੬]

ਤਥਾ—"ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ॥
ਹਰਿ ਕੀਰਤਨ ਕਾ 'ਆਹਰੋ' ਹਰਿ ਦੇਹੁ ਨਾਨਕ ਕੇ ਮੀਤ॥ ੧॥"

[ਗੂਜਰੀ ਵਾਰ ਮਹਲਾ ੫, ਪੰਨਾ ੫੧੯]

ਤਥਾ—"ਸਗਲ ਬਿਧੀ ਜੁਰਿ 'ਆਹਰੁ' ਕਰਿਆ ਤਜਿਓ ਸਗਲ ਅੰਦੇਸਾ॥
ਕਾਰਜੁ ਸਗਲ ਅਰੰਭਿਓ ਘਰ ਕਾ ਠਾਕੁਰ ਕਾ ਭਾਰੋਸਾ॥"

[ਮਲਾਰ ਮਹਲਾ ੫ ਪੰਨਾ ੧੨੬੬]

## ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥ ੧॥

ਦੇਖ! ਪੱਥਰਾਂ ਦੀਆਂ ਸਿਲਾਂ ਵਿਚ। ਵਾ-ਸੈਲ=ਭਾਰੀ ਪੱਥਰਾਂ ਵਿਚ।

ਵਾ-ਸੈਲ=ਖੁਸ਼ਕ ਪੱਥਰਾਂ ਵਿਚ ਜੀਅ ਜੰਤ ਪੈਦਾ ਕੀਤੇ ਹਨ, ਪਰ ਉਹਨਾਂ ਦਾ ਰਿਜ਼ਕ ਪ੍ਰਭੂ ਨੇ ਉਹਨਾਂ ਦੇ ਅੱਗੇ ਹੀ ਧਰਿਆ=ਰੱਖਿਆ ਹੋਇਆ ਹੈ।

ਅਥਵਾ-ਉਹਨਾਂ ਦਾ ਰਿਜ਼ਕ ਅੱਗੇ ਹੀ ਤਿਆਰ ਕਰ ਕੇ ਰੱਖਿਆ ਹੋਇਆ ਹੈ॥ ੧॥

ਯਥਾ—"ਸਭਨਾ ਸਾਰ ਕਰੇ ਸੁਖਦਾਤਾ ਆਪੇ 'ਰਿਜਕੁ' ਪਹੁਚਾਇਦਾ॥ ੩॥"

[ਮਾਰੂ ਮਹਲਾ ੩, ਪੰਨਾ ੧੦੬੦]

ਤਥਾ—"ਰਿਜਕੁ ਸੰਬਾਹੇ ਸਾਸਿ ਸਾਸਿ ਭਾਈ ਗੂੜਾ ਜਾਕਾ ਨਾਉ॥"

[ਸੋਰਠਿ ਮਹਲਾ ੫, ਪੰਨਾ ੬੪੦]

ਤਥਾ—"ਨਾ ਕਰਿ ਚਿੰਤਾ ਚਿੰਤਾ ਹੈ ਕਰਤੇ॥ ਹਰਿ ਦੇਵੈ ਜਲਿ ਥਲਿ ਜੰਤਾ ਸਭ ਤੈ॥
ਅਚਿੰਤੁ ਦਾਨੁ ਦੇਇ ਪ੍ਰਭੁ ਮੇਰਾ ਵਿਚਿ ਪਾਥਰ ਕੀਟ ਪਖਾਣੀ ਹੇ॥ ੬॥"

[ਮਾਰੂ ਸੋਲਹੇ ਮਹਲਾ ੪, ਪੰਨਾ ੧੦੭੦]

ਤਥਾ—"ਜੀਅ ਜੰਤ ਕਉ 'ਰਿਜਕੁ' ਸੰਬਾਹੇ॥ ਕਰਣ ਕਾਰਣ ਸਮਰਥ ਅਪਾਹੇ॥"

[ਮਾਰੂ ਸੋਲਹੇ ਮਹਲਾ ੫ ਪੰਨਾ ੧੦੭੧]

ਤਥਾ—"ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ॥
ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ॥ ੩॥"

[ਆਸਾ ਭਗਤ ਬਾਣੀ, ਪੰਨਾ ੪੮੮]

ਤਥਾ—"ਆਪੇ ਭਾਂਤਿ ਬਣਾਏ ਬਹੁ ਰੰਗੀ ਸਿਸਟਿ ਉਪਾਇ ਪ੍ਰਭਿ ਖੇਲੁ ਕੀਆ॥
ਕਰਿ ਕਰਿ ਵੇਖੈ ਕਰੇ ਕਰਾਏ ਸਰਬ ਜੀਆ ਨੋ 'ਰਿਜਕੁ' ਦੀਆ॥ ੧॥"

[ਪ੍ਰਭਾਤੀ ਮਹਲਾ ੩, ਪੰਨਾ ੧੩੩੪]

## ਸਾਖੀ—ਮਾਧੋਦਾਸ ਜੀ ਦੀ

ਇਹ ਉਪਦੇਸ਼ 'ਭਾਈ ਗੁਰਦਾਸ' ਜੀ ਨੂੰ ਦੇ ਹੀ ਰਹੇ ਸਨ, ਇਤਨੇ ਨੂੰ ਸੰਤ ਮਾਧੋ ਦਾਸ ਜੀ ਕਸ਼ਮੀਰ ਦੀ ਸੰਗਤ ਅਤੇ ਰਾਜੇ ਨੂੰ ਪ੍ਰਵਾਰ ਸਮੇਤ ਲੈ ਕੇ ਪਹੁੰਚ ਗਏ।

'ਸੰਤ ਮਾਧੋਦਾਸ' ਜੀ ਕਸ਼ਮੀਰ ਵਿਖੇ ਹਰ ਰੋਜ਼ ਪਰਮੇਸ਼ਰ ਸਬੰਧੀ ਕਥਾ ਕਰਿਆ ਕਰਦੇ ਸਨ। ਸੰਗਤ ਬੜੀ ਦੂਰ ਦੁਰਾਡਿਓਂ ਉਤਸ਼ਾਹ ਨਾਲ ਕਥਾ ਸੁਣਨ ਆਉਂਦੀ ਹੁੰਦੀ ਸੀ।

ਐਸੀ ਮਿੱਠੀ ਅੰਮ੍ਰਿਤ ਰੂਪ ਕਥਾ ਕਰਦੇ ਸਨ ਜੋ ਰਾਤ ਦੇ ਦੋ ਦੋ ਵਜ ਜਾਣ ਤੇ ਕੋਈ ਪ੍ਰੇਮੀ ਉੱਠਦਾ ਨਹੀਂ ਸੀ।

ਇਕ ਦਿਨ ਸ਼ਹਿਰ ਵਿਖੇ ਚੋਰਾਂ ਨੇ ਕਿਸੇ ਦਾ ਘਰ ਲੁੱਟ ਲਿਆ ਤੇ ਉਸ ਨੇ ਰਾਜੇ ਪਾਸ ਫਰਿਆਦ ਕੀਤੀ, ਰਾਜੇ ਨੇ ਹੁਕਮ ਦੇ ਕੇ ਬੜੀ ਪੜਤਾਲ ਕਰਵਾਈ ਪਰ ਚੋਰਾਂ ਦਾ ਪਤਾ ਨਾ ਲੱਗਾ।

ਆਖਿਰਕਾਰ ਰਾਜੇ ਨੇ ਡੌਂਡੀ ਫਿਰਵਾ ਦਿੱਤੀ ਕਿ ਬਾਰਾਂ ਵਜੇ ਤੋਂ ਪਿੱਛੋਂ ਸ਼ਹਿਰ ਵਿਚ ਕੋਈ ਆਦਮੀ ਨਾ ਫਿਰਿਆ ਕਰੇ, ਜਿਹੜਾ ਫਿਰੇਗਾ ਉਸ ਨੂੰ ਸੂਲੀ ਪਰ ਟੰਗਿਆ ਜਾਵੇਗਾ।

ਇਹ ਬਾਦਸ਼ਾਹੀ ਹੁਕਮ ਸੁਣ ਕੇ ਸੰਗਤ ਨੇ ਸੰਤਾਂ ਪਾਸ ਬੇਨਤੀ ਕੀਤੀ-"ਮਹਾਰਾਜ ਜੀ! ਹੁਣ ਕਥਾ ਦਾ ਭੋਗ ਸਾਢੇ ਯਾਰਾਂ ਵਜੇ ਪਾ ਦਿਆ ਕਰੋ ਤਾਂ ਕਿ ਬਾਰਾਂ ਵਜੇ ਤਕ ਆਪੋ ਆਪਣੇ ਘਰੀਂ ਪਹੁੰਚ ਜਾਇਆ ਕਰੀਏ।" ਸੰਤਾਂ ਨੇ ਕਿਹਾ-"ਚੰਗਾ! ਉਸ ਦਿਨ ਤੋਂ ਭੋਗ ਵੇਲੇ ਸਿਰ ਪੈਣ ਲੱਗ ਪਿਆ।"

ਕੁਝ ਸਮੇਂ ਮਗਰੋਂ ਇਕ ਦਿਨ ਐਸਾ ਕੋਈ ਪ੍ਰਸੰਗ ਚਲ ਪਿਆ ਭੋਗ ਨੂੰ ਦੇਰ ਹੋ ਗਈ, ਸੰਗਤਾਂ ਅੰਦਰੋਂ ਘਬਰਾਈ ਜਾਣ, ਇਕ ਦੋ ਆਦਮੀ ਉੱਠਣੇ ਸ਼ੁਰੂ ਹੋਏ ਤਾਂ ਹੌਲ ਹੌਲੀ ਸਾਰੀ ਸੰਗਤ ਉੱਠ ਕੇ ਚਲੀ ਗਈ, ਪਰ ਇਕ ਲੜਕਾ ਉੱਠ ਕੇ ਨਾ ਗਿਆ, ਕਿਉਂਕਿ ਉਸ ਦਾ ਨਿਯਮ ਸੀ ਜਦ ਭੋਗ ਪੈ ਜਾਵੇ ਤਾਂ ਸੰਤਾਂ ਪਾਸੋਂ ਆਗਿਆ ਲੈ ਕੇ ਜਾਂਦਾ ਹੁੰਦਾ ਸੀ।

ਉਸ ਦਿਨ ਉਹ ਲੜਕਾ ਇਕ ਵਜੇ ਸੰਤਾਂ ਪਾਸੋਂ ਆਗਿਆ ਲੈ ਕੇ ਗਿਆ ਤਾਂ ਅੱਗੋਂ ਸਿਪਾਹੀਆਂ ਨੇ ਬਜ਼ਾਰ ਵਿਚ ਜਾਂਦਾ ਵੇਖਕੇ ਫੜ ਲਿਆ ਤੇ ਕਿਹਾ-"ਤੈਨੂੰ ਡਰ ਨਹੀਂ, ਜੋ ਰਾਜੇ ਦੇ ਹੁਕਮ ਦੀ ਉਲੰਘਣਾ ਕੀਤੀ ਹੈ।" ਰਾਤ ਆਪਣੇ ਪਾਸ ਰੱਖ ਕੇ ਦਿਨੇ ਕਚਹਿਰੀ ਵਿਚ ਲਿਜਾ ਕੇ ਰਾਜੇ ਦੇ ਸਾਹਮਣੇ ਖੜਾ ਕਰ ਕੇ ਕਿਹਾ-"ਹਜ਼ੂਰ! ਇਸ ਲੜਕੇ ਨੇ ਆਪ ਜੀ ਦੇ ਹੁਕਮ ਦੀ ਉਲੰਘਣਾਂ ਕੀਤੀ ਹੈ, ਇਹ ਡੰਨ ਦੇ ਯੋਗ ਹੈ।"

ਰਾਜੇ ਨੇ ਕਿਹਾ-"ਤੇਰੇ ਮਾਂ ਪਿਓ ਕਿਥੇ ਹਨ?" ਲੜਕੇ ਨੇ ਦੱਸਿਆ-'ਫਲਾਣੇ ਮਹੱਲੇ ਰਹਿੰਦੇ ਹਨ।' ਉਹਨਾਂ ਨੂੰ ਬੁਲਾ ਕੇ ਕਿਹਾ ਕਿ ਤੁਹਾਡੇ ਲੜਕੇ ਨੇ ਹੁਕਮ ਨਹੀਂ ਮੰਨਿਆਂ, ਇਹ ਸਜ਼ਾ ਦੇ ਲਾਇਕ ਹੈ।

ਮਾਂ ਪਿਓ ਨੇ ਕਿਹਾ-"ਇਹ ਤਾਂ ਸਾਡਾ ਕਿਹਾ ਵੀ ਨਹੀਂ ਮੰਨਦਾ, ਜਿਵੇਂ ਆਪ ਦੀ ਮਰਜ਼ੀ ਆਵੇ ਕਰੋ।"

ਰਾਜੇ ਨੇ ਕਿਹਾ-'ਤੇਰਾ ਹੋਰ ਭੀ ਕੋਈ ਹੈ ?' ਤਾਂ ਲੜਕੇ ਨੇ ਕਿਹਾ-"ਹਾਂ ਜੀ ! ਮੇਰੀ ਇਸਤ੍ਰੀ ਅਤੇ ਪ੍ਰਵਾਰ ਹੈ।"

ਰਾਜੇ ਨੇ ਉਸੀ ਵੇਲੇ ਇਸਤ੍ਰੀ ਅਤੇ ਪ੍ਰਵਾਰ ਨੂੰ ਬੁਲਾ ਕੇ ਕਿਹਾ ਕਿ ਇਸ ਨੇ ਹੁਕਮ ਅਦੂਲੀ ਕੀਤੀ ਹੈ ਇਹ ਸਜ਼ਾ ਯੋਗ ਹੈ।

ਇਸਤ੍ਰੀ ਨੇ ਹੱਸ ਕੇ ਕਿਹਾ-"ਸਾਡੇ ਤਾਂ ਇਹ ਕੰਮ ਦਾ ਹੀ ਨਹੀਂ ਰਿਹਾ, ਸਾਡੇ ਪਾਸ ਤਾਂ ਆਉਂਦਾ ਹੀ ਨਹੀਂ।" ਬੱਚਿਆਂ ਤੋਂ ਪੁੱਛਿਆ ਤਾਂ ਉਹਨਾਂ ਨੇ ਭੀ ਇਹ ਕਿਹਾ ਕਿ ਸਾਡਾ ਪਿਤਾ ਕਾਹਦਾ ਹੈ, ਸਾਨੂੰ ਤਾਂ ਕਦੇ ਕੋਈ ਚੀਜ਼ ਲਿਆ ਕੇ ਦਿੰਦਾ ਹੀ ਨਹੀਂ।

ਰਾਜੇ ਨੇ ਫਿਰ ਕਿਹਾ-"ਤੇਰਾ ਹੋਰ ਵੀ ਕੋਈ ਸਬੰਧੀ ਸਹਾਇਕ ਹੈ ਤਾਂ ਬੁਲਾ ਦੇਈਏ।"

ਲੜਕੇ ਨੇ ਕਿਹਾ-"ਸੰਤ ਮਾਧੋ ਦਾਸ ਜੀ ਮੇਰੇ ਬੜੇ ਪਿਆਰ ਵਾਲੇ ਹਨ।" ਤਾਂ ਰਾਜੇ ਨੇ ਆਦਮੀ ਭੇਜ ਕੇ ਉਹਨਾਂ ਨੂੰ ਸੱਦਿਆ।

ਜਿਸ ਵੇਲੇ ਰਾਜੇ ਦੇ ਸਾਹਮਣੇ ਆ ਖਲੋਤੇ ਤਾਂ ਰਾਜੇ ਨੇ ਕਿਹਾ-"ਸੰਤ ਜੀ ! ਇਹ ਲੜਕਾ ਤੁਹਾਡਾ ਕੀ ਲੱਗਦਾ ਹੈ ?" ਸੰਤਾਂ ਆਖਿਆ-'ਜੋ ਮਰਜ਼ੀ ਆਵੇ ਸਮਝ ਲੈ, ਭਾਵੇਂ ਸਤਿਸੰਗੀ ਸਮਝ ਲੈ ਭਾਵੇਂ ਚੇਲਾ ਸਮਝ, ਭਾਵੇਂ ਪੁੱਤਰ ਸਮਝ ਲੈ।'

ਇਹ ਗੱਲ ਸੁਣ ਕੇ ਰਾਜੇ ਨੇ ਕਿਹਾ-'ਇਸ ਲੜਕੇ ਨੇ ਹੁਕਮ ਅਦੂਲੀ ਕੀਤੀ ਹੈ ਮੈਂ ਇਸ ਨੂੰ ਸੂਲੀ ਤੇ ਚੜ੍ਹਾਉਣ ਲੱਗਾ ਹਾਂ, ਜੇਕਰ ਸਹਾਇਤਾ ਕਰ ਸਕਦੇ ਹੋ ਤਾਂ ਕਰ ਲਓ।'

'ਮਾਧੋ ਦਾਸ' ਜੀ ਨੇ ਕਿਹਾ- 'ਮੈਂਨੇ ਇਸਦੀ ਸਹਾਇਤਾ ਕੀ ਕਰਨੀ ਹੈ, ਜਿਸ ਗੁਰੂ ਅਰਜਨ ਪਾਤਿਸ਼ਾਹ ਜੀ ਦਾ ਇਹ ਸਿੱਖ ਹੈ ਉਹ ਆਪ ਹੀ ਸਹਾਇਤਾ ਕਰਨਗੇ।'

ਜਿਸ ਵੇਲੇ ਰਾਜੇ ਨੇ ਜਲਾਦਾਂ ਨੂੰ ਸਦ ਕੇ ਸੂਲੀ ਪਰ ਚਾੜ੍ਹਨ ਦਾ ਹੁਕਮ ਦਿਤਾ ਤੇ ਜਲਾਦਾਂ ਨੇ ਉਸ ਲੜਕੇ ਨੂੰ ਸੂਲੀ ਪਰ ਚਾੜ੍ਹਿਆ ਤਾਂ ਸੂਲੀ ਹਰੀ ਭਰੀ ਹੋ ਗਈ। ਲੜਕੇ ਦਾ ਵਾਲ ਭੀ ਵਿੰਗਾ ਨਾ ਹੋਇਆ।

**ਯਥਾ—"ਵਿਚਿ ਕਰਤਾ ਪੁਰਖੁ ਖਲੋਆ॥ ਵਾਲੁ ਨ ਵਿੰਗਾ ਹੋਆ॥"**

*[ਸੋਰਠਿ ਮਹਲਾ ੫, ਪੰ: ੬੨੩]*

ਰਾਜਾ ਇਸ ਕੌਤਕ ਨੂੰ ਵੇਖ ਕੇ ਹੈਰਾਨ ਹੋ ਗਿਆ ਤੇ ਵਿਚਾਰਿਆ ਕਿ ਇਹ ਕੋਈ ਸ਼ਕਤੀਵਾਨ ਸੰਤ ਹੈ, ਕਿਧਰੇ ਮੈਨੂੰ ਸਰਾਪ ਨਾ ਦੇ ਦੇਵੇ। ਉਸੀ ਵੇਲੇ ਚਰਨੀਂ ਪੈ ਕੇ ਆਖਦਾ ਹੈ ਮੈਨੂੰ ਬਖਸ਼ ਲਓ।

ਸੰਤਾਂ ਨੇ ਕਿਹਾ-'ਮੈਂ ਕੀ ਬਖਸ਼ਣਾ ਹੈ, ਜਿਸ ਗੁਰੂ ਅਰਜਨ ਪਾਤਿਸ਼ਾਹ ਜੀ ਨੇ ਸਹਾਇਤਾ ਕੀਤੀ ਹੈ, ਓਹੀ ਬਖਸ਼ਣਹਾਰ ਹਨ।'

ਰਾਜੇ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮੈਨੂੰ ਉਹਨਾਂ ਦਾ ਦਰਸ਼ਨ ਹੁਣੇ ਕਰਾਓ।

ਰਾਜੇ ਦੇ ਚੱਲਣ ਨਾਲ ਰਾਜੇ ਦਾ ਸਾਰਾ ਪ੍ਰਵਾਰ ਵੀ ਤਿਆਰ ਹੋ ਗਿਆ, ਸ਼ਹਿਰ ਦੀ ਸੰਗਤ ਭੀ ਤਿਆਰ ਹੋ ਗਈ। ਮਾਧੋ ਦਾਸ ਜੀ ਸਾਰੀ ਸੰਗਤ ਸਮੇਤ ਰਾਜੇ ਨਾਲ ਸ੍ਰੀ ਅੰਮ੍ਰਿਤਸਰ ਆ ਪਹੁੰਚੇ। ਆ ਕੇ ਸ੍ਰੀ ਗੁਰੂ ਅਰਜਨ ਪਾਤਿਸ਼ਾਹ ਜੀ ਦਾ ਦਰਸ਼ਨ ਕੀਤਾ ਯਥਾ ਸ਼ਕਤ ਬਿਅੰਤ ਭੇਟਾਂ ਸਤਿਗੁਰਾਂ ਅੱਗੇ ਰੱਖੀਆਂ ਤੇ ਕਸ਼ਮੀਰ ਦਾ ਸਾਰਾ ਜ਼ਿਕਰ ਸੁਣਾਇਆ, ਉਸ ਵੇਲੇ ਗੁਰੂ ਸਾਹਿਬ ਜੀ ਨੇ ਸੁਣ ਕੇ ਵਰ ਦਿੱਤਾ।

# ਸਾਖੀ—ਸੂਲੀ ਸਰ ਦੀ

ਜਿਸ ਵੇਲੇ ਗਰੀਬ ਨਿਵਾਜ਼ ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਨੰਦਪੁਰੋਂ ਪਟਨੇ ਸਾਹਿਬ ਨੂੰ ਚੱਲੇ ਹਨ ਤਾਂ ਰਸਤੇ ਵਿਚ ਪਿੰਡਾਂ ਥਾਣੀਂ ਹੁੰਦੇ ਹੋਏ ਦੁਖੀਆਂ ਦੇ ਦੁਖ ਦੂਰ ਕਰਦੇ ਹੋਏ ਮੋੜ ਮੰਡੀ ਤੋਂ ਬਾਹਰਵਾਰ ਡੇਢ ਕੋਹ ਦੇ ਫਾਸਲੇ ਪਰ ਬੈਠ ਕੇ ਇਕ ਬੜਾ ਸੋਹਣਾ ਤਲਾਬ ਤਿਆਰ ਕਰਾਕੇ ਜਲ ਭਰਾਇਆ। ਜਿਸ ਦਾ ਨਾਮ 'ਟਾਹਲਾ ਸਾਹਿਬ' ਹੈ, ਕਿਤਨੇ ਕੁ ਦਿਨ ਉਥੇ ਵਸ ਕੇ ਖਾਨੇ ਗ੍ਰਾਮ ਵਿੱਚੋਂ ਹੁੰਦੇ ਹੋਏ ਦਮਦਮੇ [ਗੁਰੂ ਕੀ ਕਾਂਸ਼ੀ] ਪਹੁੰਚੇ। ਫੇਰ ਗੁਰੂ ਤੇਗ ਬਹਾਦਰ ਸਾਹਿਬ ਜੀ 'ਸੂਲੀ ਸਰ' ਆਏ। ਚੰਗੀ ਜਗ੍ਹਾ ਦੇਖ ਕੇ ਡੇਰਾ ਕੀਤਾ, ਇਤਨੇ ਨੂੰ ਸੂਰਜ ਅਸਤ ਹੋ ਗਿਆ; ਲੰਗਰ ਛਕ ਕੇ ਸੌਂ ਗਏ।

ਉਸ ਵੇਲੇ ਗੁਰੂ ਜੀ ਦੇ ਮਗਰ ਦੋ ਚੋਰ ਲੱਗੇ ਹੋਏ ਸਨ ਜਿਨ੍ਹਾਂ ਵਿੱਚੋਂ ਇਕ ਹਿੰਦੂ ਤੇ ਦੂਸਰਾ ਮੁਸਲਮਾਨ ਸੀ। ਇਨ੍ਹਾਂ ਦੇ ਮਨ ਦੀ ਤੀਬਰ ਇੱਛਾ ਸੀ ਕਿ ਜਿਸ ਵੇਲੇ ਭੀ ਸਾਨੂੰ ਮੌਕਾ ਲੱਗਾ ਅਸਾਂ ਗੁਰੂ ਜੀ ਦਾ ਘੋੜਾ ਚੁਰਾਉਣਾ ਹੈ।

ਗੁਰੂ ਜੀ ਦੇ ਡੇਰੇ ਤੋਂ ਕੁਝ ਕੁ ਵਿਥ ਤੇ ਦੋਨੋਂ ਚੋਰ ਚੋਰੀ ਕਰਨ ਵਾਸਤੇ ਛਿਪ ਕੇ ਬੈਠੇ ਹੋਏ ਸਨ। ਇਤਨੇ ਨੂੰ ਇਕ ਬੜਾ ਭਿਆਨਕ ਸ਼ੇਰ ਗੁਰੂ ਜੀ ਦੇ ਡੇਰੇ ਵੱਲ ਆਉਂਦਾ ਦੇਖਿਆ। ਉਹ ਚਾਰੋਂ ਤਰਫ ਫਿਰ ਕੇ ਅਰਥਾਤ ਪ੍ਰਕਰਮਾ ਕਰਕੇ ਨਮਸ਼ਕਾਰ ਕਰਕੇ ਫੇਰ ਜੰਗਲ ਵਲ ਚਲਾ ਗਿਆ। ਇਹ ਗੱਲ ਵੇਖ ਕੇ ਜਿਹੜਾ ਤਾਂ ਮੁਸਲਮਾਨ ਚੋਰ ਸੀ ਉਸ ਦੇ ਮਨ ਵਿਚ ਸ਼ਰਧਾ ਆ ਗਈ ਤੇ ਦਿਲ ਵਿਚ ਆਖਦਾ ਹੈ ਕਿ ਇਹ ਤਾ ਕੋਈ ਸਰਬ ਕਲਾ ਸਪੰਨ ਸੱਚਾ ਪੀਰ ਹੈ, ਜੰਗਲ ਦੇ ਪਸ਼ੂ ਵੀ ਪ੍ਰਕਰਮਾਂ ਕਰ ਕੇ ਜਿਸ ਦੇ ਚਰਨਾਂ ਪਰ ਸਿਜਦਾ ਕਰਦੇ ਹਨ। ਨਾਲ ਦੇ ਹਿੰਦੂ ਚੋਰ ਨੂੰ ਆਖਦਾ ਹੈ ਕਿ ਮੈਂ ਤਾਂ ਇਨ੍ਹਾਂ ਦੀ ਚੋਰੀ ਨਹੀਂ ਕਰਨੀ, ਜੇ ਤੂੰ ਭੀ ਆਪਣਾ ਭਲਾ ਚਾਹੁੰਦਾ ਹੈਂ ਤਾਂ ਮੇਰਾ ਕਹਿਣਾ ਮੰਨ, ਇਨ੍ਹਾਂ ਨੂੰ ਛੱਡ ਦੇਹ, ਕਿਧਰੇ ਹੋਰਥੇ ਚੱਲ ਕੇ ਚੋਰੀ ਕਰਦੇ ਹਾਂ।

ਇਹ ਸੁਣ ਕੇ ਹਿੰਦੂ ਚੋਰ ਨੇ ਕਿਹਾ-"ਤੂੰ ਆਪਣੇ ਮਨ ਵਿਚ ਭਰਮ ਕਿਉਂ ਉਠਾਇਆ ਹੈ, ਇਹ ਭਲਾ ਕਿਸੇ ਨੂੰ ਕੀ ਖਬਰ ਹੈ ਕਿ ਸ਼ੇਰ ਕਿਉਂ ਆਇਆ ਹੈ ? ਅੱਜ ਬੜਾ ਚੰਗਾ ਅੰਨ੍ਹੇਰਾ ਹੋਇਆ ਹੋਇਆ ਹੈ ਸਾਡਾ ਕੰਮ ਹੋ ਜਾਣਾ ਹੈ, ਤੂੰ ਫਿਕਰ ਨਾ ਕਰ; ਇਹ ਘੋੜਾ ਬੜਾ ਅਨਮੁੱਲਾ ਹੈ, ਇਕ ਦਫਾ ਜੇ ਮੈਂ ਇਸ ਉਤੇ ਪੈਰ ਰੱਖ ਲਿਆ ਫਿਰ ਤਾਂ ਮੈਂ ਪੌਣ ਵਾਂਗ ਉਡ ਜਾਵਾਂਗਾ।"

ਇਹ ਗੱਲ ਸੁਣ ਕੇ ਮੁਸਲਮਾਨ ਚੋਰ ਨੇ ਨਾ ਮੰਨੀ ਤੇ ਉਥੋਂ ਹੀ ਸਿਜਦਾ ਕਰ ਕੇ ਆਪਣੇ ਘਰ ਚਲਾ ਗਿਆ ਪਰ ਹਿੰਦੂ ਚੋਰ ਉਥੇ ਬੈਠਾ ਰਿਹਾ। ਜਿਸ ਵੇਲੇ ਅੱਧੀ ਰਾਤ ਗੁਜ਼ਰੀ ਤਾਂ ਚੱਲ ਕੇ ਘੋੜੇ ਦੇ ਪਾਸ ਪਹੁੰਚ ਗਿਆ; ਉਪਰੋਂ ਬੱਦਲ ਵੀ ਆ ਗਏ, ਨਿੱਕੀਆਂ ਨਿੱਕੀਆਂ ਮੀਂਹ ਦੀਆਂ ਬੂੰਦਾਂ ਪੈਣ ਲੱਗ ਪਈਆਂ ਜਿਸ ਕਰਕੇ ਚਾਰੋਂ ਤਰਫ ਹਨੇਰਾ ਹੋ ਗਿਆ।

ਉਸ ਵੇਲੇ ਉਹ ਚੋਰ ਘੋੜੇ ਨੂੰ ਖੋਲ੍ਹ ਕੇ ਲੈ ਗਿਆ, ਮੂੰਹ ਵਿਚ ਲਗਾਮ ਦੇ ਕੇ ਉੱਪਰ ਚੜ੍ਹ ਬੈਠਾ। ਇਤਨੇ ਨੂੰ ਗੁਰੂ ਜੀ ਨੇ ਘੋੜੇ ਦੇ ਟਾਪਾਂ ਦੀ ਆਵਾਜ਼ ਸੁਣ ਕੇ ਘੋੜੇ ਦੀ ਸੇਵਾ ਕਰਨ ਵਾਲੇ ਦਾ ਨਾਮ ਲੈ ਕੇ ਕਿਹਾ- "ਸੁੱਤਾ ਹੋਇਆ ਹੈਂ ਕਿ ਜਾਗਦਾ ! ਘੋੜੇ ਚੱਲਣ ਦਾ ਖੜਕਾ ਹੋ ਰਿਹਾ ਹੈ, ਉੱਠ ਕੇ ਵੇਖ ਘੋੜਾ ਆਪਣੀ ਜਗ੍ਹਾ ਪਰ ਖੜਾ ਹੈ ਕਿ ਨਹੀਂ?"

ਸੇਵਕ ਨੇ ਸੁਣ ਕੇ ਅੱਖਾਂ ਖੋਲ੍ਹੀਆਂ ਤੇ ਜਾ ਕੇ ਦੇਖਿਆ ਪਰ ਘੋੜਾ ਕੋਈ ਨਹੀਂ ਝਟ ਆ ਕੇ ਆਖਦਾ ਹੈ- "ਮਹਾਰਾਜ ਜੀ ! ਘੋੜਾ ਕੋਈ ਨਹੀਂ, ਕਿਸੇ ਚੋਰ ਨੇ ਖੋਲ੍ਹ ਲਿਆ ਹੈ। ਕਿਰਪਾ ਕਰਕੇ ਆਪਣਾ ਘੋੜਾ ਆਪ ਹੀ ਬਚਾਓ, ਅਤੇ ਚੋਰ ਨੂੰ ਸਜ਼ਾ ਦਿਵਾਓ, ਨਹੀਂ ਤਾਂ ਰਸਤੇ ਦੇ ਲੋਕ ਸਾਡੇ ਪਾਸੋਂ ਸਭ ਵਸਤੂਆਂ ਖੋਹ ਲੈਣਗੇ ਅਤੇ ਏਹੋ ਚੋਰ ਮੁੜ ਵੀ ਆ ਕੇ ਚੋਰੀ ਕਰ ਜਾਏਗਾ, ਕਿਉਂਕਿ ਜਿਹੜਾ ਆਦਮੀ ਚੋਰੀ ਕਰਨ ਹਿਲ ਜਾਵੇ ਤੇ ਉਸਨੂੰ ਕੋਈ ਸਜ਼ਾ ਨਾ ਮਿਲੇ, ਉਹ ਫਿਰ ਵੀ ਆ ਕੇ ਚੋਰੀ ਜ਼ਰੂਰ ਕਰਦਾ ਹੈ।"

ਇਹ ਗੱਲਾਂ ਸੁਣ ਕੇ ਗੁਰੂ ਜੀ ਨੇ ਉਸ ਨੂੰ ਧੀਰਜ ਦਿੱਤਾ ਕਿ ਘਬਰਾ ਨਹੀਂ, ਉਹ ਆਪਣੇ ਕੀਤੇ ਕਰਮ ਦਾ ਫਲ ਆਪ ਹੀ ਪਾਏਗਾ।

ਉੱਤਰ ਦਿਸ਼ਾ ਵੱਲ ਉਹ ਘੋੜਾ ਲੈ ਗਿਆ ਹੈ, ਤੁਸੀਂ ਦੌੜ ਕੇ ਉਸ ਨੂੰ ਫੜ ਲਿਆਓ। ਜੇ ਹੁਣ ਹਨੇਰੇ ਕਰਕੇ ਨਹੀਂ ਜਾ ਸਕਦੇ ਤਾਂ ਬੇ-ਸ਼ੱਕ ਬੈਠੇ ਰਹੋ ਓਹ ਵੀ ਬੈਠਾ ਰਹੇਗਾ, ਸਵੇਰੇ ਜਾ ਕੇ ਫੜ ਲੈਣਾ। ਨਿਸਚੇ ਸਮਝ ਲਓ ਸਾਡਾ ਘੋੜਾ ਕਿਧਰੇ ਜਾਏਗਾ ਨਹੀਂ।

ਇਸ ਤਰ੍ਹਾਂ ਦੇ ਧੀਰਜ ਵਾਲੇ ਬਚਨ ਸੁਣ ਕੇ ਕਈ ਸੌਂ ਗਏ ਤੇ ਕਈ ਬੈਠੇ ਰਹੇ, ਪਰ ਚੋਰ ਦੇ ਫੜਨ ਦੀ ਚਿੰਤਾ ਵਿਚ ਲੱਗੇ ਰਹੇ। ਸਵੇਰ ਹੋਣ ਨਾਲ ਗੁਰੂ ਜੀ ਨੇ ਇਸ਼ਾਰਾ ਕੀਤਾ ਤਦ ਸੇਵਕ ਦੌੜ ਕੇ ਉਸ ਜਗ੍ਹਾ ਪਰ ਪਹੁੰਚ ਗਏ। ਅੱਗੋ ਉਹ ਚੋਰ ਘੋੜਾ ਲੈ ਕੇ ਖੜਾ ਸੀ। ਸੇਵਕਾਂ ਨੇ ਫੜ ਕੇ ਗੁਰੂ ਜੀ ਦੇ ਪਾਸ ਹਾਜ਼ਰ ਕਰ ਦਿੱਤਾ।

ਗੁਰੂ ਜੀ ਨੇ ਕਿਹਾ-"ਸੱਚ ਦੱਸ, ਤੂੰ ਆਪਣੇ ਘਰ ਕਿਉਂ ਨਹੀਂ ਲੈ ਗਿਆ, ਰਾਹ ਵਿਚ ਕਿਉਂ ਬੈਠਾ ਰਿਹਾ ਹੈਂ?"

ਉਸ ਵੇਲੇ ਚੋਰ ਨੇ ਸਾਰੀ ਗੱਲ ਦੱਸੀ ਕਿ ਅਸੀਂ ਦੋ ਚੋਰ ਸਾਂ, ਆਪ ਜੀ ਦੇ ਘੋੜੇ ਨੂੰ ਦੇਖ ਕੇ ਸਾਡਾ ਮਨ ਰਹਿ ਨਹੀਂ ਸਕਿਆ ਚੋਰੀ ਕਰਨ ਵਾਸਤੇ ਤੁਹਾਡੇ ਪਿੱਛੇ ਲੱਗੇ ਰਹੇ ਹਾਂ। ਇਕ ਚੋਰ ਤਾਂ ਦੌੜ ਗਿਆ ਸੀ, ਮੈਂ ਤੁਹਾਡਾ ਘੋੜਾ ਚੁਰਾ ਲਿਆ ਸੀ, ਜਦ ਮੈਂ ਘੋੜਾ ਲੈ ਕੇ ਕੁਝ ਦੂਰ ਗਿਆ ਤਾ ਅੰਨ੍ਹਾ ਹੋ ਗਿਆ। ਯਥਾ-

*'ਕਿਤਿਕ ਦੂਰ ਮੈਂ ਮਾਰਗ ਗਯੋ। ਜਾਇ ਤਹਾਂ ਲੌ ਅੰਧਾ ਭਯੋ।*
*ਕਿਤ ਦਿਸ਼ ਗਮਨਜੋ ਜਾਇ ਜਬੈ। ਸਾਥੀ ਕੇ ਬਚ ਸਿਮਰੇ ਤਬੈ॥ ੨੯॥'*

ਉਸ ਵੇਲੇ ਮੈਂ ਬੜਾ ਪਸਚਾਤਾਪ ਕੀਤਾ ਫੇਰ ਮੈਂ ਵਾਪਸ ਆਪ ਦੀ ਤਰਫ ਮੁੜਿਆ ਤਾਂ ਮੈਨੂੰ ਦਿਸ਼ਾ ਭਰਮ ਹੋ ਗਿਆ ਇਸ ਕਰਕੇ ਮੈਂ ਉਥੇ ਹੀ ਬੈਠ ਗਿਆ, ਇਤਨੇ ਨੂੰ ਤੁਹਾਡੇ ਸੇਵਕਾਂ ਨੇ ਆ ਕੇ ਮੈਨੂੰ ਫੜ ਲਿਆਂਦਾ ਹੈ।

*ਯਥਾ—'ਭਯੋ ਅੰਧ ਮੈਂ ਬਹੁ ਪਛੁਤਾਵਾ। ਪੁਨ ਹਟਿ ਕਰਿ ਤੁਮਰੀ ਦਿਸ਼ਿ ਆਵਾ।*
*ਭ੍ਰਮ ਦਿਸ਼ਿ ਭਯੋ ਨ ਜਾਨਯੋ ਗਯੋ। ਹੁਇ ਲਾਚਾਰ ਤਿਸ ਹੀ ਥਲ ਥਿਯੋ॥ ੩੧॥*
*ਪ੍ਰਾਤਿ ਹੋਤਿ ਹੇ ਦਾਸ ਤੁਮਾਰੇ। ਗਹਿ ਲੀਨਸਿ ਮੁਝ ਕੋ ਗਿਸ ਧਾਰੇ॥*
*ਅਤਿ ਮਤਿ ਮੰਦ ਕਿਯੋ ਬਡ ਪਾਪ। ਦ੍ਰਿਗ ਤੇ ਦੇਖਨਿ ਲਗਜੋ ਪ੍ਰਤਾਪ॥ ੩੨॥'*

ਹੁਣ ਜਿਵੇਂ ਆਪ ਜੀ ਦੀ ਮਰਜ਼ੀ ਹੈ ਮੈਨੂੰ ਸਜ਼ਾ ਦਿਓ।
ਹੁਣ ਜਿਵੇਂ ਆਪ ਜੀ ਦੀ ਮਰਜ਼ੀ ਹੈ ਮੈਨੂੰ ਸਜ਼ਾ ਦਿਓ। ਚੋਰਾਂ ਨੂੰ ਕੀ ਸਜ਼ਾ ਮਿਲਦੀ ਹੈ?"

ਹਜ਼ੂਰ ਨੇ ਕਿਹਾ-"ਤੂੰ ਆਪ ਹੀ ਦੱਸ, ਚੋਰਾਂ ਨੂੰ ਕੀ ਸਜ਼ਾ ਮਿਲਦੀ ਹੈ?"

ਤਾਂ ਉਸ ਨੇ ਕਿਹਾ-'ਸੂਲੀ ਦੀ ਸਜ਼ਾ ਹੁੰਦੀ ਹੈ।'

ਹਜ਼ੂਰ ਨੇ ਕਿਹਾ-'ਤੂੰ ਫਿਰ ਆਪ ਹੀ ਸੂਲੀ ਤੇ ਚੜ੍ਹ ਜਾਹ। ਇਹ ਜੰਡ ਦਾ ਬ੍ਰਿਛ ਖਲੋਤਾ ਹੈ, ਇਸ ਦੇ ਉੱਪਰ ਚੜ੍ਹ ਕੇ ਮਰ ਜਾਹ।'

ਗੁਰੂ ਜੀ ਦੇ ਇਹ ਬਚਨ ਸੁਣ ਕੇ ਉਸ ਚੋਰ ਨੇ ਉਸੇ ਬ੍ਰਿਛ ਪਰ ਚੜ੍ਹਕੇ ਉਸ ਦੇ ਉੱਚੇ ਟਾਹਣ ਨੂੰ ਫੜ ਕੇ ਆਪਣੇ ਬਲ ਨਾਲ ਇਸ ਤਰ੍ਹਾਂ ਤੋੜਿਆ, ਜਿਵੇਂ ਉਹ ਤਿੱਖਾ ਜਿਹਾ ਹੋ ਗਿਆ ਉਸ ਦੇ ਉੱਪਰ ਆਪਣਾ ਪੇਟ ਟਿਕਾ ਕੇ ਜ਼ੋਰ ਪਾ ਕੇ ਮਰ ਗਿਆ।

*ਯਥਾ— 'ਸ੍ਰੀ ਗੁਰ ਕਹ੍ਯੋ ਜੰਡ ਤਰੁ ਖਰੋ। ਇਸ ਕਾਸ਼ਟ ਪਰ ਚਢਿ ਕਰਿ ਮਰੋ।*
*ਸੁਨਤਿ ਚੋਰ ਆਰੋਹਾ ਜਾਇ॥ ਊਚੋ ਕਾਂਡ ਗਹ੍ਯਸ ਸਹਿਸਾਇ॥ ੩੯॥*
*ਬਲ ਕਰਿ ਤੋਰ੍ਯੋ ਜਿਮ ਰਹਿ ਤੀਖਨ। ਦੇਖਤਿ ਸਭਿ ਕੇ ਕਰਮਾ ਭੀਖਣ।*
*ਤਿਸ ਪਰ ਉਦਰ ਟਿਕਾਯੋ ਆਪਨਿ॥ ਪਾਇ ਜੋਰ ਨਿਜ ਜੀਵਨ ਖਾਪਨਿ॥ ੪੦॥*
*ਜਬਿ ਅਲੰਬ ਤਿਸ ਕੇ ਹੁਇ ਗਯੋ। ਫਟ੍ਯੋ ਪੇਟ ਕਾਸ਼ਟ ਪ੍ਰਵਿਸ਼੍ਯੋ।*
*ਤਤ ਛਿਨ ਮਰ੍ਯੋ ਸੁ ਬਲ ਅਧਿ ਅਹੈਂ। ਜਿਸ ਕੋ ਸੂਲੀ ਸਭ ਨਰ ਕਹੈਂ॥'*

*[ਗੁਰ ਪ੍ਰਤਾਪ ਸੂਰਜ, ਰਾਸਿ ੧੧ ਅੰਸੂ ੪੦]*

ਇਹ ਜਗ੍ਹਾ ਮਾਲਵੇ ਵਿਚ ਦਮਦਮਾ ਸਾਹਿਬ [ਗੁਰੂ ਕੀ ਕਾਂਸ਼ੀ] ਤੋਂ ਕੁਝ ਕੁ ਫਾਸਲੇ ਪਰ ਨਜ਼ਦੀਕ ਹੀ ਹੈ।*

## ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ॥

ਹੇ ਸਿੱਖ ! ਮੇਰੇ ਅਨਿਨ [ਪਿਆਰੇ] ਮਾਧੋ ਦਾਸ ਜੀ ਦੀ ਸਤਿਸੰਗਤ ਵਿਖੇ ਜੋ ਮਿਲਿਆ ਹੈ, ਉਹ ਤਰ ਗਿਆ ਹੈ।

## ਗੁਰ ਪਰਸਾਦਿ ਪਰਮਪਦੁ ਪਾਇਆ ਸੂਕੇ ਕਾਸਟ ਹਰਿਆ॥ ੧॥ ਰਹਾਉ॥

ਇਨ੍ਹਾਂ ਨੇ ਗੁਰੂ ਦੀ ਕਿਰਪਾ ਕਰ ਕੇ ਪਰਮ ਪਦੁ=ਆਤਮ ਪਦ ਪਾਇਆ ਹੈ ਅਤੇ ਸੁੱਕਾ ਕਾਠ ਹਰਿਆ ਹੋ ਗਿਆ ਹੈ ਭਾਵ ਸੂਲੀ ਹਰੀ ਭਰੀ ਹੋ ਗਈ ਹੈ।

ਅਥਵਾ-ਸਾਰਿਆਂ ਵਿਖੇ ਮੇਰੇ=ਮਿਲਿਆ ਹੋਇਆ ਜੋ ਮਾ+ਧਉ=ਮਾਇਆ ਦਾ ਪਤੀ ਪ੍ਰਮਾਤਮਾ ਹੈ, ਉਸ ਦੀ ਸਤਿਸੰਗਤ ਵਿਖੇ ਜੋ ਮਿਲਿਆ ਹੈ, ਉਹ ਤਰ ਗਿਆ ਹੈ।

ਗੁਰਾਂ ਦੀ ਕਿਰਪਾ ਨਾਲ ਉਸ ਨੇ ਪਰਮ ਪਦਵੀ ਨੂੰ ਪਾਇਆ ਹੈ, ਸੂਕੇ ਕਾਸਟ=ਕਠੋਰ ਅੰਤਹ ਕਰਨ ਸ਼ੁਭ ਗੁਣਾਂ ਨਾਲ ਹਰਿਆ ਹੋਇਆ ਹੈ॥ ੧॥

ਕਾਸਟ ਨਾਮ ਲੱਕੜ ਦਾ ਹੈ।

*ਯਥਾ— "ਕਾਸਟ ਮਹਿ ਜਿਉ ਹੈ ਬੈਸੰਤਰੁ ਮਥਿ ਸੰਜਮਿ ਕਾਢਿ ਕਢੀਜੈ॥"*

*[ਕਲਿਆਣ ਮਹਲਾ ੪, ਪੰਨਾ ੧੩੨੩]*

---

*ਇਹ ਪ੍ਰਸੰਗ 'ਸੂਕੇ ਕਾਸਟ ਹਰਿਆ' ਵਾਲੀ ਤੁਕ ਦੇ ਸਪੱਸ਼ਟ ਕਰਨ ਵਾਸਤੇ ਇਥੇ ਛਾਪਿਆ ਹੈ ਕਿਉਂਕਿ ਕਈਆਂ ਦੇ ਮਨ ਵਿਚ ਸ਼ੰਕਾ ਹੁੰਦਾ ਸੀ ਕਿ (ਸੂਕਾ ਕਾਸਟ) ਸੂਲੀ ਕਿਸ ਨੂੰ ਆਖਦੇ ਹਨ।

ਤਥਾ—"ਆਪੇ ਕਾਸਟ ਆਪਿ ਹਰਿ ਪਿਆਰਾ ਵਿਚਿ ਕਾਸਟ ਅਗਨਿ ਰਖਾਇਆ॥"

[ਸੋਰਠਿ ਮਹਲਾ ੪, ਪੰਨਾ ੬੦੬]

ਹੁਣ ਉੱਪਰਲੀ ਕਹੀ ਹੋਈ ਸਾਖੀ ਦਾ ਅਨੁਵਾਦ ਤੁਕਾਂ ਦੇ ਵਿਚ ਹੀ ਕਥਨ ਕਰਦੇ ਹਨ:-

## ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ॥

ਜਨਨਿ=ਮਾਤਾ ਪਿਤਾ ਹੋਰ ਸਨਬੰਧੀ ਲੋਕ, ਸੁਤ=ਪੁੱਤਰ, ਬਨਿਤਾ=ਇਸਤ੍ਰੀ ਕੋਈ ਭੀ ਕਿਸੇ ਦਾ ਧਰਿਆ=ਆਸਰਾ ਨਹੀਂ ਹੈ।

ਯਥਾ—"ਜਗਤ ਮੈ ਝੂਠੀ ਦੇਖੀ ਪ੍ਰੀਤਿ॥
ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥ ੧॥ ਰਹਾਉ॥
ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ॥
ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ॥

[ਦੇਵਗੰਧਾਰੀ ਮਹਲਾ ੯, ਪੰਨਾ ੫੩੬]

ਤਥਾ—"ਪ੍ਰੀਤਮ ਜਾਨਿ ਲੇਹੁ ਮਨ ਮਾਹੀ॥
ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ॥ ੧॥ ਰਹਾਉ॥
ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥ ੧॥"

[ਸੋਰਠਿ ਮਹਲਾ ੯, ਪੰਨਾ ੬੩੪]

ਤਥਾ—"ਖੰਡੇ ਧਾਰ ਗਲੀ ਅਤਿ ਭੀੜੀ॥ ਲੇਖਾ ਲੀਜੈ ਤਿਲ ਜਿਉ ਪੀੜੀ॥
ਮਾਤ ਪਿਤਾ ਕਲਤ੍ਰ ਸੁਤ ਬੇਲੀ ਨਾਹੀ ਬਿਨੁ ਹਰਿ ਰਸ ਮੁਕਤਿ ਨ ਕੀਨਾ ਹੇ॥੧੦॥"

[ਮਾਰੂ ਮਹਲਾ ੧, ਪੰਨਾ ੧੦੨੮]

ਇਤਨਾ ਪ੍ਰਸੰਗ ਮਾਧੋ ਦਾਸ ਜੀ ਦਾ ਕਹਿ ਕੇ ਭਾਈ ਗੁਰਦਾਸ ਜੀ ਦਾ ਹੰਕਾਰ ਦੂਰ ਕੀਤਾ ਹੈ। ਹੁਣ ਫਿਰ ਭਾਈ ਗੁਰਦਾਸ ਜੀ ਨੂੰ ਸਿਖਿਆ ਦਿੰਦੇ ਹਨ।

ਭਾਵ ਕੀ ਜਿਵੇਂ ਕੋਈ ਲੁਹਾਰ ਪਾਸੋਂ ਕੜਾਹਾ ਘੜਵਾ ਰਿਹਾ ਹੋਵੇ ਤੇ ਕੋਈ ਦੂਜਾ ਆਦਮੀ ਆ ਕੇ ਕਹੇ- "ਮੈਨੂੰ ਪਹਿਲੇ ਸੂਈ ਘੜ ਦੇਹ ਤਾਂ ਉਹ ਪਹਿਲੇ ਸੂਈ ਘੜ ਦਿੰਦਾ ਹੈ।" ਏਸੇ ਤਰ੍ਹਾਂ ਭਾਈ ਗੁਰਦਾਸ ਜੀ ਨੂੰ ਜੋ ਉਪਦੇਸ਼ ਦੇ ਰਹੇ ਸਨ, ਇਹ ਤਾਂ ਕੜਾਹੇ ਦੇ ਸਮਾਨ ਬਹੁਤ ਕੰਮ ਸੀ,ਤੇ ਮਾਧੋ ਦਾਸ ਜੀ ਦਾ ਜੋ ਪ੍ਰਸੰਗ ਕਥਨ ਕੀਤਾ ਹੈ ਇਹ ਸੂਈ ਵਾਂਗ ਸੀ। ਇਸ ਲਈ ਮਾਧੋ ਦਾਸ ਜੀ ਨੂੰ ਵਰ ਦੇ ਕੇ ਅਤੇ ਉਨ੍ਹਾਂ ਨੂੰ ਵਿਦਾ ਕਰਕੇ ਹੁਣ ਗੁਰੂ ਸਾਹਿਬ ਜੀ ਫਿਰ ਭਾਈ ਗੁਰਦਾਸ ਜੀ ਨੂੰ ਸਮਝਾਉਂਦੇ ਹਨ।

## ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ॥ ੨॥

ਹੇ ਭਾਈ ਗੁਰਦਾਸ ਜੀ ! ਉਹ ਠਾਕੁਰੁ=ਪ੍ਰਮਾਤਮਾ ਆਪ ਸਿਰਿ ਸਿਰ ਸੇਤੀ।

ਵਾ-ਜੀਆਂ ਨੂੰ ਸਿਰਜ ਸਿਰਜ ਕੇ।

ਵਾ-ਸਿਰ ਬਸਿਰ ਅਰਥਾਤ ਜਿਥੇ ਕੋਈ ਹੈ ਉਥੇ ਹੀ ਹਰੇਕ ਨੂੰ ਰਿਜਕੁ=ਖਾਣ ਪਾਣ, ਸੰਬਾਹੇ=ਪਹੁੰਚਾਉਂਦਾ ਹੈ। ਤੁਸਾਂ ਨੇ ਆਪਣੇ ਮਨ ਵਿਚ ਕਿਉਂ ਭਉ=ਡਰ ਧਾਰਿਆ ਹੈ।

ਯਥਾ—"ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ॥
ਸੋ ਕਰਤਾ ਕਾਦਰ ਕਰੀਮੁ ਦੇ ਜੀਆ 'ਰਿਜਕੁ' ਸੰਬਾਹਿ॥"

[ਆਸਾ ਦੀ ਵਾਰ, ਪੰਨਾ ੪੭੫]

ਤਥਾ—"ਪਹਿਲੋ ਦੇ ਤੈਂ 'ਰਿਜਕੁ' ਸਮਾਹਾ॥ ਪਿਛੋ ਦੇ ਤੈਂ ਜੰਤੁ ਉਪਾਹਾ॥"

[ਮਾਝ ਮਹਲਾ ੫, ਪੰਨਾ ੧੩੦]

ਤਥਾ—'ਸਭਨਾ 'ਰਿਜਕ' ਸਮਾਹਦਾ ਪਿਆਰਾ ਦੂਜਾ ਅਵਰੁ ਨ ਕੋਇ॥'

[ਸੋਰਠਿ ਮਹਲਾ ੪, ਪੰ: ੬੦੫]

ਤਥਾ—"ਸਭਨਾ 'ਰਿਜਕੁ' ਸੰਬਾਹਿਦਾ ਤੇਰਾ ਹੁਕਮੁ ਨਿਰਾਲਾ॥
ਆਪੇ ਆਪਿ ਵਰਤਦਾ ਆਪੇ ਪ੍ਰਤਿਪਾਲਾ॥ ੧॥"

[ਸੂਹੀ ਵਾਰ, ਪੰਨਾ ੭੮੫]

ਪਉੜੀ॥ 'ਦੇਵਣਹਾਰੁ ਦਾਤਾਰੁ ਕਿਤੁ ਮੁਖਿ ਸਾਲਾਹੀਐ॥
ਜਿਸੁ ਰਖੈ ਕਿਰਪਾ ਧਾਰਿ 'ਰਿਜਕੁ' ਸਮਾਹੀਐ॥
ਕੋਇ ਨ ਕਿਸ ਹੀ ਵਸਿ ਸਭਨਾ ਇਕ ਧਰ॥
ਪਾਲੇ ਬਾਲਕ ਵਾਗਿ ਦੇ ਕੈ ਆਪਿ ਕਰ॥"

[ਰਾਮਕਲੀ ਵਾਰ ਦੂਜੀ, ਪੰਨਾ ੯੫੭]

ਤਥਾ—"ਜੀਅ ਜੰਤ ਕਉ ਰਿਜਕੁ ਸੰਬਾਹੇ॥ ਕਰਣ ਕਾਰਣ ਸਮਰਥ ਆਪਾਹੇ॥"

[ਮਾਰੂ ਸੋਲਹੇ ਮਹਲਾ ੫, ਪੰਨਾ ੧੦੭੧]

ਤਥਾ—"ਲਖ ਚਉਰਾਸੀਹ ਜੀਅ ਉਪਾਏ॥ ਗਿਆਨੀ ਧਿਆਨੀ ਆਖਿ ਸੁਣਾਏ॥
ਸਭਨਾ ਰਿਜਕੁ ਸਮਾਹੇ ਆਪੇ ਕੀਮਤਿ ਹੋਰ ਨ ਹੋਈ ਹੇ॥ ੨॥"

[ਮਾਰੂ ਸੋਲਹੇ ਮਹਲਾ ੩, ਪੰਨਾ ੧੦੮੪]

ਤਥਾ—"ਜਾਨ ਕੋ ਦੇਤ ਅਜਾਨ ਕੋ ਦੇਤ, ਜ਼ਮੀਨ ਕੋ ਦੇਤ ਜ਼ਮਾਨ ਕੋ ਦੈ ਹੈ॥
ਕਾਹੇ ਕੋ ਡੋਲਤ ਹੈ, ਤੁਮਰੀ ਸੁਧ ਸੁੰਦਰ ਸ੍ਰੀ ਪਦਮਾਪਤਿ ਲੈ ਹੈ॥ ੫॥ ੨੪੭॥"

[ਤ੍ਵਪ੍ਰਸਾਦਿ ਸ੍ਵੱਯੇ, ਪੰਨੇ ੩੫]

ਤਥਾ—"ਭੰਨਣ ਘੜਣ ਸਮਰਥੁ ਹੈ ਓਪਤਿ ਸਭ ਪਰਲੈ॥
ਕਰਣ ਕਾਰਣ ਸਮਰਥੁ ਹੈ ਘਟਿ ਘਟਿ ਸਭ ਬੋਲੈ॥
ਰਿਜਕੁ ਸਮਾਹੇ ਸਭਸੈ ਕਿਆ ਮਾਣਸੁ ਡੋਲੈ॥"

[ਮਾਰੂ ਵਾਰ ਡਕਣੇ ਮਹਲਾ ੫, ਪੰਨਾ ੧੧੦੨]

## ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ॥

ਦੇਖ! ਊਡੇ=ਕੂੰਜਾਂ ਉਡ ਕੇ ਸੈ ਕੋਸਾ=ਸੈਂਕੜੇ ਕੋਹਾਂ ਆਉਂਦੀਆਂ ਹਨ, ਤਿਸੁ ਪਾਛੈ=ਤਿਸੁ ਆਪਣੇ ਔਂਟ ਤੋਂ ਪਿੱਛੇ ਬਚਰੇ=ਬੱਚਿਆਂ ਨੂੰ ਛੱਡ ਕੇ ਆਉਂਦੀਆਂ ਹਨ।

## ਤਿਨ ਕਵਣੁ ਖਲਾਵੈ ਕਵਣੁ ਚੁਗਾਵੈ

ਉਹਨਾਂ ਬੱਚਿਆਂ ਨੂੰ ਚਿੜੀ ਵਾਂਗ ਖਲਾਵੈ=ਖੁਆਲਦਾ ਕੌਣ ਹੈ ?
ਅਤੇ ਕੁੱਕੜੀ ਵਾਂਗ ਚੋਗਾ ਚੁਗਾਵੈ=ਚੁਗਾਉਂਦਾ ਕੌਣ ਹੈ ?
ਭਾਵ ਨਾ ਕੋਈ ਚੋਗਾ ਖੁਆਲਦਾ ਹੈ ਨਾ ਹੀ ਕੋਈ ਚੁਗਾਉਂਦਾ ਹੈ।
ਪ੍ਰਸ਼ਨ-ਉਹਨਾਂ ਬੱਚਿਆਂ ਦੀ ਪਾਲਣਾ ਫਿਰ ਕਿਵੇਂ ਹੁੰਦੀ ਹੈ? ਉੱਤਰ-

## ਮਨ ਮਹਿ ਸਿਮਰਨੁ ਕਰਿਆ ॥ ੩ ॥

ਉਹਨਾਂ ਬੱਚਿਆਂ ਦੀ ਮਾਂ ਕੂੰਜ ਜੋ ਆਪਣੇ ਮਨ ਵਿਚ ਬੱਚਿਆਂ ਦਾ ਸਿਮਰਨ ਕਰਦੀ ਰਹਿੰਦੀ ਹੈ, ਇਤਨੇ ਵਿਚ ਹੀ ਉਹਨਾਂ ਦੀ ਪਾਲਣਾ ਹੁੰਦੀ ਹੈ।

*ਜਥਾ—"ਜੈਸੀ ਗਗਨਿ ਫਿਰੰਤੀ ਉਡਤੀ ਕਪਰੇ ਬਾਗੇ ਵਾਲੀ॥*
*ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ॥"*

*[ਗਉੜੀ ਬੈਰਾਗਣਿ ਮਹਲਾ ੪, ਪੰਨਾ ੧੬੮]*

## ਸਭਿ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ ॥

ਹੇ ਭਾਈ ਗੁਰਦਾਸ ਜੀ ! ਸਾਰੀਆਂ ਨਿਧਾਨ=ਨਿੱਧੀਆਂ ਅਤੇ ਦਸ ਅਸਟ=ਅਠਾਰਾਂ ਸਿਧਾਨ=ਸਿੱਧੀਆਂ ਠਾਕੁਰ=ਪਰਮਾਤਮਾ ਨੇ ਆਪਣੇ ਕਰ=ਹੱਥ ਦੀ ਤਲੀ ਪਰ ਧਰੀਆਂ ਹੋਈਆਂ ਹਨ ਕਿ ਜਿਸ ਵੇਲੇ ਭੀ ਕੋਈ ਭਗਤ ਆ ਕੇ ਮੰਗੇ ਉਸ ਨੂੰ ਦੇਣ ਲੱਗਿਆਂ ਦੇਰ ਨਾ ਲੱਗੇ।

ਵਾ-ਸਾਰੀਆਂ ਨਿੱਧੀਆਂ ਅਤੇ ਅਠਾਰਾਂ ਸਿੱਧੀਆਂ ਪਰਮਾਤਮਾ ਨੇ ਆਪਣੇ ਸੇਵਕ ਦੇ ਹੱਥ ਦੀ ਤਲੀ ਪਰ ਰੱਖੀਆਂ ਹੋਈਆਂ ਹਨ, ਕਿਉਂਕਿ ਕਈ ਸੇਵਕ ਭਗਤ ਸ਼ਰਮ ਕਰ ਕੇ ਮੰਗਦੇ ਨਹੀਂ ਹਨ।

## ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਹੇ ਪਰਮੇਸ਼ਰ ! ਅਸੀਂ ਮਨ ਕਰ ਕੇ ਬਲਿਹਾਰ, ਤਨ ਕਰਕੇ ਬਲਿਹਾਰ, ਬਾਣੀ ਕਰ ਕੇ ਭੀ ਸਦਾ ਬਲਿਹਾਰ ਜਾਂਦੇ ਹਾਂ।

ਵਾ-ਤਿੰਨਾਂ ਕਾਲਾਂ ਵਿਖੇ ਬਲਿਹਾਰ ਜਾਂਦੇ ਹਾਂ।

ਵਾ-ਹੇ ਬਲਿ ਬਲਿ ਪ੍ਰਕਾਸ਼ ਰੂਪ ਪਰਮਾਤਮਾ ! ਅਸੀਂ ਸਦਾ ਆਪ ਜੀ ਤੋਂ ਬਲਿਹਾਰ ਜਾਂਦੇ ਹਾਂ।

ਵਾ-ਹੇ ਬਲਿਹਾਰ ਜਾਣੇ ਜੋਗ ! ਮੈਂ ਹਮੇਸ਼ਾਂ ਹੀ ਆਪ ਤੋਂ ਬਲਿ ਬਲਿ=ਬਲਿਹਾਰ ਕੁਰਬਾਨ ਜਾਂਦਾ ਹਾਂ।

ਵਾ-ਜਿਹੜੇ ਬਲਿਹਾਰ ਗਏ ਹਨ ਉਨ੍ਹਾਂ ਦੁਆਰੇ ਮੈਂ ਸਦਾ ਬਲਿਹਾਰ ਕੁਰਬਾਨ ਜਾਂਦਾ ਹਾਂ।

*ਜਥਾ—"ਪਤਿਤ ਉਧਾਰਨ ਤਾਰਨ ਬਲਿ ਬਲਿ ਬਲੇ ਬਲਿ ਜਾਈਐ॥"*

*[ਮਾਰੂ ਮਹਲਾ ੫, ਪੰਨਾ ੧੦੦੫]*

## ਤੇਰਾ ਅੰਤੁ ਨ ਪਾਰਾਵਰਿਆ ॥ ੪ ॥ ੫ ॥

ਆਪ ਜੀ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ॥ ੪॥ ੫॥

# ਰਾਗੁ ਆਸਾ ਮਹਲਾ ੪ ਸੋ ਪੁਰਖੁ*

## ੧ਓ ਸਤਿਗੁਰ ਪ੍ਰਸਾਦਿ ॥

ਚੌਥੇ ਪਾਤਿਸ਼ਾਹ ਜੀ ਦਾ ਸ਼ਬਦ ਫਿਰ ਕਥਨ ਕਰਦੇ ਹਨ।

ਸੋ ਪੁਰਖੁ=ਛੰਦ ਦੀ ਚਾਲ ਹੈ।

ਅਥਵਾ-ਸੋ=ਉਸ ਅਕਾਲ ਪੁਰਖ ਦਾ ਜਸ ਕਥਨ ਕਰਦੇ ਹਨ।

ਅਥਵਾ-ਸੋ ਪੁਰਖੁ=ਉਹ ਪ੍ਰਮਾਤਮਾ ਸਾਰੇ ਪੂਰਨ ਹੈ। "ਸੋ ਪੁਰਖੁ" ਅਗਲੀ ਤੁਕ ਦਾ ਅਰਥ ਕਰਨ ਲਗਿਆਂ ਵਿਚ ਭੀ ਲੱਗੇਗਾ।

## ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ ॥

ਇਸ ਪੰਗਤੀ ਵਿਖੇ 'ਸੋ' ਪਦ ਇਕ ਹੈ। ਦੋਂਹ ਦਾ ਅਧਿਆਹਾਰ ਕਰਕੇ ਤਿੰਨ 'ਸੋ' ਪਦ ਕਰੋ।

ਇਸ ਪੰਗਤੀ ਵਿਖੇ 'ਪੁਰਖੁ' ਪਦ ਦੋ ਹਨ ਇਕ ਉੱਪਰਲਾ 'ਪੁਰਖੁ' ਪਦ ਰਲਾ ਕੇ ਤਿੰਨ 'ਪੁਰਖੁ' ਪਦ ਕਰੋ।

ਇਸ ਪੰਗਤੀ ਵਿਚ 'ਨਿਰੰਜਨੁ' ਪਦ ਦੋ ਹਨ ਇਕ ਦਾ ਅਧਿਆਹਾਰ ਕਰ ਕੇ ਤਿੰਨ 'ਨਿਰੰਜਨੁ' ਪਦ ਕਰੋ।

ਇਸ ਪੰਗਤੀ ਵਿਚ 'ਹਰਿ' ਪਦ ਦੋ ਹਨ ਇਕ ਦਾ ਅਧਿਆਹਾਰ ਕਰ ਕੇ ਤਿੰਨ 'ਹਰਿ' ਪਦ ਕਰੋ।

---

### *ਦੋਨਾਂ ਸ਼ਬਦਾਂ ਦਾ ਪਾਠੰਤ੍ਰ-ਭੇਦ

| ਰਹਰਾਸਿ ਸਾਹਿਬ (ਪੰਨਾ ੧੦) | ਆਸਾ ਰਾਗੁ (ਪੰਨਾ ੩੪੮) |
|---|---|
| 'ਰਾਗੁ' ਆਸਾ ਮਹਲਾ ੪ 'ਸੋ ਪੁਰਖੁ' | 'ਆਸਾ ਮਹਲਾ ੪ ॥' |
| ੧ਓ ਸਤਿਗੁਰ ਪ੍ਰਸਾਦਿ ॥ | |
| 'ਤੂ' ਘਟ ਘਟ ਅੰਤਰਿ | 'ਤੂੰ' ਘਟ ਘਟ ਅੰਤਰਿ |
| ਸੇ ਮੁਕਤੁ ਸੇ ਮੁਕਤੁ ਭਏ, ਜਿਨ ਹਰਿ ਧਿਆਇਆ 'ਜੀ' | ਸੇ ਮੁਕਤੁ ਸੇ ਮੁਕਤੁ ਭਏ, ਜਿਨ੍ ਹਰਿ ਧਿਆਇਆ 'ਜੀਉ' |
| ਤਿਨ 'ਤੂਟੀ' ਜਮ ਕੀ ਫਾਸੀ ॥ | ਤਿਨ 'ਟੂਟੀ' ਜਮ ਕੀ ਫਾਸੀ ॥ |
| ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ 'ਜੀ' | ਜਿਨ ਨਿਰਭਉ ਜਿਨ੍ ਹਰਿ ਨਿਰਭਉ ਧਿਆਇਆ 'ਜੀਉ' |
| ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ 'ਜੀ' | ਜਿਨ੍ ਸੇਵਿਆ ਜਿਨ੍ ਸੇਵਿਆ ਮੇਰਾ ਹਰਿ 'ਜੀਉ' |
| ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ 'ਜੀ' | ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ 'ਜੀਉ' |
| ਭਰੇ 'ਬਿਅੰਤ' ਬੇਅੰਤਾ ॥ | ਭਰੇ 'ਬੇਅੰਤ' ਬੇਅੰਤਾ ॥ |

ਇਸ ਤਰ੍ਹਾਂ ਤਿੰਨ ਤਿੰਨ ਪਦ ਜੋੜ ਕੇ ਇਸ ਰੀਤੀ ਨਾਲ ਅਰਥ ਕਰਨਾ-

ਸੋ ਹਰੀ ਨਿਰੰਜਨ ਪੁਰਖੁ ਪਿੱਛੇ ਅਗਮ ਸੀ।

ਸੋ ਹਰੀ ਨਿਰੰਜਨ ਪੁਰਖ ਹੁਣ ਅਗਮ ਹੈ।

ਸੋ ਹਰੀ ਨਿਰੰਜਨ ਪੁਰਖ ਅੱਗੇ ਅਪਾਰ ਹੋਵੇਗਾ।

ਪੁਨਾ-ਸ਼ੰਕਾ ਵਾਦੀ ਨੇ ਬੇਨਤੀ ਕੀਤੀ-"ਇਸ ਵਿਖੇ ਅਤੀ ਵਿਆਪਤੀ ਅਤੇ ਗੌਰਵਤਾ ਆਦਿ ਦੋਸ਼ ਪ੍ਰਤੀਤ ਹੁੰਦੇ ਹਨ। "ਸੋ ਪੁਰਖੁ ਨਿਰੰਜਨੁ" ਇਤਨਾਂ ਹੀ ਪਦ ਰਹਿਣ ਦਿੰਦੇ। 'ਹਰਿ ਪੁਰਖੁ ਨਿਰੰਜਨੁ' ਆਪ ਜੀ ਨੇ ਕਿਉਂ ਕਿਹਾ ਹੈ ?"

ਉੱਤਰ-ਜੇਕਰ 'ਪੁਰਖੁ ਨਿਰੰਜਨ' ਹੀ ਰਹਿਣ ਦਿੰਦੇ ਤਾਂ 'ਨਿਰੰਜਨੁ ਪੁਰਖੁ' ਮਹਤਮਾਂ ਵਿਖੇ ਘਟਦਾ ਹੈ।

ਲੱਛਣ ਕੀਤਾ ਸੀ ਬ੍ਰਹਮ ਦਾ ਤੇ ਘਟ ਗਿਆ ਮਹਾਤਮਾਂ ਵਿਖੇ ਇਸ ਲਈ ਅਸੀਂ 'ਹਰਿ ਪੁਰਖੁ ਨਿਰੰਜਨੁ' ਕਿਹਾ ਹੈ।

ਪੁਨਾ ਬੇਨਤੀ ਕੀਤੀ-'ਹਰਿ ਪੁਰਖੁ ਨਿਰੰਜਨੁ' ਹੀ ਰਹਿਣ ਦਿੰਦੇ।

'ਹਰਿ ਅਗਮਾ' ਕਿਉਂ ਕਿਹਾ ਹੈ ?

ਉੱਤਰ-'ਹਰਿ ਪੁਰਖੁ ਨਿਰੰਜਨ' ਤਾਂ ਸ੍ਰੀ ਰਾਮਚੰਦਰ ਜੀ ਦਾ ਨਾਮ ਹੈ, ਇਸ ਲਈ ਅਸਾਂ ਨੇ 'ਹਰਿ ਅਗਮਾ' ਕਿਹਾ ਹੈ ਕਿ ਉਹ ਹਰੀ ਡਰ ਤੋਂ ਰਹਿਤ ਹੈ।

ਸ੍ਰੀ ਰਾਮਚੰਦਰ ਜੀ ਤਾਂ ਡਰ ਦੇ ਸਹਿਤ ਹੋਏ ਹਨ, ਕਿਉਂਕਿ ਜਿਸ ਵੇਲੇ ਰਾਮਚੰਦਰ ਜੀ ਬਨਵਾਸੀ ਹੋਏ ਸਨ ਤਾਂ ਲਛਮਣ ਧਨੁਖ ਬਾਣ ਲੈ ਕੇ ਖੜਾ ਰਹਿੰਦਾ ਸੀ।

ਪੁਨਾ ਬੇਨਤੀ ਕੀਤੀ-'ਹਰਿ ਅਗਮਾ' ਇਤਨਾ ਪਦ ਹੀ ਰਹਿਣ ਦਿੰਦੇ, 'ਅਗਮ ਅਪਾਰਾ' ਕਿਉਂ ਕਿਹਾ ਹੈ ?

ਉੱਤਰ-'ਹਰਿ ਅਗਮਾ' ਪਦ ਹਰਨਾਖਸ਼ ਵਿਖੇ ਘਟਦਾ ਹੈ।

ਭਾਵ ਹਰਨਾਖਸ਼ ਡਰ ਤੋਂ ਰਹਿਤ ਹੋਇਆ ਹੈ, ਜਿਸ ਨੇ ਵਿਸ਼ਨਪੁਰੀ ਵਿਚ ਜਾ ਕੇ ਵਿਸ਼ਨੂੰ ਨੂੰ ਦੁੜਾਕੇ ਆਪਣਾ ਨਾਮ ਜਪਾਇਆ ਹੈ।

*'ਜਲੇ ਹਰਨਾਖਸ਼, ਥਲੇ ਹਰਨਾਖਸ਼ , ਹੈ ਭੀ ਹਰਨਾਖਸ਼, ਹੋਸੀ ਭੀ ਹਰਨਾਖਸ਼।'*

ਇਸ ਵਾਸਤੇ ਅਸਾਂ ਨੇ 'ਅਗਮ ਅਪਾਰਾ' ਪਦ ਕਿਹਾ ਹੈ। ਕਿ

ਉਹ ਪਰਮੇਸ਼ਰ ਅਗਮ=ਸ਼ਾਸਤ੍ਰਾਂ ਕਰ ਕੇ ਅਪਾਰਾ=ਬਿਅੰਤ ਹੈ।

ਯਥਾ- **"ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥ ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥ ੪॥"**

*[ਆਸਾ ਮਹਲਾ ੫, ਪੰਨਾ ੩੯੭]*

ਹਰਨਾਖਸ਼ ਵਿਖੇ ਇਹ ਪਦ ਨਹੀਂ ਘਟ ਸਕਦਾ, ਕਿਉਂਕਿ ਉਸ ਦੇ ਜਸ ਨੂੰ ਸ਼ਾਸਤ੍ਰ ਕੋਈ ਨਹੀਂ ਕਥਨ ਕਰਦਾ।

**ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ ਹਰਿ ਸਚੇ ਸਿਰਜਣਹਾਰਾ॥**

[ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ]

ਹੇ ਸਭ ਦੇ ਸਿਰਜਣ ਵਾਲੇ ਸੱਚੇ ਹਰੀ ! ਸਾਰੇ ਪੁਰਸ਼ ਆਪ ਜੀ ਨੂੰ ਧਿਆਉਂਦੇ ਹਨ, ਸਾਰੇ ਪੁਰਸ਼ ਆਪ ਜੀ ਨੂੰ ਧਿਆਉਂਦੇ ਹਨ।

ਦੂਜਾ ਅਰਥ-ਪਿੱਛੇ ਭੀ ਸਾਰੇ ਪੁਰਸ਼ ਆਪ ਜੀ ਨੂੰ ਧਿਆਉਂਦੇ ਸਨ।

ਹੁਣ ਵੀ ਸਾਰੇ ਪੁਰਸ਼ ਆਪ ਜੀ ਨੂੰ ਧਿਆਉਂਦੇ ਹਨ, ਅੱਗੇ ਵੀ ਸਾਰੇ ਪੁਰਸ਼ ਆਪ ਜੀ ਨੂੰ ਧਿਆਉਣਗੇ।

ਤੀਜਾ ਅਰਥ-ਮਨ ਕਰ ਕੇ ਵੀ ਸਾਰੇ ਆਪ ਜੀ ਨੂੰ ਧਿਆਉਂਦੇ ਹਨ।

ਬਾਣੀ ਕਰ ਕੇ ਵੀ ਸਾਰੇ ਆਪ ਜੀ ਨੂੰ ਧਿਆਉਂਦੇ ਹਨ।

ਤਨ ਕਰ ਕੇ ਵੀ ਸਾਰੇ ਆਪ ਜੀ ਨੂੰ ਧਿਆਉਂਦੇ ਹਨ।

ਚੌਥਾ ਅਰਥ:-ਹੇ ਸਾਰਿਆਂ ਕਰਕੇ ਧਿਆਉਣੇ ਜੋਗ ਤੇ ਸਿਰਜਣੇ ਵਾਲੇ ਸੱਚੇ ਹਰੀ ! ਸਾਰੇ ਪੁਰਸ਼ ਆਪ ਜੀ ਨੂੰ ਧਿਆਉਂਦੇ ਹਨ।

ਵਾ-ਧਿਆਉਣ ਵਾਲੇ ਹੋ ਕੇ ਸਾਰੇ ਪੁਰਸ਼ ਆਪ ਜੀ ਨੂੰ ਸ+ਭਿ=ਸਹਿਤ ਭੈ ਦੇ ਧਿਆਉਂਦੇ ਹਨ।

## ਸਭਿ ਜੀਅ ਤੁਮਾਰੇ ਜੀ ਤੂੰ ਜੀਆ ਕਾ ਦਾਤਾਰਾ ॥

ਹੇ ਮਹਾਰਾਜ ! ਸਾਰੇ ਜੀਵ ਆਪ ਜੀ ਦੇ ਦਾਸ ਹਨ, ਤੂੰ ਸਾਰਿਆਂ ਜੀਆਂ ਦਾ ਦਾਤਾ ਹੈਂ।

*ਯਥਾ—"ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ ॥*
*ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ ॥*
*ਸਹਜੇ ਸਹਜਿ ਖਿਲਾਇਦਾ ਨਹੀ ਕਰਦਾ ਆਲਕ ॥*
*ਅਉਗੁਣੁ ਕੋ ਨ ਚਿਤਾਰਦਾ ਗਲ ਸੇਤੀ ਲਾਇਕ ॥*
*ਮੁਹਿ ਮੰਗਾਂ ਸੋਈ ਦੇਵਦਾ ਹਰਿ ਪਿਤਾ ਸੁਖਦਾਇਕ ॥"*

[ਮਾਰੂ ਵਾਰ ਡਖਣੇ, ਪੰਨਾ ੧੧੦੧]

*ਤਥਾ—"ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ,*
*ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ ॥*
*ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ,*
*ਤੁਧੁ ਸਭਸੈ ਨੋ ਦਾਨੁ ਦਿਤਾ ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ ॥ ੩ ॥"*

[ਬਿਹਾਗੜੇ ਕੀ ਵਾਰ, ਪੰਨਾ ੫੪੯]

## ਹਰਿ ਧਿਆਵਹੁ ਸੰਤਹੁ ਜੀ ਸਭਿ ਦੂਖ ਵਿਸਾਰਣਹਾਰਾ ॥

ਹੇ ਸੰਤ ਜੀ ! ਹਰੀ ਨੂੰ ਧਿਆਵੋ।

ਵਾ-ਸੰਤਾਂ ਨਾਲ ਮਿਲ ਕੇ ਜੀਅ ਵਿਖੇ ਹਰੀ ਨੂੰ ਧਿਆਵੋ। ਜੋ ਹਰੀ ਸਾਰਿਆਂ ਦੁਖਾਂ ਦੇ ਵਿਸਾਰਣ ਹਾਰਾ=ਦੂਰ ਕਰਨ ਵਾਲਾ ਹੈ।

## ਹਰਿ ਆਪੇ ਠਾਕੁਰੁ ਹਰਿ ਆਪੇ ਸੇਵਕੁ ਜੀ ਕਿਆ ਨਾਨਕ ਜੰਤ ਵਿਚਾਰਾ ॥੧॥

ਸਚਮੁਚ ਹਰੀ ਆਪ ਹੀ ਸਾਰਿਆਂ ਦਾ ਠਾਕੁਰ=ਸੁਆਮੀ ਹੈ।

ਹਰੀ ਆਪ ਹੀ ਸਾਰਿਆਂ ਦਾ ਸੇਵਕ ਹੈ।

ਗੁਰੂ ਜੀ ਕਥਨ ਕਰਦੇ ਹਨ-ਵਿਚਾਰਾ ਜੀ ਕੀ ਸ਼ੈ ਹੈ, ਭਾਵ ਤੁਛ ਹੈ।

ਵਾ-ਵਿਚਾਰਨਾ ਕਰੋ ਜੀਵ ਦੀ ਕੀ ਹਸਤੀ ਹੈ ਜੋ ਉਸ ਦੇ ਸਾਰੇ ਗੁਣ ਕਹਿ ਸਕੇ।

**ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ ਹਰਿ ਏਕੋ ਪੁਰਖੁ ਸਮਾਣਾ ॥**

ਹੇ ਹਰਿ ਜੀ ! ਇਕ ਤੂੰ ਹੀ ਪੁਰਖੁ ਸਾਰਿਆਂ ਘਟਾਂ ਦੇ ਅੰਦਰ ਨਿਰੰਤਰਿ=ਇਕ ਰਸ ਸਮਾ ਰਿਹਾ ਹੈਂ।

**ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ ॥**

ਹੇ ਹਰਿ ਜੀ ! ਇਕ ਦਾਤੇ ਬਣਾਏ ਹਨ, ਇਕ ਭੇਖਾਰੀ=ਮੰਗਤੇ ਬਣਾਏ ਹਨ।

ਇਹ ਸਾਰੇ ਤੇਰੇ ਹੀ ਵਿਡਾਣਾ ਚੋਜ=ਅਸਚਰਜ ਕੌਤਕ ਹਨ।

*ਯਥਾ—"ਤੇਰੇ ਚੋਜ ਨ ਜਾਣੈ ਕੋਈ ਤੂ ਪੂਰਾ ਪੁਰਖੁ ਬਿਧਾਤਾ ਹੇ॥ ੧॥"*

[ਮਾਰੂ ਮਹਲਾ ੧, ਪੰਨਾ ੧੦੩੧]

**ਤੂੰ ਆਪੇ ਦਾਤਾ ਆਪੇ ਭੁਗਤਾ ਜੀ ਹਉ ਤੁਧੁ ਬਿਨੁ ਅਵਰੁ ਨ ਜਾਣਾ ॥**

ਹੇ ਹਰਿ ਜੀ ! ਤੂੰ ਆਪ ਹੀ ਦਾਤਾ ਹੈਂ, ਆਪ ਹੀ ਪਦਾਰਥਾਂ ਦੇ ਭੋਗਣ ਵਾਲਾ ਹੈਂ।

ਤੇਰੇ ਬਿਨਾਂ ਮੈਂ ਹੋਰ ਕਿਸੇ ਨੂੰ ਨਹੀਂ ਜਾਣਦਾ।

**ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ ਤੇਰੇ ਕਿਆ ਗੁਣ ਆਖਿ ਵਖਾਣਾ ॥**

[ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ]

ਹੇ ਪਾਰਬ੍ਰਹਮ ਜੀ ! ਤੂੰ ਬਿਅੰਤ ਹੈਂ, ਤੂੰ ਬਿਅੰਤ ਹੈਂ।

ਅਥਵਾ-ਤੂੰ ਪਿੱਛੇ ਵੀ ਬਿਅੰਤ ਸੀ, ਹੁਣ ਵੀ ਬਿਅੰਤ ਹੈਂ, ਅੱਗੇ ਵੀ ਬਿਅੰਤ ਹੋਵੇਂਗਾ।

ਅਥਵਾ-ਮਨ ਕਰ ਕੇ ਵੀ ਬਿਅੰਤ ਹੈਂ, ਬਾਣੀ ਕਰਕੇ ਵੀ ਬਿਅੰਤ ਹੈਂ, ਤਨ ਕਰਕੇ ਵੀ ਬਿਅੰਤ ਹੈਂ।

ਅਥਵਾ-ਹੇ ਪਾਰਬ੍ਰਹਮ! ਤੂੰ ਭੀ ਬਿਅੰਤ ਹੈਂ, ਤੇਰੇ ਗੁਣ ਭੀ ਬਿਅੰਤ ਹਨ।

*ਯਥਾ—'ਕਿਆ ਕਹੀਐ ਗੁਣ ਕਥਹਿ ਘਨੇਰੇ॥ ਅੰਤੁ ਨ ਪਾਵਹਿ ਵਡੇ ਵਡੇਰੇ॥'*

[ਮਾਰੂ ਮਹਲਾ ੧, ਪੰਨਾ ੧੦੩੩]

ਅਥਵਾ-ਹੇ ਬਿਅੰਤ ਗੁਣਾਂ ਵਾਲੇ ਪਾਰਬ੍ਰਹਮ! ਤੇਰੇ ਵਿਖੇ ਬੇ+ਅੰਤੁ=ਦ੍ਵੈਤ ਦਾ ਅੰਤ ਹੈ, ਤੇਰੇ ਗੁਣ ਮੈਂ ਕੀ ਕੀ ਕਹਿ ਕੇ ਵਰਣਨ ਕਰਾਂ।

*ਯਥਾ—"ਈਸਰੁ ਬ੍ਰਹਮਾ ਦੇਵੀ ਦੇਵਾ॥ ਇੰਦ੍ਰ ਤਪੇ ਮੁਨਿ ਤੇਰੀ ਸੇਵਾ॥*
*ਜਤੀ ਸਤੀ ਕੇਤੇ ਬਨਵਾਸੀ ਅੰਤੁ ਨ ਕੋਈ ਪਾਇਦਾ॥ ੩॥"*

[ਮਾਰੂ ਮਹਲਾ ੧, ਪੰਨਾ ੧੦੩੪]

**ਜੋ ਸੇਵਹਿ ਜੋ ਸੇਵਹਿ ਤੁਧੁ ਜੀ ਜਨੁ ਨਾਨਕੁ ਤਿਨ ਕੁਰਬਾਣਾ ॥ ੨ ॥**

[ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ]

ਹੇ ਮਹਾਰਾਜ ਜੀ ! ਜੋ ਆਪ ਜੀ ਨੂੰ ਸੇਂਵਦੇ ਹਨ, ਜੋ ਆਪ ਜੀ ਨੂੰ ਸੇਂਵਦੇ ਹਨ, ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ।

ਅਥਵਾ-ਜੋ ਆਪ ਜੀ ਨੂੰ ਪਿੱਛੇ ਸੇਂਵਦੇ ਸਨ, ਜੋ ਹੁਣ ਸੇਂਵਦੇ ਹਨ, ਜੋ ਅੱਗੇ ਸੇਵਨਗੇ, ਉਹਨਾਂ ਤੋਂ ਮੈਂ ਜਨ ਬਲਿਹਾਰ ਜਾਂਦਾ ਹਾਂ।

ਅਥਵਾ-ਮਨ ਕਰਕੇ ਜੋ ਆਪ ਜੀ ਨੂੰ ਸੇਂਵਦੇ ਹਨ, ਬਾਣੀ ਕਰਕੇ ਜੋ ਆਪ ਜੀ ਨੂੰ ਸੇਂਵਦੇ ਹਨ, ਤਨ ਕਰਕੇ ਜੋ ਆਪ ਜੀ ਨੂੰ ਸੇਂਵਦੇ ਹਨ।

ਅਥਵਾ:-ਹੇ ਸੇਵਨੇ ਜੋਗ ਪਰਮਾਤਮਾ ! ਜੋ ਜੋ ਪੁਰਸ਼ ਆਪ ਜੀ ਨੂੰ ਸੇਂਵਦੇ ਹਨ, ਮੈਂ ਜਨ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ।

## ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ ਸੇ ਜਨ ਜੁਗ ਮਹਿ ਸੁਖਵਾਸੀ॥

[ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ]

ਹੇ ਹਰਿ ਜੀ ! ਜੋ ਪੁਰਸ਼ ਆਪ ਜੀ ਨੂੰ ਧਿਆਉਂਦੇ ਹਨ, ਹੇ ਹਰਿ ਜੀ ! ਜੋ ਪੁਰਸ਼ ਆਪ ਜੀ ਨੂੰ ਧਿਆਉਂਦੇ ਹਨ, ਉਹ ਪੁਰਸ਼ ਕਲਜੁਗ ਵਿਚ ਸੁਖ ਪੂਰਬਕ ਵਸਦੇ ਹਨ।

ਅਥਵਾ-ਹੇ ਹਰਿ ਜੀ ! ਜੋ ਆਪ ਜੀ ਨੂੰ ਪਿੱਛੇ ਧਿਆਉਂਦੇ ਸਨ।

ਹੇ ਹਰਿ ਜੀ ! ਜੋ ਆਪ ਜੀ ਨੂੰ ਹੁਣ ਧਿਆਉਂਦੇ ਹਨ।

ਜੋ ਅੱਗੇ ਆਪ ਜੀ ਨੂੰ ਧਿਆਉਣਗੇ ਉਹ ਪੁਰਸ਼ ਚਾਰੇ ਜੁਗਾਂ ਵਿਚ ਸੁਖ ਪੂਰਬਕ ਵੱਸਣਗੇ।

ਅਥਵਾ-ਮਨ, ਬਾਣੀ, ਸਰੀਰ ਕਰ ਕੇ ਜੋ ਆਪ ਜੀ ਨੂੰ ਧਿਆਉਂਦੇ ਹਨ।

ਅਥਵਾ-ਹੇ ਧਿਆਵਣ ਜੋਗ ਹਰਿ ਹਰਿ ! ਜੋ ਪੁਰਸ਼ ਆਪ ਜੀ ਨੂੰ ਧਿਆਉਂਦੇ ਹਨ, ਉਹ ਪੁਰਸ਼ ਚਾਰੇ ਜੁਗ ਜਿਸ ਵਿਖੇ ਵਰਤਣ ਐਸਾ ਜੋ ਸੰਸਾਰ ਹੈ, ਉਸ ਵਿਖੇ ਸੁਖ ਪੂਰਬਕ ਵੱਸਦੇ ਹਨ।

## ਸੇ ਮੁਕਤੁ ਸੇ ਮੁਕਤੁ ਭਏ ਜਿਨ ਹਰਿ ਧਿਆਇਆ ਜੀ

ਜਿਨ੍ਹਾਂ ਨੇ ਹਰੀ ਨਾਮ ਨੂੰ ਧਿਆਇਆ ਹੈ, ਉਹ ਮੁਕਤ ਰੂਪ ਹੋਏ ਹਨ। ਉਹ ਮੁਕਤ ਰੂਪ ਹੋਏ ਹਨ।

ਅਥਵਾ-ਜਿਨ੍ਹਾਂ ਨੇ ਹਰੀ ਨੂੰ ਹੁਣ ਧਿਆਇਆ ਹੈ, ਉਹ ਵੀ ਮੁਕਤ ਰੂਪ ਹੋਏ ਹਨ।

ਜਿਹੜੇ ਹਰੀ ਨੂੰ ਅੱਗੇ ਧਿਆਵਣਗੇ ਉਹ ਵੀ ਮੁਕਤ ਰੂਪ ਹੋਣਗੇ।

ਅਥਵਾ-ਜਿਨ੍ਹਾਂ ਨੇ ਮੁਕਤ ਰੂਪ ਹਰੀ ਨੂੰ ਧਿਆਉਣਾ ਕੀਤਾ ਹੈ ਸੇ=ਉਹ ਪੁਰਸ਼ ਸੇ=ਤਿੰਨਾਂ ਲੋਕਾਂ ਵਿਖੇ ਮੁਕਤ ਰੂਪ ਹੋਏ ਹਨ। ਅਤੇ-

## ਤਿਨ ਤੂਟੀ ਜਮ ਕੀ ਫਾਸੀ॥

ਉਹਨਾਂ ਦੇ ਗਲੋਂ ਜਮਾਂ ਦੀ ਫਾਹੀ ਟੁੱਟ ਗਈ ਹੈ।

## ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ

[ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ]

ਜਿਨ੍ਹਾਂ ਨੇ ਨਿਰਭਉ ਹਰੀ ਨੂੰ ਧਿਆਇਆ ਹੈ, ਜਿਨ੍ਹਾਂ ਨੇ ਨਿਰਭਉ ਹਰੀ ਨੂੰ ਧਿਆਇਆ ਹੈ।

ਅਥਵਾ-ਜਿਨ੍ਹਾਂ ਨੇ ਪਿੱਛੇ ਨਿਰਭਉ ਹਰੀ ਨੂੰ ਧਿਆਇਆ ਸੀ।

ਜਿਨ੍ਹਾਂ ਨੇ ਹੁਣ ਨਿਰਭਉ ਹਰੀ ਨੂੰ ਧਿਆਇਆ ਹੈ।

ਜਿਹੜੇ ਅੱਗੇ ਨਿਰਭਉ ਹਰੀ ਨੂੰ ਧਿਆਉਣਗੇ।

ਅਥਵਾ-ਮਨ, ਬਾਣੀ, ਸਰੀਰ ਕਰ ਕੇ ਜਿਨ੍ਹਾਂ ਨੇ ਨਿਰਭਉ ਹਰੀ ਨੂੰ ਧਿਆਇਆ ਹੈ।

ਅਥਵਾ-ਜਿਨ੍ਹਾਂ ਜਿਨ੍ਹਾਂ ਨੇ ਨਿਰਭਉ ਹੋਣ ਵਾਸਤੇ ਨਿਰਭੈ ਹਰਿ ਜੀ ਨੂੰ ਧਿਆਇਆ ਹੈ।

## ਤਿਨ ਕਾ ਭਉ ਸਭੁ ਗਵਾਸੀ॥

ਉਹਨਾਂ ਦਾ ਜਨਮ ਮਰਨ ਦਾ ਸਾਰਾ ਭਉ=ਡਰ ਗਵਾ ਦੇਂਦਾ ਹੈ।

## ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ ਜੀ ਤੇ ਹਰਿ ਹਰਿ ਰੂਪਿ ਸਮਾਸੀ॥

[ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ]

ਜਿਨ੍ਹਾਂ ਨੇ ਮੇਰੇ ਹਰਿ ਜੀ ਨੂੰ ਸੇਵਿਆ ਹੈ, ਜਿਨ੍ਹਾਂ ਨੇ ਮੇਰੇ ਹਰਿ ਜੀ ਨੂੰ ਸੇਵਿਆ ਹੈ।

ਅਥਵਾ-ਜਿਨ੍ਹਾਂ ਨੇ ਪਿੱਛੇ ਮੇਰੇ ਹਰਿ ਜੀ ਨੂੰ ਸੇਵਿਆ ਸੀ, ਜਿਨ੍ਹਾਂ ਨੇ ਹੁਣ ਮੇਰੇ ਹਰਿ ਜੀ ਨੂੰ ਸੇਵਿਆ ਹੈ ਅਤੇ ਅੱਗੇ ਸੇਵਨਗੇ।

ਅਥਵਾ-ਜਿਨ੍ਹਾਂ ਨੇ ਮਨ ਕਰ ਕੇ ਮੇਰੇ ਹਰਿ ਜੀ ਨੂੰ ਸੇਵਿਆ ਹੈ, ਜਿਨ੍ਹਾਂ ਨੇ ਬਾਣੀ ਕਰ ਕੇ ਮੇਰੇ ਹਰਿ ਜੀ ਨੂੰ ਸੇਵਿਆ ਹੈ, ਜਿਨ੍ਹਾਂ ਨੇ ਤਨ ਕਰ ਕੇ ਮੇਰੇ ਹਰਿ ਜੀ ਨੂੰ ਸੇਵਿਆ ਹੈ।

ਅਥਵਾ-ਜਿਨ੍ਹਾਂ ਜਿਨ੍ਹਾਂ ਨੇ ਸੇਵਨ ਯੋਗ ਮੇਰੇ ਹਰਿ ਜੀ ਨੂੰ ਸੇਵਿਆ ਹੈ।

ਉਹ ਪੁਰਸ਼ ਹਰਿ ਹਰਿ ਦੇ ਸਰੂਪ ਵਿਖੇ ਸਮਾਉਂਦੇ ਹਨ।

## ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ ਜੀ ਜਨੁ ਨਾਨਕੁ ਤਿਨ ਬਲਿ ਜਾਸੀ॥੩॥

[ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ]

ਉਹ ਪੁਰਸ਼ ਧੰਨ ਹਨ, ਉਹ ਪੁਰਸ਼ ਧੰਨ ਹਨ, ਜਿਨ੍ਹਾਂ ਨੇ ਹਰੀ ਨੂੰ ਧਿਆਉਣਾ ਕੀਤਾ ਹੈ।

ਅਥਵਾ-ਨਿਸਚੇ ਅਰਥ-ਉਹ ਪੁਰਸ਼ ਧੰਨ ਹਨ, ਉਹ ਪੁਰਸ਼ ਧੰਨ ਹਨ, ਉਹ ਪੁਰਸ਼ ਧੰਨ ਹਨ।

ਅਥਵਾ-ਉਹ ਪੁਰਸ਼ ਪਿੱਛੇ ਵੀ ਧੰਨ ਸਨ, ਹੁਣ ਭੀ ਧੰਨ ਹਨ, ਅੱਗੇ ਵੀ ਧੰਨ ਹੋਣਗੇ।

ਅਥਵਾ-ਜਿਨ੍ਹਾਂ ਨੇ ਧੰਨਤਾ ਜੋਗ ਹਰੀ ਨੂੰ ਧਿਆਇਆ ਹੈ, ਸੇ=ਉਹ ਪੁਰਸ਼ ਸੇ=ਤਿੰਨਾਂ ਦੇਵਤਿਆਂ ਕਰ ਕੇ ਧੰਨਤਾ ਜੋਗ ਹਨ, ਮੈਂ ਜਨ ਉਹਨਾਂ ਤੋਂ ਬਲਿਹਾਰ ਜਾਂਦਾ ਹਾਂ॥ ੩ ॥

## ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ ਭਰੇ ਬਿਅੰਤ ਬੇਅੰਤਾ॥

[ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ]

ਹੇ ਮਹਾਰਾਜ ਜੀ ! ਤੇਰੀ ਭਗਤੀ ਦੇ ਬਿਅੰਤ ਭੰਡਾਰੇ ਭਰੇ ਹੋਏ ਹਨ, ਤੇਰੀ ਭਗਤੀ ਦੇ ਬਿਅੰਤ ਭੰਡਾਰੇ ਭਰੇ ਹੋਏ ਹਨ।

ਯਥਾ— "ਤੇਰੀ ਭਗਤਿ ਭੰਡਾਰ ਅਸੰਖ, ਜਿਸੁ ਤੂ ਦੇਵਹਿ ਮੇਰੇ ਸੁਆਮੀ, ਤਿਸੁ ਮਿਲਹਿ॥"

[ਤੁਖਾਰੀ ਮਹਲਾ ੪, ਪੰਨਾ ੧੧੧੫]

ਤਥਾ— "ਤੂੰ ਆਪੇ ਸਚਾ ਸਿਰਜਣਹਾਰਾ॥ ਭਗਤੀ ਭਰੇ ਤੇਰੇ ਭੰਡਾਰਾ॥"

[ਮਾਝ ਮਹਲਾ ੪, ਪੰਨਾ ੧੩੦]

ਅਥਵਾ-ਪਿੱਛੇ ਵੀ ਤੇਰੀ ਭਗਤੀ ਦੇ ਬਿਅੰਤ ਭੰਡਾਰੇ ਭਰੇ ਹੋਏ ਸਨ, ਹੁਣ ਵੀ ਤੇਰੀ ਭਗਤੀ ਦੇ ਬਿਅੰਤ ਭੰਡਾਰੇ ਭਰੇ ਹੋਏ ਹਨ, ਅੱਗੇ ਵੀ ਤੇਰੀ ਭਗਤੀ ਦੇ ਬਿਅੰਤ ਭੰਡਾਰੇ ਭਰੇ ਹੋਣਗੇ।

ਅਥਵਾ-ਹੇ ਬਿਅੰਤ ਪਰਮਾਤਮਾ ! ਤੇਰੀ ਜੋ ਭਗਤੀ ਹੈ ਤੇਰੀ ਪ੍ਰਾਪਤੀ ਦੇ ਕਰਨ ਵਾਲੀ ਤਿਸ ਭਗਤੀ ਦੇ ਬੇਅੰਤ ਹੀ ਭੰਡਾਰੇ ਮਹਾਤਮਾਂ ਦੇ ਅੰਤਹਕਰਣ ਵਾ ਵੇਦ ਸ਼ਾਸਤ੍ਰ ਭਰੇ ਹੋਏ ਹਨ।

**ਤੇਰੇ ਭਗਤ ਤੇਰੇ ਭਗਤ ਸਲਾਹਨਿ ਤੁਧੁ ਜੀ ਹਰਿ ਅਨਿਕ ਅਨੇਕ ਅਨੰਤਾ॥**

[ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ]

ਹੇ ਮਹਾਰਾਜ ਜੀ ! ਤੇਰੇ ਭਗਤ ਆਪ ਜੀ ਨੂੰ ਸਲਾਹੁੰਦੇ ਹਨ।

ਤੇਰੇ ਭਗਤ ਆਪ ਜੀ ਨੂੰ ਸਲਾਹੁੰਦੇ ਹਨ।

ਅਥਵਾ-ਪਿੱਛੇ ਵੀ ਤੇਰੇ ਭਗਤ ਆਪ ਜੀ ਨੂੰ ਸਲਾਹੁੰਦੇ ਸਨ।

ਹੁਣ ਵੀ ਤੇਰੇ ਭਗਤ ਆਪ ਜੀ ਨੂੰ ਸਲਾਹੁੰਦੇ ਹਨ।

ਅੱਗੇ ਵੀ ਤੇਰੇ ਭਗਤ ਆਪ ਜੀ ਨੂੰ ਸਲਾਹੁਣਗੇ।

ਵਾ-ਮਨ, ਬਾਣੀ, ਸਰੀਰ ਕਰਕੇ ਆਪ ਜੀ ਨੂੰ ਸਲਾਹੁੰਦੇ ਹਨ।

ਅਥਵਾ-ਤੇਰੇ ਜੋ ਭਗਤ ਹਨ, ਤੇਰੇ ਗੁਣਾਂ ਦੇ ਉਚਾਰਨ ਵਾਲੇ, ਉਹ ਭਗਤ ਆਪ ਜੀ ਨੂੰ ਸਲਾਹੁੰਦੇ ਹਨ। ਹੇ ਹਰੀ ! ਤੂੰ ਆਪ ਬਿਅੰਤ ਹੈਂ। ਤੇਰੇ ਗੁਣ ਵੀ ਅਨੇਕ ਹਨ। ਗੁਣਾਂ ਦੇ ਉਚਾਰਨ ਵਾਲੇ ਪੁਰਸ਼ ਵੀ ਅਨੇਕਾਂ ਹਨ।

**ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ**

[ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ]

ਹੇ ਹਰਿ ਜੀ ! ਤੇਰੀ ਪੂਜਾ ਅਨੇਕਾਂ ਪੁਰਸ਼ ਕਰਦੇ ਹਨ। ਤੇਰੀ ਪੂਜਾ ਅਨੇਕਾਂ ਪੁਰਸ਼ ਕਰਦੇ ਹਨ।

ਅਥਵਾ-ਪਿੱਛੇ ਵੀ ਤੇਰੀ ਪੂਜਾ ਅਨੇਕਾਂ ਪੁਰਸ਼ ਕਰਦੇ ਸਨ। ਹੁਣ ਵੀ ਤੇਰੀ ਪੂਜਾ ਅਨੇਕਾਂ ਪੁਰਸ਼ ਕਰਦੇ ਹਨ। ਅੱਗੇ ਵੀ ਤੇਰੀ ਪੂਜਾ ਅਨੇਕਾਂ ਪੁਰਸ਼ ਕਰਨਗੇ।

ਅਥਵਾ-ਮਨ ਕਰ ਕੇ ਤੇਰੀ ਪੂਜਾ ਅਨੇਕਾਂ ਪੁਰਸ਼ ਕਰਦੇ ਹਨ। ਬਾਣੀ ਕਰਕੇ ਤੇਰੀ ਪੂਜਾ ਅਨੇਕਾਂ ਪੁਰਸ਼ ਕਰਦੇ ਹਨ। ਤਨ ਕਰਕੇ ਤੇਰੀ ਪੂਜਾ ਅਨੇਕਾਂ ਪੁਰਸ਼ ਕਰਦੇ ਹਨ।

ਅਥਵਾ-ਹੇ ਹਰੀ ! ਤੇਰੀ ਪੂਜਾ ਵੀ ਅਨੇਕ ਪ੍ਰਕਾਰ ਦੀ ਹੈ, ਤੇਰੀ ਪੂਜਾ ਦੇ ਕਰਨ ਵਾਲੇ ਪੁਰਸ਼ ਵੀ ਅਨੇਕ ਪ੍ਰਕਾਰ ਦੇ ਹਨ।

ਅਥਵਾ-ਹੇ ਹਰੀ ! ਤੇਰੀ ਜੋ ਅਨੇਕ ਪ੍ਰਕਾਰ ਦੀ ਪੂਜਾ ਹੈ,

ਤੇਰੀ ਪ੍ਰਾਪਤੀ ਦੇ ਕਰਨ ਵਾਲੀ ਉਸ ਪੂਜਾ ਨੂੰ ਅਨੇਕਾਂ ਪੁਰਸ਼ ਕਰਦੇ ਹਨ।

**ਤਪੁ ਤਾਪਹਿ ਜਪਹਿ ਬੇਅੰਤਾ ॥**

ਬਿਅੰਤ ਹੀ ਪੁਰਸ਼ ਤਪ ਨੂੰ ਤਪਦੇ ਹਨ ਅਤੇ ਗੁਣਾਂ ਨੂੰ ਜਪਦੇ ਹਨ।

**ਯਥਾ—"ਤਪੁ ਤਾਪਨ ਤਾਪਹਿ ਜਗ ਪੁੰਨ ਆਰੰਭਹਿ ਅਤਿ ਕਿਰਿਆ ਕਰਮ ਕਮਾਇ ਜੀਉ ॥"**

[ਆਸਾ ਛੰਤ ਮਹਲਾ ੪, ਪੰਨਾ ੪੪੫]

**ਤਥਾ—"ਸਭਿ ਚਵਰਿ ਹਰਿ ਹਰਿ ਨਾਮੁ ਕਰਤੇ ਅਸੰਖ ਅਗਣਤ ਹਰਿ ਧਿਆਵਏ ॥"**

[ਤੁਖਾਰੀ ਮਹਲਾ ੪, ਪੰਨਾ ੧੧੧੫]

**ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤਿ ਸਾਸਤ ਜੀ**

ਹੇ ਮਹਾਰਾਜ ਜੀ ! ਸਿਮ੍ਰਿਤੀਆਂ ਆਦਿ ਗਰੰਥ ਵੀ ਤੇਰੇ ਅਨੇਕਾਂ ਹਨ।

ਤੇਰੇ ਸ਼ਾਸਤਰ ਵੀ ਅਨੇਕਾਂ ਹਨ, ਅਤੇ ਪੜ੍ਹਨ ਵਾਲੇ ਪੁਰਸ਼ ਵੀ ਬਹੁਤ ਹਨ।

**ਕਰਿ ਕਿਰਿਆ ਖਟੁ ਕਰਮ ਕਰੰਤਾ ॥**

ਕਰੰਤਾ ਹੋ ਕੇ ਖਟੁ=ਛੇ ਪ੍ਰਕਾਰ ਦੇ ਕਰਮਾਂ ਦੀ ਕਿਰਿਆ ਨੂੰ ਕਰਦੇ ਹਨ।*

**ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ**

**ਜੋ ਭਾਵਹਿ ਮੇਰੇ ਹਰਿ ਭਗਵੰਤਾ ॥ ੪ ॥**

ਗੁਰੂ ਜੀ ਕਥਨ ਕਰਦੇ ਹਨ, ਉਹ ਭਗਤ ਭਲੇ ਹਨ, ਉਹ ਭਗਤ ਭਲੇ ਹਨ।

ਅਥਵਾ-ਉਹ ਭਗਤ ਪਿੱਛੇ ਭੀ ਭਲੇ ਸਨ, ਉਹ ਭਗਤ ਹੁਣ ਵੀ ਭਲੇ ਹਨ, ਉਹ ਭਗਤ ਅੱਗੇ ਵੀ ਭਲੇ ਹੋਣਗੇ।

ਅਥਵਾ-ਜੇਹੀ ਜੇਹੀ ਭਗਤ, ਭਗਤੀ ਦੇ ਕਰਨ ਵਾਲੇ ਭਲੇ ਹਨ।

ਅਥਵਾ-ਉਹ ਭਗਤ ਭਗਤੀ ਦੇ ਕਰਨ ਵਾਲੇ ਸੇ=ਤਿੰਨਾਂ ਲੋਕਾਂ ਵਿਖੇ ਭਲੇ ਹਨ, ਜੋ ਮੇਰੇ ਹਰੀ ਭਗਵੰਤ ਨੂੰ ਭਾਵਹਿ=ਭਾਉਂਦੇ [ਚੰਗੇ] ਲੱਗਦੇ ਹਨ ॥ ੪ ॥

**ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ ॥**

ਹੇ ਮਹਾਰਾਜ ਜੀ ! ਤੂੰ ਸਭ ਪੁਰਖਾਂ ਦੀ ਆਦ ਹੈਂ, ਅਪਰ=ਸੰਸਾਰ ਤੋਂ ਪਰਾ ਰੂਪ ਹੈਂ। ਪੁਨਾ ਸਾਰਿਆਂ ਦੇ ਕਰਤਾ=ਕਰਨ ਵਾਲਾ ਹੈਂ, ਤੇਰੇ ਜੇਡਾ ਹੋਰ ਕੋਈ ਨਹੀਂ ਹੈ।

**ਯਥਾ—"ਤੂੰ ਆਦਿ ਪੁਰਖੁ ਅਪਰੰਪਰੁ ਕਰਤਾ, ਤੇਰਾ ਪਾਰੁ ਨ ਪਾਇਆ ਜਾਇ ਜੀਉ ॥"**

[ਆਸਾ ਮਹਲਾ ੪ ਛੰਤ, ਪੰਨਾ ੪੪੮]

---

*ਛੇ ਪ੍ਰਕਾਰ ਦੇ ਕਰਮ ਇਹ ਹਨ-

ਸੰਧਿਆ, ਸ਼ਨਾਨ, ਜਪ, ਹੋਮ, ਅਤਿਥ ਪੂਜਾ, ਦੇਵ ਅਰਚਾ।

ਅਥਵਾ-ਵਿਦਿਆ ਲੈਣੀ ਤੇ ਦੇਣੀ। ਯੱਗ ਕਰਨਾ ਤੇ ਕਰਾਉਣਾ। ਦਾਨ ਲੈਣਾ ਤੇ ਦੇਣਾ।

ਅਥਵਾ-ਵੇਦ ਅਭਿਆਸ, ਤਪ, ਗਿਆਨ, ਇੰਦ੍ਰੇਜਿਤ, ਅਹਿੰਸਾ ਤੇ ਗੁਰ ਸੇਵਾ।

**ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ ਕਰਤਾ ਸੋਈ॥**

ਪਿੱਛੇ ਵੀ ਜੁਗਾਂ ਜੁਗਾਂ ਵਿਖੇ ਇਕ ਤੂੰ ਹੀ ਸੀ।

ਹੁਣ ਵੀ ਸਦਾ ਸਦਾ ਇਕ ਤੂੰ ਹੀ ਹੈਂ। ਹੇ ਨਿਸਚਲ ਕਰਤੇ ! ਅੱਗੇ ਵੀ ਇਕ ਤੂੰ ਹੀ ਹੋਵੇਂਗਾ।

ਅਥਵਾ-ਹੇ ਮਹਾਰਾਜ ਜੀ ! ਸਦਾ ਸਦਾ ਇਕੋ ਇਕ ਤੂੰ ਹੀ ਸਾਰਿਆਂ ਜੁਗਾਂ ਵਿਚ ਜੁਗੁ=ਜੁੜ ਰਿਹਾ ਹੈਂ, ਸੋ ਤੂੰ ਨਿਸਚਲ ਕਰਤਾ ਹੈਂ।

**ਤੁਧੁ ਆਪੇ ਭਾਵੈ ਸੋਈ ਵਰਤੈ ਜੀ ਤੂੰ ਆਪੇ ਕਰਹਿ ਸੁ ਹੋਈ॥**

ਹੇ ਮਹਾਰਾਜ ਜੀ ! ਜੋ ਤੈਨੂੰ ਆਪੇ ਭਾਉਂਦਾ ਹੈ, ਸੋਈਓ ਵਰਤਦਾ ਹੈ, ਜੋ ਤੂੰ ਆਪੇ ਕਰਦਾ ਹੈਂ ਓਹੀ ਕੁਝ ਹੁੰਦਾ ਹੈ।

**ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ ਤੁਧੁ ਆਪੇ ਸਿਰਜਿ ਸਭ ਗੋਈ॥**

ਹੇ ਮਹਾਰਾਜ ਜੀ ! ਤੁਸਾਂ ਨੇ ਆਪ ਹੀ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ, ਤੁਸਾਂ ਨੇ ਆਪ ਹੀ ਸਿਰਜਿ=ਰਚ ਕੇ ਫੇਰ ਗੋਈ=ਬੁਲਾਈ, ਮਿਲਾਈ ਛਪਾਈ ਹੈ।

**ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ ਜੋ ਸਭਸੈ ਕਾ ਜਾਣੋਈ॥ ੫ ॥ ੧ ॥**

ਗੁਰੂ ਜੀ ਕਥਨ ਕਰਦੇ ਹਨ-ਹੇ ਪੁਰਸ਼ੋ ! ਉਸ ਕਰਤੇ ਪੁਰਖ ਦੇ ਗੁਣਾਂ ਨੂੰ ਜੀਅ ਵਿਖੇ ਗਾਵੋ।

ਵਾ-ਮੈਂ ਜਨ ਉਸ ਕਰਤੇ ਪੁਰਖ ਜੀ ਦੇ ਗੁਣਾਂ ਨੂੰ ਗਾਂਵਦਾ ਹਾਂ।

ਜੋ ਸਾਰਿਆਂ ਦੇ ਜਾਣੋਈ=ਜਣਨੇ ਵਾਲਾ ਭਾਵ ਪੈਦਾ ਕਰਨ ਵਾਲਾ ਹੈ।

ਅਥਵਾ-ਜੋ ਸਾਰਿਆਂ ਦੇ ਦਿਲ ਦੀ ਗੱਲ-ਬਾਤ ਨੂੰ ਜਾਣੋਈ=ਜਾਨਣ ਵਾਲਾ ਹੈ॥ ੫॥ ੧॥

**ਆਸਾ ਮਹਲਾ ੪ ॥ ***

ਹੁਣ ਗੁਰੂ ਸਾਹਿਬ ਜੀ ਸਿੱਖ ਨੂੰ ਪ੍ਰਮੇਸ਼ਰ ਦੇ ਸਨਮੁਖ ਬੇਨਤੀ ਕਰਨ ਦਾ ਢੰਗ ਸਿਖਾਉਂਦੇ ਹਨ ਕਿ ਜੇਕਰ ਤੇਰੇ ਅੰਦਰ ਉਸ ਦੀ ਪ੍ਰਾਪਤੀ ਦੀ ਇੱਛਾ ਹੈ ਤਾਂ ਇੰਜ ਬੇਨਤੀ ਕਰ-

**ਤੂੰ ਕਰਤਾ ਸਚਿਆਰੁ ਮੈਡਾ ਸਾਂਈ॥**

ਹੇ ਵਾਹਿਗੁਰੂ ! ਤੂੰ ਸਭ ਦਾ ਕਰਤਾ=ਕਰਣਹਾਰ ਹੈਂ ਅਤੇ ਸਚਿਆਰੁ=ਸੱਚਾ ਹੈਂ,

---

***ਦੋਨਾਂ ਸ਼ਬਦਾਂ ਦਾ ਪਾਠੰਤ੍ਰ-ਭੇਦ**

| ਰਹਰਾਸਿ ਸਾਹਿਬ (ਪੰਨਾ ੧੧) | ਆਸਾ ਰਾਗੁ (ਪੰਨਾ ੩੬੫) |
|---|---|
| ਆਸਾ ਮਹਲਾ ੪ ॥ | ਆਸਾ ਮਹਲਾ ੪ 'ਘਰੁ ੨ ੧ੳ ਸਤਿਗੁਰ ਪ੍ਰਸਾਦਿ॥' |
| **ਜੋ 'ਤੂ' ਦੇਹਿ ਸੋਈ ਹਉ ਪਾਈ॥ ੧॥** | **ਜੋ 'ਤੂੰ' ਦੇਹਿ ਸੋਈ ਹਉ ਪਾਈ॥** |
| **'ਤੂੰ' ਆਪੇ ਕਰਤਾ** | **'ਤੂ' ਆਪੇ ਕਰਤਾ** |

ਪੁਨਾ-ਮੈਡਾ ਸਾਂਈ=ਮੇਰਾ ਮਾਲਕ ਹੈਂ।

ਅਥਵਾ-ਹੇ ਮੇਰੇ ਸਾਂਈਂ ! ਤੂੰ ਸਚਿਆਰੁ ਕਰਤਾ ਹੈਂ।

## ਜੋ ਤਉ ਭਾਵੈ ਸੋਈ ਥੀਸੀ ਜੋ ਤੂ ਦੇਹਿ ਸੋਈ ਹਉ ਪਾਈ॥ ੧ ॥ ਰਹਾਉ ॥

ਜੋ ਗੱਲ ਆਪ ਜੀ ਨੂੰ ਭਾਉਂਦੀ ਹੈ, ਓਹੀ ਥੀਸੀ=ਹੁੰਦੀ ਹੈ, ਜੋ ਪਦਾਰਥ ਆਪ ਦੇਂਦੇ ਹੋ, ਓਹੀ ਅਸੀਂ ਪਾਂਵਦੇ ਹਾਂ॥ ੧ ॥ ਰਹਾਉ॥

## ਸਭ ਤੇਰੀ ਤੂੰ ਸਭਨੀ ਧਿਆਇਆ॥

ਸਾਰੀ ਸ੍ਰਿਸ਼ਟੀ ਤੇਰੀ ਹੈ, ਆਪ ਜੀ ਨੂੰ ਸਾਰਿਆਂ ਨੇ ਧਿਆਇਆ ਹੈ।

ਵਾ-ਤੂੰ ਸਭਨਾਂ ਕਰਕੇ ਧਿਆਇਆ ਗਿਆ ਹੈਂ।

## ਜਿਸਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ॥

ਜਿਸ ਉੱਪਰ ਤੂੰ ਕਿਰਪਾ ਕਰਦਾ ਹੈਂ, ਉਸ ਨੇ ਨਾਮ ਰੂਪ ਰਤਨ ਪਾਇਆ ਹੈ।

## ਗੁਰਮੁਖਿ ਲਾਧਾ ਮਨਮੁਖਿ ਗਵਾਇਆ॥

ਗੁਰਮੁਖਾਂ ਨੇ ਰਤਨ ਰੂਪ ਨਾਮ, ਵਾ-ਪਰਮਾਤਮਾ ਨੂੰ ਲੱਭ ਲਿਆ ਹੈ ਅਤੇ ਮਨਮੁਖਾਂ ਨੇ ਰਤਨ ਰੂਪ ਨਾਮ, ਵਾ-ਪਰਮਾਤਮਾ ਨੂੰ ਗੁਆ ਲਿਆ ਹੈ।

ਅਥਵਾ-ਗੁਰਮੁਖਾਂ ਨੇ ਮਨੁੱਖਾ ਜਨਮ ਲਾਧਾ=ਸਫਲਾ ਕੀਤਾ ਹੈ, ਮਨਮੁਖਾਂ ਨੇ ਮਨੁੱਖਾ ਜਨਮ ਵਿਅਰਥ ਗੁਆ ਲਿਆ ਹੈ।

## ਤੁਧੁ ਆਪਿ ਵਿਛੋੜਿਆ ਆਪਿ ਮਿਲਾਇਆ॥ ੧ ॥

ਹੇ ਵਾਹਿਗੁਰੂ ! ਤੈਨੇ ਆਪ ਆਪਣੇ ਨਾਲੋਂ ਮਨਮੁਖਾਂ ਨੂੰ ਵਿਛੋੜ ਦਿੱਤਾ ਹੈ ਅਤੇ ਗੁਰਮੁਖਾਂ ਨੂੰ ਆਪਣੇ ਨਾਲ ਮਿਲਾ ਲੀਤਾ ਹੈ।

ਅਥਵਾ-ਤੈਨੇ ਆਪ ਗੁਰਮੁਖਾਂ ਨੂੰ ਪਦਾਰਥਾਂ ਨਾਲੋਂ ਵਿਛੋੜ ਦਿੱਤਾ ਹੈ ਅਤੇ ਮਨਮੁਖਾਂ ਨੂੰ ਤੈਨੇ ਆਪ ਪਦਾਰਥਾਂ ਨਾਲ ਮਿਲਾ ਦਿੱਤਾ ਹੈ॥ ੧ ॥

## ਤੂੰ ਦਰੀਆਉ ਸਭ ਤੁਝ ਹੀ ਮਾਹਿ॥ ਤੁਝ ਬਿਨੁ ਦੂਜਾ ਕੋਈ ਨਾਹਿ॥

ਤੂੰ ਦਰੀਆਉ ਰੂਪ ਹੈਂ ਸਾਰੇ ਜੀਅ ਜੰਤ ਆਪ ਜੀ ਵਿਖੇ ਤਰੰਗ ਰੂਪ ਹਨ।

ਅਥਵਾ-ਤੂੰ ਦਰੀਆਉ=ਦ੍ਰਵੀ ਭੂਤ ਭਾਵ ਕ੍ਰਿਪਾਲੂ ਹੈਂ, ਸਾਰੇ ਭਗਤ ਤੇਰੀ ਆਗਿਆ ਵਿਚ ਹਨ।

ਆਪ ਜੀ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ।

ਜਥਾ—"*ਜੈਸਾ ਤੂੰ ਕਰਹਿ ਤੈਸਾ ਕੋ ਹੋਇ॥ ਤੁਝ ਬਿਨੁ ਦੂਜਾ ਨਾਹੀ ਕੋਇ॥*"

[ਆਸਾ ਮਹਲਾ ੧ ਪੰਨਾ ੩੫੧]

## ਜੀਅ ਜੰਤ ਸਭਿ ਤੇਰਾ ਖੇਲੁ॥

ਜਿਤਨੇ ਕੁ ਸੂਖਮ, ਸਥੂਲ ਜੀਆ ਜੰਤ ਹਨ ਏਹ ਸਾਰਾ ਤੇਰਾ ਹੀ ਖੇਲੁ=ਕੌਤਕ ਹੈ।

ਯਥਾ—"ਤੁਝ ਬਿਨੁ ਦੂਜਾ ਕੋਇ ਨਾਹਿ॥ ਸਭੁ ਤੇਰੋ ਖੇਲੁ ਤੁਝ ਮਹਿ ਸਮਾਹਿ॥"

[ਬਸੰਤੁ ਮਹਲਾ ੫, ਪੰਨਾ ੧੧੮੧]

## ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ॥ ੨॥

ਜਿਸ ਵੇਲੇ ਵਿਜੋਗੀ ਕਰਮ ਆਉਂਦਾ ਹੈ, ਤਦ ਮਿਲਿਆ ਹੋਇਆ ਪਦਾਰਥ ਵਿਛੁੜ ਜਾਂਦਾ ਹੈ [ਮਾਇਆ ਆਪ ਹੀ ਜੰਦਰੇ ਭੰਨਕੇ ਬਾਹਰ ਨਿਕਲ ਜਾਂਦੀ ਹੈ, ਮਨੁੱਖ ਵੇਖਦਾ ਹੀ ਰਹਿ ਜਾਂਦਾ ਹੈ।]

ਜਿਸ ਵੇਲੇ ਸੰਜੋਗੀ ਕਰਮ ਆਉਂਦਾ ਹੈ ਤਦ ਵਿਛੁੜੇ ਹੋਏ ਪਦਾਰਥਾਂ ਦਾ ਮੇਲ ਹੋ ਜਾਂਦਾ ਹੈ।

ਯਥਾ—"ਸੰਜੋਗੁ ਵਿਜੋਗੁ ਮੇਰੈ ਪ੍ਰਭਿ ਕੀਏ॥ ਸ੍ਰਿਸਟਿ ਉਪਾਇ ਦੁਖਾ ਸੁਖ ਦੀਏ॥"

[ਮਾਰੂ ਮਹਲਾ ੧, ਪੰਨਾ ੧੦੩੨]

ਅਥਵਾ-ਜਿਹੜਾ ਸਤਿਗੁਰਾਂ ਦਾ ਵਿਜੋਗੀ ਹੋਇਆ ਹੈ, ਭਾਵ ਗੁਰਾਂ ਨਾਲ ਕੋਈ ਸੰਬੰਧ ਨਹੀਂ ਰੱਖਦਾ ਉਹ ਪ੍ਰਮਾਤਮਾ ਨਾਲ ਮਿਲਣ ਤੋਂ ਵਿਛੁੜ ਗਿਆ ਹੈ।

ਜਿਹੜਾ ਸਤਿਗੁਰਾਂ ਦਾ ਸੰਜੋਗੀ ਹੋਇਆ ਹੈ ਭਾਵ ਗੁਰਾਂ ਪਾਸ ਰਹਿ ਕੇ ਸੇਵਾ-ਟਹਿਲ ਕਰਦਾ ਹੈ, ਉਹ ਵਿਛੁੜਿਆ ਹੋਇਆ ਜੀਵ ਪ੍ਰਭੂ ਨਾਲ ਮਿਲ ਜਾਂਦਾ ਹੈ।

## ਜਿਸਨੋ ਤੂ ਜਾਣਾਇਹਿ ਸੋਈ ਜਨੁ ਜਾਣੈ॥

ਜਿਸ ਪੁਰਸ਼ ਨੂੰ ਤੂੰ ਆਪਣੀ ਪ੍ਰਾਪਤੀ ਦਾ ਰਸਤਾ ਜ਼ਣਾਉਂਦਾ ਹੈਂ, ਓਹੀ ਪੁਰਸ਼ ਤੇਰੀ ਪ੍ਰਾਪਤੀ ਦੇ ਰਸਤੇ ਨੂੰ ਜਾਣਦਾ ਹੈ।

## ਹਰਿ ਗੁਣ ਸਦ ਹੀ ਆਖਿ ਵਖਾਣੈ॥

ਉਹ ਹਰੀ ਦੇ ਗੁਣਾਂ ਨੂੰ ਨਿਤਾਪ੍ਰਤੀ ਆਖ ਕੇ ਵਾ-ਆਖਿ=ਮੂੰਹ ਨਾਲ ਵਖਾਣੈ=ਕਥਨ ਕਰਦਾ ਹੈ।

## ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ॥

ਜਿਸ ਨੇ ਹਰੀ ਨੂੰ ਸੇਵਿਆ ਹੈ, ਭਾਵ ਨਾਮ ਜਪਿਆ ਹੈ, ਉਸ ਨੇ ਸੁਖ ਪਾਇਆ ਹੈ।

## ਸਹਜੇ ਹੀ ਹਰਿ ਨਾਮਿ ਸਮਾਇਆ॥ ੩॥

ਉਹ ਸੁਤੇ ਸਿੱਧ ਹੀ ਹਰੀ ਨਾਮੀ ਵਿਖੇ ਸਮਾਇਆ ਰਹਿੰਦਾ ਹੈ॥ ੩॥

## ਤੂੰ ਆਪੇ ਕਰਤਾ ਤੇਰਾ ਕੀਆ ਸਭੁ ਹੋਇ॥

ਹੇ ਵਾਹਿਗੁਰੂ ! ਤੂੰ ਆਪ ਹੀ ਸਭ ਦਾ ਕਰਤਾ=ਰਚਣਹਾਰਾ ਹੈਂ ਸਭ ਕੁਝ ਤੇਰਾ ਹੀ ਕੀਤਾ ਹੁੰਦਾ ਹੈ।

## ਤੁਧੁ ਬਿਨੁ ਦੂਜਾ ਅਵਰੁ ਨ ਕੋਇ॥

ਆਪ ਜੀ ਤੋਂ ਬਿਨਾਂ ਸੰਸਾਰ ਦੀ ਰਚਨਾ ਬਨਾਉਣ ਵਾਲਾ ਦੂਜਾ ਹੋਰ ਕੋਈ ਨਹੀਂ ਹੈ।

ਯਥਾ—"ਤੂ ਕਰਤਾ ਤੇਰਾ ਸਭੁ ਕੀਆ॥ ਤੁਝੁ ਬਿਨੁ ਅਵਰੁ ਨ ਕੋਈ ਬੀਆ॥"

[ਮਾਰੂ ਮਹਲਾ ੫, ਪੰਨਾ ੧੦੭੯]

ਤਥਾ—"ਏਕੋ ਏਕੁ ਰਵਿਆ ਸਭ ਠਾਈ॥ ਤਿਸੁ ਬਿਨੁ ਦੂਜਾ ਕੋਈ ਨਾਹੀ॥"

[ਮਾਰੂ ਮਹਲਾ ੫, ਪੰਨਾ ੧੦੮੦]

ਤਥਾ—"ਤੂੰ ਆਪੇ ਆਪਿ ਵਰਤਦਾ ਆਪਿ ਬਣਤ ਬਣਾਈ॥
ਤੁਧੁ ਬਿਨੁ ਦੂਜਾ ਕੋ ਨਹੀ ਤੂ ਰਹਿਆ ਸਮਾਈ॥"

[ਮਲਾਰ ਵਾਰ, ਪੰਨਾ ੧੨੮੧]

## ਤੂ ਕਰਿ ਕਰਿ ਵੇਖਹਿ ਜਾਣਹਿ ਸੋਇ॥

ਜੋ ਤੂੰ ਆਪ ਹੀ ਸਾਰੇ ਸੰਸਾਰ ਦੀ ਉਤਪੱਤੀ ਕਰਦਾ ਹੈਂ।

ਆਪ ਹੀ ਵੇਖਹਿ=ਪਾਲਦਾ ਹੈਂ। ਆਪ ਹੀ ਲੈਤਾ ਕਰਨੀ ਜਾਣਦਾ ਹੈਂ।

## ਜਨ ਨਾਨਕ ਗੁਰਮੁਖਿ ਪਰਗਟੁ ਹੋਇ॥੪॥੨॥

ਗੁਰੂ ਜੀ ਕਥਨ ਕਰਦੇ ਹਨ-ਗੁਰਾਂ ਦੁਆਰੇ ਗੁਰਮੁਖ-ਜਨਾਂ ਨੂੰ ਤੂੰ ਪ੍ਰਤੱਖ ਹੁੰਦਾ ਹੈਂ॥ ੪॥ ੨॥

## ਆਸਾ ਮਹਲਾ ੧॥*

ਉਥਾਨਕਾ-ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਸਿੱਖਾਂ ਨੇ ਬੇਨਤੀ ਕੀਤੀ-"ਹੇ ਪ੍ਰਭੋ! ਸੰਸਾਰ-ਸਰੋਵਰ ਵਿਖੇ ਡੁੱਬਦੇ ਕੌਣ ਹਨ? ਅਤੇ ਤਰਦੇ ਕੌਣ ਹਨ?" ਗੁਰ ਉੱਤਰ-

## ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ॥

[ਪਹਿਲਾ ਅਰਥ]

ਤਿਸ ਸੰਸਾਰ-ਸਰੋਵਰ ਵਿਖੇ ਜਿਨ੍ਹਾਂ ਦਾ ਨਿਵਾਸ ਹੋਇਆ ਹੈ।

ਤਿਨ੍ਹਾਂ ਨੇ ਪਾਣੀ ਵਾਂਗ ਜੋ ਸੀਤਲ ਪਦਾਰਥ ਸਨ, ਉਹ ਉਹਨਾਂ ਨੇ ਪਾਵਕੁ=ਅੱਗ ਵਾਂਙੂ ਸਾੜਨ ਵਾਲੇ ਕਰ ਦਿੱਤੇ ਹਨ। ਭਾਵ ਭੈੜੀ ਜਗ੍ਹਾ ਪਰ ਲਗਾ ਕੇ ਦੁਖਦਾਈ ਬਣਾ ਲੀਤੇ ਹਨ।

ਪੁਨਾ ਬੇਨਤੀ ਕੀਤੀ-"ਇਸ ਸੰਸਾਰ-ਸਰੋਵਰ ਨੂੰ ਕਿਸ ਨੇ ਬਣਾਇਆ ਹੈ?"

ਅਤੇ ਕਿਸ ਦੁਆਰਾ ਬਣਾਇਆ ਹੈ?

ਫਿਰ ਇਸ ਦੇ ਵਿਚ ਪੈਦਾ ਕੀ ਕੀਤਾ ਹੈ?" ਗੁਰ ਉੱਤਰ-

ਤਿਨਹਿ ਕੀਆ॥ :-ਤਿਸ ਪ੍ਰਮੇਸ਼ਰ ਨੇ ਆਪ ਹੀ ਇਸ ਸੰਸਾਰ ਸਰੋਵਰ ਨੂੰ ਬਣਾਇਆ ਹੈ।

ਦੂਜੇ ਪ੍ਰਸ਼ਨ ਦਾ ਉੱਤਰ-

### *ਦੋਨਾਂ ਸ਼ਬਦਾਂ ਦਾ ਪਾਠੰਤ੍ਰ-ਭੇਦ

| ਰਹਰਾਸਿ ਸਾਹਿਬ (ਪੰਨਾ ੧੨) | ਆਸਾ ਰਾਗੁ (ਪੰਨਾ ੩੫੭) |
|---|---|
| ਆਸਾ ਮਹਲਾ ੧॥<br>ਪ੍ਰਣਵਤਿ ਨਾਨਕ 'ਤਿਨ' ਕੀ ਸਰਣਾ,<br>'ਜਿਨ' ਤੂੰ ਨਾਹੀ ਵੀਸਰਿਆ॥ ੨॥ ੩॥ | ਆਸਾ ਮਹਲਾ ੧ 'ਦੁਪਦੇ'॥<br>ਪ੍ਰਣਵਤਿ ਨਾਨਕ 'ਤਿਨ੍' ਕੀ ਸਰਣਾ,<br>'ਜਿਨ੍' ਤੂੰ ਨਾਹੀ ਵੀਸਰਿਆ॥ ੨॥ ੨੯॥ |

ਪਾਣੀ ਪਾਵਕ ਆਦਿਕ ਤੱਤਾਂ ਦੁਆਰੇ ਇਸ ਸੰਸਾਰ ਨੂੰ ਬਣਾਇਆ ਹੈ।

ਤੀਜਾ ਪ੍ਰਸ਼ਨ ਸੀ-ਇਸ ਦੇ ਵਿਚ ਪੈਦਾ ਕੀ ਕੀਤਾ ਹੈ? ਉੱਤਰ-

ਇਸ ਦੇ ਵਿਚ ਪਦਾਰਥਾਂ ਰੂਪ ਪਾਣੀ ਅਤੇ ਤ੍ਰਿਸ਼ਨਾ ਰੂਪ ਬੜਵਾ ਅਗਨੀ ਪੈਦਾ ਕੀਤੀ ਹੈ।

**ਪੰਕ ਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ॥ ੧ ॥**

ਸੰਸਾਰ-ਸਰੋਵਰ ਵਿਖੇ ਜੋ ਮੋਹ ਰੂਪੀ ਪੰਕ=ਚਿੱਕੜ ਜੁ=ਉਤਪੰਨ ਹੋ ਰਿਹਾ ਹੈ, [ਉਸ ਵਿਖੇ ਜਿਸ ਦਾ] ਮਨ ਰੂਪੀ ਪੈਰ ਖੁੱਭਿਆ ਹੈ, ਉਹ ਪਰਮੇਸ਼ਰ ਦੀ ਤਰਫ ਚੱਲਦਾ ਨਹੀਂ, ਅਸਾਡੇ ਦੇਖਦਿਆਂ ਦੇਖਦਿਆਂ ਤਿਸ ਵਿਚ ਹੰਗਤਾ ਵਾਲੇ ਸਾਰੇ ਪੁਰਸ਼ ਡੁੱਬ ਰਹੇ ਹਨ। ਨੋਟ-'ਪੰਕਜੁ' ਪਾਠ ਇਕੱਠਾ ਹੈ।

**ਮਨ ਏਕੁ ਨ ਚੇਤਸਿ ਮੂੜ ਮਨਾ ॥**

**ਹਰਿ ਬਿਸਰਤ ਤੇਰੇ ਗੁਣ ਗਲਿਆ ॥ ੧ ॥ ਰਹਾਉ ॥**

ਹੇ ਮੂਰਖ ਮਨ! ਤੂੰ ਇਕ ਮਨ=ਸ਼ਰੋਮਣੀ ਪ੍ਰਮਾਤਮਾ ਨੂੰ ਚੇਤਦਾ ਨਹੀਂ ਹੈਂ।

ਹਰੀ ਦੇ ਬਿਸਰਤ=ਭੁੱਲਣ ਕਰ ਕੇ ਤੇਰੇ ਸਾਰੇ ਸ਼ੁਭ-ਗੁਣ ਗਲ ਜਾਣਗੇ।

ਅਥਵਾ-ਹਰ ਪ੍ਰਕਾਰ ਦੇ ਵਿਸ਼ਿਆਂ ਵਿਚ ਰਤ=ਪ੍ਰੀਤੀ ਕਰਨ ਨਾਲ ਤੇਰੇ ਗਲ ਵਿਖੇ ਆ=ਚਾਰੇ ਤਰਫ ਤੋਂ ਗੁਣ=ਰੱਸੀ ਭਾਵ ਫਾਹੀ ਪਵੇਗੀ ॥ ੧ ॥ ਰਹਾਉ ॥

*ਯਥਾ— "ਚਿਤ ਚੇਤਸਿ ਕੀ ਨਹੀ ਬਾਵਰਿਆ ॥ ਹਰਿ ਬਿਸਰਤ ਤੇਰੇ ਗੁਣ ਗਲਿਆ ॥"*

[ਮਾਰੂ ਮਹਲਾ ੧, ਪੰਨਾ ੯੯੦]

*ਤਥਾ— "ਹਰਿ ਬਿਸਰਤ ਤੇ ਦੁਖਿ ਦੁਖਿ ਮਰਤੇ ॥ ਅਨਿਕ ਬਾਰ ਭ੍ਰਮਹਿ ਬਹੁ ਜੋਨੀ ਟੇਕ ਨ ਕਾਹੂ ਧਰਤੇ ॥ ੧ ॥"*

[ਮਲਾਰ ਮਹਲਾ ੫, ਪੰਨਾ ੧੨੬੭]

## ਦੂਜਾ ਅਰਥ

**ਤਿਤੁ ਸਰਵਰੜੈ ਭਈਲੇ ਨਿਵਾਸਾ**

ਤਿਸ ਸਤਿਸੰਗ ਰੂਪ ਸਰੋਵਰ ਵਿਖੇ ਜਿਨ੍ਹਾਂ ਦਾ ਨਿਵਾਸ ਹੋਇਆ ਹੈ।

**ਪਾਣੀ ਪਾਵਕੁ ਤਿਨਹਿ ਕੀਆ ॥**

ਤਿਨ੍ਹਾਂ ਨੇ ਪਾਵਕੁ=ਅੱਗ ਸਮਾਨ ਸਾੜਨ ਵਾਲੇ ਭਾਵ ਮਨ ਨੂੰ ਤਪਾਉਣ ਵਾਲੇ ਜੋ ਪਦਾਰਥ ਸਨ, ਉਹ ਪਾਣੀ ਵਾਂਗ ਸੀਤਲ ਕਰਨ ਵਾਲੇ ਕਰ ਦਿੱਤੇ ਹਨ। ਭਾਵ ਚੰਗੇ ਪਾਸੇ ਲਗਾ ਕੇ ਸੁਖਦਾਇਕ ਬਣਾ ਲੀਤੇ ਹਨ।

ਪ੍ਰਸ਼ਨ-ਇਸ ਸਤਿਸੰਗ-ਸਰੋਵਰ ਵਿਖੇ ਕੀ ਪੈਦਾ ਕੀਤਾ ਹੈ? ਗੁਰ ਉੱਤਰ-

ਇਸ ਸਤਿਸੰਗ-ਸਰੋਵਰ ਵਿਖੇ ਨਾਮ ਰੂਪ ਪਾਣੀ ਅਤੇ ਸੰਸਾਰ ਦੇ ਅਭਾਵ ਕਰਨ ਲਈ ਬ੍ਰਹਮ ਦ੍ਰਿਸ਼ਟੀ ਰੂਪ ਬੜਵਾ ਅਗਨੀ ਪੈਦਾ ਕੀਤੀ ਹੈ।

**ਪੰਕ ਜੁ ਮੋਹ ਪਗੁ ਨਹੀ ਚਾਲੈ**

ਜਿਨ੍ਹਾਂ ਦਾ ਮਨ ਸਤਿਗੁਰਾਂ ਦੇ ਪਗੁਪੰਕਜੁ=ਚਰਨ ਕਵਲਾਂ ਮੋਹ=ਵਿਚ ਇਸਥਿਤ ਹੋਇਆ ਹੈ, ਉਹ ਸੰਸਾਰ ਦੀ ਤਰਫ ਨਹੀਂ ਚਲਦੇ।

**ਹਮ ਦੇਖਾ ਤਹ ਡੂਬੀਅਲੇ॥ ੧॥**

ਅਸਾਂ ਨੇ ਤਿੰਨ੍ਹਾਂ ਨੂੰ ਇਸ ਸਤਿਸੰਗ-ਸਰੋਵਰ ਵਿਖੇ ਨਾਮ-ਜਲ ਵਿਚ।

ਵਾ-ਬ੍ਰਹਮ ਰੂਪ ਸਮੁੰਦਰ ਵਿਚ ਡੂਬੀਅਲੇ=ਟੁਬਕੀਆਂ ਲਗਾਉਂਦਿਆਂ ਦੇਖਿਆ ਹੈ।

**ਮਨ ਏਕੁ ਨ ਚੇਤਸਿ ਮੂੜ ਮਨਾ॥**

ਉਹ ਮਨ ਵਿਖੇ ਇਕ ਪ੍ਰਮਾਤਮਾ ਨੂੰ ਚੇਤਦੇ ਹਨ, ਮੂੜ੍ਹਤਾ ਦੇ ਸਹਿਤ ਮਨਾ=ਮਨੌਤ ਨੂੰ ਨਹੀਂ ਧਾਰਦੇ ਭਾਵ ਮਨਮਤ ਨੂੰ ਤਿਆਗ ਕੇ ਗੁਰਮਤ ਅਨੁਸਾਰ ਚੱਲਦੇ ਹਨ।

**ਹਰਿ ਬਿਸਰਤ ਤੇਰੇ ਗੁਣ ਗਲਿਆ॥ ੧॥ ਰਹਾਉ॥**

ਬਿਸ=ਬਿਸ੍ਵ [ਸੰਸਾਰ] ਨੂੰ ਹਰੀ ਰੂਪ ਜਾਣ ਕੇ ਰਤ=ਪ੍ਰੀਤੀ ਕਰਦੇ ਹਨ, ਤੇਰੇ=ਤੇਰ-ਮੇਰ ਦੇ ਸਾਰੇ ਗੁਣ ਗਲ ਗਏ ਹਨ॥ ੧॥

ਪੁਨਾ-ਸਿੱਖਾਂ ਨੇ ਬੇਨਤੀ ਕੀਤੀ-'ਹੇ ਪ੍ਰਭੋ ! ਸੰਸਾਰ ਸਾਗਰ ਤੋਂ ਤਰਨ ਦਾ ਕੋਈ ਸੌਖਾ ਉਪਾਅ ਦੱਸੋ।' ਤਾਂ ਗੁਰੂ ਜੀ ਨੇ ਕਿਹਾ-ਪ੍ਰਮਾਤਮਾ ਅੱਗੇ ਐਸੇ ਬੇਨਤੀ ਕਰੋ-

## ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ॥

ਨਾ ਮੈਂ ਜਤੀ ਹਾਂ, ਨਾ ਮੈਂ ਸਤਵਾਦੀ ਹਾਂ, ਨਾ ਹੀ ਮੈਂ ਪੜ੍ਹਿਆ ਹੋਇਆ ਹਾਂ।

ਮੈਂ ਮੂਰਖ ਦਾ ਮਨੁੱਖਾ ਜਨਮ ਅਨਜਾਣ-ਪੁਣੇ ਵਿਚ ਮੁਗਧਾ=ਵਿਅਰਥ ਅਰਥਾਤ ਨਿਸਫਲ ਬਤੀਤ ਹੋ ਰਿਹਾ ਹੈ।

## ਪ੍ਰਣਵਤਿ ਨਾਨਕ ਤਿਨ ਕੀ ਸਰਣਾ ਜਿਨ ਤੂੰ ਨਾਹੀ ਵੀਸਰਿਆ॥ ੨॥ ੩॥

ਗੁਰੂ ਸਾਹਿਬ ਜੀ ਪ੍ਰਣਵਤਿ=ਉਚਾਰਦੇ ਹਨ, ਮੈਂ ਉਹਨਾਂ ਗੁਰਮੁਖਾਂ ਦੀ ਸ਼ਰਨ ਹਾਂ।

ਜਿਨ੍ਹਾਂ ਨੂੰ ਤੂੰ ਕਦੇ ਵਿਸਰਿਆ ਨਹੀਂ॥ ੨॥ ੩॥

## ਆਸਾ ਮਹਲਾ ੫॥

## ਭਈ ਪਰਾਪਤਿ ਮਾਨੁਖ ਦੇਹੁਰੀਆ॥

੧. ਹੇ ਪੁਰਸ਼ਾ ! ਇਹ ਜਿਹੜੀ ਮਾਨੁਖ ਦੇਹੁਰੀਆ=ਮਨੁੱਖਾ ਦੇਹ ਤੈਨੂੰ ਪ੍ਰਾਪਤ ਹੋਈ ਹੈ, ਇਹ ਬਜ਼ੁਰਗਾਂ ਦੇ ਦੇਹੁਰੀਆ=ਦੇਹੁਰੇ ਵਾਂਗ ਹੈ, [ਜਿਵੇਂ ਦੇਹੁਰਾ ਪੂਜਨੀਕ ਹੁੰਦਾ ਹੈ, ਤਿਵੇਂ ਇਹ ਮਨੁੱਖਾ ਦੇਹ ਸਭ ਜੂਨੀਆਂ ਵਿਚੋਂ ਪੂਜਨੀਕ ਹੈ।]

**ਯਥਾ—"ਲਖ ਚਉਰਾਸੀਹ ਜੋਨਿ ਸਬਾਈ॥ ਮਾਣਸ ਕਉ ਪ੍ਰਭਿ ਦੀਈ ਵਡਿਆਈ॥"** [ਮਾਰੂ ਮਹਲਾ ੫, ਪੰਨਾ ੧੦੭੫]

**ਤਥਾ—"ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥"** [ਆਸਾ ਮਹਲਾ ੫, ਪੰਨਾ ੩੭੪]

ਤਥਾ—"ਲਖ ਚਉਰਾਸੀਹ ਜੂਨਿ ਵਿਚ ਉਤਮੁ ਜੂਨਿ ਸੁ ਮਾਣਸ ਦੇਹੀ॥"

[ਭਾਈ ਗੁਰਦਾਸ ਜੀ ਵਾਰ ੧੫, ੩]

ਤਥਾ—"ਲਖ ਚਉਰਾਸੀਹ ਜੋਨਿ ਵਿਚਿ ਮਾਣਸ ਜਨਮੁ ਦੁਲੰਭੁ ਉਪਾਇਆ॥"

[ਵਾਰ ੮, ੬]

੨. ਇਹ ਮਨੁੱਖਾ ਦੇਹ ਦੇਹੁਰੇ ਵਾਂਗ ਹੈ, ਜਿਵੇਂ ਦੇਹੁਰੇ ਵਿਚ ਹੱਡੀਆਂ ਤੇ ਸੁਆਹ ਹੁੰਦੀ ਹੈ, ਪਰ ਉੱਪਰੋਂ ਬੜਾ ਸੁੰਦਰ ਬਣਾਇਆ ਹੁੰਦਾ ਹੈ।

ਤਿਵੇਂ ਇਸ ਦੇਹ ਵਿਚ ਵੀ ਹੱਡੀਆਂ ਅਤੇ ਗੰਦਗੀ ਹੈ ਪਰ ਉੱਪਰੋਂ ਚੰਮੜੀ ਲਪੇਟ ਕੇ ਬੜਾ ਸੋਹਣਾ ਬਣਾਇਆ ਹੋਇਆ ਹੈ।+

੩. ਦੇਹੁਰੀਆ ਨਾਮ ਦਲੀਜ਼ ਦਾ ਹੈ, ਜਿਵੇਂ ਦਲੀਜ਼ ਉਤੇ ਦੀਵਾ ਰਖ ਦੇਈਏ ਤਾਂ ਉਹ ਅੰਦਰ ਵੀ ਪ੍ਰਕਾਸ਼ ਕਰਦਾ ਹੈ, ਬਾਹਰ ਵੀ ਪ੍ਰਕਾਸ਼ ਕਰਦਾ ਹੈ।

ਤਿਵੇਂ ਇਹ ਮਨੁੱਖਾ ਦੇਹ ਸੰਸਾਰਕ ਅਨੰਦ ਨੂੰ ਭੀ ਦੇਂਦੀ ਹੈ ਅਤੇ ਪ੍ਰਮੇਸ਼ਰ ਦੇ ਆਨੰਦ ਨੂੰ ਵੀ ਦੇਂਦੀ ਹੈ, ਪ੍ਰੰਤੂ ਜੀਵ ਨੂੰ ਚਾਹੀਦਾ ਹੈ ਕਿ ਸੰਸਾਰਕ ਅਨੰਦ ਨੂੰ ਛੱਡ ਕੇ ਇਸ ਮਨੁੱਖਾ ਦੇਹ ਦੁਆਰਾ ਪ੍ਰਭੂ ਦਾ ਅਨੰਦ ਲਵੇ। ਕਿਉਂਕਿ ਇਹ ਜਿਹੜੀ ਮਨੁੱਖਾ ਦੇਹ ਪ੍ਰਾਪਤ ਹੋਈ ਹੈ-

## ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥

ਗੋਬਿੰਦ=ਪ੍ਰਮਾਤਮਾ ਨਾਲ ਮਿਲਣ ਦੀ ਇਹ ਤੈਨੂੰ ਵਾਰੀ ਮਿਲੀ ਹੈ।

ਯਥਾ—"ਮਿਲੁ ਜਗਦੀਸ ਮਿਲਨ ਕੀ ਬਰੀਆ॥ ਚਿਰੰਕਾਲ ਇਹ ਦੇਹ ਸੰਜਰੀਆ॥ ੧॥"

[ਗਉੜੀ ਮਹਲਾ ੫, ਪੰਨਾ ੧੭੬]

ਤਥਾ—"ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥
ਨਾਨਕ ਕਹਤ ਮਿਲਣ ਕੀ ਬਰੀਆ ਸਿਮਰਤ ਕਹਾ ਨਹੀ॥ ੨॥ ੨॥"

[ਸੋਰਠਿ ਮਹਲਾ ੯, ਪੰਨਾ ੬੩੧]

## ਅਵਰਿ ਕਾਜ ਤੇਰੈ ਕਿਤੈ ਨ ਕਾਮ॥

ਜਿਨ੍ਹਾਂ ਵਿਚ ਤੂੰ ਮਸਤ ਹੋ ਰਿਹਾ ਹੈਂ ਇਹ ਹੋਰ ਕਾਰਜ ਤੇਰੇ ਕਿਸੇ ਕੰਮ ਨਹੀਂ ਆਉਣੇ।

## ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥ ੧॥

ਸਾਧ ਸੰਗਤ ਨਾਲ ਮਿਲ ਕੇ ਤੂੰ ਕੇਵਲ 'ਸਤਿਨਾਮੁ' ਨੂੰ ਭਜ ਏਹੀ ਤੇਰੇ ਕੰਮ ਆਉਣ ਵਾਲਾ ਹੈ।

---

+ਯਥਾ—"ਉੱਪਰੋਂ ਚਿੱਟੇ ਪੋਚੇ ਨਾਲ ਪੋਚਿਆ ਮੁਨਾਰਾ ਸੋਹਣਾ,
ਅੰਦਰ ਲਹੂ ਪਾਕ ਮਲ ਮੂਤ ਭਰ ਗੰਦਾ ਹੈ।
ਬੰਦਾ ਓਹਦਾ ਹੋ ਕੇ ਕਰੇ ਬੰਦਗੀ ਤਾਂ ਬੰਦਾ ਚੰਗਾ,
ਬੰਦਗੀ ਤੋਂ ਬਿਨਾਂ ਬੰਦਾ ਗੰਦੇ ਤੋਂ ਭੀ ਗੰਦਾ ਹੈ।"

## ਸਰੰਜਾਮਿ ਲਾਗੁ ਭਵਜਲ ਤਰਨ ਕੈ ॥

ਭਉਜਲ ਰੂਪ ਸੰਸਾਰ ਤੋਂ ਤਰਨ ਦੇ ਸਰੰਜਾਮਿ=ਉੱਦਮ ਵਿਚ ਲੱਗ।

ਵਾ-ਸਰੰਜਾਮਿ=ਸਮੱਗਰੀ ਵਿਖੇ ਲੱਗ।

## ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥ ੧ ॥ ਰਹਾਉ ॥

ਮਾਇਆ ਦੇ ਰੰਗਿ=ਪਿਆਰ ਵਿਚ ਤੇਰਾ ਜਨਮ ਬਿਅਰਥ ਜਾ ਰਿਹਾ ਹੈ।

ਵਾ-ਮਾਇਆ ਦੇ ਤਰੰਗਾ=ਸਕੰਲਪਾਂ ਵਿਚ ਤੇਰਾ ਜਨਮ ਨਿਸਫਲ ਜਾ ਰਿਹਾ ਹੈ॥ ੧ ॥ ਰਹਾਉ ॥

ਹੇ ਪੁਰਸ਼ਾ ! ਪਰਮੇਸ਼ਰ ਅੱਗੇ ਇਸ ਤਰ੍ਹਾਂ ਬੇਨਤੀ ਕਰ-

## ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥

ਹੇ ਵਾਹਿਗੁਰੂ ! ਨਾ ਮੈਂ ਜਪ ਕੀਤਾ ਹੈ, ਨਾ ਤਪ ਕੀਤਾ ਹੈ, ਨਾ ਇੰਦ੍ਰੀਆਂ ਦੇ ਦਮਨ ਕਰਨ ਰੂਪ ਸੰਜਮ ਕੀਤਾ ਹੈ, ਨਾ ਹੀ ਮੈਂ ਸ੍ਵੈ ਧਰਮ ਨੂੰ ਕਮਾਇਆ ਹੈ।

## ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥

ਹੇ ਰਾਇਆ=ਪ੍ਰਕਾਸ਼ ਰੂਪ ਹਰੀ ! ਨਾ ਹੀ ਮੈਂ ਸੰਤਾਂ ਦੀ ਸੇਵਾ ਕਰਨ ਦਾ ਢੰਗ ਜਾਣਿਆ ਹੈ।

ਅਥਵਾ-ਸੰਤਾਂ ਦੀ ਸੇਵਾ ਕਰਕੇ ਪ੍ਰਕਾਸ਼ ਰੂਪ ਹਰੀ ਰਾਜਾ ! ਮੈਂ ਆਪ ਜੀ ਨੂੰ ਜਾਣਿਆਂ ਨਹੀਂ ਹੈ।

ਅਥਵਾ-ਨਾ ਸੰਤਾਂ ਦੀ ਸੇਵਾ ਕੀਤੀ ਹੈ, ਨਾ ਹੀ ਹੇ ਹਰੀ ਰਾਜਾ ! ਆਪ ਜੀ ਨੂੰ ਜਾਣਿਆਂ ਹੈ।

## ਕਹੁ ਨਾਨਕ ਹਮ ਨੀਚ ਕਰੰਮਾ ॥ ਸਰਣਿ ਪਰੇ ਕੀ ਰਾਖਹੁ ਸਰਮਾ ॥ ੨ ॥ ੪ ॥

ਗੁਰੂ ਜੀ ਕਥਨ ਕਰਦੇ ਹਨ-ਐਸੇ ਕਹੋ ਕਿ ਅਸੀਂ ਨੀਚ ਕਰਮਾਂ ਵਾਲੇ ਹਾਂ।

ਸ਼ਰਨ ਵਿਖੇ ਆ ਪਏ ਦੀ ਸਾਡੀ ਲਾਜ ਰੱਖੋ॥ ੨ ॥ ੪ ॥

ਯਥਾ–"ਤੁਮ ਬਡ ਦਾਤੇ ਦੇ ਰਹੇ॥ ਜੀਅ ਪ੍ਰਾਣ ਮਹਿ ਰਵਿ ਰਹੇ॥
ਦੀਨੇ ਸਗਲੇ ਭੋਜਨ ਖਾਨ॥ ਮੋਹਿ ਨਿਰਗੁਨ ਇਕੁ ਗੁਨੁ ਨ ਜਾਨ॥ ੧॥
ਹਉ ਕਛੂ ਨ ਜਾਨਉ ਤੇਰੀ ਸਾਰ॥ ਤੂ ਕਰਿ ਗਤਿ ਮੇਰੀ ਪ੍ਰਭ ਦਇਆਰ॥ ੧॥ ਰਹਾਉ॥
ਜਾਪ ਨ ਤਾਪ ਨ ਕਰਮ ਕੀਤਿ॥ ਆਵੈ ਨਾਹੀ ਕਛੂ ਰੀਤਿ॥
ਮਨ ਮਹਿ ਰਾਖਉ ਆਸ ਏਕ॥ ਨਾਮ ਤੇਰੇ ਕੀ ਤਰਉ ਟੇਕ॥ ੨॥"

[ਬਸੰਤੁ ਮਹਲਾ ੫, ਪੰਨਾ ੧੧੮੧]

# ਰਹਰਾਸਿ ਦੇ ਪੜ੍ਹਨ ਦਾ ਮਹਾਤਮ

ਸ੍ਰੀ ਕਲਗੀਧਰ ਜੀ ਦਾ ਪਵਿੱਤ੍ਰ ਹੁਕਮ ਹਰ ਇਕ ਸਿੱਖ ਦੇ ਤਾਈਂ 'ਰਹਰਾਸਿ' ਪੜ੍ਹਨ ਦਾ ਰਹਿਤ ਨਾਮਿਆਂ ਵਿਖੇ ਕਥਨ ਕੀਤਾ ਹੈ।

*ਦੋਹਿਰਾ— 'ਰਹਿਰਾਸ ਸਮੇਂ ਗੁਰੁ ਹੁਕਮੁ ਕੋ, ਪਢਹਿ ਪ੍ਰੀਤਿ ਸਤਭਾਉ॥*
*ਪ੍ਰੇਮ ਸਹਿਤ ਰਸਨਾ ਰਟਹਿ, ਪ੍ਰਗਟ ਮਿਲਹਿ ਮੁਹਿ ਆਇ॥ ੩੪॥'*

*[ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ]*

## ਜ਼ਰੂਰੀ ਬੇਨਤੀ

ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਭਾਈ ਗੁਰਦਾਸ ਜੀ ਪਾਸੋਂ ਲਿਖਵਾਈ ਹੈ, ਜੋ ਅੱਜ ਕੱਲ੍ਹ ਸ੍ਰੀ ਕਰਤਾਰ ਪੁਰ 'ਸ਼ੀਸ਼ ਮਹਿਲ' ਵਿਖੇ ਬਿਰਾਜਮਾਨ ਹੈ ਉਸ ਵਿਖੇ 'ਰਹਰਾਸਿ' ਦੇ ਕੇਵਲ ਪੰਜ ਸ਼ਬਦ ਅੰਕਿਤ ਕੀਤੇ ਹੋਏ ਹਨ।

੧. 'ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ'

੨. 'ਸੁਣਿ ਵਡਾ ਆਖੈ ਸਭੁ ਕੋਇ॥'

੩. 'ਆਖਾ ਜੀਵਾ ਵਿਸਰੈ ਮਰਿ ਜਾਉ॥'

੪. 'ਹਰਿ ਕੇ ਜਨ ਸਤਿਗੁਰ ਸਤਪੁਰਖਾ'

੫. 'ਕਾਹੇ ਰੇ ਮਨ ਚਿਤਵਹਿ ਉਦਮੁ'

ਅਤੇ ਪੰਚਮ ਪਾਤਿਸ਼ਾਹ ਜੀ ਵੇਲੇ ਸੰਧਿਆਂ ਨੂੰ ਕੇਵਲ ਪੰਜ ਸ਼ਬਦ ਹੀ ਪੜ੍ਹੇ ਜਾਂਦੇ ਸਨ।

ਪੰਚਮ ਪਾਤਸ਼ਾਹ ਜੀ ਤੋਂ ਪਿੱਛੋਂ ਮੀਰੀ ਪੀਰੀ ਦੇ ਮਾਲਕ ਛੇਵੇਂ ਪਿਤਾ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਸੰਧਿਆਂ ਸਮੇਂ ਨੌਂ ਸ਼ਬਦਾਂ ਦਾ ਪਾਠ ਪੜ੍ਹਿਆ ਕਰਦੇ ਸਨ।

ਪੰਜ ਸ਼ਬਦ ਪਿਛਲੇ ਸ੍ਰੀ ਗੁਰੂ ਅਰਜਨ ਪਾਤਿਸ਼ਾਹ ਜੀ ਵਾਲੇ ਅਤੇ ਚਾਰ ਸ਼ਬਦ ਇਹ-

*੧. ਸੋ ਪੁਰਖੁ ਨਿਰੰਜਨੁ ਹਰਿ ਪੁਰਖੁ'*　　*੨. 'ਤੂੰ ਕਰਤਾ ਸਚਿਆਰੁ ਮੈਡਾ ਸਾਂਈ॥'*

*੩. 'ਤਿਤੁ ਸਰਵਰੜੈ ਭਈਲੇ ਨਿਵਾਸਾ'*　　*੪. 'ਭਈ ਪਰਾਪਤਿ ਮਾਨੁਖ ਦੇਹੁਰੀਆ॥'*

ਵਿਚਾਰ ਕੇ ਦੇਖੋ ! ਇਨ੍ਹਾਂ ਦਾ ਅੰਕ ਵੀ ਵੱਖਰਾ ਦਿੱਤਾ ਹੋਇਆ ਹੈ। 'ਸੋਦਰੁ' ਤੋਂ ਲੈ ਕੇ 'ਕਾਹੇ ਰੇ ਮਨ' ਤੱਕ ਪੰਜ ਸ਼ਬਦ ਲਿਖ ਕੇ ਪਾਂਜਾ ਲਗਾ ਕੇ ਸਮਾਪਤ ਹੈ।

ਅੱਗੇ ਛੇਵੇਂ ਸ਼ਬਦ ਦੀ ਸਮਾਪਤੀ ਕਰਕੇ ਛੇਵਾਂ ਅੰਕ ਲਿਖਣਾ ਚਾਹੀਦਾ ਸੀ ਪਰ ਨਹੀਂ ਲਿਖਿਆ ਹੋਇਆ। ਛੇਵਾਂ ਸ਼ਬਦ 'ਸੋ ਪੁਰਖੁ' ਦਾ ਲਿਖ ਕੇ ਫਿਰ ਨਵਾਂ ਅੰਕ ਇਕ ਦਿੱਤਾ ਹੋਇਆ ਹੈ।

ਇਸ ਤੋਂ ਸਪਸ਼ਟ ਹੁੰਦਾ ਹੈ ਕਿ 'ਸੋ ਪੁਰਖੁ' ਤੋਂ ਅਗਲੇ ਸ਼ਬਦਾਂ ਦੀ ਮਰਯਾਦਾ ਛੇਵੇਂ ਪਾਤਿਸ਼ਾਹ ਜੀ ਨੇ ਬੱਧੀ ਹੈ। ਇਸ ਦਾ ਵੱਡਾ ਸਬੂਤ ਇਹ ਹੈ ਕਿ ਛੇਵੇਂ ਪਾਤਿਸ਼ਾਹ ਜੀ ਦੇ ਵੱਡੇ ਸਪੁੱਤਰ ਜੋ ਬਾਬਾ ਗੁਰਦਿੱਤਾ ਜੀ ਸਨ ਉਨ੍ਹਾਂ ਦੇ ਆਪਣੇ ਹੱਥਾਂ ਦਾ ਲਿਖਿਆ ਹੋਇਆ ਇਕ ਗੁਟਕਾ ਕਰਤਾਰਪੁਰ ਸ਼ੀਸ਼ ਮਹਲ ਵਿਖੇ ਹੈ ਉਸ ਗੁਟਕੇ ਵਿਚ ਰਹਰਾਸਿ ਸਾਹਿਬ ਦੇ ਨੌਂ ਸ਼ਬਦ ਲਿਖੇ ਹੋਏ ਹਨ, 'ਸੋਦਰੁ ਤੋਂ ਲੈ ਕੇ 'ਭਈ ਪਰਾਪਤਿ ਮਾਨੁਖ ਦੇਹੁਰੀਆ' ਤੱਕ।

ਇਸ ਤੋਂ ਅਗੇ ਦੋਹਰਿਆਂ, ਸਵੱਈਆਂ ਸਹਿਤ ਚੌਪਈ ਦਾ ਪਾਠ 'ਅਨੰਦ ਸਾਹਿਬ' ਜੀ ਦਾ ਪਾਠ ਮੁੰਦਾਵਣੀ ਦਾ ਪਾਠ, "ਤਿਥੈ ਤੂੰ ਸਮਰਥ", 'ਅੰਤਰਿ ਗੁਰੁ ਆਰਾਧਨਾ' 'ਰਖੇ ਰਖਣਹਾਰ' ਇਹ ਸਾਰੀ 'ਰਹਰਾਸਿ' ਪੜ੍ਹਨ ਦੀ ਮਰਯਾਦਾ ਦਸਮੇਸ਼ ਪਿਤਾ ਸ੍ਰੀ ਕਲਗੀਧਰ ਜੀ ਨੇ ਚਲਾਈ ਹੈ। ਉਸੇ ਮਰਯਾਦਾ ਅਨੁਸਾਰ ਸਾਰੀ 'ਰਹਰਾਸਿ' ਭਾਈ ਮਨੀ ਸਿੰਘ ਜੀ ਨੇ ਪੰਜ ਗ੍ਰੰਥੀ ਵਿਖੇ ਲਿਖ ਦਿੱਤੀ ਹੈ।

ਸੱਚਖੰਡ ਸ੍ਰੀ ਹਜ਼ੂਰ ਸਾਹਿਬ ਹੁਣ ਤਕ ਪੰਜ ਗ੍ਰੰਥੀ ਵਾਲੀ 'ਰਹਰਾਸਿ' ਪੜ੍ਹਦੇ ਹਨ।

ਸ੍ਰੀ ਅਨੰਦਪੁਰ ਤਖਤ ਕੇਸਗੜ੍ਹ ਸਾਹਿਬ ਉਤੇ ਭੀ ਸੰਪੂਰਨ 'ਰਹਿਰਾਸ' ਦਾ ਪਾਠ ਹੁੰਦਾ ਸੀ ਅਤੇ ਅੰਮ੍ਰਿਤਸਰ ਸ੍ਰੀ ਹਰਿਮੰਦਰ ਸਾਹਿਬ ਤੇ ਅਕਾਲ ਤਖਤ ਸਾਹਿਬ ਉੱਪਰ ਵੀ ਪਹਿਲੇ ਸੰਪੂਰਨ 'ਰਹਿਰਾਸ' ਜੀ ਦਾ ਪਾਠ ਹੁੰਦਾ ਸੀ।

ਅਕਾਲੀ ਲਹਿਰ ਤੋਂ ਪਹਿਲੇ ਜੋ ਸ੍ਰੀ ਹਰਿਮੰਦਰ ਸਾਹਿਬ ਵਿਖੇ ਤਿੰਨ ਗ੍ਰੰਥੀ ਸਨ।

੧. ਸ੍ਰੀ ਮਾਨ ਭਾਈ ਜਵਾਹਰ ਸਿੰਘ ਜੀ ਹੈੱਡ ਗ੍ਰੰਥੀ।

੨. ਭਾਈ ਸਾਹਿਬ ਹੀਰਾ ਸਿੰਘ ਜੀ।

੩. ਭਾਈ ਸਾਹਿਬ ਭਾਈ ਭਗਤ ਸਿੰਘ ਜੀ।

ਇਹ ਸਾਰੇ ਗ੍ਰੰਥੀ ਦੋਹਿਰੇ, ਚੌਪਈਆਂ ਸਮੇਤ ਪੁਰਾਤਨ ਮਰਯਾਦਾ ਅਨੁਸਾਰ ਸੰਪੂਰਨ 'ਰਹਿਰਾਸ' ਪੜ੍ਹਦੇ ਰਹੇ ਹਨ।

ਭਾਈ ਜਵਾਹਰ ਸਿੰਘ ਜੀ ਦੇ ਘਰ ਲੜਕਾ ਕੋਈ ਨਹੀਂ ਸੀ। ਬਲੋਚਸਤਾਨ ਚਿਮਨ ਦੇ ਇਲਾਕੇ ਇਕ ਪ੍ਰੇਮੀ ਦੇ ਘਰ ਸੰਤਾਨ ਨਹੀਂ ਸੀ ਹੁੰਦੀ। ਉਸ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਮੰਨਤ ਮੰਨੀ ਜੇਕਰ ਲੜਕਾ ਹੋਵੇਗਾ ਤਾਂ ਪਹਿਲੇ ਆਪ ਜੀ ਦੀ ਭੇਟਾ ਕਰਾਂਗਾ। ਗੁਰੂ ਸਾਹਿਬ ਜੀ ਦੀ ਕਿਰਪਾ ਨਾਲ ਜਦ ਉਸ ਦੇ ਘਰ ਲੜਕਾ ਹੋਇਆ ਤਾਂ ਮਾਤਾ ਜੀ ਨੇ ਲਿਆ ਕੇ ਉਹ ਲੜਕਾ ਸ੍ਰੀ ਹਰਿਮੰਦਰ ਸਾਹਿਬ ਚੜ੍ਹਾ ਦਿੱਤਾ, ਉਸ ਵੇਲੇ ਉਹ ਲੜਕਾ ਭਾਈ ਜਵਾਹਰ ਸਿੰਘ ਜੀ ਨੇ ਆਪਣਾ ਪੁੱਤਰ ਬਣਾ ਕੇ ਉਸ ਨੂੰ ਪਾਲਿਆ, ਉਸ ਦਾ ਨਾਂ ਭਾਈ ਫਤਹ ਸਿੰਘ ਰੱਖਿਆ।

ਅਕਾਲੀ ਲਹਿਰ ਵੇਲੇ ਸੰਨ ੧੯੨੦ ਵਿਖੇ ਭਾਈ ਫਤਹ ਸਿੰਘ ਜੀ ਹੀ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਹੈੱਡ ਗ੍ਰੰਥੀ ਸਨ, ਉਹ ਵੀ ਕਲਗੀਧਰ ਜੀ ਦੀ ਮਰਯਾਦਾ ਅਨੁਸਾਰ ਸੰਪੂਰਨ ਰਹਿਰਾਸ ਸਾਹਿਬ ਜੀ ਦਾ ਪਾਠ ਬਹੁਤ ਸਮਾਂ ਕਰਦੇ ਰਹੇ ਹਨ।

ਇਹ ਗੱਲ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ ਸੁਣਾਇਆ ਕਰਦੇ ਸਨ। ਪੁਰਾਣੇ ਬਜ਼ੁਰਗ ਵੀ ਸਾਰੇ ਸੁਣਾਉਂਦੇ ਹਨ ਕਿ ਅਕਾਲੀ ਲਹਿਰ ਸੰਨ ੧੯੨੦ ਤੋਂ ਚੱਲੀ ਹੈ, ਉਸ ਲਹਿਰ ਦੇ ਸਮੇਂ ਵਿਚ ਵੀ ੧੯੩੦ ਤਕ ਸੰਪੂਰਨ ਰਹਿਰਾਸ ਦਾ ਪਾਠ ਦੋਹਰੇ-ਚੌਪਈਆਂ ਸਮੇਤ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖਤ ਸਾਹਿਬ ਸੁਣਦੇ ਰਹੇ ਹਾਂ।

ਫੇਰ ਦਾਸ ਦੇ ਪਾਸ ਹੁਸ਼ਿਆਰ ਪੁਰ ਤੋਂ ਸ੍ਰੀ ਮਾਨ ਮਹੰਤ ਜਮੀਤ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੇ ਦੋ ਰੁਮਾਲੇ ਤਿੱਲੇ ਵਾਲੇ ੨੨-੨-੯੦ ਨੂੰ ਬਣਨ ਵਾਸਤੇ ਭੇਜੇ ਸਨ, ਨਾਲ ਹੀ ਉਨ੍ਹਾਂ ਨੇ ਇਕ ਬਿਰਧ ਪ੍ਰੇਮੀ ਭੇਜਿਆ ਸੀ ਜਿਸ ਦਾ ਨਾਮ ਭਾਈ ਜੈ ਸਿੰਘ ਸੀ, ਉਹਨਾਂ ਨੇ ਆਪਣਾ ਸਾਰਾ ਜ਼ਿਕਰ ਦਾਸ ਨੂੰ ਸੁਣਾਇਆ ਹੈ ਕਿ 'ਮੈਂ ਪਹਿਲੇ ਸੁਗੋਧੇ ਗੁਰਦੁਆਰੇ ਵਿਚ ਗ੍ਰੰਥੀ ਸਾਂ, ਮੇਰੇ ਹੁੰਦਿਆਂ ਹੀ

ਅਕਾਲੀ ਲਹਿਰ ਚੱਲੀ ਹੈ, ਉਸੇ ਲਹਿਰ ਵਿਚ ਮੈਂ ਵੀ ਸ਼ਾਮਲ ਸਾਂ, ਮੈਨੂੰ ਸ੍ਰੀ ਤਰਨ ਤਾਰਨ ਦੋ ਸਾਲ ਗ੍ਰੰਥੀ ਰਖਿਆ ਹੈ ੧੯੨੦ ਤੇ ੧੯੨੧ ਵਿਚ ਮੈਂ ਆਪ ਉਥੇ ਪੁਰਾਤਨ ਮਰਯਾਦਾ ਅਨੁਸਾਰ ਦੋਹਿਰੇ ਚੌਪਈਆਂ ਸਮੇਤ ਰਹਿਰਾਸ ਜੀ ਦਾ ਪਾਠ ਕਰਦਾ ਰਿਹਾ ਹਾਂ ਅਤੇ ਜਦ ਵੀ ਮੈਨੂੰ ਅੰਮ੍ਰਿਤਸਰ ਆਉਣ ਦਾ ਸਮਾਂ ਮਿਲਦਾ ਸੀ ਤਦ ਮੈਂ ਏਥੇ ਵੀ ਭਾਈ ਫਤਹ ਸਿੰਘ ਜੀ ਗ੍ਰੰਥੀ ਪਾਸੋਂ ਰਹਿਰਾਸ ਦਾ ਸੰਪੂਰਨ ਪਾਠ ਸੁਣਦਾ ਸੀ।

'ਸੋਦਰ' ਤੋਂ ਲੈ ਕੇ 'ਭਈ ਪਰਾਪਤਿ' ਤਕ ਅਤੇ 'ਹਮਰੀ ਕਰੋ ਹਾਥ ਦੈ ਰੱਛਾ' ਤੋਂ ਲੈ ਕੇ 'ਇਤਿ ਸ੍ਰੀ' ਤਕ, ਫੇਰ 'ਮੈਂ ਨ ਗਨੇਸਹਿ ਪ੍ਰਿਥਮ ਮਨਊਂ' ਤੋਂ ਲੈ ਕੇ ਅਖੀਰ 'ਰਖੇ ਰਖਣਹਾਰਿ' ਤਕ ਜੋ ਭੀ ਪੁਰਾਤਨ ਮ੍ਰਯਾਦਾ 'ਰਹਿਰਾਸ' ਜੀ ਦੇ ਪੜ੍ਹਨ ਦੀ ਹੈ, ਇਹ ਕਲਗੀਧਰ ਦਸਮੇਸ਼ ਪਿਤਾ ਜੀ ਨੇ ਆਪ ਆਰੰਭ ਕੀਤੀ ਹੈ।

ਸ੍ਰੀ ਮਾਨ ੧੦੮ ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲੇ ਸੁਣਾਇਆ ਕਰਦੇ ਸਨ ਕਿ ਕਲਗੀਧਰ ਮਹਾਰਾਜ ਜੀ ਦੇ ਕਮਰ-ਕੱਸੇ ਦਾ ਜੋ ਗੁਟਕਾ ਹੈ, ਉਸ ਦਾ ਦਰਸ਼ਨ ਅਸਾਂ ਰਾਜਸਥਾਨ ਧੌਲਪੁਰ ਮਹਿਲਾਂ ਵਿਖੇ ਕੀਤਾ ਹੈ, ਉਸ ਗੁਟਕੇ ਵਿਖੇ ਪੁਰਾਤਨ ਮ੍ਰਯਾਦਾ ਵਾਲੀ ਸੰਪੂਰਨ 'ਰਹਿਰਾਸ' ਹੈ।

ਜਿਹੜੇ ਵੀ ਮਨੁੱਖ ਆਪਣੀ ਮਨਮਤ ਅਨੁਸਾਰ ਦਸਮੇਸ਼ ਪਿਤਾ ਜੀ ਦੀ ਫੁਰਮਾਈ ਹੋਈ ਮ੍ਰਯਾਦਾ ਅਨੁਸਾਰ ਸੰਪੂਰਨ 'ਰਹਰਾਸਿ' ਦਾ ਪਾਠ ਨਹੀਂ ਪੜ੍ਹਦੇ ਜਾਂ ਨਹੀਂ ਸੁਣਦੇ ਉਨ੍ਹਾਂ ਦੀ ਮੁਕਤੀ ਕਦੇ ਨਹੀਂ ਹੋ ਸਕਦੀ।

ਦਾਸ ਦੀ ਦੋ ਹੱਥ ਜੋੜਕੇ ਹਰ ਸੱਜਣ ਅੱਗੇ ਬੇਨਤੀ ਹੈ, ਗੁਰੂ ਸਾਹਿਬਾਂ ਦੇ ਹੁਕਮ ਅਨੁਸਾਰ ਰੋਜ਼ਾਨਾ ਸੰਪੂਰਨ ਰਹਿਰਾਸ ਸਾਹਿਬ ਜੀ ਦਾ ਪਾਠ ਕਰਕੇ ਮਨੁੱਖ ਜਨਮ ਦੀ ਸਫਲਤਾ ਪ੍ਰਾਪਤ ਕਰਨ।

## ਸਾਖੀ—ਸੁੰਨ ਸਮਾਧੀ ਵਾਲਿਆਂ ਦੀ

ਇਕ ਸਮੇਂ ਰਾਵੀ ਦਰਿਆ ਦੇ ਕਿਨਾਰੇ ਕਰਤਾਰਪੁਰ ਸਾਹਿਬ ਵਿਖੇ ਸੇਵਾ ਕਰਦਿਆਂ ਸਤਿਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਪਾਸ ਬੇਨਤੀ ਕੀਤੀ ਕਿ 'ਆਪ ਕਿਰਪਾ ਕਰਕੇ ਮੈਨੂੰ ਸੁੰਨ-ਸਮਾਧੀ ਵਾਲਿਆਂ ਦੇ ਦਰਸ਼ਨ ਕਰਵਾ ਦਿਓ।'

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ-"ਹੇ ਪੁਰਖਾ ! ਨੇਤ੍ਰ ਬੰਦ ਕਰ।" ਜਾਂ ਉਨ੍ਹਾਂ ਨੇ ਨੇਤ੍ਰ ਬੰਦ ਕੀਤੇ ਤਾਂ ਕੀ ਦੇਖਿਆ ਕਿ ਕਿਸੇ ਹੋਰ ਹੀ ਦੇਸ਼ ਵਿਚ ਚਲੇ ਗਏ, ਜਾ ਕੇ ਪੁੱਛਿਆ ਕਿ ਇਹ ਸੁੰਨ ਸਮਾਧੀਆਂ ਦਾ ਦੇਸ਼ ਹੈ ? ਉਥੋਂ ਦੇ ਵਾਸੀਆਂ ਨੇ ਕਿਹਾ-"ਨਹੀਂ ਜੀ ! ਉਹ ਦੇਸ਼ ਤਾਂ ਅੱਗੇ ਹੈ।" ਪਰ ਉਨ੍ਹਾਂ ਦੇ ਹੱਥ ਮੂੰਹ ਕਾਲੇ ਦੇਖੇ। ਜਾਂ ਅੱਗੇ ਗਏ ਤਾਂ ਉਥੋਂ ਦੇ ਵਾਸੀ ਲੋਕਾਂ ਦੇ ਸੂਰ ਦੇ ਮੂੰਹ ਲੱਗੇ ਡਿੱਠੇ। ਗੁਰੂ ਅੰਗਦ ਦੇਵ ਜੀ ਦੇ ਪੁੱਛਣ ਤੇ ਉਨ੍ਹਾਂ ਨੇ ਵੀ ਇਹ ਕਿਹਾ-"ਜੀ ! ਸੁੰਨ ਸਮਾਧੀਆਂ ਵਾਲੇ ਅੱਗੇ ਹਨ।"

ਅੱਗੇ ਜਾ ਕੇ ਦੇਖਿਆ ਉਨ੍ਹਾਂ ਦੇ ਮੂੰਹ ਪਿਛਲੇ ਪਾਸੇ ਲੱਗੇ ਹਨ, ਉਸ ਤੋਂ ਅੱਗੇ ਜਾ ਕੇ ਧੌਣਾਂ ਵਿਚ ਕਿੱਲੇ ਠੁਕਿਆਂ ਵਾਲੇ ਦੇਖੇ, ਉਨ੍ਹਾਂ ਤੋਂ ਪੁੱਛਿਆ-"ਸੁੰਨ ਸਮਾਧੀਆਂ ਵਾਲੇ ਕਿਥੇ ਹਨ ?" ਉਨ੍ਹਾਂ ਨੇ ਵੀ ਕਿਹਾ ਕਿ ਅੱਗੇ ਹਨ।

ਅੱਗੇ ਜਾ ਕੇ ਸੁੰਦਰ ਸਰੂਪ ਵਾਲੀਆਂ ਅਪੱਛਰਾਂ ਦੇਖੀਆਂ, ਉਹ ਪੁੱਠੇ ਲਟਕਦੇ ਹੋਏ ਮਨੁੱਖਾਂ ਦਾ ਮਾਸ ਖਾ ਰਹੀਆਂ ਸਨ ਉਹ ਵਿਚਾਰੇ ਹਾਇ ! ਹਾਇ !! ਕਰਕੇ ਕੁਰਲਾ ਰਹੇ ਸਨ। ਉਨ੍ਹਾਂ ਨੇ ਵੀ ਸੁੰਨ ਸਮਾਧੀਆਂ ਦਾ ਦੇਸ਼ ਅੱਗੇ ਦੱਸਿਆ। ਜਾਂ ਅੱਗੇ ਗਏ ਤਾਂ ਉਸ ਜਗ੍ਹਾ ਕੋਈ ਆਦਮੀ ਨਹੀਂ ਸੀ। ਸ਼ਾਮ ਹੋਈ, ਸਤਿਗੁਰੂ ਅੰਗਦ ਦੇਵ ਜੀ ਓਥੇ ਬੈਠੇ ਰਹੇ, ਦੋ ਘੜੀਆਂ ਰਾਤ ਗਈ ਤੇ ਦੇਵ ਲੋਕ ਵਿੱਚੋਂ ਦਿਬ ਸਰੂਪ ਉਤਰੇ, ਕੁਦਰਤੀ ਪਲੰਘ ਵਿਛ ਗਏ, ਥਾਲ ਵੀ ਲੱਗੇ ਲਗਾਏ ਉੱਪਰੋਂ ਹੀ ਆਏ। ਸਭਨਾਂ ਨੇ ਪ੍ਰਸ਼ਾਦਿ ਛਕਿਆ, ਸਤਿਗੁਰੂ ਅੰਗਦ ਦੇਵ ਜੀ ਨੂੰ ਛਕਾਇਆ ਤੇ ਸਤਿਕਾਰ ਨਾਲ ਪਲੰਘ ਤੇ ਬਿਠਾਇਆ। ਜਾਂ ਪ੍ਰਸ਼ਾਦਿ ਛਕ ਚੁਕੇ ਤਾਂ ਸਤਿਗੁਰੂ ਅੰਗਦ ਦੇਵ ਜੀ ਨੇ ਪੁੱਛਿਆ ਕਿ ਭਾਈ ! ਸੁੰਨ ਸਮਾਧੀਆਂ ਦੀ ਏਹੀ ਨਗਰੀ ਹੈ ?

ਉਨ੍ਹਾਂ ਨੂੰ ਕਿਹਾ-'ਜੀ ! ਸਾਨੂੰ ਬੋਲਣ ਦੀ ਲੋੜ ਨਹੀਂ, ਤੁਸੀਂ ਸਾਡੇ ਸਰੀਰ ਨਾਲ ਕੰਨ ਲਗਾ ਕੇ ਸੁਣੋ।' ਜਾਂ ਸੁਣਿਆਂ ਤਾਂ ਸਾਰੇ ਅੰਗਾਂ ਦੇ ਰੋਮ-ਰੋਮ ਵਿੱਚੋਂ 'ਵਾਹਿਗੁਰੂ-ਵਾਹਿਗੁਰੂ' ਦੀ ਅਵਾਜ਼ ਆ ਰਹੀ ਸੀ ਤਾਂ ਜਾਣ ਲਿਆ ਕਿ ਏਹੀ ਸੁੰਨ ਸਮਾਧੀਆਂ ਵਾਲੇ ਹਨ।

ਫੇਰ ਪੁੱਛਿਆ ਕਿ ਜੋ ਪਹਿਲੇ ਲੋਕਾਂ ਦੇ ਹੱਥ ਮੂੰਹ ਕਾਲੇ ਸਨ ਅੱਗੇ ਜਾ ਕੇ ਸੂਰ ਦੇ ਹੱਥ ਮੂੰਹ ਦੇਖੇ ਉਹ ਕੌਣ ਸਨ ?

ਉਨ੍ਹਾਂ ਕਿਹਾ ਕਿ ਉਨ੍ਹਾਂ ਲੋਕਾਂ ਨੇ ਬਿਪਤਾ ਸਮੇਂ ਲੋੜ ਪੂਰੀ ਕਰਨ ਵਾਸਤੇ ਸੰਗਤ ਵਿਚ ਮੰਨਤਾਂ ਮੰਨੀਆਂ, ਅਰਦਾਸਾਂ ਕਰਾਈਆਂ ਪਰ ਸੁੱਖਣਾ ਨਾ ਦਿੱਤੀਆਂ ਇਸੇ ਦੋਸ਼ ਕਰਕੇ ਉਨ੍ਹਾਂ ਦੇ ਮੂੰਹ ਕਾਲੇ ਹੋ ਗਏ ਅਤੇ ਸੂਰ ਦੇ ਮੂੰਹ ਵਾਲੇ ਉਹ ਮਨੁੱਖ ਹਨ, ਜਿਨ੍ਹਾਂ ਨੇ ਕੋਈ ਦਾਨ-ਪੁੰਨ ਨਹੀਂ ਕੀਤਾ ਅਤੇ ਪਰਾਈ ਨਿੰਦਾ ਹੀ ਕਰਦੇ ਰਹੇ ਉਹ ਕਿਸੇ ਗੁਰੂ ਪੀਰ ਅੱਗੇ ਨਹੀਂ ਨਿਵੇਂ।

ਫੇਰ ਪੁੱਛਿਆ-"ਅੱਗੇ ਆ ਕੇ ਜਿਨ੍ਹਾਂ ਦੇ ਮੂੰਹ ਪਿੱਠ ਪਿੱਛੇ ਲੱਗੇ ਦੇਖੇ ਹਨ ਉਹ ਕੌਣ ਸਨ ? ਅਤੇ ਜਿਹੜੇ ਕਿੱਲੇ ਠੁਕੇ ਦੇਖੇ ਹਨ, ਉਨ੍ਹਾਂ ਨੇ ਕੀ ਕਰਮ ਕੀਤਾ ਹੈ ?"

ਤਾਂ ਉਨ੍ਹਾਂ ਕਿਹਾ-"ਮਾਤ ਲੋਕ ਦੀ ਧਰਤੀ ਪਰ ਉਹ ਪੁੰਨ ਦਾ ਸਦਕਾ ਅਮੀਰ ਤਾਂ ਬਣ ਗਏ ਹਨ ਪਰ ਕਿਸੇ ਸਵਾਲੀ ਦਾ ਸਵਾਲ ਨਾ ਪੂਰਾ ਕੀਤਾ, ਕਿਸੇ ਮੰਗਤੇ ਨੇ ਜੇਕਰ ਹੱਥ ਅੱਡ ਕੇ ਕੁਛ ਮੰਗਿਆ ਤਾਂ ਮੂੰਹ ਫੇਰ ਲਿਆ। ਸੋ ਉਹ ਪੁੱਠੇ ਮੂੰਹ ਵਾਲੇ ਹੋ ਗਏ।

ਅਤੇ ਜਿਨ੍ਹਾਂ ਲੋਕਾਂ ਦੀ ਧੌਣਾਂ ਵਿਚ ਕਿੱਲੇ ਠੁਕੇ ਦੇਖੇ ਹਨ,ਉਨ੍ਹਾਂ ਨੇ ਕਦੇ ਵੀ ਧਰਮਸਾਲਾ, ਗੁਰਦੁਆਰੇ ਜਾਂ ਸੰਤ ਭਗਤ ਅੱਗੇ ਆਪਣਾ ਸਿਰ ਨਹੀਂ ਝੁਕਾਇਆ, ਸਦਾ ਹੀ ਹੰਕਾਰ ਵਿਚ ਆਕੜੇ ਰਹੇ ਜਿਸ ਕਰਕੇ ਉਨ੍ਹਾਂ ਦੀਆਂ ਧੌਣਾਂ ਵਿਚ ਕਿੱਲੇ ਠੁਕੇ ਹੋਏ ਹਨ।

ਅੱਗੇ ਜਿਊਂਦੇ ਪੁਰਖਾਂ ਨੂੰ ਸੁੰਦਰ ਰੂਪ ਵਾਲੀਆਂ ਇਸਤਰੀਆਂ ਖਾ ਰਹੀਆਂ ਹਨ, "ਉਹ ਕਿਸ ਪਾਪ ਦਾ ਫਲ ਭੋਗ ਰਹੇ ਹਨ ?"

ਤਾਂ ਕਿਹਾ-"ਜਿਨ੍ਹਾਂ ਨੇ ਮਾਤ ਲੋਕ ਵਿਚ ਧੀਆਂ ਭੈਣਾਂ ਦੇ ਪੈਸੇ ਲੈ ਕੇ ਖਾਧੇ ਹਨ, ਉਹ ਆਪਣਾ ਬਦਲਾ ਲੈਣ ਵਾਸਤੇ ਉਨ੍ਹਾਂ ਨੂੰ ਵੱਢ ਵੱਢ ਕੇ ਖਾਂਦੀਆਂ ਹਨ।"

ਫੇਰ ਉਨ੍ਹਾਂ ਤੋਂ ਪੁੱਛਿਆ-"ਤੁਸੀਂ ਐਸ ਵੇਲੇ ਕਿਥੋਂ ਆਏ ਹੋ, ਸਾਰਾ ਦਿਨ ਕਿਥੇ ਰਹਿੰਦੇ ਹੋ ?"

ਤਾਂ ਉਨ੍ਹਾਂ ਕਿਹਾ-"ਜੀ ਸੁਣੋ ! ਅਸੀਂ ਬੜੇ ਪੁੰਨੀ ਪੁਰਸ਼ ਹਾਂ, ਮਾਤ ਲੋਕ ਵਿਚ ਬੜੇ ਪੁੰਨ ਕੀਤੇ, ਨਾਮ ਵੀ ਜਪਿਆ ਪਰ 'ਰਹਿਰਾਸ' ਦੇ ਸਮੇਂ ਧਰਮਸਾਲਾ ਜਾਂ ਗੁਰਦੁਆਰੇ ਨਹੀਂ ਗਏ,ਨਾ ਆਪ ਹੀ 'ਰਹਿਰਾਸ' ਦਾ ਪਾਠ ਕੀਤਾ ਜਿਸ ਕਰਕੇ ਅਸੀਂ ਸਾਰਾ ਦਿਨ ਤਾਂ ਨਿਰੰਕਾਰ ਦੇ ਦਰਬਾਰ ਵਿਚ ਰਹਿ ਕੇ ਉਸ ਦਾ ਦਰਸ਼ਨ ਕਰਦੇ ਹਾਂ ਪਰ ਰਹਿਰਾਸ ਦੇ ਸਮੇਂ ਸੱਚਖੰਡ ਵਿਚੋਂ ਕੱਢੇ ਜਾਂਦੇ ਹਾਂ,ਇਕ ਪਹਿਰ ਨਿਰੰਕਾਰ ਦੇ ਪਾਸ ਨਹੀਂ ਜਾ ਸਕਦੇ ਫੇਰ ਜਾਂਦੇ ਹਾਂ।

ਇਹ ਸਾਰਾ ਕੌਤਕ ਵਿਖਾ ਕੇ ਸਤਿਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਨੇਤ੍ਰ ਖੁਲਵਾਏ ਤੇ ਰਹਿਰਾਸ ਪੜ੍ਹਨ ਦਾ ਮਹਾਤਮ ਆਪਣੀ ਰਸਨਾ ਤੋਂ ਉਚਾਰਨ ਕੀਤਾ।+

ਇਸ ਲਈ ਸਰਬੱਤ ਮਾਈ ਭਾਈ ਅੱਗੇ ਬੇਨਤੀ ਹੈ ਕਿ ਰੋਜ਼ਾਨਾ ਹੀ ਸ਼ਾਮ ਵੇਲੇ ਰਹਿਰਾਸ ਦਾ ਪਾਠ ਕੀਤਾ ਕਰੋ ਤਾਂਕਿ ਦਰਗਾਹ ਵਿਖੇ ਇਸਥਿਤ ਹੋਵੇ।

ਜਿਹੜਾ ਮਨੁੱਖ ਸ਼ਾਮ ਵੇਲੇ ਰਹਿਰਾਸ ਜੀ ਦਾ ਪਾਠ ਨਹੀਂ ਕਰਦਾ ਉਸ ਨੂੰ ਦਰਗਾਹ ਵਿਚ ਢੋਈ ਨਹੀਂ ਮਿਲਦੀ ਅਤੇ ਚਉਰਾਸੀ ਲੱਖ ਜੂਨੀਆਂ ਵਿਖੇ ਫਿਰਦਾ ਹੈ. ਇਸ ਉਤੇ ਗੁਰੂ ਕਲਗੀਧਰ ਜੀ ਨੇ ਰਹਿਤਨਾਮਿਆਂ ਵਿਚ ਇਉਂ ਬਚਨ ਫੁਰਮਾਏ ਹਨ—

ਚੌਪਈ—'ਠੰਢੇ ਪਾਣੀ ਜੋ ਨਹੀਂ ਨ੍ਹਾਵੈ॥ ਬਿਨ ਜਪੁ ਪੜ੍ਹੇ ਪ੍ਰਸਾਦ ਜੁ ਪਾਵੈ॥
ਬਿਨ ਰਹਿਰਾਸ ਸੰਧਿਆ ਜੋ ਖੋਵਹਿ॥ ਕੀਰਤਨ ਪੜ੍ਹੇ ਬਿਨ ਰੈਨ ਜੋ ਸੋਵਹਿ॥ ੧੫॥
ਚੁਗਲੀ ਕਰ ਜੋ ਕਾਜ ਬਿਗਾਰਹਿ॥ ਧ੍ਰਿਗ ਤਿਸ ਜਨਮ ਸੁ ਧਰਮ ਬਿਸਾਰਹਿ॥
ਕਰੈ ਬਚਨ ਜੋ ਪਾਲੈ ਨਾਹੀ॥ ਗੋਬਿੰਦ ਸਿੰਘ ਤਿਸ ਠਉਰ ਕਤ ਨਾਹੀ॥ ੧੬॥'

[ਤਨਖਾਹਨਾਮਾ ਭਾਈ ਨੰਦ ਲਾਲ ਜੀ]

ਤਥਾ—"ਪ੍ਰਾਤਾ ਕਾਲ ਗੁਰ ਗੀਤ ਨਾ ਗਾਵੈ॥ ਰਹਿਰਾਸ ਬਿਨਾ ਪ੍ਰਸਾਦ ਜੋ ਪਾਵੈ॥
ਬਾਹਰ ਮੁਖੀ ਸਿਖ ਤਿਸ ਜਾਨੋ॥ ਸਭ ਬਰਤਨ ਮਿਥਿਆ ਤਿਸ ਮਾਨੋ॥ ੧੪॥
ਲਖ ਚਉਰਾਸੀਹ ਭ੍ਰਮਤਾ ਫਿਰੈ॥ ਬਾਰ ਬਾਰ ਜਗ ਜਨਮੈ ਮਰੈ॥
ਗੁਰੂ ਬਚਨ ਜਿਉਂ ਤੂਟਾ ਜਾਇ॥ ਦਰਗਹਿ ਤਾ ਕਉ ਮਿਲੈ ਸਜ਼ਾਇ॥ ੧੫॥"

[ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ]

## ਰਹਰਾਸਿ ਸਮਾਪਤੰ



+ਜਨਮ ਸਾਖੀ ਭਾਈ ਬਾਲੇ ਵਾਲੀ ...

ੴ ਸਤਿਗੁਰ ਪ੍ਰਸਾਦਿ॥

# ਕੀਰਤਨ ਸੋਹਿਲਾ

ਸ੍ਰੀ ਗੁਰੂ ਨਾਨਕ ਦੇਵ ਜੀ 'ਜਪੁਜੀ ਸਾਹਿਬ' ਸਵੇਰ ਦੀ ਸੰਧਿਆ, 'ਰਹਿਰਾਸ ਸਾਹਿਬ' ਸ਼ਾਮ ਦੀ ਸੰਧਿਆ ਕਥਨ ਕਰਕੇ ਹੁਣ 'ਕੀਰਤਨ ਸੋਹਿਲਾ' ਮਧਿਆਨ ਦੀ ਸੰਧਿਆ ਵਰਨਣ ਕਰਦੇ ਹਨ।

'ਕੀਰਤਨ ਸੋਹਿਲੇ' ਜੀ ਦਾ ਪਾਠ ਪਹਿਲੇ ਮਧਿਆਨ ਕਾਲ [ਦੁਪਹਿਰ ਵੇਲੇ] ਪੜ੍ਹਦੇ ਸਨ, ਫਿਰ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬੇਨਤੀ ਪ੍ਰਵਾਨ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਤ ਨੂੰ ਸੌਣ ਵੇਲੇ ਪੜ੍ਹਨ ਦੀ ਆਗਿਆ ਕਰ ਦਿੱਤੀ।

ਉਹ ਪ੍ਰਸੰਗ ਇਸ ਤਰ੍ਹਾਂ ਹੈ-

ਇਕ ਦਿਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਵਿਖੇ ਦੁਪਹਿਰ ਸਮੇਂ ਪਲੰਘ ਪਰ ਬਿਰਾਜਮਾਨ ਸਨ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਦੇ ਚਰਨ-ਕਵਲਾਂ ਨੂੰ ਝੱਸ ਰਹੇ ਸਨ। ਝਸਦਿਆਂ ਝਸਦਿਆਂ ਹੱਥ ਲਿੱਬੜ ਗਏ। ਅੱਖਾਂ ਖੋਲ੍ਹੀਆਂ ਤਾਂ ਕੀ ਵੇਖਦੇ ਹਨ-'ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚੋਂ ਲਹੂ ਨਿਕਲ ਰਿਹਾ ਹੈ' ਤਾਂ ਬੜੇ ਹੈਰਾਨ ਹੋ ਕੇ ਪੁੱਛਦੇ ਹਨ-"ਗਰੀਬ ਨਿਵਾਜ਼! ਆਪ ਕਿਧਰੇ ਬਾਹਰ ਤਾਂ ਗਏ ਨਹੀਂ ਤੇ ਕੰਡੇ ਕਿਸ ਪ੍ਰਕਾਰ ਲਗੇ ਹਨ?"

*ਯਥਾ—'ਬੂਝਤੋ ਬਹਿਣੇ ਦ੍ਵੈ ਬੰਦੇ੧॥ ਕਿਸ ਬਿਧਿ ਕੰਟਕ੨ ਲਗੇ ਮੁਕੰਦੇ॥*
*ਵਹਿਰ ਕਹੂੰ ਅਸ ਠੌਰ ਨ ਮਾਹੀ॥ ਗਮਨੇ ਪ੍ਰਭੁ! ਆਪ ਕਬਿ ਨਾਂਹੀ॥ ੩੫॥*
*ਅਬਿ ਲਾਗੀ ਹੈਂ ਪਰਹਿ ਲਖਾਈ॥ ਇਹ ਕਾਰਨ ਮੁਝ ਦੇਹੁ ਬਤਾਈ॥*
*ਸੁਨਿਕੈ ਸ੍ਰੀ ਗੁਰ ਗਿਰਾ੩ ਅਲਾਈ॥ ਏਕ ਅਜਾਲੀ ਅਜਾ੪ ਚਰਾਈ॥ ੩੬॥'*

ਇਹ ਗੱਲ ਸੁਣ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ-"ਹੇ ਪੁਰਖਾ! ਬਾਹਰ ਇਕ ਅਜਾਲੀ ਬੱਕਰੀਆਂ ਚਰਾਉਂਦਾ ਹੋਇਆ 'ਕੀਰਤਨ ਸੋਹਿਲੇ' ਦਾ ਪਾਠ ਕਰ ਰਿਹਾ ਹੈ ਤੇ ਕੰਡੇ ਬਹੁਤ ਸਾਰੇ ਹਨ, ਉਸ ਦੀ ਅਸੀਂ ਰੱਖਿਆ ਕਰ ਰਹੇ ਹਾਂ। ਉਹ ਕੰਡੇ ਉਸ ਨੂੰ ਨਹੀਂ ਚੁਭਦੇ ਅਸਾਂ ਨੂੰ ਚੁਭ ਰਹੇ ਹਨ, ਕਿਉਂਕਿ ਅਸਾਡਾ ਇਹ ਨਿਯਮ ਹੈ ਜਿਥੇ ਕੋਈ ਪ੍ਰੇਮ ਨਾਲ ਕੀਰਤਨ ਸੋਹਿਲੇ ਦਾ ਪਾਠ ਕਰਦਾ ਹੈ, ਅਸੀਂ ਉਸਦੇ ਨਜ਼ਦੀਕ ਹੋ ਕੇ ਸਹਾਇਤਾ ਕਰਦੇ ਹਾਂ।"

*ਯਥਾ-ਦੋਹਿਰਾ॥ 'ਮਨ ਇਕਾਂਤ ਹ੍ਵੈ ਪ੍ਰੀਤਿ ਜੁਤ, ਪਢਹਿ ਸੋਹਿਲਾ ਸੋਇ।*
*ਕੰਟਕ ਝਾਰ ਅਪਾਰ ਜਹਿ, ਫਿਰਤ ਪ੍ਰੇਮ ਮਹਿ ਹੋਇ॥੩੭॥'*

---

੧. ਦੋ ਹੱਥ ਜੋੜ ਕੇ। ੨. ਕੰਡੇ। ੩. ਬਾਣੀ ਕਹੀ। ੪. ਬੱਕਰੀਆਂ।

*ਚੌਪਈ—ਹ੍ਵੈ ਸਮੀਪ ਬਿਚਰੌਂ ਤਿਹ ਸੰਗਾ। ਲਗਨੇ ਦੇਉਂ ਨ ਕੰਟਕ ਅੰਗਾ।*
*ਤਹਾਂ ਝਰੀਟ ਲਗੀ ਇਹੁ ਜਾਨਹੁ। ਲਹਿਣੇ ! ਸਾਚ ਬਚਨ ਮਮ ਮਾਨਹੁ॥੩੮॥*
*ਪਢਹਿ ਸੋਹਿਲਾ ਜੋ ਕਿਤ ਕੋਊ। ਤਿਹ ਸਮੀਪ ਨਿਸ਼ਚੈ ਮੈਂ ਹੋਊ।*

ਇਹ ਗੱਲ ਸੁਣਕੇ ਲਹਿਣੇ ਜੀ ਨੇ ਕਿਹਾ-"ਮਹਾਰਾਜ ! ਦਾਸ ਇਸ ਤਕਲੀਫ ਨੂੰ ਸਹਾਰ ਨਹੀਂ ਸਕਦਾ ਆਪ ਕਿਰਪਾ ਕਰੋ ਇਸ 'ਸੋਹਿਲੇ ਸਾਹਿਬ' ਜੀ ਦੇ ਪੜ੍ਹਨ ਦਾ ਵੇਲਾ ਕੋਈ ਹੋਰ ਰੱਖ ਦਿਓ।"

ਲਹਿਣੇ ਜੀ ਦੀ ਬੇਨਤੀ ਪ੍ਰਵਾਨ ਕਰਕੇ ਹਜ਼ੂਰ ਨੇ ਫੁਰਮਾਇਆ-"ਉਹ ਅਜਾਲੀ ਅਮਕੀ ਜਗ੍ਹਾ ਬੱਕਰੀਆਂ ਚਰਾ ਰਿਹਾ ਹੈ, ਉਸ ਵੱਲ ਇਕ ਸਿੱਖ ਭੇਜ ਕੇ ਬੁਲਵਾ ਲਓ।" ਲਹਿਣੇ ਜੀ ਨੇ ਉਸੀ ਵੇਲੇ ਇਕ ਸਿੱਖ ਭੇਜ ਕੇ ਉਸ ਨੂੰ ਬੁਲਵਾ ਲੀਤਾ ਤੇ ਗੁਰੂ ਜੀ ਦੇ ਸਾਹਮਣੇ ਖੜ੍ਹਾ ਕਰਕੇ ਬੇਨਤੀ ਕੀਤੀ ਕਿ ਅਜਾਲੀ ਆ ਗਿਆ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ-"ਹੇ ਭਾਈ ! ਅੱਗੋਂ ਲਈ ਸੋਹਿਲੇ ਜੀ ਦਾ ਪਾਠ ਰਾਤ ਨੂੰ ਸੌਣ ਲੱਗਿਆਂ ਕਰਨਾ ਹੈ।"

*ਯਥਾ—'ਕ੍ਰਿਪਾ ਦ੍ਰਿਸ਼ਟਿ ਕੌ ਦੇਖਿ ਗੁਸਾਈਂ। ਤਿਹ ਅਜਾਲੀ ਸੌਂ ਗਿਰਾ ਅਲਾਈ॥੪੨॥'*
*ਦੋਹਰਾ॥ ਸੋਵਨ ਸਮੈ ਬਖਾਨਿਯੇ, ਕੰਠ ਸੋਹਿਲਾ ਜੋਇ॥*
*ਅਧਿਕ ਖੁਸ਼ੀ ਬਹੁਰੋ ਕਰੀ, ਦ੍ਵੈਤ ਰਿਦੈ ਤੇ ਖੋਇ॥੪੩॥*

ਹੋਰ ਸਾਰੀ ਸੰਗਤ ਨੂੰ ਵੀ ਸੁਣਾ ਦਿੱਤਾ, ਉਸ ਦਿਨ ਤੋਂ ਲੈ ਕੇ ਫੇਰ ਸਾਰੇ ਸਿੱਖ ਸੋਹਿਲੇ ਜੀ ਦਾ ਪਾਠ ਰਾਤ ਨੂੰ ਸੌਣ ਲੱਗਿਆਂ ਕਰਨ ਲਗ ਪਏ। [ਨਾਨਕ ਪ੍ਰਕਾਸ਼, ਉਤ੍ਰਾਰਧ ਅਧਯਾਯ ੪੮]

ਸਿੱਖਾਂ ਨੇ ਇਕ ਸਮੇਂ ਬੇਨਤੀ ਕੀਤੀ-"ਉਸ ਪ੍ਰਭੂ ਦਾ ਜਸ ਕਿਥੇ ਗਾਈਏ ?" ਗੁਰ ਉੱਤਰ-

## ਸੋਹਿਲਾ ਰਾਗੁ ਗਉੜੀ ਦੀਪਕੀ ਮਹਲਾ ੧*

## ੧ਓ ਸਤਿਗੁਰ ਪ੍ਰਸਾਦਿ॥

## ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ॥

ਹੇ ਪੁਰਖਾ ! ਜੈ ਘਰਿ=ਜਿਸ ਸਤਿਸੰਗ ਘਰ ਵਿਖੇ ਪਰਮੇਸ਼ਰ ਦੀ ਕੀਰਤੀ ਆਖੀਦੀ ਹੈ ਅਤੇ ਕਰਤੇ ਅਕਾਲ ਪੁਰਖ ਦੀ ਪ੍ਰਾਪਤੀ ਦਾ,

---

***ਦੋਨਾਂ ਸ਼ਬਦਾਂ ਦਾ ਪਾਠੰਤ੍ਰ-ਭੇਦ**

| ਕੀਰਤਨ ਸੋਹਿਲਾ (ਪੰਨਾ ੧੨) | ਰਾਗੁ ਗਉੜੀ (ਪੰਨਾ ੧੫੭) |
|---|---|
| ਸੋਹਿਲਾ ਰਾਗੁ ਗਉੜੀ ਦੀਪਕੀ ਮਹਲਾ ੧ | ਗਉੜੀ 'ਪੂਰਬੀ' ਦੀਪਕੀ ਮਹਲਾ ੧ |
| 'ਸਿਵਰਿਹੁ' ਸਿਰਜਣਹਾਰੋ॥੧॥ | 'ਸਿਵਰਹੁ' ਸਿਰਜਣਹਾਰੋ॥੧॥ |
| ਹਉ ਵਾਰੀ ਜਿਤੁ ਸੋਹਿਲੈ. | ਹਉ ਵਾਰੀ 'ਜਾਉ' ਜਿਤੁ ਸੋਹਿਲੈ |

ਵਾ-ਸੱਤ ਅਸੱਤ ਦੇ ਨਿਰਣੇ ਦਾ ਵਿਚਾਰ ਹੁੰਦਾ ਹੈ।

**ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ ॥ ੧ ॥**

ਬਾਣੀ ਦੁਆਰਾ ਉਸ ਸਤਸੰਗ ਘਰ ਵਿਚ ਤੁਸੀਂ ਪ੍ਰਭੂ ਦਾ ਸੋਹਿਲਾ=ਜਸ ਗਾਵੋ ਅਤੇ ਮਨ ਕਰਕੇ ਸਿਰਜਣਹਾਰ ਦਾ ਸਿਮਰਨ ਕਰੋ॥ ੧ ॥

**ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥**

ਹੇ ਭਾਈ ! ਤੁਸੀਂ ਮੇਰੇ ਨਿਰਭਉ=ਪਰਮਾਤਮਾ ਦਾ ਸੋਹਿਲਾ=ਜਸ ਜ਼ਰੂਰ ਗਾਵੋ

**ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ ॥ ੧ ॥ ਰਹਾਉ ॥**

ਅਸੀਂ ਸਦਕੇ ਜਾਂਦੇ ਹਾਂ ਜਿਸ ਸੋਹਿਲੇ ਸਾਹਿਬ ਦੇ ਪੜ੍ਹਨ ਕਰਕੇ, ਵਾ ਜਸ ਦੇ ਗਾਵਣ ਕਰ ਕੇ ਸਦਾ=ਸਦੀਵ ਕਾਲ ਜੀਵ ਨੂੰ ਸੁਖ ਦੀ ਪ੍ਰਾਪਤੀ ਹੁੰਦੀ ਹੈ॥ ੧ ॥ ਰਹਾਉ॥

ਪੁਨਾ ਬੇਨਤੀ ਕੀਤੀ-ਜੇ ਅਸੀਂ ਹਰ ਵੇਲੇ ਨਾਮ ਜਪਣ ਵਿਚ ਲੱਗ ਜਾਈਏ ਤਾਂ ਅਸਾਡੇ ਪਰਵਾਰ ਦੀ ਪਾਲਣਾਂ ਕਿਸ ਤਰ੍ਹਾਂ ਹੋਵੇਗੀ ? ਗੁਰ ਉੱਤਰ-

**ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ ॥**

ਜੋ ਪਰਮਾਤਮਾ ਨਿਤਾਪ੍ਰਤੀ ਸਾਰਿਆਂ ਜੀਵਾਂ ਦੀ ਸਾਰ ਸੰਭਾਲ ਕਰਦਾ ਹੈ, ਉਹ ਦੇਵਣਹਾਰ ਪਰਮਾਤਮਾ ਤੇਰੀ ਤਰਫ ਵੀ ਦੇਖੇਗਾ, ਤੂੰ ਚਿੰਤਾ ਨਾ ਕਰ।

*ਯਥਾ—"ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ॥*
*ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ॥*
*ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ॥*
*ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ॥"*

*[ਪੰਨਾ ੯੫੫]*

*ਤਥਾ—"ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥*
*ਜੀਅ ਸਗਲ ਕਉ ਦੇਇ ਦਾਨੁ॥ ਰਹਾਉ॥*
*ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ॥*
*ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ॥੧॥"*

*[ਤਿਲੰਗ ਮਹਲਾ ੫, ਪੰਨਾ ੭੨੪]*

*ਤਥਾ—ਪਹਿਲੋ ਦੇ ਤੈਂ ਰਿਜਕੁ ਸਮਾਹਾ॥ ਪਿਛੋ ਦੇ ਤੈਂ ਜੰਤੁ ਉਪਾਹਾ॥*
*ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ ਲਵੈ ਨ ਕੋਈ ਲਾਵਣਿਆ॥ ੬ ॥*

*[ਮਾਝ ਮਹਲਾ ੫, ਪੰਨਾ ੧੩੦]*

ਪੁਨਾ ਬੇਨਤੀ ਕੀਤੀ-ਉਸ ਦਾ ਸਿਮਰਨ ਕਰਨ ਨਾਲ ਕੀ ਫਲ ਹੁੰਦਾ ਹੈ ?

ਗੁਰ ਉਤਰ-ਹੇ ਜੀਵ ! ਜੇ ਤੂੰ ਨਿਤਾਪ੍ਰਤੀ ਉਸ ਨੂੰ ਸੰਭਾਲੇਂਗਾ ਭਾਵ ਉਸ ਦਾ ਭਜਨ-ਸਿਮਰਨ

ਕਰੇਂਗਾ ਤਾਂ ਦੇਵਣਹਾਰ ਪਰਮਾਤਮਾ ਨੂੰ ਤੂੰ ਆਪਣਾ ਸਰੂਪ ਕਰਕੇ ਦੇਖ ਲਵੇਂਗਾ।

**ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ॥ ੨॥**

ਹੇ ਪੁਰਸ਼ਾ ! ਤੇਰੇ ਪਾਸੋਂ ਤਿਸਦੇ ਦਾਨੈ=ਖਜ਼ਾਨਿਆਂ ਦੀ ਵਾ-ਦਾਤਾਂ ਦੀ ਕੀਮਤ ਨਹੀਂ ਪੈ ਸਕਦੀ।

ਅਥਵਾ-ਤਿਸਦੇ ਦਾਨੈ=ਮਸਤਾਨੇ ਜੋ ਮਹਾਤਮਾ ਹਨ, ਉਹਨਾਂ ਦੀ ਕੀਮਤ ਨਹੀਂ ਪੈ ਸਕਦੀ।

ਅਥਵਾ-ਉਸ ਦੀ ਦਾਨੈ=ਦਨਾਈ ਦੀ ਕੀਮਤ ਨਹੀਂ ਪੈ ਸਕਦੀ ਤੇ ਉਸ ਦਾਤੇ ਦੀ ਸੁਮਾਰੁ=ਗਿਣਤੀ ਭਲਾ ਕੌਣ ਕਰ ਸਕਦਾ ਹੈ ? ਕਿੰਤੂ ਕੋਈ ਨਹੀਂ ਕਰ ਸਕਦਾ॥ ੨॥

ਇਸ ਜੀਵ ਰੂਪ ਲੜਕੀ ਦੇ ਦੋ ਲਾੜੇ ਹਨ-

ਇਕ ਪਰਮੇਸ਼ਰ- ਦੂਜਾ ਕਾਲ।

ਜੇਕਰ ਇਹ ਅੰਮ੍ਰਿਤ ਵੇਲੇ ਉਠ ਕੇ ਉਸ ਦਾ ਭਜਨ-ਸਿਮਰਨ ਕਰੇਗੀ ਤਾਂ ਇਸ ਦਾ ਪਰਮੇਸ਼ਰ ਰੂਪ ਪਤੀ ਨਾਲ ਵਿਆਹ ਹੋਵੇਗਾ।

ਜੇ ਪਰਮੇਸ਼ਰ ਤੋਂ ਬੇਮੁਖ ਰਹੇਗੀ, ਫਿਰ ਕਾਲ ਰੂਪੀ ਲਾੜਾ ਇਸ ਨੂੰ ਜ਼ਰੂਰ ਵਿਆਹ ਕੇ ਲੈ ਜਾਵੇਗਾ।

***ਯਥਾ— ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥"*** *[ਸ਼ੇਖ ਫਰੀਦ, ਪੰਨਾ ੧੩੭੭]*

ਜਿਸ ਤਰ੍ਹਾਂ ਰੁਕਮਣੀ ਦੇ ਪਿਤਾ ਅਤੇ ਭਰਾ ਰੁਕਮਣੀ ਦਾ ਵਿਆਹ ਚੰਬੇਲੀ ਦੇ ਰਾਜੇ ਸ਼ਿਸੁਪਾਲ ਨਾਲ ਕਰਨ ਲੱਗੇ ਸਨ, ਤਿਸ ਵੇਲੇ ਰੁਕਮਣੀ ਨੇ ਆਪਣੀ ਪ੍ਰੇਮ ਭਰੀ ਪੱਤ੍ਰਕਾ ਲਿਖ ਕੇ ਕ੍ਰਿਸ਼ਨ ਜੀ ਵੱਲ ਭੇਜ ਦਿੱਤੀ ਕਿ ਆਪ ਛੇਤੀ ਆ ਕੇ ਮੈਨੂੰ ਵਿਆਹ ਕੇ ਲੈ ਜਾਓ, ਨਹੀਂ ਤਾਂ ਮੇਰਾ ਵਿਆਹ ਹੋਰਥੇ ਕਰਨ ਲੱਗੇ ਹਨ।

ਕੁਝ ਕੁ ਦਿਨਾਂ ਨੂੰ ਰਾਜਾ ਸ਼ਿਸੁਪਾਲ ਲਾੜਾ ਬਣ ਕੇ ਜਨੇਤ ਸਮੇਤ ਆ ਭੀ ਗਿਆ। ਵਿਆਹ ਦਾ ਸਾਰਾ ਸਾਜੋ ਸਮਾਨ ਤਿਆਰ ਹੋ ਗਿਆ, ਪਰ ਰੁਕਮਣੀ ਅੰਦਰੋਂ ਬਹੁਤ ਘਬਰਾਈ ਜਾਵੇ। ਉਹਨਾਂ ਦੀ ਕੁਲ ਵਿਚ ਇਕ ਰਿਵਾਜ ਸੀ ਜੋ ਲਾਵਾਂ ਲੈਣ ਤੋਂ ਪਹਿਲਾਂ ਦੇਵੀ ਮੰਦਰ ਲਿਜਾ ਕੇ ਲੜਕੀ ਨੂੰ ਮੱਥਾ ਟਿਕਾਉਂਦੇ ਸਨ।

ਜਿਸ ਵੇਲੇ ਰੁਕਮਣੀ ਨੂੰ ਦੇਵੀ ਮੰਦਰ ਵਿਚ ਮੱਥਾ ਟਿਕਾਉਣ ਲੈ ਗਏ ਅਤੇ ਮੱਥਾ ਟੇਕ ਕੇ ਵਾਪਸ ਆ ਰਹੇ ਸਨ, ਇਤਨੇ ਨੂੰ ਕ੍ਰਿਸ਼ਨ ਜੀ ਜਾ ਪਹੁੰਚੇ, ਰਾਹ ਵਿਚੋਂ ਹੀ ਸਭ ਦੇ ਵੇਖਦਿਆਂ ਵੇਖਦਿਆਂ ਰੁਕਮਣੀ ਨੂੰ ਲੈ ਗਏ।

ਏਸੇ ਤਰ੍ਹਾਂ ਜੀਵ ਰੂਪ ਲੜਕੀ ਜੇਕਰ ਪ੍ਰੇਮ ਰੂਪ ਪੱਤ੍ਰਕਾ ਲਿਖ ਕੇ ਪਰਮੇਸ਼ਰ ਵਲ ਭੇਜੇਗੀ ਤਾਂ ਪਰਮੇਸ਼ਰ ਪਤੀ ਆਪ ਆ ਕੇ ਇਸ ਨੂੰ ਵਿਆਹ ਕੇ ਲੈ ਜਾਏਗਾ, ਨਹੀਂ ਤਾਂ ਕਾਲ ਰੂਪ ਲਾੜੇ ਨੇ ਵਿਆਹ ਕੇ ਲੈ ਜਾਣਾ ਹੈ, ਇਸ ਪਰ ਦ੍ਰਿਸ਼ਟਾਂਤ ਸੁਣੋ-

**ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥**

ਜਿਸ ਤਰ੍ਹਾਂ ਲੜਕੀ ਦੇ ਵਿਆਹ ਵਾਸਤੇ ਸੰਬਤਿ=ਬਰਸਾਂ ਅਨੁਸਾਰ *ਸਾਹਾ ਲਿਖਿਆ ਜਾਂਦਾ ਹੈ

---

**ਸਾਹਾ-(ਸ+ਅਹਾ)=ਚੰਗਾ ਦਿਨ। ਹਿੰਦੂ ਮਤ ਅਨੁਸਾਰ ਗ੍ਰਹਿ ਆਦਿਕ ਦੀ ਗਿਣਤੀ ਕਰਕੇ ਵਿਆਹ ਲਈ ਮੁਕੱਰਰ ਕੀਤਾ ਦਿਨ।*

***ਯਥਾ—"ਸਾਹਾ ਗਣਹਿ ਨ ਕਰਹਿ ਬੀਚਾਰੁ॥ ਸਾਹੇ ਊਪਰਿ ਏਕੰਕਾਰੁ॥"***

*(ਰਾਮਕਲੀ ਮਹਲਾ ੧, ਪੰਨਾ ੯੦੪)*

ਕਿ ਫਲਾਣੇ ਮਹੀਨੇ, ਫਲਾਣੇ ਦਿਨ ਵਿਆਹ ਹੋਵੇਗਾ। ਜਿਸ ਵੇਲੇ ਸਾਹਾ ਲਿਖ ਕੇ ਆਦਮੀ ਘਰ ਜਾਂਦੇ ਹਨ ਤਾਂ ਸੁਹਾਗਣ ਔਰਤਾਂ ਮਿਲ ਕੇ ਘਰ ਦੀ ਦਲੀਜ਼ ਉੱਪਰ ਤੇਲ ਚੁਆਂਦੀਆਂ ਹਨ।

**ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥ ੩ ॥**

[ਫਿਰ ਉਹ ਲੜਕੀ ਨਾਲ ਦੀਆਂ ਪਿਆਰ ਵਾਲੀਆਂ ਸਖੀਆਂ ਨੂੰ ਆਖਦੀ ਹੈ] ਹੇ ਸਜਣੀਓ ! ਤੁਸੀਂ ਮੈਨੂੰ ਅਸੀਸਾਂ ਦਿਓ, ਜਿਸ ਤਰ੍ਹਾਂ ਮੇਰਾ [ਚੰਗੇ ਤਰੀਕੇ ਨਾਲ] ਸਾਹਿਬ=ਪਤੀ ਨਾਲ ਮਿਲਾਪ ਹੋ ਜਾਵੇ।

**ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥**

ਫਿਰ ਹਰ ਇਕ ਦੇ ਘਰ ਘਰ ਵਿਚ ਇਹ ਪਾਹੁਚਾ=ਸੁਨੇਹਾ ਪਹੁੰਚ ਜਾਂਦਾ ਹੈ ਕਿ ਫਲਾਣੇ ਆਦਮੀ ਦੀ ਲੜਕੀ ਦਾ ਵਿਆਹ ਹੈ।

ਅਥਵਾ-ਘਰਾਂ ਘਰਾਂ ਵਿਚ ਮੱਠੀਆਂ, ਵਾ-ਕੁੱਜੇ ਪਹੁੰਚ ਜਾਂਦੇ ਹਨ।

ਅਥਵਾ-ਹਰ ਇਕ ਦੇ ਘਰ ਘਰ ਵਿਚ ਇਹੋ ਗਲ ਹੁੰਦੀ ਹੈ ਕਿ ਵਿਆਹ ਵਾਲੇ ਘਰ ਪਹੁੰਚੀਏ ਕਿਉਂਕਿ ਚਿੱਠੀਆਂ ਭੇਜ ਕੇ ਨਿਤਾਪ੍ਰਤੀ ਸੱਦੇ ਪੈ ਜਾਂਦੇ ਹਨ।

**ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥ ੪ ॥ ੧ ॥**

ਸੱਦਣ ਵਾਲਾ ਜੋ ਲੜਕਾ ਹੈ ਉਸ ਨੂੰ ਸਿਮਰੀਏ=ਯਾਦ ਕਰਦਿਆਂ ਕਰਦਿਆਂ ਉਹ ਵਿਆਹ ਵਾਲੇ ਦਿਨ ਆ ਜਾਂਦੇ ਹਨ।

ਇਸੀ ਪ੍ਰਕਾਰ ਦਾ ਦ੍ਰਿਸ਼ਟਾਂਤ-

***ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥***

ਜੀਵ ਰੂਪ ਇਸਤ੍ਰੀ ਦਾ ਕਾਲ ਰੂਪ ਲਾੜੇ ਨਾਲ ਸੰਬਤਿ=ਬਰਸਾਂ ਅਨੁਸਾਰ ਸਾਹਾ ਲਿਖਿਆ ਗਿਆ ਹੈ ਕਿ ਇਤਨੇ ਸਾਲ, ਇਤਨੇ ਮਹੀਨੇ, ਇਤਨੇ ਦਿਨ, ਇਸ ਨੇ ਜੀਊਣਾ ਹੈ, ਫਿਰ ਅੰਤ ਨੂੰ ਕਾਲ ਨੇ ਮਾਰ ਕੇ ਲੈ ਜਾਣਾ ਹੈ।

ਇਸ ਵਾਸਤੇ ਜੀਵ ਰੂਪ ਲੜਕੀ ਨੂੰ ਚਾਹੀਦਾ ਹੈ-ਮਹਾਤਮਾ ਰੂਪ ਸੱਜਣੀਆਂ ਨਾਲ ਮਿਲ ਕੇ ਪ੍ਰੇਮ ਰੂਪ ਤੇਲ ਨੂੰ ਪਾਵੇ।

ਫਿਰ ਐਸੇ ਬੇਨਤੀ ਕਰੇ-

***ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥ ੩ ॥***

ਹੇ ਮਹਾਤਮਾ ਰੂਪ ਸੱਜਣੀਓ ! ਤੁਸੀਂ ਮੈਨੂੰ ਅਜੇਹੀਆਂ ਅਸੀਸਾਂ ਦਿਓ ਜਿਸ ਕਰਕੇ ਮੇਰਾ ਸਾਹਿਬ=ਧਰਮਰਾਜ ਨਾਲ ਸੁਖੀ ਸਾਂਦੀ ਮੇਲ ਹੋ ਜਾਏ।

***ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥***

ਜਿਸ ਵੇਲੇ ਕੋਈ ਮਰ ਜਾਂਦਾ ਹੈ ਤਾਂ ਘਰ ਘਰ ਵਿਖੇ ਇਹ ਪਾਹੁਚਾ=ਸੁਨੇਹਾ ਪਹੁੰਚ ਜਾਂਦਾ ਹੈ ਕਿ ਫਲਾਣਾ ਮਰ ਗਿਆ ਹੈ, ਉਥੇ ਤੁਸੀਂ ਪਹੁੰਚੋ, ਨਿਤਾਪ੍ਰਤੀ ਨੈਣਾਂ ਤੇ ਨਾਈਆਂ ਦੇ ਅਤੇ ਸੰਤਾਂ ਵਿਚ ਕੁਟਵਾਲਾਂ ਦੇ ਸੱਦੇ ਪੈਂਦੇ ਹਨ।

**ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥ ੪ ॥੧ ॥**

ਸੱਦਣ ਵਾਲਾ ਜੋ ਕਾਲ ਹੈ, ਉਸ ਨੂੰ ਸਿਮਰਦਿਆਂ ਸਿਮਰਦਿਆਂ ਗੁਰੂ ਜੀ ਕਥਨ ਕਰਦੇ ਹਨ-ਉਹ ਕਾਲ ਵਾਲੇ ਅਰਥਾਤ ਮੌਤ ਵਾਲੇ ਦਿਨ ਆ ਜਾਂਦੇ ਹਨ।

ਅਥਵਾ-ਸੱਦਣ ਵਾਲਾ ਜੋ ਕਾਲ ਹੈ ਜੇ ਉਸ ਨੂੰ ਯਾਦ ਕਰੀਏ ਤਦ ਉਹ ਮੌਤ ਵਾਲੇ ਦਿਨ ਆਉਂਦੇ ਹਨ ? ਕਿੰਤੂ ਨਹੀਂ। ਕਿਉਂਕਿ ਕਾਲ ਦੇ ਯਾਦ ਹੋਣ ਕਰ ਕੇ ਪਾਪ ਕਰਮ ਨਹੀਂ ਕਰਦਾ, ਪਾਪਾਂ ਦੇ ਨਾ ਹੋਣ ਕਰਕੇ ਇਹ ਮੌਤ ਦੇ ਦੁਖ ਤੋਂ ਬਚ ਜਾਂਦਾ ਹੈ।

ਪੁਨਾ ਬੇਨਤੀ ਕੀਤੀ-ਹੇ ਪ੍ਰਭੋ ! ਆਪ ਉਹ ਜੁਗਤੀ ਦੱਸੋ ਜਿਸ ਕਰਕੇ ਇਸ ਜੀਵ ਰੂਪ ਲੜਕੀ ਦਾ ਪਰਮਾਤਮਾ ਰੂਪ ਲਾੜੇ ਨਾਲ ਵਿਆਹ ਹੋ ਜਾਵੇ।

ਹੁਣ ਗੁਰੂ ਜੀ ਉਹ ਰੀਤੀ ਕਥਨ ਕਰਦੇ ਹਨ-

**ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥**

ਵੇਦਾਂ ਸ਼ਾਸਤ੍ਰਾਂ ਵਿਖੇ ਲਿਖਿਆ ਹੈ ਕਿ ਸਾਹਾ=ਸ਼ਹਿਨਸ਼ਾਹ ਜੋ ਪਰਮਾਤਮਾ ਹੈ, ਉਸ ਦੀ ਪ੍ਰਾਪਤੀ ਸੰਬਤਿ=ਬ੍ਰਹਮ ਗਿਆਨ ਦੁਆਰਾ ਹੁੰਦੀ ਹੈ।

ਪ੍ਰਸ਼ਨ-ਬ੍ਰਹਮ ਗਿਆਨ ਦੀ ਪ੍ਰਾਪਤੀ ਕਿਸ ਤਰ੍ਹਾਂ ਹੁੰਦੀ ਹੈ?

ਗੁਰ ਉੱਤਰ-ਮਹਾਤਮਾ ਰੂਪ ਸੱਜਣੀਆਂ ਨਾਲ ਮਿਲਕੇ ਵੈਰਾਗ ਰੂਪੀ ਤੇਲ ਪਾਓ ਤਾਂ ਬ੍ਰਹਮ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

**ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥ ੩ ॥**

ਐਸੇ ਬੇਨਤੀ ਕਰੇ-ਹੇ ਮਹਾਤਮਾਂ ਰੂਪ ਸਜਣੀਓ! ਮੈਨੂੰ ਅਜੇਹੀਆਂ ਅਸੀਸਾਂ ਦਿਓ ਜਿਸ ਕਰ ਕੇ ਮੇਰਾ ਸਾਹਿਬ=ਅਕਾਲ ਪੁਰਖ ਨਾਲ ਮੇਲ ਹੋ ਜਾਵੇ।

**ਯਥਾ—"ਬਾਬਾ ਆਵਹੁ ਭਾਈ ਹੋ ਗਲਿ ਮਿਲਹ ਮਿਲਿ ਮਿਲਿ ਦੇਹ ਆਸੀਸਾ ਹੇ ॥**
**ਬਾਬਾ ਸਚੜਾ ਮੇਲੁ ਨ ਚੁਕਈ ਪ੍ਰੀਤਮ ਕੀਆ ਦੇਹ ਅਸੀਸਾ ਹੇ ॥**
**ਆਸੀਸਾ ਦੇਵਹੋ ਭਗਤਿ ਕਰੇਵਹੋ ਮਿਲਿਆ ਕਾ ਕਿਆ ਮੇਲੋ ॥"**

[ਵਡਹੰਸੁ ਮਹਲਾ ੧, ਪੰਨਾ ੫੮੨]

**ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥**

ਘਰਿ ਘਰਿ=ਸ਼ਾਸਤ੍ਰ ਸ਼ਾਸਤ੍ਰ ਏਹੀ ਆਖਦਾ ਹੈ ਕਿ ਮਨੁੱਖਾ ਜਨਮ ਅਮੋਲਕ ਹੈ ਇਸ ਨੂੰ ਪਾ ਕੇ ਪਰਮਾਤਮਾ ਵਿਖੇ ਪਹੁੰਚੋ, ਅਤੇ ਸਤਿਗੁਰਾਂ ਦੇ ਸਦੜੇ=ਉਪਦੇਸ਼ ਵੀ ਨਿਤਾਪ੍ਰਤੀ ਕੰਨੀ ਪੈ ਰਹੇ ਹਨ ਕਿ ਅੰਮ੍ਰਿਤ ਵੇਲੇ ਉੱਠ ਕੇ ਭਜਨ-ਸਿਮਰਨ ਕਰ ਕੇ ਆਪਣੀ ਜ਼ਿੰਦਗੀ ਦਾ ਲਾਭ ਲਓ।

**ਯਥਾ—"ਸੰਚਿ ਹਰਿ ਧਨੁ ਪੂਜਿ ਸਤਿਗੁਰੁ ਛੋਡਿ ਸਗਲ ਵਿਕਾਰ ॥**
**ਜਿਨਿ ਤੂੰ ਸਾਜਿ ਸਵਾਰਿਆ ਹਰਿ ਸਿਮਰਿ ਹੋਇ ਉਧਾਰੁ ॥ ੧ ॥"**

[ਸਿਰੀਰਾਗੁ ਮਹਲਾ ੫, ਪੰਨਾ ੪੧]

**ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥ ੪ ॥ ੧ ॥**

ਵੇਦਾਂ ਸ਼ਾਸਤ੍ਰਾਂ ਦੁਆਰੇ ਸੱਦਣ ਵਾਲਾ ਜੋ ਪਰਮੇਸ਼ਰ ਹੈ ਉਸ ਨੂੰ ਹਮੇਸ਼ਾਂ ਯਾਦ ਕਰੀਏ ਤਾਂ

ਸੇ ਦਿਹ ਆਵੰਨਿ=ਉਹ ਗਿਆਨਵਾਨਾਂ ਵਾਲੇ ਦਿਨ ਆ ਕੇ ਪ੍ਰਾਪਤ ਹੁੰਦੇ ਹਨ।

ਵਾ-ਪਰਮੇਸ਼ਰ ਵਿਖੇ ਅਭੇਦ ਹੋਣ ਵਾਲੇ ਦਿਨ ਆ ਕੇ ਪ੍ਰਾਪਤ ਹੁੰਦੇ ਹਨ।

ਅਥਵਾ-ਸੱਦਣ ਵਾਲੇ ਪਰਮੇਸ਼ਰ ਨੂੰ ਜੇ ਤੂੰ ਸਿਮਰੇਂਗਾ ਤਾਂ ਉਹ ਮੌਤ ਵਾਲੇ ਦਿਨ ਆਉਣਗੇ ? ਕਿੰਤੂ ਫਿਰ ਨਹੀਂ ਔਣਗੇ।

ਅਥਵਾ-ਜੇ ਤੂੰ ਸੱਦਣ ਵਾਲੇ ਪਰਮੇਸ਼ਰ ਨੂੰ ਨਾ ਸਿਮਰੇਂਗਾ ਤਾਂ ਉਹ ਮਨੁੱਖਾ ਦੇਹ ਦੀ ਪ੍ਰਾਪਤੀ ਵਾਲੇ ਦਿਨ ਔਣਗੇ ? ਕਿੰਤੂ ਫਿਰ ਨਹੀਂ ਔਣਗੇ।

*ਯਥਾ—"ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥*
*ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥ ੩੦॥"*

*[ਸਲੋਕ ਕਬੀਰ ਜੀ, ਪੰਨਾ ੧੩੬੬]*

## ਰਾਗੁ ਆਸਾ ਮਹਲਾ ੧ ॥ *

ਪੁਨਾ ਸਿੱਖਾਂ ਨੇ ਬੇਨਤੀ ਕੀਤੀ-"ਹੇ ਸਤਿਗੁਰੋ ! ਆਪ ਕਹਿੰਦੇ ਹੋ ਕਿ ਸ਼ਾਸਤ੍ਰ ਏਹੀ ਪੁਕਾਰਦਾ ਹੈ ਕਿ ਪਰਮੇਸ਼ਰ ਨੂੰ ਪਹੁੰਚੋ। ਸ਼ਾਸਤ੍ਰਾਂ ਵਿਖੇ ਤਾਂ ਨਾਨ੍ਹਾ ਪ੍ਰਕਾਰ ਦੇ ਮੱਤ ਭੇਦ ਹਨ, ਅਸੀਂ ਕਿਵੇਂ ਨਿਸਚੇ ਕਰੀਏ ?"

ਗੁਰੂ ਜੀ ਨੇ ਕਿਹਾ-ਜਿਵੇਂ ਇਕ ਸ਼ਾਹੂਕਾਰ ਬਾਹਰ ਪ੍ਰਦੇਸ ਵਿਖੇ ਛੇ ਆਦਮੀ ਨਾਲ ਲੈ ਕੇ ਜਾਂਦਾ ਹੈ, ਜਾਂਦਿਆਂ ਜਾਂਦਿਆਂ ਰਾਹ ਵਿਚ ਉਸ ਨੂੰ ਭੁੱਖ ਲੱਗਦੀ ਹੈ ਤਾਂ ਉਹ ਨਾਲਦਿਆਂ ਸਾਥੀਆਂ ਨੂੰ ਆਖਦਾ ਹੈ ਕਿ ਮੇਰਾ ਦਿਲ ਭੁੱਖ ਕਰਕੇ ਘਬਰਾਉਂਦਾ ਪਿਆ ਹੈ ਤੁਸੀਂ ਕੋਈ ਛੇਤੀ ਉਪਾਅ ਕਰੋ, ਜਿਸ ਤੇ ਮੇਰੇ ਪ੍ਰਾਣਾਂ ਨੂੰ ਆਸਰਾ ਪਹੁੰਚੇ। ਉਸ ਵੇਲੇ ਉਹਨਾਂ ਛੇ ਆਦਮੀਆਂ ਨੇ ਆਪਸ ਵਿਚ ਮਤਾ ਪਕਾਇਆ-

ਇਕ ਆਦਮੀ ਲੱਕੜਾਂ ਲੈਣ ਚਲਾ ਗਿਆ।

ਦੂਸਰਾ ਆਦਮੀ ਪਾਣੀ ਲੈਣ ਚਲਾ ਗਿਆ।

ਤੀਸਰਾ ਆਦਮੀ ਆਟਾ ਘਿਉ ਲੈਣ ਚਲਾ ਗਿਆ।

ਚੌਥਾ ਆਦਮੀ ਸਬਜ਼ੀ ਲੈਣ ਚਲਾ ਗਿਆ।

ਪੰਜਵਾਂ ਆਦਮੀ ਪੋਚਾ ਤੇ ਚੁਲ੍ਹਾ ਬਨਾਉਣ ਲੱਗ ਪਿਆ।

ਛੇਵਾਂ ਆਦਮੀ ਰੋਟੀ ਪਕਾਉਣ ਲੱਗ ਪਿਆ।

ਦੇਖੋ ! ਛੇ ਆਦਮੀ ਸਨ, ਪਰ ਕਿਰਿਆ ਛੇਆਂ ਦੀ ਵੱਖੋਂ ਵੱਖਰੀ ਹੈ ਪ੍ਰੰਤੂ ਛੇਆਂ ਦਾ ਤਾਤਪਰਜ ਇਕ

---

### *ਦੋਨਾਂ ਸ਼ਬਦਾਂ ਦਾ ਪਾਠੰਤ੍ਰ-ਭੇਦ

| ਕੀਰਤਨ ਸੋਹਿਲਾ (ਪੰਨਾ ੧੨) | ਰਾਗੁ ਆਸਾ (ਪੰਨਾ ੩੫੭) |
|---|---|
| ਰਾਗੁ ਆਸਾ ਮਹਲਾ ੧ ॥ | ਆਸਾ ਮਹਲਾ ੧ ॥ |
| 'ਗੁਰੁ' ਗੁਰੁ ਏਕੋ, ਵੇਸ ਅਨੇਕ॥ | 'ਗੁਰ' ਗੁਰੁ ਏਕੋ, ਵੇਸ ਅਨੇਕ॥ ੧॥ |
| 'ਬਾਬਾ', ਜੈ ਘਰਿ, ਕਰਤੇ ਕੀਰਤਿ ਹੋਇ॥ | ਜੈ ਘਰਿ,ਕਰਤੇ ਕੀਰਤਿ ਹੋਇ॥ |
| ਸੋ ਘਰੁ ਰਾਖੁ: ਵਡਾਈ 'ਤੋਇ'॥ ੧॥ | ਸੋ ਘਰੁ ਰਾਖੁ ਵਡਾਈ 'ਤੋਹਿ'॥ ੧॥ |
| ਥਿਤੀ ਵਾਰੀ ਮਾਹੁ 'ਹੋਆ'"॥ | ਥਿਤੀ ਵਾਰੀ ਮਾਹੁ 'ਭਇਆ'॥ |

ਰੋਟੀ ਦੇ ਤਿਆਰ ਕਰਨ ਦਾ ਹੈ। ਇਸੀ ਪ੍ਰਕਾਰ-

**ਛਿਅ ਘਰ:**- ਛੇ ਸ਼ਾਸਤ੍ਰ ਹਨ।

**ਛੇ ਗੁਰ:**- ਛੇ ਹੀ ਇਨ੍ਹਾਂ ਸ਼ਾਸਤ੍ਰਾਂ ਦੇ ਕਰਤਾ ਹਨ।+

## ਛਿਅ ਉਪਦੇਸ ॥

ਛੇ ਹੀ ਇਨ੍ਹਾਂ ਦੇ ਵੱਖੋ ਵੱਖ ਉਪਦੇਸ਼ ਹਨ।

੧. ਸਾਂਖ ਸ਼ਾਸਤ੍ਰ-

ਸਤੋ ਗੁਣ, ਰਜੋ ਗੁਣ, ਤਮੋ ਗੁਣ ਇਨ੍ਹਾਂ ਤਿੰਨਾਂ ਗੁਣਾਂ ਦੀ ਜੋ ਸਮ ਅਵਸਥਾ ਹੈ ਉਸ ਨੂੰ 'ਸਾਖੀ' ਪ੍ਰਧਾਨ ਕਹਿੰਦੇ ਹਨ।

*ਯਥਾ—"ਗੁਣ ਕੀ ਸਾਮਜ ਅਵਸਥਾ ਜੋਈ। ਨਾਮ ਪਰਧਾਨ ਕਹਾਵੈ ਸੋਈ॥ ੭੦॥"*

[ਸਿਖ ਪੰਥ, ਪੰਨਾ ੯]

ਉਸ ਪ੍ਰਧਾਨ ਨੂੰ ਹੀ ਪ੍ਰਕਿਰਤੀ ਕਹਿੰਦੇ ਹਨ, ਏਹੀ ਮਹੱਤਤ ਹੰਕਾਰ ਆਦਿ ਸਾਰਿਆਂ ਦਾ ਉਪਾਦਾਨ ਕਾਰਨ ਹੈ।

ਪੁਨਾ-ਜੀਵ ਨੂੰ ਅਰਥਾਤ ਆਤਮਾ ਨੂੰ ਅਸੰਗ ਮੰਨਦਾ ਹੈ, ਪੁਰਸ਼ ਦਾ ਅਸੰਗੋ ਗਿਆਨ ਹੀ ਸਾਖੀਆਂ ਦਾ ਪ੍ਰਯੋਜਨ ਹੈ।

*ਯਥਾ-"ਅਸੰਗੋ ਹੀ ਅਯੰ ਪੁਰਖਾ"*

ਪ੍ਰਕਿਰਤੀ ਪੁਰਸ਼ ਦੇ ਅਬਿਬੇਕ ਕਰਕੇ ਬੰਧ ਅਰਥਾਤ ਬੰਧਨ ਮੰਨਦਾ ਹੈ ਅਤੇ ਭਿੰਨ ਭਿੰਨ ਬਿਬੇਕ ਦੇ ਗਿਆਨ ਕਰਕੇ [ਅਧਿਆਤਮਕ, ਅਧੀ ਦੈਵ, ਅਧੀ ਭੂਤਕ ਇਹ] ਤਿੰਨ ਪ੍ਰਕਾਰ ਦੇ ਦੁੱਖ ਨਵਿਰਤੀ ਰੂਪ ਮੋਖਸ਼ ਮੰਨਦਾ ਹੈ। ਉਂਞ ਇਹ ਅਨੀਸ਼ਰਵਾਦੀ ਹੈ।

੨. ਨਿਆਇ ਸ਼ਾਸਤ੍ਰ-

ਜੁਗਤੀ ਨੂੰ ਪ੍ਰਧਾਨ ਮੰਨਦਾ ਹੈ, ਜੁਗਤੀ ਚਿੰਤਨ ਦੁਆਰਾ ਪੁਰਸ਼ ਦੀ ਤੀਬਰ ਬੁੱਧੀ ਹੁੰਦੀ ਹੈ। ਤਦ ਮੰਨਣ ਕਰਨ ਵਿਚ ਸਮਰੱਥ ਹੁੰਦਾ ਹੈ।

| +ਸ਼ਾਸਤ੍ਰਾਂ ਦੇ ਨਾਂ | ਕਰਤਿਆਂ ਦੇ ਨਾਂ |
|---|---|
| ੧. ਸ਼ਾਖ ਸ਼ਾਸਤ੍ਰ | ਕਪਿਲ ਰਿਖੀ |
| ੨. ਨਿਆਇ ਸ਼ਾਸਤ੍ਰ | ਗੋਤਮ ਰਿਖੀ |
| ੩. ਵਿਸ਼ੇਸ਼ਕ ਸ਼ਾਸਤ੍ਰ | ਕਨਭੁਕ ਰਿਖੀ |
| ੪. ਮਿਮਾਸਕ ਸ਼ਾਂਸਤ੍ਰ | ਜੈਮਨੀ ਰਿਖੀ |
| ੫. ਯੋਗ ਸ਼ਾਸਤ੍ਰ | ਪਤੰਜਲ ਰਿਖੀ |
| ੬. ਵੇਦਾਂਤ ਸ਼ਾਸਤ੍ਰ | ਬਿਆਸ ਜੀ |

੧. ਦਰਬ, ੨. ਗੁਣ, ੩. ਕਰਮ, ੪. ਸਮਵਾਇ, ੫. ਵਿਸ਼ੇਸ਼, ੬. ਸਮਾਨਯ, ੭. ਅਭਾਵ।

ਇਨ੍ਹਾਂ ਸੱਤ ਪਦਾਰਥਾਂ ਦੇ ਭੇਦ ਗਿਆਨ ਅਭਾਵ ਨਾਲ ਬੰਧ ਅਤੇ ਸੱਤ ਪਦਾਰਥਾਂ ਦੇ ਵੱਖ ਵੱਖਰੇ ਗਿਆਨ ਨਾਲ ਇੱਕੀ ਪ੍ਰਕਾਰ ਦੇ ਦੁੱਖਾਂ ਦੀ ਨਵਿਰਤੀ ਨੂੰ ਮੋਖਸ਼ ਮੰਨਦਾ ਹੈ।

ਹੁਣ ਇੱਕੀ ਪ੍ਰਕਾਰ ਦੇ ਦੁੱਖਾਂ ਦਾ ਵੇਰਵਾ ਸੁਣੋ-

ਸਰੋਤ੍ਰ [ਕੰਨ], ਤ੍ਵਚਾ [ਚਮੜੀ], ਨੇਤ੍ਰ, ਰਸਨਾ, ਘ੍ਰਾਣ[ਨੱਕ], ਅਤੇ ਮਨ, ਇਹ ਛੇ ਇੰਦਰੀਏ, ਛੇ ਹੀ ਇਨ੍ਹਾਂ ਦੇ ਵਿਸ਼ੇ ਅਤੇ ਛੇ ਹੀ ਇਨ੍ਹਾਂ ਦੇ ਗਿਆਨ, ਅਠਾਰਾਂ ਇਹ ਹਨ। ਉਨੀਵਾਂ ਸਰੀਰ, ਵੀਹਵਾਂ ਸੁਖ,ਇੱਕੀਵਾਂ ਦੁੱਖ।

ਇਹ ਈਸ਼ਵਰ ਵਾਦੀ ਹੈ। ਪ੍ਰੰਤੂ ਜੀਵ ਈਸ਼ਵਰ ਵਿਖੇ ਭੇਦ ਮੰਨਦਾ ਹੈ।

**ਯਥਾ— "ਜੀਵ ਈਸ਼ਊ ਪਰਸਪਰ ਭਿੰਨਊ ਬਿਰੁਧ ਧਰਮ ਯੁਤ ਤ੍ਰਾਤ ਦਹ ਤੁਹਨ ਵਤ।"**

ਜੀਵ ਨੂੰ ਜਨਮ ਮਰਨ ਵਾਲਾ ਕਥਨ ਕਰਦਾ ਹੈ।

੩. ਵਿਸ਼ੇਸ਼ਕ ਸ਼ਾਸਤ੍ਰ-

ਇਹ ਭੀ ਜੁਗਤੀ ਨੂੰ ਹੀ ਪ੍ਰਧਾਨ ਮੰਨਦਾ ਹੈ। ਇਸ ਦੇ ਬਹੁਤੇ ਖਿਆਲ ਨਿਆਇ ਸ਼ਾਸਤ੍ਰ ਦੇ ਅਨੁਸਾਰ ਹਨ।

੪. ਮਿਮਾਸ਼ਕ ਸ਼ਾਸਤ੍ਰ-

ਕਰਮਾਂ ਨੂੰ ਪ੍ਰਧਾਨ ਮੰਨਦਾ ਹੈ, ਵਿਧੀ ਸੰਯੁਕਤ ਕਰਮਾਂ ਦੁਆਰੇ ਹੀ ਅੰਤਹਕਰਨ ਦੀ ਸ਼ੁੱਧੀ ਦੁਆਰਾ ਗਿਆਨ ਮੰਨਦਾ ਹੈ, ਗਿਆਨ ਤੋਂ ਮੋਖਸ਼ ਮੰਨਦਾ ਹੈ।

ਅਥਵਾ-ਸੁਰਗ ਪ੍ਰਾਪਤੀ ਨੂੰ ਹੀ ਮੋਖਸ਼ ਮੰਨਦਾ ਹੈ। ਸ਼ਾਸਤ੍ਰ ਵਿਹਤ ਕਰਮਾਂ ਨੂੰ ਹੀ ਮੋਖਸ਼ ਦੇ ਸਾਧਨ ਮੰਨਦਾ ਹੈ। ਆਤਮਾ ਨੂੰ ਵੱਖਰਾ ਮੰਨਦਾ ਹੈ ਅਤੇ ਜੜ੍ਹ ਚੇਤਨ ਦੋਨੋਂ ਰੂਪ ਮੰਨਦਾ ਹੈ।

੫. ਯੋਗ ਸ਼ਾਸਤ੍ਰ-

ਇਹ ਈਸ਼ਵਰ ਵਾਦੀ ਹੈ, ਪਰਕਿਰਤੀ ਪੁਰਸ਼ ਦੇ ਵੱਖ ਵੱਖਰੇ ਗਿਆਨ ਦੁਆਰਾ ਮੋਖਸ਼ ਮੰਨਦਾ ਹੈ ਅਤੇ ਮੋਖਸ਼ ਦੇ ਸਾਧਨ ਈਸ਼ਵਰ ਉਪਾਸ਼ਨਾ, ਅਤੇ ਨਿਰ-ਵਿਕਲਪ ਸਮਾਧੀ ਨਾਲ ਸਭ ਕਲੇਸ਼ਾਂ ਦੀ ਨਵਿਰਤੀ ਨੂੰ ਹੀ ਮੋਖਸ਼ ਮੰਨਦਾ ਹੈ ਅਤੇ ਆਤਮਾ ਨੂੰ ਵੱਖਰਾ।

੬. ਵੇਦਾਂਤ ਸ਼ਾਸਤ੍ਰ-

ਇਹ ਇਕ ਈਸ਼ਵਰ ਰੂਪ ਬ੍ਰਹਮ ਵਾਦੀ ਹੈ, ਅਤੇ ਆਤਮਾ ਨੂੰ ਬ੍ਰਹਮ ਅਭਿੰਨ ਅਸੰਗ ਮੰਨਦਾ ਹੈ।

ਪੁਨਾ-ਅਗਿਆਨ ਨਾਲ ਬੰਧਨ ਤੇ ਬ੍ਰਹਮ ਆਤਮਾ ਦੇ ਅਭੇਦ ਨਿਸਚੇ ਰੂਪ ਗਿਆਨ ਨਾਲ ਮੋਖਸ਼ ਮੰਨਦਾ ਹੈ। ਅਗਿਆਨ ਤਤ ਕਾਰਜ ਦੀ ਨਵਿਰਤੀ ਤੇ ਬ੍ਰਹਮ ਸਰੂਪ ਦੀ ਪ੍ਰਾਪਤੀ ਏਸੇ ਨੂੰ ਹੀ ਮੋਖਸ਼ ਮੰਨਦਾ ਹੈ।

## ਗੁਰੁ ਗੁਰੁ ਏਕੋ ਵੇਸ ਅਨੇਕ ॥੧॥

ਛਿਆਂ ਸ਼ਾਸਤ੍ਰਾਂ ਦੇ ਗੁਰੂਆਂ ਦਾ ਗੁਰੂ ਇਕ ਅਕਾਲ ਪੁਰਖ ਹੈ ਕਿਉਂਕਿ ਸਾਰਿਆਂ ਦੀ ਉਤਪੱਤੀ ਉਸ ਅਕਾਲ ਪੁਰਖ ਤੋਂ ਹੋਈ ਹੈ।

ਵੇਸ=ਉਪਦੇਸ਼ ਭਾਵੇਂ ਅਨੇਕਾਂ ਹਨ।

ਅਥਵਾ-ਦਸਮੇਸ਼ ਪਿਤਾ ਕਲਗੀਧਰ ਜੀ ਨੇ ਦਸਮ ਗ੍ਰੰਥ ਸਾਹਿਬ ਜੀ ਵਿਖੇ ਲਿਖਿਆ ਹੈ 'ਜਿਸ ਵੇਲੇ ਵਿਦਿਆ ਦੇ ਭੰਡਾਰ ਬਿਆਸ ਜੀ ਨੇ ਵੇਦਾਂ ਦਾ ਟੀਕਾ ਕੀਤਾ ਹੈ,ਉਸ ਵੇਲੇ ਉਸ ਨੂੰ ਹੰਕਾਰ ਹੋ ਗਿਆ ਤਾਂ ਅਕਾਸ਼ ਵਿਚੋਂ ਅਗੈਬੀ ਤਲਵਾਰ ਆਈ, ਉਸ ਨੇ ਬਿਆਸ ਜੀ ਦੇ ਛੇ ਟੁਕੜੇ ਕਰ ਦਿੱਤੇ ਉਹਨਾਂ ਛਿਆਂ ਨੇ ਹੀ ਛੇ ਸ਼ਾਸਤ੍ਰ ਬਣਾਏ।' ਇਸ ਲਈ ਇਸ ਤੁਕ ਦਾ ਦੂਸਰਾ ਅਰਥ ਇੰਞ ਕਰਨਾ-

**ਗੁਰੁ ਗੁਰੁ ਏਕੋ ਵੇਸ ਅਨੇਕ ॥**

ਛਿਆਂ ਸ਼ਾਸਤ੍ਰਾਂ ਦੇ ਗੁਰੂਆਂ ਦਾ ਗੁਰੂ ਇਕ ਬਿਆਸ ਹੈ, ਵੇਸ=ਉਪਦੇਸ਼ ਭਾਵੇਂ ਅਨੇਕ ਹਨ॥ ੧॥

ਪੁਨਾ-ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕਿਹਾ-ਮੈਂ ਕਿਹੜਾ ਸ਼ਾਸਤ੍ਰ ਪੜਾਂ ?

ਤਾਂ ਗੁਰੂ ਜੀ ਨੇ ਕਿਹਾ-

**ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ॥**

ਹੇ ਭਾਈ ! ਜਿਸ ਘਰਿ=ਸ਼ਾਸਤ੍ਰ ਵਿਖੇ ਕਰਤੇ ਪੁਰਖ ਦੀ ਕੀਰਤੀ ਹੋ ਰਹੀ ਹੈ।

**ਸੋ ਘਰੁ ਰਾਖੁ ਵਡਾਈ ਤੋਇ ॥ ੧ ॥ ਰਹਾਉ ॥**

ਉਸ ਘਰੁ=ਸ਼ਾਸਤ੍ਰ ਵਿਖੇ ਤੂੰ ਆਪਣੇ ਆਪ ਨੂੰ ਰੱਖ ਅਰਥਾਤ ਵੇਦਾਂਤ ਸ਼ਾਸਤ੍ਰ ਵਿਖੇ ਹੀ ਪਰਮਾਤਮਾ ਦੀ ਕੀਰਤੀ ਹੈ ਉਸ ਨੂੰ ਤੂੰ ਪੜ੍ਹ ਤਾਂ ਤੇਰੀ ਵਡਿਆਈ ਹੋਵੇਗੀ।

ਅਥਵਾ-ਹੇ ਪੁਰਖਾ ! ਜਿਸ ਸਤਿਸੰਗ ਘਰ ਵਿਖੇ ਕਰਤੇ ਪਰਮੇਸ਼ਰ ਦੀ ਕੀਰਤੀ ਹੋ ਰਹੀ ਹੈ, ਉਸ ਸਤਿਸੰਗ ਘਰ ਵਿਖੇ ਤੂੰ ਆਪਣੇ ਆਪ ਨੂੰ ਰੱਖ ਤਾਂ ਤੇਰੀ ਵਡਿਆਈ ਹੋਵੇਗੀ।

ਜਾਂ ਪਰਮੇਸ਼ਰ ਦੇ ਸਨਮੁਖ ਇਸ ਤਰ੍ਹਾਂ ਬੇਨਤੀ ਕਰ-

ਬਾਬਾ=ਹੇ ਅਕਾਲ ਪੁਰਖ ! ਜੈ ਘਰਿ=ਜਿਸ ਸਤਸੰਗ ਘਰ ਵਿਖੇ ਤੇਰੀ ਕੀਰਤੀ ਹੋ ਰਹੀ ਹੈ, ਉਸ ਸਤਿਸੰਗ ਘਰ ਵਿਖੇ ਤੂੰ ਸਾਨੂੰ ਰੱਖ, ਇਸ ਵਿਚ ਤੇਰੀ ਵਡਿਆਈ ਹੈ ਵਾ-ਅਸੀਂ ਤੇਰੀ ਵਡਿਆਈ ਕਰਾਂਗੇ।

ਉੱਪਰਲੀਆਂ ਤੁਕਾਂ ਵਿਚ ਕਿਹਾ ਹੈ ਕਿ ਸ਼ਾਸਤ੍ਰਾਂ ਦੇ ਉਪਦੇਸ਼ ਵੱਖੋਂ ਵੱਖਰੇ ਹਨ ਪਰ ਉਹਨਾਂ ਦੇ ਗੁਰੂਆਂ ਦਾ ਗੁਰੂ ਇਕ ਪਰਮੇਸ਼ਰ ਹੈ। ਇਸ ਪਰ ਦ੍ਰਿਸ਼ਟਾਂਤ ਦੇਂਦੇ ਹਨ, ਜਿਵੇਂ-

**ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ ॥**

ਪੰਦਰਾਂ ਵਾਰ ਅੱਖਾਂ ਦਾ ਮੀਟਣਾ ਤੇ ਖੋਲ੍ਹਣਾ ਇਕ ਵਿਸਾ ਹੈ।

ਪੰਦਰਾਂ ਵਿਸਿਆਂ ਦਾ ਇਕ ਚਸਾ ਹੁੰਦਾ ਹੈ।

ਤੀਹਾਂ ਚਸਿਆਂ ਦਾ ਇਕ ਪਲ।

ਸੱਠਾਂ ਪਲਾਂ ਦੀ ਇਕ ਘੜੀ ਹੁੰਦੀ ਹੈ।

ਸਾਢੇ ਸੱਤ ਘੜੀਆਂ ਦਾ ਇਕ ਪਹਿਰ ਹੁੰਦਾ ਹੈ। ਅੱਠਾਂ ਪਹਿਰਾਂ ਦਾ ਰਾਤ ਦਿਨ ਹੁੰਦਾ ਹੈ। ਪੰਦਰਾਂ ਦਿਨਾਂ ਦਾ ਇਕ ਪਖ ਹੁੰਦਾ ਹੈ। ਪੰਦਰਾਂ ਦਿਨਾਂ ਦੀਆਂ ਪੰਦਰਾਂ ਹੀ ਥਿੱਤਾਂ ਹਨ। ਸੱਤਾਂ ਦਿਨਾਂ ਦੇ ਸੱਤ ਵਾਰ ਅਰਥਾਤ ਹਫਤਾ। ਚਾਰ ਹਫਤਿਆਂ ਦਾ ਮਾਹੁ=ਮਹੀਨਾ ਹੁੰਦਾ ਹੈ।

ਬਾਰਾਂ ਮਹੀਨਿਆਂ ਦਾ ਹੋਇਆ=ਸਾਲ ਹੁੰਦਾ ਹੈ।

ਬਾਰਾਂ ਸਾਲਾਂ ਦਾ ਹੋਇਆ=ਕੁੰਭ ਹੁੰਦਾ ਹੈ।+

## ਸੂਰਜੁ ਏਕੋ ਰੁਤਿ ਅਨੇਕ॥

ਫੇਰ ਅਨੇਕਾਂ ਰੁੱਤਾਂ ਬਣੀਆਂ ਹਨ ਪ੍ਰੰਤੂ ਇਨ੍ਹਾਂ ਸਾਰਿਆਂ ਵਿਚ ਸੂਰਜ ਇਕੋ ਹੀ ਹੈ।

ਅਥਵਾ-ਸੂਰਜ ਵਿਚ ਸੂਰਜੱਤ ਭਾਵ ਇਕੋ ਹੀ ਹੈ, ਰੁੱਤਾਂ ਭਾਵੇਂ ਅਨੇਕ ਹਨ।

*ਯਥਾ— "ਪਲ ਘੜੀਆ ਮੂਰਤਿ ਪਹਰਿ ਥਿਤ ਵਾਰ ਗਣਾਏ।*
*ਦੁਇ ਪਖ ਬਾਰਹ ਮਾਹ ਕਰਿ ਸੰਜੋਗ ਬਣਾਏ।*
*ਛਿਅ ਰੁਤੀਂ ਵਰਤਾਈਆਂ ਬਹੁ ਚਲਿਤ ਬਣਾਏ।*
*ਸੂਰਜੁ ਇਕੁ ਵਰਤਦਾ ਲੋਕੁ ਵੇਦ ਅਲਾਏ।"*

*[ਭਾ: ਗੁਰਦਾਸ ਜੀ, ਵਾਰ ੨, ਪੌੜੀ ੧੪]*

## ਨਾਨਕ ਕਰਤੇ ਕੇ ਕੇਤੇ ਵੇਸ॥੨॥੨॥

ਗੁਰੂ ਜੀ ਕਥਨ ਕਰਦੇ ਹਨ, ਇਸੀ ਪ੍ਰਕਾਰ ਕਰਤਾ ਪੁਰਖ ਤਾਂ ਇਕ ਹੀ ਹੈ, ਪ੍ਰੰਤੂ ਉਸ ਕਰਤੇ ਦੀ ਪ੍ਰਾਪਤੀ ਦੇ ਵੇਸ=ਉਪਦੇਸ਼ ਕਿਤਨੇ ਹੀ ਹਨ॥ ੨॥ ੨॥

## ਰਾਗੁ ਧਨਾਸਰੀ ਮਹਲਾ ੧॥*

ਉਥਾਨਕਾ-ਇਕ ਸਮੇਂ ਜਗਨ ਨਾਥ ਨੇ ਸਤਿਗੁਰੂ ਨਾਨਕ ਦੇਵ ਜੀ ਨੂੰ ਆਰਾਧਿਆ ਤਾਂ ਗੁਰੂ

*+ਏਸੇ ਤਰ੍ਹਾਂ ਸਮੇਂ ਦਾ ਨਿਰਣਾ ਸ੍ਰੀ ਮਾਨ ਗਿਆਨੀ ਚੰਦਾ ਸਿੰਘ ਜੀ ਨੇ ਆਪਣੇ ਛੋਟੇ ਪ੍ਰਿਆਵਾਂ ਵਿਚ ਵੀ ੧੩ ਪੰਨੇ ਪਰ ਲਿਖਿਆ ਹੈ ਅਤੇ ਤੁਖਾਰੀ ਦੇ ਬਾਰਹਮਾਹ ਪੰਨਾ ੨੬੧ ਵਿਚ ਵੀ ਲਿਖਿਆ ਹੈ।*

### *ਦੋਨਾਂ ਸ਼ਬਦਾਂ ਦਾ ਪਾਠੰਤ੍ਰ-ਭੇਦ

| ਕੀਰਤਨ ਸੋਹਿਲਾ (ਪੰਨਾ ੧੩) | ਰਾਗੁ ਧਨਾਸਰੀ (ਪੰਨਾ ੬੬੩) |
|---|---|
| 'ਰਾਗੁ' ਧਨਾਸਰੀ ਮਹਲਾ ੧॥ | ਧਨਾਸਰੀ ਮਹਲਾ ੧ 'ਆਰਤੀ<br>੧ੴ ਸਤਿਗੁਰ ਪ੍ਰਸਾਦਿ॥' |
| ਸਹਸ ਤਵ ਨੈਨ, ਨਨ ਨੈਨ 'ਹਹਿ' ਤੋਹਿ | ਸਹਸ ਤਵ ਨੈਨ, ਨਨ ਨੈਨ 'ਹੈ' ਤੋਹਿ |
| ਕਉ: ਸਹਸ ਮੂਰਤਿ ਨਨਾ ਏਕ 'ਤੁੋਹੀ॥' | ਕਉ, ਸਹਸ ਮੂਰਤਿ ਨਨਾ ਏਕ 'ਤੋਹੀ'॥ |
| 'ਤਿਸ ਦੈ' ਚਾਨਣਿ, ਸਭ ਮਹਿ ਚਾਨਣੁ ਹੋਇ॥ | 'ਤਿਸ ਕੈ' ਚਾਨਣਿ: ਸਭ ਮਹਿ ਚਾਨਣੁ ਹੋਇ॥ |
| ਹਰਿ ਚਰਣ 'ਕਵਲ' ਮਕਰੰਦ, ਲੋਭਿਤ ਮਨੋ, 'ਅਨਦਿਨੁੋ' | ਹਰਿ ਚਰਣ 'ਕਮਲ' ਮਕੰਦਰ ਲੋਭਿਤ ਮਨੋ: 'ਅਨਦਿਨੋ' |
| ਹੋਇ ਜਾ ਤੇ ਤੇਰੈ 'ਨਾਇ' ਵਾਸਾ॥੪॥ ੩॥ | ਹੋਇ ਜਾ ਤੇ ਤੇਰੇ 'ਨਾਮਿ' ਵਾਸਾ॥ ੪॥ ੧॥ ੭॥ ੯॥ |

ਸਾਹਿਬ ਜੀ ਜਗਨ-ਨਾਥ ਮੰਦਰ ਦੇ ਸਾਹਮਣੇ ਜੋ ਮੰਗੂ ਮਟ ਹੈ ਉਸ ਅਸਥਾਨ ਪਰ ਜਾ ਠਹਿਰੇ। ਉਥੇ ਬੈਠਿਆਂ ਹੀ ਪੰਡਿਆਂ ਦੇ ਪਖੰਡ ਨੂੰ ਦੇਖਦੇ ਰਹੇ ਤੇ ਗੁਰੂ ਜੀ ਨੇ ਵਿਚਾਰਿਆ ਇਨ੍ਹਾਂ ਦਾ ਪਖੰਡ ਦੂਰ ਕਰਨਾ ਚਾਹੀਦਾ ਹੈ ਪਰ ਇਹ ਅਸਾਨੂੰ ਆਪੇ ਬੁਲਾਉਣ ਤਾਂ ਠੀਕ ਹੈ,ਕੋਈ ਅਯੋਗ ਰੀਤੀ ਕਰਾਂਗੇ ਤਾਂ ਹੀ ਇਹ ਸਾਨੂੰ ਬੁਲਾਉਣਗੇ।

ਇਹ ਗੱਲਾਂ ਵਿਚਾਰਦੇ ਹੀ ਪਏ ਸਨ, ਜੋ ਇਤਨੇ ਨੂੰ ਸੰਧਿਆਂ ਪੈ ਗਈ ਤੇ ਸਾਰੇ ਪੰਡੇ ਇਕੱਠੇ ਹੋ ਕੇ ਥਾਲ ਵਿਚ ਦੀਵੇ ਬਾਲ ਕੇ ਧੂਪ ਧੁਖਾ ਕੇ ਆਰਤੀ ਕਰਨ ਲੱਗ ਪਏ ਉਸ ਸਮੇਂ ਗੁਰੂ ਸਾਹਿਬ ਜੀ ਨਾ ਖਲੋਤੇ। ਜਿਸ ਸਮੇਂ ਪੰਡੇ ਆਰਤੀ ਕਰ ਚੁੱਕੇ 'ਤੇ ਗੁਰੂ ਜੀ ਨੂੰ ਬੈਠਿਆਂ ਵੇਖ ਕੇ ਆ ਕੇ ਆਖਦੇ ਹਨ-"ਤੁਹਾਡਾ ਲਿਬਾਸ ਸਾਧੂਆਂ ਵਾਲਾ ਦਿੱਸਦਾ ਹੈ, ਪਰ ਕਰਮ ਤੁਹਾਡੇ ਸਾਧੂਆਂ ਵਾਲੇ ਨਹੀਂ ਹਨ, ਕਿਉਂਕਿ ਅਸਾਂ ਨੇ ਖਲੋ ਕੇ ਆਰਤੀ ਕੀਤੀ ਹੈ, ਤੇ ਤੁਸੀਂ ਖਲੋਤੇ ਨਹੀਂ ਤੁਹਾਨੂੰ ਖਲੋਣਾ ਜ਼ਰੂਰ ਚਾਹੀਦਾ ਸੀ।"

ਇਹ ਗੱਲ ਸੁਣ ਕੇ ਗੁਰੂ ਜੀ ਨੇ ਆਖਿਆ-"ਜਿਵੇਂ ਤੁਸਾਂ ਨੇ ਸ਼ਾਮ ਵੇਲੇ ਆਰਤੀ ਕੀਤੀ ਹੈ, ਤਿਵੇਂ ਅਸੀਂ ਵੀ ਆਪਣੇ ਇਸ਼ਟ ਦੇਵ ਅੱਗੇ ਆਰਤੀ ਕੀਤੀ ਹੈ।"

*ਯਥਾ—"ਸੁਨਿ ਕਰਿ ਜਗਗੁਰ ਬਚਨ ਬਖਾਨੇ। ਸਦਾ ਆਰਤੀ ਹਮ ਪਹਿਚਾਨੇ।*
*ਸਰਬ ਸ਼੍ਰਿਰੋਮਣਿ ਜਸ ਪ੍ਰਭੁ ਊਚੇ। ਕਰਹਿ ਆਰਤੀ ਤਸ ਮਨ ਸੂਚੇ॥ ੭॥"*

*[ਨਾਨਕ ਪ੍ਰਕਾਸ਼ ਉਤ੍ਰਾਰਧ, ਅਧਿ: ੧੦]*

ਫਿਰ ਪੰਡਿਆਂ ਨੇ ਕਿਹਾ-"ਜਿਹੜੀ ਆਰਤੀ ਆਪ ਜੀ ਨੇ ਕੀਤੀ ਹੈ, ਉਹ ਕਿਹੜੀ ਹੈ ? ਥਾਲ ਕਿਹੜਾ ਹੈ ? ਦੀਵੇ ਕਿਹੜੇ ਹਨ ? ਧੂਪ ਕਿਹੜਾ ਹੈ ? ਚੰਦਨ ਕਿਹੜਾ ਹੈ ?" ਗੁਰ ਉੱਤਰ-

**ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥**

ਅਕਾਸ਼ ਮਈ ਅਰਥਾਤ ਅਕਾਸ਼ ਰੂਪ ਥਾਲ ਹੈ। ਰਵਿ ਚੰਦੁ=ਸੂਰਜ ਚੰਦ੍ਰਮਾ ਇਹ ਦੋ ਦੀਵੇ ਬਣੇ ਹੋਏ ਹਨ। ਤਾਰਿਕਾ=ਤਾਰਿਆਂ ਦਾ ਜੋ ਮੰਡਲ ਸਮੁਦਾਇ ਹੈ, ਇਹ ਥਾਲ ਦੇ ਵਿਚ ਮੋਤੀ ਜਨਕ=ਜੜੇ ਹੋਏ ਹਨ। ਵਾ-ਤਾਰਿਆਂ ਦਾ ਜੋ ਮੰਡਲ ਹੈ ਇਹ ਮੋਤੀ ਜਨਕ=ਜਾਣੋ। ਵਾ-ਇਹ ਜਨਕ=ਪਿਤਾ ਪਰਮੇਸ਼ਰ ਦੇ ਮੋਤੀ ਹਨ।+

**ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥੧॥**

ਯੱਗਾਂ ਦੀ ਅਗਨੀ ਦਾ ਜੋ ਧੂੰਆਂ ਹੈ ਇਹ ਧੂਪ ਧੁਖ ਰਿਹਾ ਹੈ। ਮਲਆਨਲੋ=ਮਲਿਆਗਰ ਚੰਦਨ ਜਿਹੜਾ ਹੈ ਇਹ ਚੰਦਨ ਛਿਣਕਿਆ ਹੈ।

ਪਵਣੁ ਚਵਰੋ ਕਰੇ=ਚੌਰ ਕਰਦੀ ਹੈ।

ਸਾਰੀ ਜੋ ਬਨਰਾਇ = ਬਨਾਸਪਤੀ ਹੈ, ਏਹੀ ਜੋਤੀ = ਪਰਮਾਤਮਾ ਉੱਪਰ ਫੂਲੰਤ = ਫੁੱਲ ਚੜ੍ਹ ਰਹੇ ਹਨ॥ ੧॥

---

+'ਜਨਕ' ਦੇ ਤਿੰਨੇ ਅਰਥ ਛੋਟੇ ਪ੍ਰਿਆਵਾਂ ਵਿਚ ਵੀ ਲਿਖੇ ਹੋਏ ਹਨ।

ਯਥਾ—"ਭਾਰ ਅਠਾਰਹ ਮਾਲਣਿ ਤੇਰੀ॥ ਚਉਰੁ ਢੁਲੈ ਪਵਣੈ ਲੈ ਫੇਰੀ॥
ਚੰਦੁ ਸੂਰਜੁ ਦੁਇ ਦੀਪਕ ਰਾਖੇ ਸਸਿ ਘਰਿ ਸੂਰੁ ਸਮਾਇਦਾ॥ ੬॥"

[ਮਾਰੂ ਮਹਲਾ ੧, ਪੰਨਾ ੧੦੩੩]

## ਕੈਸੀ ਆਰਤੀ ਹੋਇ॥ ਭਵ ਖੰਡਨਾ ਤੇਰੀ ਆਰਤੀ॥

ਹੇ ਭਵ ਖੰਡਨਾ=ਜਨਮ ਮਰਨ ਦੇ ਅਭਾਵ ਕਰਨ ਵਾਲੇ ਅਕਾਲ ਪੁਰਖੁ ! ਅਜੇਹੀ ਆਰਤੀ ਤੋਂ ਬਿਨਾਂ ਹੋਰ ਆਪ ਜੀ ਦੀ ਆਰਤੀ ਕੈਸੀ ਹੋਵੇ ?

ਪੁਨਾ-ਪੰਡਿਆਂ ਨੇ ਕਿਹਾ, "ਸਾਡੇ ਭੇਰੀਆਂ ਵਜਾਉਂਦੇ ਹਨ। ਆਪ ਜੀ ਕਿਹੜੀ ਭੇਰੀ ਵਜਾਉਂਦੇ ਹੋ ?" ਗੁਰ ਉੱਤਰ-

## ਅਨਹਤਾ ਸਬਦ ਵਾਜੰਤ ਭੇਰੀ॥ ੧॥ ਰਹਾਉ॥

ਅਨਹਤਾ=ਇਕ ਰਸ ਜੋ ਸਬਦ=ਵੇਦ ਦੀ ਧੁਨ ਹੋ ਰਹੀ ਹੈ ਏਹੀ ਸਾਡੇ ਮਤ ਵਿਖੇ ਭੇਰੀ ਵੱਜ ਰਹੀ ਹੈ।

ਅਥਵਾ-ਇਕ ਰਸ ਜੋ ਦਸਮ ਦੁਆਰ ਦੇ ਸ਼ਬਦ ਹਨ, ਏਹੀ ਭੇਰੀ ਵੱਜ ਰਹੀ ਹੈ।

ਅਥਾਵ-ਇਕ-ਰਸ ਜੋ ਜੀਵਾਂ ਦਾ ਛੋਟਾ ਵੱਡਾ ਸ਼ਬਦ ਹੋ ਰਿਹਾ ਹੈ, ਏਹੀ ਭੇਰੀ ਵੱਜ ਰਹੀ ਹੈ।

ਪੁਨਾ-ਪੰਡਿਆਂ ਨੇ ਕਿਹਾ-"ਆਰਤੀ ਤੋਂ ਪਿੱਛੋਂ ਅਸੀਂ ਅਸਤੋਤਰ ਪੜ੍ਹਦੇ ਹਾਂ, ਆਪ ਕਿਹੜਾ ਅਸਤੋਤਰ ਪੜ੍ਹਦੇ ਹੋ ?"ਗੁਰ ਉੱਤਰ-

**ਸਹਸ ਤਵ ਨੈਨ:**- ਹੇ ਪ੍ਰਭੋ ! ਸਰਗੁਣ ਮੂਰਤੀ ਕਰਕੇ ਆਪ ਜੀ ਦੇ ਹਜ਼ਾਰਾਂ ਨੇਤ੍ਰ ਹਨ।

**ਨਨ ਨੈਨ ਹਹਿ ਤੋਹਿ ਕਉ:**- ਨਿਰਗੁਣ ਸਰੂਪ ਹੋਣ ਕਰਕੇ ਤੇਰਾ ਇਕ ਵੀ ਨੇਤਰ ਨਹੀਂ ਹੈ।

**ਸਹਸ ਮੂਰਤਿ:**-ਸਰਗੁਣ ਮੂਰਤੀ ਕਰ ਕੇ ਆਪ ਦੀਆਂ ਹਜ਼ਾਰਾਂ ਮੂਰਤੀਆਂ ਹਨ।

**ਨਨਾ ਏਕ ਤੁੋਹੀ॥** ਨਿਰਗੁਣ ਸਰੂਪ ਕਰਕੇ ਆਪ ਦੀ ਇਕ ਵੀ ਮੂਰਤੀ ਨਹੀਂ ਹੈ।

**ਸਹਸ ਪਦ ਬਿਮਲ:**- ਸਰਗੁਣ ਮੂਰਤੀ ਕਰਕੇ ਆਪ ਜੀ ਦੇ ਹਜ਼ਾਰਾਂ ਬਿਮਲ ਪਦ=ਨਿਰਮਲ ਪੈਰ ਹਨ।

**ਨਨ ਏਕ ਪਦ :**-ਨਿਰਗੁਣ ਸਰੂਪ ਕਰ ਕੇ ਆਪ ਜੀ ਦਾ ਇਕ ਵੀ ਪਦ=ਪੈਰ ਨਹੀਂ ਹੈ।

**ਗੰਧ ਬਿਨੁ :**-ਨਿਰਗੁਣ ਸਰੂਪ ਕਰਕੇ ਗੰਧ=ਘ੍ਰਾਣ ਇੰਦ੍ਰੀਏ ਭਾਵ ਨਾਸਕਾਂ ਤੋਂ ਬਿਨਾਂ ਹੈ।

## ਸਹਸ ਤਵ ਗੰਧ

ਸਰਗੁਣ ਮੂਰਤੀ ਕਰਕੇ ਆਪ ਜੀ ਦੇ ਹਜ਼ਾਰਾਂ ਹੀ ਗੰਧ=ਘ੍ਰਾਣ ਇੰਦ੍ਰੀਏ ਹਨ।

## ਇਵ ਚਲਤ ਮੋਹੀ ॥ ੨ ॥

ਇਸ ਤਰ੍ਹਾਂ ਦੇ ਚਲਤ=ਕੌਤਕ ਨੂੰ ਵੇਖ ਕੇ ਮੇਰੀ ਬੁੱਧੀ ਮੋਹਤ ਹੋਈ ਹੈ॥ ੨ ॥

## ਸਭ ਮਹਿ ਜੋਤਿ ਜੋਤਿ ਹੈ ਸੋਇ ॥

ਸਭ ਜੋਤੀਆਂ ਵਿਖੇ ਹੇ ਪਰਮੇਸ਼ਰ ! ਸੋਇ=ਸੋ ਆਪ ਜੀ ਦੀ ਹੀ ਜੋਤ ਪ੍ਰਕਾਸ਼ ਰਹੀ ਹੈ।

## ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥

ਤਿਸ ਆਪ ਜੀ ਦੇ ਚਾਨਣ ਕਰ ਕੇ ਸਾਰਿਆਂ ਵਿਖੇ ਚਾਨਣ ਹੋ ਰਿਹਾ ਹੈ।

ਪੁਨਾ ਪੰਡਿਤਾਂ ਨੇ ਕਿਹਾ–ਜਿਸ ਪਰਮੇਸ਼ਰ ਅੱਗੇ ਆਪ ਜੀ ਨੇ ਆਰਤੀ ਕੀਤੀ ਹੈ , ਉਸ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ? ਗੁਰ ਉੱਤਰ-

## ਗੁਰ ਸਾਖੀ ਜੋਤਿ ਪਰਗਟੁ ਹੋਇ ॥

ਗੁਰਾਂ ਦੀ ਸਾਖੀ=ਸਿਖਿਆ ਕਰਕੇ ਓਹ ਜੋਤਿ=ਪਰਮਾਤਮਾ ਪ੍ਰਗਟ ਹੁੰਦਾ ਹੈ।

ਜਿਸ ਵੇਲੇ ਗੁਰੂ ਜੀ ਨੇ ਇਸ ਪ੍ਰਕਾਰ ਦੀ ਆਰਤੀ ਕੀਤੀ ਤਾਂ ਜਗਨ ਨਾਥ ਦੀ ਮੂਰਤੀ ਗੁਰੂ ਜੀ ਦੇ ਸਾਹਮਣੇ ਆ ਕੇ ਖਲੋ ਗਈ, ਉਸ ਵੇਲੇ ਗੁਰੂ ਜੀ ਨੇ ਕਿਹਾ-

## ਜੋ ਤਿਸੁ ਭਾਵੈ ਸੁ ਆਰਤੀ ਹੋਇ ॥ ੩ ॥

[ਹੇ ਪੰਡਿਤੋ !] ਜੋ ਆਰਤੀ ਉਸ ਪਰਮੇਸ਼ਰ ਨੂੰ ਭਾ ਜਾਵੇ, ਉਹ ਆਰਤੀ ਕੀਤੀ ਹੋਈ ਸਫਲ ਹੁੰਦੀ ਹੈ, [ਸਾਡੀ ਆਰਤੀ ਕੀਤੀ ਹੋਈ ਉਸ ਨੂੰ ਭਾ ਗਈ ਹੈ]।

ਫਿਰ ਪੰਡਿਤਾਂ ਨੇ ਪੁੱਛਿਆ–"ਇਹ ਪ੍ਰਤੱਖ ਆਰਤੀ ਸਾਨੂੰ ਕਰਨੀ ਜੋਗ ਹੈ ਕਿ ਨਹੀਂ ?"

ਗੁਰੂ ਜੀ ਨੇ ਕਿਹਾ–"ਪ੍ਰਤੱਖ ਆਰਤੀ ਕਰੋ ਸ਼ਰਧਾ ਭਾਵ ਨਾਲ ਕਰੋ, ਕਿਉਂਕਿ ਅਸਾਡੀ ਆਰਤੀ ਤਾਂ ਨਿਰਗੁਣ ਬ੍ਰਹਮ ਅੱਗੇ ਹੈ, ਤੁਹਾਡੀ ਆਰਤੀ ਦ੍ਰਿਸ਼ਟਮਾਨ ਵਿਅਕਤੀ ਅੱਗੇ ਹੈ। ਕਹਿਣ ਦਾ ਭਾਵ ਹੈ ਕਿ ਗੁਰੂ ਸਾਹਿਬ ਜੀ ਪ੍ਰਤੱਖ ਆਰਤੀ ਤੋਂ ਕੋਈ ਉਲਟ ਨਹੀਂ ਹਨ, ਕਿਉਂਕਿ ਸ਼ਰਧਾਲੂ ਪੁਰਸ਼ ਆਪ ਦੀਵੇ ਜਗਾ ਕੇ ਗੁਰੂ ਸਾਹਿਬ ਜੀ ਦੀ ਆਰਤੀ ਕਰਦੇ ਰਹੇ ਹਨ। ਜਿਵੇਂ-

੧. ਜਿਸ ਵੇਲੇ ਗੁਰੂ ਸਾਹਿਬ ਜੀ ਸੰਗਲਾ ਦੀਪ ਵਿਖੇ ਗਏ ਹਨ ਤਾਂ ਰਾਜੇ ਸਿਵਨਾਭ ਨੂੰ ਸ਼ਰਧਾ ਆਈ ਹੈ, ਉਸ ਵੇਲੇ ਉਸ ਨੇ ਦੀਵੇ ਬਾਲ ਕੇ ਗੁਰੂ ਸਾਹਿਬਾਂ ਦੀ ਆਰਤੀ ਕੀਤੀ ਹੈ।

*ਯਥਾ–"ਧਰਮਸਾਲ ਮਹਿ ਰੁਚਿਰ ਪ੍ਰਯੰਕਾ[1] ॥ ਤਹਿ ਬੈਸਾਏ ਬਦਨ ਮਯੰਕਾ[2] ॥*
*ਸਗਰੇ ਨਗਰ ਬਧਾਇ ਉਛਾਹਾ। ਦਰਸ਼ਨ ਹਿਤ ਨਰ ਨਾਰਿ ਉਮਾਹਾ॥ ੧੬ ॥*
*ਪਾਇਨ ਨਿਕਟ ਉਪਾਇਨ ਧਰਹੀ[3] ॥ ਹਾਥਿ ਜੋਰਿਕੈ ਬੰਦਨ ਕਰਹੀ॥*
*ਮੰਜਲ[4] ਫੂਲਨ ਅੰਜੁਲ ਭਾਰਹਿ[5] ॥ ਚਰਚੈ ਚੰਦਨ ਧੂਪ ਧੁਖਾਰਹਿ॥ ੧੭॥*

---

੧. ਪਲੰਘ। ੨. ਚੰਦ੍ਰਮਾ ਵਰਗੇ ਮੁਖ ਵਾਲੇ (ਗੁਰੂ ਜੀ ਨੂੰ)। ੩. ਚਰਨਾਂ ਪਾਸ ਭੇਟਾ ਰੱਖਦੇ ਹਨ। ੪. ਉੱਜਲ (ਚਿੱਟੇ) ਫੁੱਲਾਂ ਦੇ। ੫. ਬੁੱਕ ਭਰ ਭਰ ਕੇ ਉੱਪਰ ਪਾਉਂਦੇ ਹਨ।

ਅਤਿ ਉਤਸ਼ਵ ਸੋਂ ਪੁਰਿ ਭਾ ਪੂਰਨ। ਕੀਰਤਿ ਪਸਰੀ ਪਾਵਨ ਰੂਰਨ[੧] ॥
ਚੰਦਕਲਾ[੨] ਲੇ ਰਾਨੀ ਸੰਗਾ। ਆਵਾ ਭੂਪਤਿ ਹ੍ਰਿਦੇ ਉਮੰਗਾ॥ ੧੮॥
ਪੂਜਾ ਕੀਨਿ ਖੋੜਸ ਪਰਕਾਰਾਂ[੩] ॥ ਕੰਚਨ ਥਾਰ ਹਾਥ ਨਿਜ ਧਾਰਾ॥
ਬਾਰਿ[੪] ਚੌਮੁਖੇ ਤਾਂ ਮਹਿ ਦੀਪਾ[੫]। ਕਰੀ ਆਰਤੀ ਪੁਨਿ ਅਵਨੀਪਾ॥ ੧੯॥

[ਨਾਨਕ ਪ੍ਰਕਾਸ਼, ਪੂਰਬਾਰਧ ਧਿਆ ੪੮]

੨. ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਸਤਗੀਰ ਦੇ ਬੇਟੇ ਨੂੰ ਨਾਲ ਲੈ ਕੇ ਲੱਖਾਂ ਪਤਾਲ ਤੇ ਲੱਖਾਂ ਅਕਾਸ਼ ਦਿਖਾਏ ਹਨ ਤਾਂ ਦਸਤਗੀਰ ਦੇ ਬੇਟੇ ਨੇ ਕਿਹਾ-"ਜੋ ਕੁਝ ਆਪ ਜੀ ਨੇ ਫੁਰਮਾਇਆ ਹੈ ਕਿ ਲੱਖਾਂ ਪਤਾਲ ਹਨ ਤੇ ਲੱਖਾਂ ਹੀ ਅਕਾਸ਼ ਹਨ ਸੋ ਮੈਂ ਅੱਖਾਂ ਨਾਲ ਵੇਖ ਕੇ ਠੀਕ ਨਿਸਚੇ ਕਰ ਲਏ ਹਨ ਸੋ ਹੁਣ ਵਾਪਸ ਚਲੀਏ।

ਤਾਂ ਗੁਰੂ ਜੀ ਨੇ ਕਿਹਾ ਇਕ ਪਤਾਲ ਵਿਖੇ ਸੰਗਤ ਉਡੀਕ ਰਹੀ ਹੈ, ਓਥੋਂ ਦਾ ਨਜ਼ਾਰਾ ਦੇਖ ਲੈ ਨਾਲੇ ਪ੍ਰਸ਼ਾਦਿ ਲੈ ਕੇ ਜਾਵੀਂ। ਇਹ ਗੱਲ ਕਹਿ ਕੇ ਜਦ ਉਸ ਪਤਾਲ ਵਿਖੇ ਆ ਪਹੁੰਚੇ ਤਾਂ ਸਭ ਸੰਗਤਾਂ ਨੇ ਉੱਠ ਕੇ ਮਹਾਰਾਜ ਜੀ ਦੇ ਚਰਨਾਂ ਪਰ ਨਮਸ਼ਕਾਰ ਕੀਤੀ। ਫਿਰ ਸਭਾ ਦੇ ਵਿਚ ਬਿਠਾ ਕੇ ਸਾਰਿਆਂ ਨੇ ਆਰਤੀ ਕੀਤੀ।

ਯਥਾ—"ਸ੍ਰੀ ਗੁਰੂ ਕੋ ਅਵਿਲੋਕਾ ਜਬਿਹੀ। ਉਰਿ ਭਰ ਹਰਖ ਉਠੇ ਸਭਿ ਤਬਹੀ॥
ਪਦਪੰਕਜ ਪਰ ਬੰਦਨ ਧਾਰੀ। ਬੈਠਾਰੇ ਪੁਨ ਸਭਾ ਮਝਾਰੀ॥ ੫॥
ਦੀਪ ਬਾਰਿ ਆਰਤੀ ਉਤਾਰੀ। ਪੂਜਨ ਕੀਨ ਪ੍ਰਸ਼ੰਸ਼ ਉਚਾਰੀ॥
ਕਰਿ ਪੰਚਾਂਮ੍ਰਿਤ[੬] ਕੋ ਭਲਿ ਰੀਤੀ। ਕਿਯ ਅਰਦਾਸ ਖਰੇ ਯੁਤ ਪ੍ਰੀਤੀ॥ ੫੧॥

[ਨਾਨਕ ਪ੍ਰਕਾਸ਼ ਉਤ੍ਰਾਰਧ ਧਿਆ ੩੪]

੩. ਜਿਸ ਵੇਲੇ ਲਾਹੌਰ ਨਿਵਾਸੀ ਕ੍ਰੋੜੀਆ ਖੱਤ੍ਰੀ ਸ਼ਰਧਾ ਧਾਰ ਕੇ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਹੈ ਤੇ ਗੁਰੂ ਜੀ ਦਾ ਹੁਕਮ ਲੈ ਕੇ ਆਪਣੀ ਜ਼ਮੀਨ ਵਿਚ ਗੁਰਦੁਆਰਾ ਬਣਾਇਆ ਹੈ, ਸਾਰਾ ਗੁਰਦੁਆਰਾ ਮੁਕੰਮਲ ਹੋਣ ਪਰ ਉਸ ਵਿਖੇ ਬੜਾ ਸੁੰਦਰ ਪਲੰਘ ਡਾਹ ਕੇ ਉੱਪਰ ਸੋਹਣਾ ਬਿਸਤਰਾ ਬਿਛਾ ਕੇ ਸਭ ਸਮੱਗਰੀਆਂ ਰੱਖ ਕੇ ਗੁਰੂ ਜੀ ਦੇ ਪਾਸ ਆ ਕੇ ਬੇਨਤੀ ਕੀਤੀ ਕਿ ਗਰੀਬ ਨਿਵਾਜ਼ ਜੀਓ ! ਮੰਦਰ ਤਿਆਰ ਹੋ ਚੁਕਾ ਹੈ ਆਪ ਚੱਲ ਕੇ ਉਸ ਵਿਖੇ ਚਰਨ ਪਾਓ।

ਉਸ ਦੀ ਬੇਨਤੀ ਪ੍ਰਵਾਨ ਕਰ ਕੇ ਜਿਸ ਵੇਲੇ ਗੁਰੂ ਸਾਹਿਬ ਜੀ ਉਸ ਪਲੰਘ ਪਰ ਆ ਕੇ ਬਿਰਾਜਮਾਨ ਹੋਏ ਹਨ, ਤਿਸ ਵੇਲੇ ਉਸ ਖੱਤ੍ਰੀ ਨੇ ਸਭ ਸੰਗਤ ਸਮੇਤ ਦੀਵੇ ਬਾਲ ਕੇ ਗੁਰੂ ਜੀ ਦੀ ਆਰਤੀ ਉਚਾਰਨ ਕੀਤੀ ਹੈ।

ਯਥਾ—"ਸ੍ਰੀ ਕਰਤਾਰਪੁਰਾ ਧਰਿ ਨਾਮੂ। ਧਰਮਸਾਲ ਇਕਿ ਰਚਿ ਅਭਿਰਾਮੂ॥
ਕਰਿ ਬਿਨਤੀ ਸਤਿਗੁਰੂ ਅਗਾਰੀ। ਲੇ ਕਰਿ ਗਮਨਜੋ ਤਾਂਹਿ ਮਝਾਰੀ॥ ੫੪॥

੧. ਪਵਿੱਤਰ ਤੇ ਸੁੰਦਰ ਮਹਿਮਾ ਫੈਲ ਗਈ। ੨. ਰਾਣੀ ਦਾ ਨਾਮ। ੩. ਸੋਲਾਂ ਪ੍ਰਕਾਰ ਦੀ ਪੂਜਾ। ੪. ਬਾਲ ਕੇ। ੫. ਚੌਮੁਖੀਆ ਦੀਵਾ। ੬. ਕੜਾਹ ਪ੍ਰਸ਼ਾਦ।

ਬਹੁ ਸੁੰਦਰ ਪਰਯੰਕ ਡਸਾਯੋ। ਊਪਰ ਰੁਚਿਰ ਬਿਛੌਨਾ ਛਾਯੋ॥
ਤਹਾਂ ਬਿਠਾਇ ਭਾਉ ਕਰਿ ਭਾਰੀ। ਦੀਪ ਜਗਾਇ ਆਰਤੀ ਉਤਾਰੀ॥ ੫੫॥

[ਨਾਨਕ ਪ੍ਰਕਾਸ਼, ਉਤ੍ਰਾਰਧ ਧਿਆ ੩੦]

ਇਨ੍ਹਾਂ ਇਤਿਹਾਸਕ ਪ੍ਰਮਾਣਾਂ ਤੋਂ ਹੀ ਨਿਸਚੇ ਹੁੰਦਾ ਹੈ ਕਿ ਗੁਰੂ ਘਰ ਵਿਖੇ ਜਿਥੇ ਨਿਰਗੁਣ ਬ੍ਰਹਮ ਅਕਾਲ ਪੁਰਖ ਵਾਹਿਗੁਰੂ ਦੀ ਆਰਤੀ ਹੁੰਦੀ ਚਲੀ ਆ ਰਹੀ ਹੈ, ਉਥੇ ਨਾਲ ਨਾਲ ਆਦਿ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਪਾਤਿਸ਼ਾਹ ਜੀ ਤੋਂ ਹੀ ਸਰਗੁਣ ਸਰੂਪ ਦੀ, ਭਾਵ ਪ੍ਰਤੱਖ ਦੀਵੇ ਬੱਤੀਆਂ ਜਗਾ ਕੇ ਸਤਿਗੁਰਾਂ ਦੀ ਆਰਤੀ ਉਚਾਰੀ ਜਾਣ ਦੀ ਮਰਯਾਦਾ ਚਲੀ ਆ ਰਹੀ ਹੈ ਅਤੇ ਹੁਣ ਵੀ ਜਿਥੇ ਜਿਥੇ ਗੁਰਮਤਿ ਪੁਰਾਤਨ ਮਰਯਾਦਾਵਾਂ ਕਾਇਮ ਹਨ ਉਥੇ ਅਜੇ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਤੱਖ ਆਰਤੀ ਉਚਾਰੀ ਜਾਂਦੀ ਹੈ।

ਇਧਰ ਜਦੋਂ ਦਾ ਹੀ ਸ੍ਰੀ ਗੁਰੂ ਅਰਜਨ ਦੇਵ ਪਾਤਿਸ਼ਾਹ ਜੀ ਹੋਰਾਂ ਨੇ ਪਿਤਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਆਗਿਆ ਪਾ ਕੇ ਹਰਿਮੰਦਰ ਸਾਹਿਬ ਤਿਆਰ ਕਰਵਾ ਕੇ ਫਿਰ ਮਹਾਰਾਜ ਜੀ ਦਾ ਪ੍ਰਕਾਸ਼ ਕੀਤਾ ਹੈ ਤਾਂ ਉਦੋਂ ਤੋਂ ਹੀ ਸੰਧਿਆਂ ਵੇਲੇ 'ਰਹਿਰਾਸ ਸਾਹਿਬ' ਜੀ ਦੇ ਭੋਗ ਉਪ੍ਰੰਤ ਪ੍ਰਤੱਖ ਦੀਵੇ ਬੱਤੀਆਂ ਜਗਾ ਕੇ ਆਰਤੀ ਕਰਨ ਦੀ ਮਰਯਾਦਾ ਸ੍ਰੀ ਅੰਮ੍ਰਿਤਸਰ ਜੀ ਵਿਖੇ ਚਲੀ ਆ ਰਹੀ ਸੀ।

ਇਕ ਪੰਡਿਤ ਰੋਜ਼ਾਨਾ ਨੇਮ ਨਾਲ ਸਮੇਂ ਸਿਰ ਆਰਤੀ ਦਾ ਥਾਲ ਜਗਾ ਕੇ ਲਿਆਉਂਦਾ ਹੁੰਦਾ ਸੀ ਤੇ ਆਰਤੀ ਉਚਾਰਨ ਹੁੰਦੀ ਸੀ।

ਪਰ ਹੁਣ ਉਸ ਮਰਯਾਦਾ ਨੂੰ ਖਤਮ ਕਰ ਦਿੱਤਾ ਗਿਆ ਹੈ।

ਇਸ ਗੱਲ ਵਿਖੇ ਕੋਈ ਸ਼ੰਕਾ ਆਦਿ ਕਰਨ ਦੀ ਲੋੜ ਹੀ ਨਹੀਂ ਕਿ ਸਿੱਖ ਨਿਰਗੁਣ ਦੇ ਉਪਾਸ਼ਕ ਹਨ ਪਰ ਵਿਚਾਰ ਗੋਚਰੀ ਤਾਂ ਇਹ ਗੱਲ ਹੈ ਕਿ ਜਿਥੇ ਸਿੱਖ ਨੂੰ ਨਿਰਗੁਣ ਬ੍ਰਹਮ ਦੀ ਉਪਾਸ਼ਨਾਂ ਦਾ ਉਪਦੇਸ਼ ਹੈ ਉਥੇ ਨਾਲ ਹੀ ਪਹਿਲੇ ਨਿਰਗੁਣ ਵਿਖੇ ਇਸਥਿਤ ਹੋਣ ਲਈ ਸਰਗੁਣ ਸਰੂਪ ਦਾ ਧਿਆਨ ਕਰਨਾ ਦਰਸਾਇਆ ਗਿਆ ਹੈ, ਕਿਉਂਕਿ ਅਕਾਰ ਬਿਨਾਂ ਧਿਆਨ ਨਹੀਂ ਧਾਰਿਆ ਜਾ ਸਕਦਾ ਤੇ ਧਿਆਨ ਧਾਰੇ ਬਿਨਾਂ ਅਭੇਦਤਾ ਨਹੀਂ।

ਦੂਸਰੀ ਵਿਚਾਰ ਇਹ ਹੈ ਕਿ-

"ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥"

[ਪੰਨਾ ੧੩੯੫]

ਭਾਵ ਆਪ ਹੀ ਅਕਾਲ ਪੁਰਖ ਵਾਹਿਗੁਰੂ ਨੇ ਦਸੋਂ ਪਾਤਿਸ਼ਾਹ ਰੂਪ ਹੋ ਕੇ ਜਗਤ ਨੂੰ ਤਾਰਿਆ ਤੇ ਹੁਣ ਓਹੀ ਜੋਤ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਇਸਥਿਤ ਹੋ ਕੇ ਸਾਖਿਅਤ ਦਰਸ਼ਨ ਦੇ ਰਹੇ ਹਨ। ਇਸ ਤੇ ਸਰਗੁਣ ਸਰੂਪ ਦੀ ਆਰਤੀ ਸਰਗੁਣ ਸਰੂਪ ਵਿਚ ਕਰਨ ਕਰ ਕੇ ਹੀ ਮਰਯਾਦਾ ਰਹਿ ਆਂਵਦੀ ਹੈ ਅਤੇ ਆਰਤੀ ਕੀਤੀ ਦਾ ਪੂਰਾ ਪੂਰਾ ਫਲ ਪ੍ਰਾਪਤ ਹੋ ਸਕਦਾ ਹੈ।

ਇਹ ਸੋਚਣਾ ਜਾਂ ਨਿਸਚੇ ਕਰਨਾ ਗਲਤ ਹੈ ਕਿ ਆਰਤੀ ਕਿਤੇ ਵੀ ਦੀਵੇ ਬੱਤੀਆਂ ਬਾਲ ਕੇ

੧. ਬਿਛਾਕੇ। ੨. ਦੀਵੇ ਬਾਲ ਕੇ ਆਰਤੀ ਕੀਤੀ।

ਨਹੀਂ ਹੁੰਦੀ ਜਾਂ ਨਹੀਂ ਹੁੰਦੀ ਆਈ। ਅਜੇ ਵੀ ਬਹੁਤ ਸਾਰੇ ਗੁਰਧਾਮ ਹਨ ਜਿਥੇ ਰੋਜ਼ਾਨਾ ਸੰਧਿਆ ਵੇਲੇ 'ਰਹਿਰਾਸ ਸਾਹਿਬ' ਦੇ ਪਾਠ ਦੇ ਭੋਗ ਉਪ੍ਰੰਤ ਪ੍ਰਤੱਖ ਦੀਵੇ ਬੱਤੀਆਂ ਜਗਾ ਕੇ ਆਰਤੀ ਕੀਤੀ ਜਾਂਦੀ ਹੈ।*

*ਆਪਣੇ ਮਨ ਵਿਖੇ ਸੰਕਲਪ ਤਾਂ ਕੋਈ ਨਹੀਂ ਸੀ ਪਰ ਸੰਗਤਾਂ ਨੇ ਬਹੁਤ ਵਾਰ ਕਿਹਾ ਪ੍ਰਾਗ ਰਾਜ ਬੜਾ ਭਾਰੀ ਕੁੰਭ ਲੱਗ ਰਿਹਾ ਹੈ ਉਥੇ ਅਸਾਂ ਨੂੰ ਦਰਸ਼ਨ ਪਰਸਨ ਤੇ ਇਸ਼ਨਾਨ ਕਰਾ ਲਿਆਓ। ਦਾਸ ਨੇ ਕਿਹਾ ਕੀ ਜਾਣਾ ਹੈ, ਇਥੇ ਹੀ ਗੁਰੂ ਰਾਮਦਾਸ ਸਾਹਿਬ ਜੀ ਦੇ ਦਰਬਾਰ ਦੇ ਦਰਸ਼ਨ ਕਰ ਲਈਦੇ ਹਨ। ਇਸ ਨਾਲੋਂ ਦੁਨੀਆਂ ਤੇ ਵੱਡਾ ਕਿਹੜਾ ਤੀਰਥ ਹੈ।

ਅੰਨ-ਜਲ ਦੀ ਖੇਡ, ਦੇਵਨੇਤ ਸਰਹੰਦ ਨਿਵਾਸੀ ਸੰਤ ਚਰਨ ਸਿੰਘ ਖਾਕੀ ਜੀ ਦੇ ਪਰਲੋਕ ਪਇਆਨਾ ਕਰਨ ਤੇ ਉਹਨਾਂ ਦੇ ਸੇਵਕਾਂ ਵਲੋਂ ਦੋ ਤਾਰਾਂ ੧੫-੧-੬੬ ਰਾਤ ੧੦ ਵਜੇ ਆ ਗਈਆਂ। ਜਿਸ ਤੇ ੧੬-੧-੬੬ ਸਵੇਰੇ ਅੰਮ੍ਰਿਤਸਰ ਤੋਂ ਚਲ ਕੇ ਸਰਹੰਦ ਪੁੱਜੇ।

"ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ॥
ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ॥ ੧੬॥"

(ਸਲੋਕ ਕਬੀਰ, ਪੰਨਾ ੧੩੬੫)

ਤਥਾ—"ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ। ਸਚੀ ਦਰਗਹ ਜਾਇ ਸਚਾ ਪਿੜ ਮਲਿਆ॥
ਗੁਰਮੁਖਿ ਭੋਜਨੁ ਭਾਉ ਚਾਉ ਅਲਲਿਆ। ਗੁਰਮੁਖਿ ਨਿਹਚਲੁ ਚਿਤ ਨ ਹਲੈ ਹਲਿਆ॥
ਗੁਰਮੁਖਿ ਸਚੁ ਅਲਾਉ ਭਲੀ ਹੂੰ ਭਲਿਆ। ਗੁਰਮੁਖਿ ਸਦੇ ਜਾਨਿ ਆਵਨਿ ਘਲਿਆ॥ ੧੪॥"

(ਭਾਈ ਗੁਰਦਾਸ ਜੀ)

ਇਤਿ ਆਦਿਕ ਬਚਨਾਂ ਦੁਆਰੇ ਸੰਗਤ ਨੂੰ ਧੀਰਜ ਦੇ ਕੇ ਪੰਜ ਭੂਤਕ ਸਰੀਰ ਨੂੰ ਇਸ਼ਨਾਨ ਕਰਾ ਕੇ ਉਹਨਾਂ ਦੀ ਅਰਥੀ ਨੂੰ ਵੱਡੇ ਗੁਰਦੁਆਰੇ ਲਿਜਾ ਕੇ ਮੱਥਾ ਟਿਕਾਇਆ ਵਾਪਸ ਲਿਆ ਕੇ ਉਨ੍ਹਾਂ ਦੀ ਜ਼ਮੀਨ ਪਰ ਟਿਕਾ ਕੇ ਜਪੁਜੀ ਸਾਹਿਬ ਦਾ ਪਾਠ ਕਰ ਕੇ ਅਰਦਾਸਾ ਸੋਧਕੇ ਅਗਨ ਭੇਟ ਕਰ ਦਿੱਤਾ। ਪੁਨਾ ਸਾਰੀ ਸੰਗਤ ਤੋਂ ਆਗਿਆ ਲੈ ਕੇ ਜਗਾਧਰੀ ਸ੍ਰੀ ਮਾਨ ਪੰਡਤ ਨਿਸਚਲ ਸਿੰਘ ਜੀ ਹੋਰਾਂ ਪਾਸ ਚਲੇ ਗਏ।

ਉਥੋਂ ਸ੍ਰੀ ਮਾਨ ੧੦੮ ਪੰਡਤ ਨਿਸਚਲ ਸਿੰਘ ਮਹਾਰਾਜ ਜੀ ਦੀ ਪ੍ਰੇਰਨਾ ਅਤੇ ਨਾਲ ਦੇ ਸਾਥੀਆਂ ਦੇ ਜ਼ੋਰ ਦੇਣ ਤੇ ਅਲਾਹਾਬਾਦ ਨੂੰ ਚੱਲ ਪਏ। ਰਸਤੇ ਵਿਖੇ ਰਾਮਰਾਇ ਜੀ ਦੇ ਗੁਰਦੁਆਰੇ ਦੇ ਦਰਸ਼ਨ ਕੀਤੇ। ਇਸ ਗੁਰਦੁਆਰੇ ਵਿਖੇ ਰਾਮ ਰਾਇ ਜੀ ਹੋਰਾਂ ਦੇ ਪਲੰਘ ਦੀ ਪੂਜਾ ਹੁੰਦੀ ਹੈ।

ਡੇਹਰਾਦੂਨ ਤੋਂ ਚੱਲ ਕੇ ਰਿਖੀਕੇਸ ਪੁੱਜ ਕੇ ਲਛਮਣ ਝੂਲੇ, ਲਛਮਣ ਤੇ ਧ੍ਰੂ ਭਗਤ ਦੇ ਮੰਦਰ ਵੇਖੇ ਜਿਥੇ ਬੈਠ ਕੇ ਉਹਨਾਂ ਨੇ ਤਪੱਸਿਆ ਕੀਤੀਆਂ ਸਨ। ਇਥੋਂ ਪੰਜ ਛੇ ਮੀਲ ਪਰੇ ਸ੍ਰੀ ਰਾਮਚੰਦਰ ਜੀ ਦਾ ਤਪੋ ਮੰਦਰ ਹੈ। ਫਿਰ ਗੀਤਾ ਭਵਨ 'ਜਿਥੇ ਸਾਰੀ ਗੀਤਾ ਦਾ ਪਾਠ ਕੰਧਾਂ ਪਰ ਲਿਖਿਆ ਹੋਇਆ ਹੈ ਉਹ ਅਸਥਾਨ ਵੇਖਿਆ।

੧੯ ਜਨਵਰੀ ੧੯੬੬ ਨੂੰ ਹਰਿ ਕੀ ਪਉੜੀ ਦੇ ਦਰਸ਼ਨ ਤੇ ਕਨਖਲ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਦੇ ਗੁਰਦੁਆਰੇ ਦੇ ਦਰਸ਼ਨ ਇਸ਼ਨਾਨ ਕਰ ਕੇ ਉਥੋਂ ਚੱਲ ਕੇ ਕਾਹਨਪੁਰ ਹੁੰਦੇ ਹੋਏ ਰਾਤ ਦੇ

(ਬਾਕੀ ਦੇਖੋ ਫੁਟ ਨੋਟ ਸਫਾ ੫੦੮ ਤੇ)

# ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ

ਹਰੀ ਦੇ ਚਰਨ ਕਵਲਾਂ ਉੱਪਰ ਸਾਡਾ ਮਨ ਰੂਪੀ ਮਕਰੰਦ=ਭੌਰਾ ਲੁਭਾਇਮਾਨ

(ਸਫਾ ੫੦੭ ਦੇ ਫੁਟ ਨੋਟ ਦੀ ਬਾਕੀ)

ਸਮੇਂ ੨੦ ਜਨਵਰੀ ੧੯੬੬ ਨੂੰ ਪਰਾਗਰਾਜ (ਆਲਾਹਾਬਾਦ) ਪਹੁੰਚ ਗਏ। ਸਵੇਰੇ ੨੧ ਜਨਵਰੀ ਮੱਸਿਆ ਵਾਲੇ ਦਿਨ ਤ੍ਰਿਬੇਣੀ ਸੰਗਮ ਇਸ਼ਨਾਨ ਕਰ ਕੇ ਫਿਰ ਸੰਨਿਆਸੀਆਂ ਦੀ ਸ਼ਾਹੀ, ਬੈਰਾਗੀਆਂ ਦੀ ਸ਼ਾਹੀ, ਉਦਾਸੀਆਂ ਦੀ ਸ਼ਾਹੀ, ਨਿਰਮਲਿਆਂ ਦੀ ਸ਼ਾਹੀ ਇਤਿਆਦਿਕ ਸਭਨਾਂ ਸੰਤ ਮੰਡਲੀਆਂ ਤੇ ਅੰਨ ਛੇਤਰਾਂ ਦੇ ਦਰਸ਼ਨ ਕੀਤੇ।

ਫਿਰ ਸੇਵਾ ਦੇ ਧਨੀ ਪਰਮ ਪੂਜਜ ਭੂਰੀ ਵਾਲੇ ਸੰਤਾਂ ਦੇ ਭੀ ਦਰਸ਼ਨ ਕੀਤੇ ਜੋ ਸਭ ਤੋਂ ਬਾਹਰ ਇਕਾਂਤ ਜਗ੍ਹਾ ਪਰ ਲੰਗਰ ਤਿਅਰ ਕਰਵਾ ਕੇ ਆਪਣੀ ਹੱਥੀਂ ਪਰਮ ਵੈਰਾਗੀ, ਤਿਆਗੀ, ਵਿਰੱਕਤ ਮਹਾਤਮਾਂ ਨੂੰ ਬੜੇ ਉਤਸ਼ਾਹ ਨਾਲ ਭੋਜਨ ਛਕਾ ਰਹੇ ਸਨ। ਦੇਖ ਕੇ ਚਿਤ ਬੜਾ ਪ੍ਰਸੰਨ ਹੋਇਆ। ਉਸ ਸਮੇਂ ਬੜੀ ਉੱਚ ਅਵਸਥਾ ਵਾਲਿਆਂ ਮਹਾਂ ਪੁਰਸ਼ਾਂ ਦੇ ਦਰਸ਼ਨ ਪ੍ਰਾਪਤ ਹੋਏ। ਦੂਜੇ ਦਿਨ ਦਾਸ ਨੂੰ ਭੀ ਉਹਨਾਂ ਮਹਾਂ ਪੁਰਸ਼ਾਂ ਦੀ ਸੇਵਾ ਕਰਨ ਦਾ ਮੌਕਾ ਬਖਸ਼ਿਆ।

੨੩ ਜਨਵਰੀ ਨੂੰ ਅਲਾਹਾਬਾਦ ਤੋਂ ਚੱਲ ਕੇ ਫਿਰ ਬਨਾਰਸ ਜਾ ਕੇ ਪਹਿਲੇ ਪਾਤਿਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਗੁਰਦੁਆਰੇ ਦੇ ਦਰਸ਼ਨ ਦਿਦਾਰੇ ਕੀਤੇ। ਪਹਿਲੇ ਪਾਤਿਸ਼ਾਹ ਜੀ ਦਾ ਗੁਰਦੁਆਰਾ ਅਜੇ ਛੋਟੇ ਅਕਾਰ ਤੇ ਪੁਰਾਣੀ ਇਮਾਰਤ ਦਾ ਸੀ ਨੌਵੇਂ ਪਾਤਿਸ਼ਾਹ ਜੀ ਦਾ ਗੁਰਦੁਆਰਾ ਬੜਾ ਆਲੀਸ਼ਾਨ ਤਿਆਰ ਹੋ ਚੁੱਕਾ ਸੀ।

ਫਿਰ ਕਬੀਰ ਚੌਤਰੇ ਗਏ, ਜਿਸ ਦਾ ਨਾਮ ਕਬੀਰ ਚੌਰਾ ਹੈ, ਇਥੇ ਭਗਤ ਕਬੀਰ ਜੀ ਗਿਆਨ ਗੋਸ਼ਟ ਕਰਦੇ ਹੁੰਦੇ ਸਨ ਤੇ ਇਕ ਪਹਿਲੀ ਅਵੱਸਥਾ ਦੀ ਆਪ ਜੀ ਦੀ ਫੋਟੋ ਲੱਗੀ ਹੋਈ ਹੈ, ਜਿਸ ਦੀ ਪੂਜਾ ਹੁੰਦੀ ਹੈ। ਸਾਹਮਣੇ ਹੀ 'ਬੀਜਕ ਮੰਦਰ' ਹੈ, ਜਿਸ ਵਿਖੇ ਭਗਤ ਕਬੀਰ ਜੀ ਦੀ ਬਿਰਧ ਅਵਸਥਾ ਦੀ ਫੋਟੋ ਲੱਗੀ ਹੋਈ ਹੈ।

ਬਨਾਰਸ ਤੋਂ ਚੱਲ ਕੇ ੨੪ ਜਨਵਰੀ ੧੯੬੬ ਦਿਨ ਸੋਮਵਾਰ ਰਾਤ ਨੂੰ ਅੱਠ ਵਜੇ ਪਟਨੇ ਸਾਹਿਬ ਪੁੱਜੇ। ਸਵੇਰੇ ੨੫ ਜਨਵਰੀ ਮੰਗਲਵਾਰ ਸ੍ਰੀ ਮਾਨ ਮਹੰਤ ਗੁਰਮੁਖ ਸਿੰਘ ਜੀ ਰੋਹਤਕ ਵਾਲਿਆਂ ਨੇ ਪਟਨੇ ਸਾਹਿਬ ਅਖੰਡ ਪਾਠ ਰਖਾਇਆ ਤੇ ਸ੍ਰੀ ਮਾਨ ੧੦੮ ਸਤਿਕਾਰ ਯੋਗ ਸੰਤ ਕਰਤਾਰ ਸਿੰਘ ਜੀ ਠੱਟੇ ਟਿੱਬੇ ਵਾਲਿਆਂ ਨੇ ਵੀ ਡਿਉਢੀ ਦੇ ਉੱਪਰ ੨੬ ਜਨਵਰੀ ਬੁਧਵਾਰ ਸ੍ਰੀ ਅਖੰਡ ਪਾਠ ਦਾ ਭੋਗ ਪਵਾਇਆ ਤੇ ਆਰਤੀ ਕਰਵਾ ਕੇ ਅੱਗੋਂ ਇਕ ਸੰਪਟ ਪਾਠ ਆਰੰਭ ਕਰਵਾ ਦਿੱਤਾ। ਉਥੋਂ ਦੇ ਪ੍ਰਬੰਧਕਾਂ ਤੇ ਨਾਲ ਗਈਆਂ ਸੰਗਤਾਂ ਦੇ ਕਹਿਣ ਪਰ ੨੫-੨੬ ਜਨਵਰੀ ਨੂੰ ਸ੍ਰੀ ਮੁਖਵਾਕ

**"ਸੋਰਠਿ ਮਹਲਾ ੪ ॥**

**ਆਪੇ ਕੰਡਾ ਆਪਿ ਤਰਾਜੀ ਪ੍ਰਭਿ ਆਪੇ ਤੋਲਿ ਤੋਲਾਇਆ ॥"** (ਪੰਨਾ ੬੦੫ ਦੀ ਕਥਾ ਕੀਤੀ)

(ਬਾਕੀ ਦੇਖੋ ਫੁਟ ਨੋਟ ਸਫਾ ੫੦੯)

ਹੋ ਰਿਹਾ ਹੈ।

(ਸਫਾ ੫੦੮ ਦੇ ਫੁੱਟਨੋਟ ਦੀ ਬਾਕੀ)

ਇਹਨਾਂ ਦੋਹਾਂ ਦਿਨਾਂ ਵਿਖੇ ਸਾਰੇ ਹਰਿਮੰਦਰਾਂ ਦੇ ਦਰਸ਼ਨ ਪਰਸਨ ਕੀਤੇ।

੧. ਤਖਤ ਸਾਹਿਬ ਤੇ ਦਸਮੇਸ਼ ਪਿਤਾ ਜੀ ਦਾ ਪੰਘੂੜਾ ਅੰਦਰਲੇ ਕਮਰੇ ਵਿਚ ਸੋਨੇ ਦੀ ਪਾਲਕੀ ਵਿਚ ਸੁਭਾਇਮਾਨ ਹੈ। ਜਿਸ ਪਰ ਬਾਲਾ ਪ੍ਰੀਤਮ ਜੀ ਬਿਰਾਜਦੇ ਰਹੇ ਸਨ।

੨. ਇਕ ਸ਼ੀਸ਼ੇ ਦੀ ਪੇਟੀ ਵਿਚ ਚੰਦਨ ਦੀਆਂ ਨੌਵੇਂ ਪਾਤਿਸ਼ਾਹ ਜੀ ਦੀਆਂ ਅਤੇ ਦਸਮੇਸ਼ ਪਿਤਾ ਜੀ ਦੇ ਬਚਪਨ ਦੀਆਂ ਖੜ੍ਹਾਵਾਂ ਪਈਆਂ ਹਨ।

੩. ਸ੍ਰੀ ਦਸਮੇਸ਼ ਪਿਤਾ ਜੀ ਦੇ ਚਾਰ ਤੀਰ ਹਨ।

੪. ਇਕ ਕ੍ਰਿਪਾਨ ਹੈ।

੫. ਇਕ ਕਟਾਰ ਹੈ।

੬. ਚੰਦਨ ਦਾ ਕੰਘਾ ਹੈ।

੭. ਮਿੱਟੀ ਦਾ ਇਕ ਗੁਲੇਲਾ ਹੈ, ਜਿਸ ਨਾਲ ਘੜੇ ਭੰਨਦੇ ਸਨ।

੮. ਛੋਟੀ ਚੱਕਰੀ ਹੈ, ਜੋ ਗੁਰੂ ਸਾਹਿਬ ਜੀ ਕੇਸਾਂ ਵਿਚ ਸਜਾਉਂਦੇ ਸਨ।

੯. ਲੋਹੇ ਦੇ ਦੋ ਚੱਕਰ, ਦਸਤਾਰ ਤੇ ਸਜਾਉਣ ਵਾਲੇ।

੧੦. ਗੁਰੂ ਸਾਹਿਬਾਂ ਤੇ ਮਾਤਾ ਸੁੰਦਰੀ ਜੀ ਦੇ ਹੁਕਮਨਾਮਿਆਂ ਦੀ ਇਕ ਜਿਲਦ ਹੈ।

੧੧. ਮਾਤਾ ਗੁਜਰੀ ਦਾ ਖੂਹ ਹੈ।

੧੨. ਕਬੀਰ ਜੀ ਦੀ ਖੱਡੀ ਦੀਆਂ ਤਿੰਨ ਲਕੜਾਂ ਪਈਆਂ ਹਨ।

ਬਾਹਰਲੇ ਕਮਰੇ ਵਿਖੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਤੇ ਦਸਮ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ।

ਇਥੇ ਇਤਨਾਂ ਕੁਝ ਮੇਰੇ ਕਹਿਣ ਦਾ ਭਾਵ ਇਹ ਹੈ ਕਿ ਪਟਨੇ ਸਾਹਿਬ ਵਿਖੇ ਅੱਜ ਤੱਕ 'ਰਹਿਰਾਸ ਸਾਹਿਬ' ਜੀ ਦੇ ਪਾਠ ਦੇ ਭੋਗ ਉਪ੍ਰੰਤ ਇਕ ਸੇਵਾਦਾਰ ਕਈ ਬੱਤੀਆਂ ਵਾਲਾ ਆਰਤੀ ਦਾ ਥਾਲ ਜਗਾ ਕੇ ਲਿਆਉਂਦਾ ਹੈ ਤੇ ਗ੍ਰੰਥੀਆਂ ਸਮੇਤ ਸਾਰੀ ਸੰਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਗੇ ਆਰਤੀ ਉਚਾਰਦੇ ਹਨ।

ਇਸ ਤਰ੍ਹਾਂ ਪੁਰਾਤਨ ਮ੍ਰਜਾਦਾ ਕਾਇਮ ਦੇਖ ਕੇ ਹੈਰਾਨੀ ਵੀ ਤੇ ਪ੍ਰਸੰਨਤਾ ਵੀ ਹੋਈ। ਫਿਰ ਉਥੋਂ ਦੇ ਸੇਵਾਦਾਰ ਨੂੰ ਕਹਿ ਕੇ ਆਰਤੀ ਦਾ ਥਾਲ ਮੰਗਵਾ ਕੇ ਬੱਤੀਆਂ ਗਿਣੀਆਂ ਜੋ ਗਿਣਤੀ ਵਿਚ ਸੋਲਾਂ ਸਨ।

ਅੰਮ੍ਰਿਤ ਵੇਲੇ ਹਰਿਮੰਦਰ ਸਾਹਿਬ ਜੀ ਨੂੰ ਦੁੱਧ ਦੀ ਲੱਸੀ ਨਾਲ ਇਸ਼ਨਾਨ ਕਰਾਉਣ ਉਪ੍ਰੰਤ ਪ੍ਰਕਾਸ਼ ਹੁੰਦਾ ਹੈ। ਹੁਕਮਨਾਮੇ ਤੋਂ ਮਗਰੋਂ ਸ੍ਰੀ 'ਸੁਖਮਨੀ ਸਾਹਿਬ' ਜੀ ਦੇ ਪਾਠ ਦਾ ਭੋਗ ਪੈ ਕੇ ਫਿਰ ਕੀਰਤਨ ਆਰੰਭ ਹੋ ਜਾਂਦਾ ਹੈ, ਪਹਿਲੇ ਅੱਧਾ ਘੰਟਾ ਓਥੇ ਦੇ ਗ੍ਰੰਥੀ ਸਾਹਿਬ ਕੀਰਤਨ ਕਰਦੇ ਹਨ, ਜੋ ਇਤਨੇ ਨੂੰ ਹਜ਼ੂਰੀ ਰਾਗੀ ਜੱਥਾ ਆ ਜਾਣ ਪਰ ਸ੍ਰੀ 'ਆਸਾ ਦੀ ਵਾਰ' ਦਾ ਕੀਰਤਨ ਆਰੰਭ ਹੁੰਦਾ ਹੈ। ਫਿਰ ਸ੍ਰੀ ਮੁਖਵਾਕ ਦੀ ਕਥਾ ਇਕ ਘੰਟਾ ਹੁੰਦੀ ਹੈ। ਕਥਾ ਦੇ ਭੋਗ ਉਪ੍ਰੰਤ ਅਰਦਾਸਾ ਕਰਕੇ ਕੜਾਹ ਪ੍ਰਸ਼ਾਦਿ ਵਰਤਾਇਆ ਜਾਂਦਾ ਹੈ ਤੇ ਗੁਰੂ ਸਾਹਿਬਾਂ ਦੇ ਸ਼ਾਸਤ੍ਰਾਂ ਆਦਿਕ ਯਾਦਗਾਰੀ (ਇਤਿਹਾਸਕ) ਅਮੋਲਕ ਵਸਤੂਆਂ ਦੇ ਦਰਸ਼ਨ ਕਰਾਏ ਜਾਂਦੇ ਹਨ। ਸਾਡੀ ਤਾਂ ਸਤਿਗੁਰੂ ਜੀ ਅੱਗੇ ਅਰਦਾਸ ਹੈ ਕਿ ਆਪਣੀ ਮਰਯਾਦਾ ਨੂੰ ਆਪ ਹੀ ਕਾਇਮ ਰੱਖਣ।

ਅਥਵਾ-ਮਕਰੰਦ ਨਾਮ ਸੁਗੰਧੀ ਦਾ ਹੈ। ਮਕਰੰਦ ਨਾਮ ਰਸ ਦਾ ਹੈ। ਮਕਰੰਦ ਨਾਮ ਧੂੜੀ ਦਾ ਹੈ।

ਇਸ ਤਰਫ-ਹਰੀ ਦੇ ਚਰਨ-ਕਵਲਾਂ ਦੀ ਭਗਤੀ ਵਾ ਪ੍ਰੀਤੀ ਰੂਪ ਮਕਰੰਦ=ਸੁਗੰਧੀ ਪਰ, ਪ੍ਰੇਮ ਰੂਪੀ ਰਸ ਪਰ ਅਤੇ ਸ਼ਰਧਾ ਰੂਪੀ ਧੂੜੀ ਪਰ ਮੇਰਾ ਮਨ ਲੁਭਾਇਮਾਨ ਹੋ ਰਿਹਾ ਹੈ।

## ਅਨਦਿਨੋ ਮੋਹਿ ਆਹੀ ਪਿਆਸਾ ॥

ਰਾਤ ਦਿਨ ਉਸ ਦੇ ਦਰਸ਼ਨਾਂ ਦੀ ਪਿਆਸ ਮੈਨੂੰ ਲੱਗ ਰਹੀ ਆਹੀ=ਹੈ।

## ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ ॥੪॥੩॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਮੈਂ ਸਾਰਿੰਗ=ਪਪੀਹੇ ਨੂੰ ਆਪਣਾ ਕਿਰਪਾ ਰੂਪ ਜਲ ਦੇਣਾ ਕਰੋ, ਜਾ ਤੇ=ਜਿਸ ਕਰਕੇ ਤੇਰੇ ਨਾਮ ਵਿਚ ਸਾਡਾ ਨਿਵਾਸ ਹੋਵੇ।

*ਯਥਾ— "ਮੇਰੇ ਪ੍ਰਭ ਕਿਰਪਾ ਜਲੁ ਦੇਵਹੁ ਹਰਿ ਨਾਈ ॥"* *[ਸੋਰਠਿ ਮਹਲਾ ੪, ਪੰਨਾ ੬੦੭]*

ਅਥਵਾ-"ਮੈਂ ਪਪੀਹੇ ਨੂੰ ਕਿਰਪਾ ਦ੍ਰਿਸ਼ਟੀ ਕਰਕੇ ਨਾਇ=ਨਾਮ ਰੂਪੀ ਜਲ ਦਿਓ, ਜਿਸ ਨਾਮ ਕਰਕੇ ਮੇਰਾ ਆਪ ਜੀ ਵਿਖੇ ਨਿਵਾਸ ਹੋਵੇ॥ ੪॥ ੩॥

## ਰਾਗੁ ਗਉੜੀ ਪੂਰਬੀ ਮਹਲਾ ੪ ॥ *

ਉਥਾਨਕਾ-ਇਕ ਸਮੇਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਰਸ਼ਨਾਂ ਵਾਸਤੇ ਸ੍ਰੀ ਗੋਇੰਦਵਾਲ ਜਾ ਰਹੇ ਸਨ, ਰਾਹ ਵਿਚ ਕਿਸੇ ਜ਼ਿਮੀਂਦਾਰ ਨੇ ਕਿਹਾ-"ਜਿਸ ਰਸਤੇ ਆਪ ਜਾ ਰਹੇ ਹੋ, ਏਸੇ ਰਾਹ ਵਿਚ ਮੇਰਾ ਬਾਜਰੇ ਦਾ ਖੇਤ ਅਮਕੀ ਟਾਹਲੀ ਪਾਸ ਆਏਗਾ, ਆਪ ਓਥੋਂ ਪੰਛੀਆਂ ਨੂੰ ਉਡਾਈ ਜਾਣਾ।"

ਇਹ ਗੱਲ ਸੁਣ ਕੇ ਗੁਰੂ ਸਾਹਿਬ ਜੀ ਨੇ ਵਿਚਾਰਿਆ ਕਿ ਜੇ ਪੰਛੀਆਂ ਨੂੰ ਉਡਾਇਆ ਤਾਂ ਪਾਪ ਹੋਵੇਗਾ, ਜੇ ਨਾ ਉਡਾਇਆ ਤਾਂ ਇਹ ਆਪਣੇ ਮਨ ਵਿਚ ਗੁੱਸਾ ਕਰੇਗਾ।

ਉਸ ਵੇਲੇ ਗੁਰੂ ਜੀ ਨੇ ਉਸ ਨੂੰ ਉਪਦੇਸ਼ ਦੇਣ ਦਾ ਸਮਾਂ ਵਿਚਾਰ ਕੇ ਕਿਹਾ-"ਭਾਈ! ਜਿਵੇਂ ਪ੍ਰਤੱਖ ਚਿੱੜੀਆਂ ਆਦਿਕ ਪੰਛੀਆਂ ਦੇ ਉਡਾਉਣ ਦਾ ਉੱਦਮ ਕਰਦਾ ਹੈਂ, ਤਿਵੇਂ ਅੰਤਹਕਰਣ ਰੂਪੀ ਧਰਤੀ ਵਿਖੇ ਜੋ ਕਾਮ ਆਦਿਕ ਪੰਛੀ, ਸ਼ੁਭ-ਗੁਣਾਂ ਰੂਪ ਖੇਤੀ ਨੂੰ ਖਾਂਦੇ ਹਨ, ਉਨ੍ਹਾਂ ਦੇ ਉਡਾਉਣ ਦਾ ਵੀ ਉੱਦਮ ਕਰ।

ਜ਼ਿਮੀਂਦਾਰ ਨੇ ਕਿਹਾ-"ਉਨ੍ਹਾਂ ਨੂੰ ਮੈਂ ਕਿਵੇ ਉਡਾਵਾਂ ?" ਗੁਰ ਉੱਤਰ-

## ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ ॥

ਸਰੀਰ ਰੂਪ ਨਗਰ ਕਾਮ ਕ੍ਰੋਧ ਆਦਿਕ ਵਿਸ਼ਿਆਂ ਕਰਕੇ ਬਹੁਤ ਭਰਿਆ ਹੋਇਆ ਹੈ।

---

*ਦੋਨਾਂ ਸ਼ਬਦਾਂ ਦਾ ਪਾਠਂਤ੍ਰ-ਭੇਦ

| ਕੀਰਤਨ ਸੋਹਿਲਾ (ਪੰਨਾ ੧੩) | ਰਾਗੁ ਗਉੜੀ (ਪੰਨਾ ੧੭੧) |
|---|---|
| 'ਰਾਗੁ' ਗਉੜੀ ਪੂਰਬੀ ਮਹਲਾ ੪ ॥<br>ਸਾਕਤ ਹਰਿ ਰਸ ਸਾਦੁ ਨ 'ਜਾਣਿਆ', | ਗਉੜੀ ਪੂਰਬੀ ਮਹਲਾ ੪ ॥<br>ਸਾਕਤ ਹਰਿ ਰਸ ਸਾਦੁ ਨ 'ਜਾਨਿਆ', |

ਯਥਾ— "ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥"

[ਸੋਰਠਿ ਮਹਲਾ ੩, ਪੰਨਾ ੬੦੦]

ਹੇ ਭਾਈ! ਸਾਧੂਆਂ ਨਾਲ ਮਿਲ ਕੇ ਤੂੰ ਇਨ੍ਹਾਂ ਨੂੰ 'ਖੰਡਲ ਖੰਡਾ'= ਟੁਕੜੇ ਟੁਕੜੇ ਕਰ ਦੇਹ।

ਅਥਵਾ-ਜਿਨ੍ਹਾਂ ਸਾਧੂਆਂ ਨੇ ਇਨ੍ਹਾਂ ਕਾਮ ਆਦਿਕਾਂ ਨੂੰ ਖੰਡਿਆ ਹੈ ਉਨ੍ਹਾਂ ਨਾਲ ਮਿਲ ਕੇ ਤੂੰ ਭੀ ਉਨ੍ਹਾਂ ਦੀ ਸਿਖਿਆ ਲੈ ਕੇ ਕਾਮ ਆਦਿਕਾਂ ਨੂੰ ਖੰਡਾ ਹੇ=ਨਾਸ ਕਰ ਦੇਹ।

ਅਥਵਾ-ਗਿਆਨ ਰੂਪ ਖੰਡਾ ਲੈ ਕੇ ਕਾਮ ਆਦਿਕਾਂ ਨੂੰ ਖੰਡਲ=ਨਾਸ ਕਰ ਦੇਹ।

ਅਥਵਾ-ਸਾਧੂ=ਸ੍ਰੇਸ਼ਟ ਗੁਰਾਂ ਨਾਲ ਮਿਲ ਕੇ ਖੰਡਲ=ਸਮੂਹ ਕਾਮ ਆਦਿਕਾਂ ਨੂੰ ਖੰਡ ਹੇ=ਟੁਕੜੇ ਕਰ ਦੇਹ, ਭਾਵ ਨਾਸ ਕਰ ਦੇਹ।

ਪ੍ਰਸ਼ਨ-ਗੁਰੂ ਕਿਵੇਂ ਪ੍ਰਾਪਤ ਹੁੰਦੇ ਹਨ?

ਉੱਤਰ-ਗੁਰੂ ਭਾਗਾਂ ਨਾਲ ਮਿਲਦੇ ਹਨ।

## ਪੂਰਬਿ ਲਿਖਤ ਲਿਖੇ ਗੁਰੁ ਪਾਇਆ

ਜਿਸ ਨੇ ਭੀ ਗੁਰਾਂ ਨੂੰ ਪਾਇਆ ਹੈ ਸੋ ਪੂਰਬਲੇ ਕਰਮਾਂ ਦੀ ਲਿਖਤ ਦੇ ਲਿਖੇ ਅਨੁਸਾਰ ਪਾਇਆ ਹੈ।

## ਮਨਿ ਹਰਿ ਲਿਵ ਮੰਡਲ ਮੰਡਾ ਹੇ॥੧॥

ਗੁਰਮੁਖਾਂ ਨੇ ਆਪਣੇ ਮਨ ਰੂਪ ਬਸਤ੍ਰ ਨੂੰ ਹਰੀ ਦੀ ਲਿਵ ਰੂਪ ਮੰਡਲ=ਮੱਟੀ ਵਿਖੇ ਮੰਡ ਹੇ=ਰਪਨਾ ਭਾਵ ਰੰਗਣਾ ਕੀਤਾ ਹੈ।

ਅਥਵਾ-ਸਤਿਸੰਗ ਰੂਪ ਮੱਟੀ ਵਿਖੇ ਨਾਮ ਰੂਪ ਜਲ, ਭਗਤੀ ਰੂਪ ਰੰਗ ਪਾ ਕੇ, ਕਾਮ ਆਦਿਕ ਲੱਕੜੀਆਂ ਨੂੰ ਜਪ ਤਪ ਰੂਪ ਅਗਨੀ ਨਾਲ ਸਾੜ ਕੇ ਭਾਵ ਜਪ ਤਪ ਰੂਪ ਅਗਨੀ ਦਾ ਸੇਕ ਦੇ ਕੇ ਗੁਰੂ ਰੂਪ ਲਿਲਾਰੀ ਦੁਆਰੇ ਮਨ ਰੂਪ ਬਸਤ੍ਰ ਨੂੰ ਰੰਗਣਾ ਕੀਤਾ ਹੈ॥ ੧॥

## ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ॥

ਸਾਧੂ ਅੱਗੇ ਅੰਜੁਲੀ=ਹੱਥ ਜੋੜਨ ਕਰਕੇ ਵੱਡੇ ਪੁੰਨ ਦੀ ਪ੍ਰਾਪਤੀ ਹੁੰਦੀ ਹੈ।

ਯਥਾ— "ਤੁਧੁ ਸਾਲਾਹਨਿ ਤਿਨ ਧਨੁ ਪਲੈ ਨਾਨਕ ਕਾ ਧਨੁ ਸੋਈ॥
ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ॥ ੪॥ ੩॥"

[ਪ੍ਰਭਾਤੀ ਮਹਲਾ ੧, ਪੰਨਾ ੧੩੨੮]

## ਕਰਿ ਡੰਡਉਤ ਪੁਨੁ ਵਡਾ ਹੇ॥੧॥ ਰਹਾਉ॥

ਡੰਡੇ ਵਤ ਲੰਮਾ ਪੈ ਕੇ ਨਮਸ਼ਕਾਰ ਕਰਨ ਨਾਲ ਉਸ ਤੋਂ ਵੀ ਵੱਡੇ ਪੁੰਨ ਦੀ ਪ੍ਰਾਪਤੀ ਹੁੰਦੀ ਹੈ।

ਯਥਾ— "ਹਰਿ ਸੰਤਨ ਕਰਿ ਨਮੋ ਨਮੋ॥ ਨਉ ਨਿਧਿ ਪਾਵਹਿ ਅਤੁਲੁ ਸੁਖੋ॥ ੪॥"

[ਗਉੜੀ ਮਹਲਾ ੫, ਪੰਨਾ ੨੪੧]

ਤਥਾ— "ਤਾ ਕਉ ਕਰਹੁ ਸਗਲ ਨਮਸਕਾਰੁ॥ ਜਾ ਕੈ ਮਨਿ ਪੂਰਨੁ ਨਿਰੰਕਾਰੁ॥"

[ਪ੍ਰਭਾਤੀ ਮਹਲਾ ੫, ੧੩੩੮]

## ਸਾਕਤ ਹਰਿ ਰਸ ਸਾਦੁ ਨ ਜਾਣਿਆ

ਪਰਮੇਸ਼ਰ ਵਲੋਂ ਟੁੱਟਾ ਹੋਇਆ ਜੋ ਸ਼ਕਤੀ ਦਾ ਉਪਾਸ਼ਕ ਹੈ ਉਸੀ ਦਾ ਨਾਂ ਸਾਕਤ ਹੈ। ਉਹਨਾਂ ਸਾਕਤਾਂ ਨੇ ਹਰੀ ਰਸ ਦੇ ਸੁਾਦ ਨੂੰ ਨਹੀਂ ਜਾਣਿਆਂ।

ਜਥਾ— "ਗੁਰਮੁਖਿ ਕੂੜੁ ਨ ਭਾਵਈ ਸਚਿ ਰਤੇ ਸਚ ਭਾਇ॥
ਸਾਕਤ ਸਚੁ ਨ ਭਾਵਈ ਕੂੜੈ ਕੂੜੀ ਪਾਂਇ॥"

[ਸਿਰੀਰਾਗੁ ਮਹਲਾ ੧, ਪੰਨਾ ੨੨]

ਤਥਾ— ਸਾਕਤ ਕੀ ਐਸੀ ਹੈ ਰੀਤਿ॥ ਜੋ ਕਿਛੁ ਕਰੈ ਸਗਲ ਬਿਪਰੀਤ॥ ੨॥
ਜੀਉ ਪ੍ਰਾਣ ਜਿਨਿ ਮਨੁ ਤਨੁ ਧਾਰਿਆ॥ ਸੋਈ ਠਾਕੁਰੁ ਮਨਹੁ ਬਿਸਾਰਿਆ॥ ੩॥

[ਗਉੜੀ ਮਹਲਾ ੫, ਪੰਨਾ ੧੯੫]

ਤਥਾ— "ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ॥ ਓਹੁ ਬਿਖਈ ਓਸੁ ਰਾਮ ਕੋ ਰੰਗੁ॥ ੧॥ ਰਹਾਉ॥"

[ਗਉੜੀ ਮਹਲਾ ੫, ਪੰਨਾ ੧੯੮]

ਤਥਾ— "ਸਾਕਤ ਬਧਿਕ ਮਾਇਆਧਾਰੀ ਤਿਨ ਜਮ ਜੋਹਨਿ ਲਾਗੇ॥
ਉਨ ਸਤਿਗੁਰ ਆਗੈ ਸੀਸੁ ਬੇਚਿਆ ਓਇ ਆਵਹਿ ਜਾਹਿ ਅਭਾਗੇ॥ ੪॥"

[ਗਉੜੀ ਮਹਲਾ ੪, ਪੰਨਾ ੧੭੨]

ਤਥਾ— "ਬਿਨੁ ਸਿਮਰਨ ਹੈ ਆਤਮ ਘਾਤੀ॥ ਸਾਕਤ ਨੀਚ ਤਿਸੁ ਕੁਲੁ ਨਹੀ ਜਾਤੀ॥ ੭॥"

[ਗਉੜੀ ਮਹਲਾ ੫, ਪੰਨਾ ੨੩੯]

ਤਥਾ— "ਬਿਰਥੀ ਸਾਕਤ ਕੀ ਆਰਜਾ॥ ਸਾਚ ਬਿਨਾ ਕਹ ਹੋਵਤ ਸੂਚਾ॥
ਬਿਰਥਾ ਨਾਮ ਬਿਨਾ ਤਨੁ ਅੰਧ॥ ਮੁਖਿ ਆਵਤ ਤਾ ਕੈ ਦੁਰਗੰਧ॥
ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ॥ ਮੇਘ ਬਿਨਾ ਜਿਉ ਖੇਤੀ ਜਾਇ॥"

[ਗਉੜੀ ਸੁਖਮਨੀ, ਪੰਨਾ ੨੬੯]

ਤਥਾ— "ਏਕੋ ਏਕੁ ਰਹਿਆ ਭਰਪੂਰਿ॥ ਸਾਕਤ ਨਰ ਲੋਭੀ ਜਾਣਹਿ ਦੂਰਿ॥ ੩॥"

[ਬਸੰਤੁ ਮਹਲਾ ੪, ਪੰਨਾ ੧੧੭੭]

ਤਥਾ— "ਸਾਕਤ ਕੂੜ ਕਪਟ ਮਹਿ ਟੇਕਾ॥ ਅਹਿਨਿਸਿ ਨਿੰਦਾ ਕਰਹਿ ਅਨੇਕਾ॥
ਬਿਨੁ ਸਿਮਰਨ ਆਵਹਿ ਫੁਨਿ ਜਾਵਹਿ ਗ੍ਰਭ ਜੋਨੀ ਨਰਕ ਮਝਾਰਾ ਹੇ॥ ੯॥
ਸਾਕਤ ਜਮ ਕੀ ਕਾਣਿ ਨ ਚੂਕੈ॥ ਜਮ ਕਾ ਡੰਡੁ ਨ ਕਬਹੂ ਮੂਕੈ॥
ਬਾਕੀ ਧਰਮ ਰਾਇ ਕੀ ਲੀਜੈ ਸਿਰਿ ਅਫਰਿਓ ਭਾਰੁ ਅਫਾਰਾ ਹੇ॥ ੧੦॥
ਬਿਨੁ ਗੁਰ ਸਾਕਤੁ ਕਹਹੁ ਕੋ ਤਰਿਆ॥ ਹਉਮੈ ਕਰਤਾ ਭਵਜਲਿ ਪਰਿਆ॥

[ਮਾਰੂ ਮਹਲਾ ੧, ਪੰਨਾ ੧੦੩੦]

ਕਿਉਂਕਿ-

## ਤਿਨ ਅੰਤਰਿ ਹਉਮੈ ਕੰਡਾ ਹੇ॥

ਉਹਨਾਂ ਦੇ ਅੰਦਰ ਹੰਗਤਾ ਰੂਪੀ ਕੰਡੇਲ ਰੋਗ ਹੈ, ਵਾ ਝਾਹ ਹੈ।

ਵਾ-ਉਹਨਾਂ ਦੇ ਮਨ ਰੂਪੀ ਪੈਰ ਦੇ ਅੰਦਰ ਹਉਮੈ ਦਾ ਕੰਡਾ ਹੈ।

## ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ

ਜਿਉਂ ਜਿਉਂ ਕਾਰ-ਵਿਹਾਰ ਦੇ ਕਰਨ ਵੱਲ ਚੱਲਦੇ, ਤਿਉਂ ਤਿਉਂ ਹਉਮੈ ਰੂਪ ਕੰਡਾ ਚੁਭਦਾ ਹੈ ਤੇ ਦੁੱਖ ਪਾਉਂਦੇ ਹਨ।

ਅਥਵਾ-ਜਿਉਂ ਜਿਉਂ ਗੁਰਮੁਖ-ਮਹਾਤਮਾਂ ਦਾ ਜਸ ਚੱਲਦਾ ਹੈ, ਤਿਉਂ ਤਿਉਂ ਈਰਖਾ ਰੂਪ ਕੰਡਾ ਚੁਭਦਾ ਹੈ ਤੇ ਦੁੱਖ ਪਾਉਂਦੇ ਹਨ।

ਯਥਾ— "ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ॥
ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ॥ ੪॥"

[ਰਾਮਕਲੀ ਕਬੀਰ ਜੀ, ਪੰਨਾ ੯੬੯]

ਤਥਾ— "ਰਾਮ ਨਾਮ ਕੀ ਪੈਜ ਵਡੇਰੀ ਮੇਰੇ ਠਾਕੁਰਿ ਆਪਿ ਰਖਾਈ॥
ਜੇ ਸਭਿ ਸਾਕਤ ਕਰਹਿ ਬਖੀਲੀ ਇਕ ਰਤੀ ਤਿਲੁ ਨ ਘਟਾਈ॥ ੫॥
ਜਨ ਕੀ ਉਸਤਤਿ ਹੈ ਰਾਮ ਨਾਮਾ ਦਹ ਦਿਸਿ ਸੋਭਾ ਪਾਈ॥
ਨਿੰਦਕੁ ਸਾਕਤੁ ਖਵਿ ਨ ਸਕੈ ਤਿਲੁ ਅਪਣੈ ਘਰਿ ਲੂਕੀ ਲਾਈ॥ ੬॥"

[ਬਸੰਤੁ ਮਹਲਾ ੪, ਪੰਨਾ ੧੧੯੧]

ਤਥਾ— "ਨਿਰਵੈਰੈ ਸੰਗਿ ਵੈਰੁ ਰਚਾਏ ਪਹੁਚਿ ਨ ਸਕੈ ਗਵਾਰੈ॥
ਕਹੁ ਨਾਨਕ ਸੰਤਨ ਕਾ ਰਾਖਾ ਪਾਰਬ੍ਰਹਮੁ ਨਿਰੰਕਾਰੈ॥"

[ਸਾਰੰਗ ਮਹਲਾ ੫, ਪੰਨਾ ੧੨੦੫]

ਤਥਾ— "ਨਿਰਵੈਰੇ ਸੰਗਿ ਵੈਰੁ ਰਚਾਵੈ ਹਰਿ ਦਰਗਹ ਓਹੁ ਹਾਰੈ॥
ਆਦਿ ਜੁਗਾਦਿ ਪ੍ਰਭ ਕੀ ਵਡਿਆਈ ਜਨ ਕੀ ਪੈਜ ਸਵਾਰੈ॥ ੧॥"

[ਸਾਰਗ ਮਹਲਾ ੫, ਪੰਨਾ ੧੨੧੨]

ਅਥਵਾ-ਜਿਉਂ ਜਿਉਂ ਉਹ ਆਪਣੇ ਹਉਮੈ ਦੇ ਕਰਮਾਂ ਵਿਚ ਅਗਾਹਾਂ ਤੁਰਦੇ ਹਨ, ਤਿਉਂ ਤਿਉਂ ਕੰਡਾ ਚੁੱਭਦਾ ਹੈ ਤੇ ਉਹ ਦੁੱਖ ਪਾਉਂਦੇ ਹਨ।

## ਜਮਕਾਲੁ ਸਹਹਿ ਸਿਰਿ ਡੰਡਾ ਹੇ॥ ੨॥

ਅੰਤ ਨੂੰ ਉਹ ਆਪਣੇ ਸਿਰ ਉਤੇ ਜਮ ਕਾਲ ਦੇ ਡੰਡੇ ਨੂੰ ਸਹਾਰਦੇ ਹਨ॥ ੨॥

ਯਥਾ— "ਗੁਰ ਬਿਨੁ ਉਰਝਿ ਮਰਹਿ ਬੇਕਾਰਾ॥ ਜਮੁ ਸਿਰਿ ਮਾਰੇ ਕਰੇ ਖੁਆਰਾ॥"

[ਮਾਰੂ ਮਹਲਾ ੧, ਪੰਨਾ ੧੦੨੬]

ਤਥਾ— "ਸਾਕਤ ਜਮ ਕੀ ਕਾਣਿ ਨ ਚੂਕੈ॥ ਜਮ ਨ ਡੰਡੁ ਨ ਕਬਹੂ ਮੂਕੈ॥"

[ਮਾਰੂ ਮਹਲਾ ੧, ਪੰਨਾ ੧੦੩੦]

ਤਥਾ— "ਜਮ ਕੋ ਡੰਡੁ ਪਰਿਓ ਸਿਰ ਊਪਰਿ ਤਬ ਸੋਵਤ ਤੈ ਜਾਗਿਓ॥
ਕਹਾ ਹੋਤ ਅਬ ਕੈ ਪਛੁਤਾਏ ਛੂਟਤ ਨਾਹਨਿ ਭਾਗਿਓ॥ ੧॥"

[ਮਾਰੂ ਮਹਲਾ ੯, ਪੰਨਾ ੧੦੦੮]

ਤਥਾ—"ਕਹੁ ਕਬੀਰ ਤਬ ਹੀ ਨਰੁ ਜਾਗੈ॥ ਜਮ ਕਾ ਡੰਡੁ ਮੂੰਡ ਮਹਿ ਲਾਗੈ॥ ੩॥ ੨॥"

[ਗੌਂਡ ਕਬੀਰ ਜੀ, ਪੰਨਾ ੮੭੦]

ਤਥਾ—"ਸੁਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ॥
ਜਮ ਕਾ ਡੰਡੁ ਮੂੰਡ ਮਹਿ ਲਾਗੈ ਖਿਨ ਮਹਿ ਕਰੈ ਨਿਬੇਰਾ॥ ੩॥"

[ਆਸਾ ਕਬੀਰ ਜੀ, ਪੰਨਾ ੪੭੯]

ਤਥਾ—"ਬਾਝੁ ਗੁਰੂ ਹੈ ਅੰਧ ਅੰਧਾਰਾ॥ ਜਮਕਾਲਿ ਗਰਠੇ ਕਰਹਿ ਪੁਕਾਰਾ॥"

[ਮਾਝ ਮਹਲਾ ੩, ਪੰਨਾ ੧੨੫]

ਤਥਾ—"ਬਿਨੁ ਗੁਰ ਸਾਚੇ ਭਰਮਿ ਭੁਲਾਏ॥ ਮਨਮੁਖ ਅੰਧੇ ਸਦਾ ਬਿਖੁ ਖਾਏ॥
ਜਮ ਡੰਡੁ ਸਹਹਿ ਸਦਾ ਦੁਖੁ ਪਾਇ॥ ੪॥" [ਗਉੜੀ ਮਹਲਾ ੩, ਪੰਨਾ ੨੩੧]

ਤਥਾ—"ਢਾਹਿ ਮੜੋਲੀ ਲੂਟਿਆ ਦੇਹੁਰਾ ਸਾ ਧਨ ਪਕੜੀ ਏਕ ਜਨਾ॥
ਜਮ ਡੰਡਾ ਗਲਿ ਸੰਗਲੁ ਪੜਿਆ ਭਾਗਿ ਗਏ ਸੇ ਪੰਚ ਜਨਾ॥"

[ਗਉੜੀ ਚੇਤੀ ਮਹਲਾ ੧, ਪੰਨਾ ੧੫੫]

ਤਥਾ—"ਇਕਨ੍ਹਾ ਗਲੀਂ ਜੰਜੀਰ ਬੰਦਿ ਰਬਾਣੀਐ॥ ਬਧੇ ਛੁਟਹਿ ਸਚਿ ਸਚੁ ਪਛਾਣੀਐ॥
ਲਿਖਿਆ ਪਲੈ ਪਾਇ ਸੋ ਸਚੁ ਜਾਣੀਐ॥ ਹੁਕਮੀ ਹੋਇ ਨਿਬੇੜੁ ਗਇਆ ਜਾਣੀਐ॥
ਭਉਜਲ ਤਾਰਣਹਾਰੁ ਸਬਦਿ ਪਛਾਣੀਐ॥ ਚੋਰ ਜਾਰ ਜੂਆਰ ਪੀੜੇ ਘਾਣੀਐ॥
ਨਿੰਦਕ ਲਾਇਤਬਾਰ ਮਿਲੇ ਹੜ੍ਹਵਾਣੀਐ॥" [ਮਲਾਰ ਵਾਰ, ਪੰਨਾ ੧੨੮੭]

ਹੁਣ ਗੁਰਮੁਖ-ਜਨਾਂ ਦੀ ਗੱਲ ਆਖਦੇ ਹਨ -

## ਹਰਿਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ ਖੰਡਾ ਹੇ॥

ਹਰੀ ਦੇ ਗੁਰਮੁਖ-ਜਨ ਹਰਿ ਹਰਿ ਨਾਮ ਵਿਚ ਸਮਾਏ ਰਹਿੰਦੇ ਹਨ।
ਉਹਨਾਂ ਨੇ ਭਵ=ਸੰਸਾਰ ਦੇ ਜਨਮ ਮਰਨ ਆਦਿ ਦੁੱਖਾਂ ਨੂੰ ਖੰਡਾ ਹੇ=ਕੱਟ ਦਿੱਤਾ ਹੈ।
ਅਥਵਾ-ਜਨਮ ਦੇ ਭਵ=ਡਰ ਨੂੰ ਅਤੇ ਮਰਨ ਦੇ ਦੁੱਖ ਨੂੰ ਉਹਨਾਂ ਨੇ ਕੱਟ ਦਿੱਤਾ ਹੈ।
ਅਥਵਾ-ਜਨਮ ਮਰਨ ਦੇ ਦੁੱਖ ਨੂੰ ਕੱਟ ਕੇ ਭਵ=ਕਲਿਆਣ ਸਰੂਪ ਹੋਏ ਹਨ।

## ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ॥ ੩॥

ਉਹਨਾਂ ਨੇ ਨਾਸ ਤੋਂ ਰਹਿਤ ਜੋ ਸਾਰੇ ਵਿਆਪਕ ਪਰਮੇਸ਼ਰ ਹੈ, ਉਸ ਨੂੰ ਪਾ ਲਿਆ ਹੈ।
ਇਸ ਕਰਕੇ ਉਹਨਾਂ ਦੀ ਸੋਭਾ ਨੌਂ ਖੰਡਾਂ ਤੇ ਬ੍ਰਹਮੰਡਾਂ ਵਿਚ ਬਹੁਤ ਸਾਰੀ ਹੋਈ ਹੈ॥ ੩॥
ਹੁਣ ਜੀਵਾਂ ਨੂੰ ਸਿਖਾਉਣ ਵਾਸਤੇ ਪ੍ਰਭੂ ਅੱਗੇ ਅਰਦਾਸ ਕਰਦੇ ਹਨ-

## ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ॥

ਹੇ ਪ੍ਰਭੂ ! ਅਸੀਂ ਤੇਰੇ ਗਰੀਬ ਤੋਂ ਗਰੀਬ ਦਾਸ ਹਾਂ।
ਅਥਵਾ-ਹੇ ਪ੍ਰਭੂ ! ਅਸੀਂ ਗਰੀਬ ਤੇ ਮਸਕੀਨ=ਕੰਗਾਲ ਹਾਂ, ਪਰ ਤੇਰੇ ਹਾਂ।

ਯਥਾ—"ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ॥

ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ॥ ੧॥ ਰਹਾਉ॥"

[ਤਿਲੰਗ ਨਾਮਦੇਵ ਜੀ, ਪੰਨਾ ੭੨੭]

ਤਥਾ—"ਕਹਿਆ ਕਰਣਾ ਦਿਤਾ ਲੈਣਾ॥ ਗਰੀਬਾ ਅਨਾਥਾ ਤੇਰਾ ਮਾਣਾ॥"

[ਮਾਝ ਮਹਲਾ ੫, ਪੰਨਾ ੯੮]

ਤਥਾ—"ਜੋ ਜੋ ਗਰਬੁ ਕਰੇ ਸੋ ਜਾਇ॥ ਗਰੀਬ ਦਾਸ ਕੀ ਪ੍ਰਭੁ ਸਰਣਾਇ॥"

[ਗੋਂਡ ਮਹਲਾ ੫, ਪੰਨਾ ੮੬੯]

ਤਥਾ—"ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ॥"

[ਗਉੜੀ ਸੁਖਮਨੀ, ਪੰਨਾ ੨੭੮]

ਤਥਾ—"ਸਹਜ ਸੁਹੇਲਾ ਫਲੁ ਮਸਕੀਨੀ॥ ਸਤਿਗੁਰ ਅਪੁਨੈ ਮੋਹਿ ਦਾਨੁ ਦੀਨੀ॥"

[ਗਉੜੀ ਮਹਲਾ ੫, ਪੰਨਾ ੨੩੫]

ਪਹਿਲਾ ਅਰਥ-ਹੇ ਹਰੀ ! ਤੂੰ ਸਾਨੂੰ ਰੱਖ ਲੈ, ਰੱਖ ਲੈ, ਕਿਉਂਕਿ ਤੂੰ ਹੀ ਵੱਡਿਆਂ ਤੋਂ ਵੱਡਾ ਭਾਵ ਸਰਬ ਕਲਾ ਸਮਰੱਥ ਹੈਂ।

ਯਥਾ—"ਕਿਆ ਏ ਭੂਪਤਿ ਬਪੁਰੇ ਕਹੀਅਹਿ ਕਹੁ ਏ ਕਿਸ ਨੋ ਮਾਰਹਿ॥
ਰਾਖੁ ਰਾਖੁ ਰਾਖੁ ਸੁਖਦਾਤੇ ਸਭੁ ਨਾਨਕ ਜਗਤੁ ਤੁਮ੍ਹਾਰਹਿ॥ ੨॥ ੧੧॥"

[ਸਾਰਗ ਮਹਲਾ ੫, ਪੰਨਾ ੧੨੧੧]

ਦੂਜਾ ਅਰਥ-ਹੇ ਵੱਡਿਆਂ ਤੇ ਵੱਡੇ ਹਰੀ ! ਤੂੰ ਸਾਨੂੰ ਰੱਖ ਲੈ, ਰੱਖ ਲੈ, ਰੱਖ ਲੈ। ਤਿੰਨ ਵਾਰ ਆਖ ਕੇ ਨਿਸਚੇ ਅਰਥ ਕੀਤਾ।

ਤੀਜਾ ਅਰਥ-ਹੇ ਹਰੀ ! ਜਿਨ੍ਹਾਂ ਨੂੰ ਤੂੰ ਰੱਖਿਆ ਹੈ ਉਹਨਾਂ ਦੁਆਰੇ ਸਾਨੂੰ ਭੀ ਰੱਖ ਲੈ।

ਚੌਥਾ ਅਰਥ-ਹੇ ਹਰੀ ! ਚਰਨਾਂ ਦੀ ਰਾਖੁ=ਧੂੜੀ ਦੇ ਕੇ ਰੱਖ ਲੈ।

ਪੰਜਵਾਂ ਅਰਥ-ਹੇ ਹਰੀ ! ਸਤਿਨਾਮੁ ਰੂਪੀ ਰੱਖਿਆ ਦੇ ਕੇ ਰੱਖ ਲੈ।

ਛੇਵਾਂ ਅਰਥ-ਹੇ ਹਰੀ ! ਰਾਖੁ=ਸੁਆਹ ਵਿਚ ਮੇਲਣ ਵਾਲੇ ਜੋ ਕਾਮ ਆਦਿਕ ਵਿਸ਼ੇ ਹਨ, ਉਹਨਾਂ ਵੱਲੋਂ ਰੱਖ ਲੈ।

ਸੱਤਵਾਂ ਅਰਥ-ਹੇ ਹਰੀ ! ਰਾਖੁ ਆਦਿਕ ਪੰਜਾਂ ਤੱਤਾਂ ਨਾਲ ਰਚਿਆ ਹੋਇਆ ਜੋ ਸਰੀਰ ਹੈ, ਇਸ ਦੇ ਅਧਿਆਸ ਵਲੋਂ ਰੱਖ ਲੈ।

## ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੈ॥੪॥੪॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਹੇ ਅਧਾਰੁ=ਆਸਰਾ ਰੂਪ ਹਰੀ ! ਮੈਂ ਜਨ ਨੂੰ ਤੇਰੇ ਨਾਮ ਦੀ ਟੇਕ=ਓਟ ਹੈ।

ਅਥਵਾ-ਤੇਰੇ ਨਾਮ ਦੇ ਆਸਰੇ ਟੇਕ=ਟਿਕੇ ਹਾਂ।

ਅਥਵਾ-ਮਨ ਕਰਕੇ ਵੀ ਨਾਮ ਦਾ ਅਧਾਰੁ=ਆਸਰਾ ਹੈ, ਤਨ ਨੂੰ ਵੀ ਨਾਮ ਦੀ ਟੇਕ=ਓਟ ਹੈ।

ਹੇ ਹਰੀ ! ਤੇਰੇ ਸੁਖ ਰੂਪ ਨਾਮ ਵਿਚ ਹੀ ਬਾਣੀ ਨੂੰ ਤਦਾਕਾਰ ਕੀਤਾ ਹੈ।

ਅਥਵਾ-ਹੇ ਹਰੀ ! ਤੇਰੇ ਨਾਮ ਕਰ ਕੇ ਹੀ ਮੈਂ ਸੁਖ ਨੂੰ ਮੰਡਾ=ਪਾਇਆ ਹੈ॥ ੪॥ ੪॥

## ਰਾਗੁ ਗਉੜੀ ਪੂਰਬੀ ਮਹਲਾ ੫ ॥ *

ਹੁਣ ਪੰਚਮ ਪਿਤਾ ਜੀ ਆਪਣੇ ਪਵਿੱਤ੍ਰ ਮੁਖਾਰਬਿੰਦ ਤੋਂ ਇਕ ਸ਼ਬਦ ਉਚਾਰ ਕੇ ਸਿੱਖਾਂ ਨੂੰ ਉਪਦੇਸ਼ ਦੇਂਦੇ ਹਨ।

## ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥

ਗੁਰੂ ਜੀ ਕਹਿੰਦੇ ਹਨ, ਹੇ ਮੇਰੇ ਮਿੱਤਰੋ ! ਸੁਣੋ, ਮੈਂ ਤੁਹਾਡੇ ਅੱਗੇ ਬੇਨਤੀ ਕਰਦਾ ਹਾਂ, ਜੋ ਤੁਹਾਨੂੰ ਮਨੁੱਖਾ ਜਨਮ ਮਿਲਿਆ ਹੈ ਇਹ ਸੰਤਾਂ ਦੀ ਟਹਲ ਕਰਨ ਦਾ ਵੇਲਾ ਹੈ।

ਜਿਤਨੀ ਹੋ ਸਕਦੀ ਹੈ ਉਤਨੀ ਸੇਵਾ ਕਰਕੇ ਆਪਣਾ ਜੀਵਨ ਸੁਖ ਦਾ ਬਤੀਤ ਕਰੋ।

*ਯਥਾ—"ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ ॥
ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥੧੬੪॥"*

[ਸਲੋਕ ਕਬੀਰ ਜੀ, ਪੰਨਾ ੧੩੭੩]

*ਯਥਾ—"ਇਤੁ ਤਨਿ ਲਾਗੈ ਬਾਣੀਆ ॥ ਸੁਖੁ ਹੋਵੈ ਸੇਵ ਕਮਾਣੀਆ ॥
ਸਭ ਦੁਨੀਆ ਆਵਣ ਜਾਣੀਆ ॥੩॥ ਵਿਚਿ ਦੁਨੀਆ ਸੇਵ ਕਮਾਈਐ ॥
ਤਾ ਦਰਗਹ ਬੈਸਣੁ ਪਾਈਐ ॥ ਕਹੁ ਨਾਨਕ ਬਾਹ ਲੁਡਾਈਐ ॥੪॥"*

[ਸਿਰੀਰਾਗੁ ਮਹਲਾ ੧, ਪੰਨਾ ੨੫]

*ਤਥਾ—"ਮਿਥਿਆ ਨਾਹੀ ਰਸਨਾ ਪਰਸ ॥ ਮਨ ਮਹਿ ਪ੍ਰੀਤਿ ਨਿਰੰਜਨ ਦਰਸ ॥
ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥ ਸਾਧ ਕੀ ਟਹਲ ਸੰਤਸੰਗਿ ਹੇਤ ॥"*

[ਗਉੜੀ ਸੁਖਮਨੀ, ਪੰਨਾ ੨੭੪]

ਹਾਂ ਭਗਤਾਂ ਦੀ ਟਹਲ ਕਰਨ ਨਾਲ ਜਨਮ ਮਰਨ ਦੂਰ ਹੋ ਜਾਂਦਾ ਹੈ।

---

## *ਦੋਨਾਂ ਸ਼ਬਦਾਂ ਦਾ ਪਾਠੰਤ੍ਰ-ਭੇਦ

| ਕੀਰਤਨ ਸੋਹਿਲਾ (ਪੰਨਾ ੧੩) | ਰਾਗੁ ਗਉੜੀ (ਪੰਨਾ ੨੦੫) |
|---|---|
| 'ਰਾਗੁ ਗਉੜੀ ਪੂਰਬੀ' ਮਹਲਾ ੫ ॥ | 'ਗਉੜੀ' ਮਹਲਾ ੫ ॥ |
| ਕਰਉ ਬੇਨੰਤੀ 'ਸੁਣਹੁ' ਮੇਰੇ ਮੀਤਾ; | ਕਰਉ ਬੇਨੰਤੀ 'ਸੁਨਹੁ' ਮੇਰੇ ਮੀਤਾ; |
| ਅਉਧ ਘਟੈ ਦਿਨਸੁ "ਰੈਣਾਰੇ' ॥ | ਅਉਧ ਘਟੈ ਦਿਨਸੁ 'ਰੈਨਾਰੇ ॥' |
| ਇਹੁ ਸੰਸਾਰੁ ਬਿਕਾਰੁ 'ਸੰਸੇ' ਮਹਿ; | ਇਹੁ ਸੰਸਾਰੁ ਬਿਕਾਰੁ 'ਸਹਸੇ' ਮਹਿ; |
| ਜਿਸਹਿ ਜਗਾਏ 'ਪੀਆਵੈ ਇਹੁ' ਰਸ, | ਜਿਸਹਿ ਜਗਾਇ 'ਪੀਆਏ ਹਰਿ' ਰਸੁ, |
| ਜਾ ਕਉ ਆਏ ਸੋਈ 'ਬਿਹਾਝਹੁ,' | ਜਾ ਕਉ ਆਏ ਸੋਈ 'ਵਿਹਾਝਹੁ', |
| 'ਨਾਨਕ' ਦਾਸੁ 'ਇਹੈ' ਸੁਖੁ ਮਾਗੈ; | 'ਨਾਨਕ' ਦਾਸੁ 'ਇਹੀ' ਸੁਖੁ ਮਾਗੈ; |

ਯਥਾ—"ਭਗਤਨ ਕੀ ਟਹਲ ਕਮਾਵਤ ਗਾਵਤ ਦੁਖ ਕਾਟੇ ਤਾ ਕੇ ਜਨਮ ਮਰਨ॥
ਜਾ ਕਉ ਭਇਓ ਕ੍ਰਿਪਾਲੁ ਬੀਠੁਲਾ ਤਿਨਿ ਹਰਿ ਹਰਿ ਅਜਰ ਜਰਨ॥੩॥"

[ਸਾਰਗ ਮਹਲਾ ੫, ਪੰਨਾ ੧੨੦੬]

ਤਾਂ ਤੇ ਗੋਬਿੰਦ ਪਰਮਾਤਮਾ ਪਾਸੋਂ ਟਹਿਲ ਹੀ ਮੰਗਣਾ ਕਰੋ।

ਯਥਾ—"ਐਸੀ ਮਾਂਗੁ ਗੋਬਿਦ ਤੇ॥ ਟਹਲ ਸੰਤਨ ਕੀ
ਸੰਗੁ ਸਾਧੂ ਕਾ ਹਰਿ ਨਾਮਾਂ ਜਪਿ ਪਰਮ ਗਤੇ॥੧॥"

[ਕਾਨੜਾ ਮਹਲਾ ੫, ਪੰਨਾ ੧੨੯੮]

ਤਥਾ—"ਹਰਿ ਕਿਰਪਾ ਕਰਿ ਸੁਆਮੀ ਹਮ ਲਾਇ ਹਰਿ ਸੇਵਾ
ਹਰਿ ਜਪਿ ਜਪੇ ਹਰਿ ਜਪਿ ਜਪੇ, ਜਪੁ ਜਾਪਉ ਜਗਦੀਸ॥"

[ਕਾਨੜਾ ਮ: ੪, ਪੰਨਾ ੧੨੯੭]

ਕਿਉਂਕਿ ਜੋ ਪੁਰਸ਼ ਸੇਵਾ ਭਗਤੀ ਤੋਂ ਆਪਣੇ ਮਨ ਨੂੰ ਉਪਰਾਮ ਰੱਖਦੇ ਹਨ, ਉਹਨਾਂ ਦੀ ਕਦੇ ਵੀ ਕਲਿਆਣ ਨਹੀਂ ਹੋ ਸਕਦੀ ਅਤੇ ਉਹਨਾਂ ਦੇ ਸਾਰੇ ਅੰਗ ਨਿਸਫਲ ਹਨ।

## ਸਾਖੀ—ਸੇਵਾ ਹੀਣ ਪੁਰਸ਼ ਦੀ

ਜਿਸ ਸਮੇਂ ਸਤਿਗੁਰੂ ਗੁਰੂ ਨਾਨਕ ਦੇਵ ਜੀ ਭਾਈ ਬਾਲੇ ਤੇ ਮਰਦਾਨੇ ਸਮੇਤ ਸੱਤਾਂ ਦੀਪਾਂ ਨੌਂ ਖੰਡਾਂ ਦੀ ਧਰਤੀ ਵਿਚ ਵਿਚਰਦੇ ਵਿਚਰਦੇ ਜਗਨ ਨਾਥ ਪੁੱਜੇ, ਉਥੋਂ ਦੇ ਪੰਡਿਆਂ ਨੂੰ, ਪਖੰਡ ਦਾ ਨਿਸ਼ੇਧ ਕਰ ਕੇ ਸਿੱਧੇ ਰਸਤੇ ਪਾਇਆ। ਫੇਰ ਸਮੁੰਦਰ ਦੇ ਕਿਨਾਰੇ ਜਾਂਦਿਆਂ ਜਾਂਦਿਆਂ ਅੱਗੇ ਸੁੰਦਰ ਜਗ੍ਹਾ ਦੇਖ ਕੇ ਬੈਠ ਗਏ। ਭਾਈ ਮਰਦਾਨੇ ਪਾਸੋਂ ਰਬਾਬ ਵਜਵਾ ਕੇ ਨਿਰੰਕਾਰ ਦੀ ਸਿਫਤ ਵਿਚ ਲੀਨ ਹੋ ਗਏ, ਕਮਲ ਸਰੀਖੇ ਨੇਤ੍ਰ ਬੰਦ ਕਰ ਲਏ।

ਉਸ ਜਗ੍ਹਾ ਥੋੜ੍ਹੇ ਹੀ ਫਾਸਲੇ ਤੇ ਇਕ ਮੁਰਦਾ ਪਿਆ ਸੀ ਉਸ ਨੂੰ ਇਕ ਬਘਿਆੜ [ਜੋ ਕਈ ਦਿਨਾਂ ਦਾ ਭੁੱਖਾ ਸੀ, ਦੇਖ ਕੇ] ਖਾਣ ਵਾਸਤੇ ਆਇਆ, ਇਕ ਵਾਰ ਸੁੰਘ ਕੇ ਵਾਪਸ ਚਲਾ ਗਿਆ।

ਯਥਾ—'ਕਿਤਕ ਦੂਰ ਗੇ ਸਾਗਰ ਤੀਰਾ। ਅਤਿ ਤਰੰਗ ਕੋ ਉਛਰਤਿ ਨੀਰਾ॥ ੧੨॥
ਪੁਨਿ ਤਟ ਬੈਠੇ ਕ੍ਰਿਪਾ ਨਿਧਾਨਾ। ਗਾਵਨ ਲਗਾ ਸ਼ਬਦ ਮਰਦਾਨਾ।
ਊਚੀ ਸੁਰ ਸੋਂ ਉਰ ਹਰਖਾਯੋ। ਅਧਿਕ ਮਨੋਜ ਰਬਾਬ ਵਜਾਯੋ॥੧੩॥
ਦੋਹਰਾ—ਇਕ ਮਿਰਤਕ ਮਾਨਵ ਪਰਾ, ਬ੍ਰਿੱਕ ਖਾਨ ਤਿਹ ਆਇ।
ਅਧਿਕ ਛੁਧਾ ਜਿਹ ਕਉ ਲਗੀ ਝੂਮਜੋ ਮਸਤਕ ਜਾਇ॥੧੪॥'

ਦੂਜੀ ਵਾਰ ਫੇਰ ਪਾਸ ਆ ਕੇ ਮੁਰਦੇ ਦੇ ਸਾਰੇ ਅੰਗ ਸੁੰਘੇ, ਪਰ ਬਿਨਾਂ ਹੀ ਖਾਧੇ ਤੋਂ ਵਾਪਸ ਮੁੜ ਗਿਆ। ਸ਼ਬਦ ਦੀ ਸਮਾਪਤੀ ਹੋਈ, ਹਜ਼ੂਰ ਦੇ ਨੇਤ੍ਰ ਖੁਲ੍ਹੇ ਤਾਂ ਮਰਦਾਨੇ ਨੇ ਬੇਨਤੀ ਕੀਤੀ-"ਮਹਾਰਾਜ ! ਆਪ ਅੰਤਰਜਾਮੀ ਹੋ। ਇਹ ਮੁਰਦਾ ਇਸ ਬਘਿਆੜ ਦਾ ਖਾਜ ਹੈਸੀ ਪਰ ਪਾਸ ਆ ਕੇ ਸਾਰੇ ਅੰਗ ਸੁੰਘ ਕੇ ਬਿਨਾਂ ਹੀ ਖਾਧੇ ਚਲਾ ਗਿਆ ਹੈ, ਇਸ ਦਾ ਕੀ ਕਾਰਣ ਹੈ ?"

ਮਹਾਰਾਜ ਜੀ ਨੇ ਕਿਹਾ-"ਮਰਦਾਨਿਆਂ ! ਜੋ ਤੈਂ ਨਿਰੰਕਾਰ ਦਾ ਜਸ ਗਾਵਣਾ ਕੀਤਾ ਹੈ, ਇਸ ਨੂੰ ਸੁਣ ਕੇ ਇਹ ਤਾਮਸੀ ਜੀਵ ਬਘਿਆੜ ਦਾ ਹਿਰਦਾ ਸ਼ੁੱਧ ਹੋ ਗਿਆ ਹੈ, ਇਸ ਨੂੰ ਇਹ ਪਤਾ ਲੱਗ

ਗਿਆ ਹੈ ਕਿ ਇਹ ਪੁਰਸ਼ ਬੜਾ ਪਾਪੀ ਹੈ। ਇਹ ਪੈਰਾਂ ਨਾਲ ਕਦੇ ਮਹਾਂ ਪੁਰਸ਼ਾਂ ਦੀ ਸੰਗਤ ਵਿਚ ਨਹੀਂ ਗਿਆ, ਕਦੇ ਹੱਥਾਂ ਨਾਲ ਟਹਿਲ ਨਹੀਂ ਕੀਤੀ, ਨੇਤ੍ਰਾਂ ਨਾਲ ਸੰਤਾਂ ਦਾ ਦਰਸ਼ਨ ਨਹੀਂ ਕੀਤਾ, ਰਸਨਾ ਦੁਆਰਾ ਨਾਮ ਨਹੀਂ ਜਪਿਆ, ਸਿਰ ਗੁਰ-ਚਰਨਾਂ ਵਿਚ ਨਹੀਂ ਝੁਕਿਆ। ਇਉਂ ਇਸ ਦੇ ਸਾਰੇ ਅੰਗ ਅਪਵਿੱਤਰ ਜਾਣ ਕੇ ਇਸ ਨੂੰ ਨਹੀਂ ਖਾਧਾ। ਇਸ ਨੂੰ ਇਹ ਵੀ ਵਿਚਾਰ ਆਇਆ ਹੈ ਕਿ ਇਸ ਦੇ ਖਾਧਿਆਂ ਮੈਂ ਅਧੋਗਤੀ ਨੂੰ ਜਾਵਾਂਗਾ।"

ਯਥਾ-"ਚੌਪਈ॥ ਨਹਿਂ ਖਾਯੋ ਹਟਿ ਕਰਿ ਸੋ ਗਯੋ। ਦੂਰ ਜਾਇ ਪੁਨਿ ਆਵਤਿ ਭਯੋ।
ਪਗ[1] ਕਰ[2] ਉਰ[3] ਸੁੰਘਾ ਤਿਹ ਸਾਰਾ। ਬਿਨ ਖਾਏ ਗਾ ਬਨਹਿਂ ਮਝਾਰਾ॥ ੧੫॥
ਸ੍ਰੀ ਪ੍ਰਭੁ ਸੋਂ ਬੂਝਤਿ ਮਰਦਾਨਾ। ਮ੍ਰਿਤਕ ਕੋ ਬ੍ਰਿੱਕ ਕੀਨ ਨ ਖਾਨਾ।
ਸੁੰਘ ਹਟਜੋ ਕਿਉਂ ? ਕਿਹਯੇ ਸੁਆਮੀ !। ਘਟ ਘਟ ਕੇ ਤੁਮ ਅੰਤਰਜਾਮੀ॥ ੧੬॥
ਸੁਨਿ ਮਰਦਾਨੇ ! ਸ਼ਬਦ ਜੁ ਗਾਯੋ। ਯਾਂਤੇ ਰਿਦਾ ਸੁੱਧ ਹ੍ਵੈ ਆਯੋ।
ਪਾਪ ਪੁੰਨ ਕੋ ਭਯੋ ਬਿਚਾਰਾ। ਭੱਖ ਅਭੱਖਹਿ ਲਖਜੋ ਅਹਾਰਾ॥ ੧੭॥
ਦੋਹਰਾ॥ ਮਿਰਤਕ ਬੇਮੁਖ ਨਾਮ ਤੇ, ਨਹਿਂ ਕੀਨੋ ਸਤਸੰਗ।
ਆਂਖ ਨ ਦਰਸਜੋ ਸੰਤ ਕਬਿ, ਰਿਦੈ ਨ ਹਰਿ ਕੋ ਰੰਗ॥ ੧੮॥
ਚੌਪਈ॥ ਹਸਤਨ ਸੋਂ ਕਬਿ ਟਹਿਲ ਨ ਕੀਨੀ। ਹਰਿ ਜਸੁ ਧੁਨਿ ਸ੍ਰਵਨਨ[4] ਨਹਿਂ ਦੀਨੀ।
ਜਾਨੇ ਸਭੈ ਅੰਗ ਅਪਵਿੱਤ। ਇਸ ਖਾਵਨ ਤੇ ਹੋਇ ਅਧੋਗਤਿ॥ ੧੯॥
ਯਾਂਤੇ ਤਜਜੋ ਸੁਨੋ ਮਰਦਾਨਾ। ਬਿਨਾ ਨਾਮ ਕਬਿ ਨਹਿ ਕਲਜਾਨਾ।
ਨਿਹਫਲ ਨਰ ਸਰੀਰ ਹੈ ਸੋਈ। ਜਿਨ ਕਬਹੂੰ ਸਤਿਸੰਗ ਨ ਜੋਈ[5] ॥ ੨੦॥'

[ਨਾਨਕ ਪ੍ਰਕਾਸ਼, ਉਤ੍ਰਾਰਧ ਧਿਆ ੨੦]

ਤਥਾ—"ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ॥
ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ॥
ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥
ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ॥੧੪॥"

[ਫੁਨਹੇ ਮਹਲਾ ੫, ਪੰਨਾ ੧੩੬੨]

## ਦੂਸਰੀ ਸਾਖੀ-

## ਸੇਵਾ ਬਿਨਾਂ ਅੰਗ ਨਿਸਫਲ ਦੀ

ਇਕ ਸਮੇਂ ਸਤਿਗੁਰੂ ਕਲਗੀਧਰ ਜੀ ਦਾ ਦੀਵਾਨ ਲੱਗਾ ਹੋਇਆ ਸੀ। ਗਰਮੀ ਦਾ ਮੌਸਮ ਸੀ, ਦੁਪਹਿਰ ਦੇ ਸਮੇਂ ਗਰੀਬ ਨਿਵਾਜ਼ ਨੇ ਛਕਣ ਵਾਸਤੇ ਜਲ ਮੰਗਿਆ। ਨਿਕਟ ਵਰਤੀ ਸੇਵਾਦਾਰ ਪਾਸ ਨਹੀਂ ਸੀ। ਇਕ ੧੫ ਸਾਲਾ ਦੇ ਨੌਜਵਾਨ ਬੱਚੇ ਨੇ, ਜਿਸ ਦੀ ਬੜੀ ਸੁੰਦਰ ਸ਼ਕਲ ਸੀ, ਕੀਮਤੀ

---

੧ ਪੈਰ। ੨. ਹੱਥ। ੩. ਛਾਤੀ। ੪. ਕੰਨੀਂ।
੫. (ਜਿਸ ਨੇ ਕਦੀ ਅੱਖੀਂ ਸਤਸੰਗਤ ਨਹੀਂ) ਦੇਖੀ।

ਗਹਿਣੇ ਤੇ ਬਸਤ੍ਰਾਂ ਤੋਂ ਕਿਸੇ ਅਮੀਰ ਘਰਾਣੇ ਦਾ ਜਾਪਦਾ ਸੀ, ਠੰਡਾ ਜਲ ਕਟੋਰੇ ਵਿਚ ਲਿਆ ਕੇ ਪੇਸ਼ ਕੀਤਾ।

ਜਲ ਫੜਨ ਸਮੇਂ ਹਜ਼ੂਰ ਨੇ ਉਸ ਦੇ ਕੋਮਲ ਹੱਥਾਂ ਵਲ ਤਕ ਕੇ ਪੁੱਛਿਆ-"ਤੂੰ ਕਿਸ ਦਾ ਲੜਕਾ ਹੈਂ? ਅਤੇ ਤੇਰੇ ਮਾਤਾ ਪਿਤਾ ਕੀ ਕੰਮ ਕਰਦੇ ਹਨ?"

ਬੇਨਤੀ ਕੀਤੀ-"ਹੇ ਸੱਚੇ ਪਾਤਿਸ਼ਾਹ ! ਆਪ ਜੀ ਦੀ ਬਖਸ਼ਸ਼ ਦਾ ਸਦਕਾ ਮੇਰੇ ਮਾਤਾ ਪਿਤਾ ਬੜੇ ਅਮੀਰ ਹਨ ਮੈਂ ਅਤੇ ਉਹ ਕੋਈ ਕੰਮ ਨਹੀਂ ਕਰਦੇ, ਬੇਅੰਤ ਨੌਕਰ-ਚਾਕਰ ਕੰਮ ਕਰਨ ਵਾਲੇ ਹਨ, ਅੱਜ ਪਹਿਲਾ ਦਿਨ ਹੈ ਜੋ ਮੈਂ ਹਜ਼ੂਰ ਨੂੰ ਆਪਣੇ ਹੱਥੀਂ ਜਲ ਛਕਾ ਰਿਹਾ ਹਾਂ।"

ਮਹਾਰਾਜ ਬੋਲੇ, "ਕਦੇ ਗੁਰੂ ਘਰ ਵਿਚ ਝਾੜੂ ਦਿੱਤਾ ਹੈ ਕਿ ਨਹੀਂ?" ਕਦੇ ਸੰਗਤ ਦੇ ਜੋੜੇ ਸਾਫ ਕੀਤੇ ਹਨ ਕਿ ਨਹੀਂ? ਕਦੇ ਜੂਠੇ ਬਰਤਨ ਮਾਂਜੇ ਹਨ ਕਿ ਨਹੀਂ?"

ਕਹਿਣ ਲੱਗਾ-"ਨਹੀਂ ਮਹਾਰਾਜ ! ਅੱਜ ਹੀ ਪਹਿਲੇ ਦਿਨ ਆਪ ਜੀ ਨੂੰ ਜਲ ਛਕਾ ਰਿਹਾ ਹਾਂ। ਮੈਂ ਤਾਂ ਆਪ ਵੀ ਕਦੀ ਆਪਣੇ ਹੱਥੀਂ ਪਾਣੀ ਪਾ ਕੇ ਨਹੀਂ ਪੀਤਾ, ਨੌਕਰ ਹੀ ਪਿਲਾਉਂਦੇ ਹਨ।"

ਇਸ ਤਰ੍ਹਾਂ ਦੀ ਸਾਰੀ ਗੱਲ ਸੁਣ ਕੇ ਗੁਰੂ ਸਾਹਿਬ ਜੀ ਨੇ ਉਹ ਜਲ ਬਿਨਾਂ ਪੀਤਿਆਂ ਹੀ ਡੋਲ੍ਹ ਦਿੱਤਾ। ਸਿਖ ਨੇ ਬੇਨਤੀ ਕੀਤੀ-"ਮਹਾਰਾਜ ! ਮੈਂ ਬੜੇ ਅਮੀਰ ਘਰਾਣੇ ਦਾ ਲੜਕਾ ਹਾਂ, ਬੜੇ ਪ੍ਰੇਮ ਨਾਲ ਜਲ ਲੈ ਕੇ ਆਇਆ ਸਾਂ, ਜਲ ਵੀ ਬੜਾ ਸਾਫ ਸੀ, ਪਰ ਆਪ ਜੀ ਨੇ ਛਕਿਆ ਕਿਉਂ ਨਹੀਂ?"

ਮਹਾਰਾਜ ਕਹਿਣ ਲੱਗੇ-"ਭਲਿਆ ਲੋਕਾ ! ਮੁਰਦੇ ਨਾਲ ਛੁਹ ਕੇ ਕੋਈ ਅੰਨ-ਜਲ ਛਕਦਾ ਹੈ?"

ਸਿੱਖ ਨੇ ਕਿਹਾ-ਮਹਾਰਾਜ ! ਮੈਂ ਤਾਂ ਜੀਊਂਦਾ ਹਾਂ, ਮੁਰਦਾ ਤਾਂ ਨਹੀਂ।" ਸਤਿਗੁਰੂ ਜੀ ਬੋਲੇ-'ਭਾਵੇਂ ਤੂੰ ਦੁਨੀਆਂ ਵਲੋਂ ਜਿਊਂਦਾ ਹੈਂ ਪਰ ਗੁਰੂ ਨਾਨਕ ਦੇ ਘਰ ਵਿਚ ਤੂੰ ਮੁਰਦੇ ਸਮਾਨ ਹੈਂ।'

ਯਥਾ— 'ਸੁਨਿ ਸਿੱਖਾ ਗੁਰਮਤਿ ਇਹ ਸਾਰ। ਸਤਿਸੰਗਤ ਕੀ ਸੇਵ ਉਦਾਰ॥
ਹਾਥ ਪਵਿੱਤ੍ਰ ਟਹਿਲ ਤੇ ਜਾਨਹੁੰ। ਪਦ ਪਵਿੱਤ੍ਰ ਗੁਰਦਰਸ ਪਯਾਨਹੁ॥ ੧੨॥
ਸੰਤਨ ਤੀਰਥ ਪਰਸਨ ਪੰਥਾ। ਪਾਦ ਪਾਵਨ ਭਾਖਹਿਂ ਸਭਿ ਗ੍ਰੰਥਾ।
ਸਕਲ ਰਿਖੀਕ ਸਮੇਤ ਸਰੀਰ। ਸੁਭ ਕਰਮਨ ਕੀ ਸੇਵ ਸਧੀਰ॥ ੧੩॥
ਕੌਨ ਕੌਨ ਸੁਭ ਕਰਮ ਗਿਨੀਜੈ। ਕਰਿਬੇ ਗੋ ਤਨ ਪਾਵਨ ਕੀਜੈ।
ਸੋ ਤੈਂ ਕਰੀ ਨ ਕਿਸ ਕੀ ਕੈਸੇ। ਰਹਜੋ ਅਪਾਵਨ ਸਭਿ ਬਿਧਿ ਐਸੇ॥ ੧੪॥
ਜਿਮ ਮੁਰਦੇ ਕੇ ਅੰਗ ਅਪਾਵਨ। ਸੁਕਚਤਿ ਸਭਿ, ਨਹਿ ਕਰਹਿ ਛੁਵਾਵਨ।
ਬਿਨਾ ਸੇਵ ਸਤਿਸੰਗਤ ਕੇਰੀ। ਦੇਹਿ ਅਪਾਵਨ ਤਿਮ ਨਰ ਕੇਰੀ॥ ੧੫॥
ਯਾਂ ਤੇ ਹਾਥ ਅਪਾਵਨ ਤੇਰਾ। ਕਰਜੋ ਨ ਪਾਨ ਹਮਹੁ, ਜਲ ਗੇਰਾ।
ਸਿਖ ਸਮਝਜੋ ਸੁਨਿ ਗੁਰ ਉਪਦੇਸ਼ੂ। ਬਖਸ਼ਾਯਹੁ ਬਨਿ ਦੀਨ ਵਿਸ਼ੇਸ਼ੂ॥ ੧੬॥'

[ਗੁਰ ਪ੍ਰਤਾਪ ਸੂਰਜ, ਰੁਤ ੪, ਅੰਸੂ ੭]

ਤਥਾ-ਪੰਚਮ ਪਾਤਿਸ਼ਾਹ ਜੀ ਫੁਰਮਾਉਂਦੇ ਹਨ-

"ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥੧॥"

[ਗਉੜੀ ਬਾਵਨ ਅਖਰੀ, ਪੰਨਾ ੨੫੩]

ਤਥਾ—"ਧ੍ਰਿਗੁ ਸਿਰੁ ਜੋ ਗੁਰ ਨ ਨਿਵੈ, ਗੁਰ ਲਗੈ ਨ ਚਰਣੀ।
ਧ੍ਰਿਗੁ ਲੋਇਣਿ ਗੁਰ ਦਰਸ ਵਿਣੁ ਵੇਖੈ ਪਰ ਤਰਣੀ।
ਧ੍ਰਿਗ ਸਰਵਣਿ ਉਪਦੇਸ ਵਿਣੁ ਸੁਣਿ ਸੁਰਤਿ ਨ ਧਰਣੀ।
ਧ੍ਰਿਗੁ ਜਿਹਬਾ ਗੁਰ ਸਬਦ ਵਿਣੁ ਹੋਰ ਮੰਤ੍ਰ ਸਿਮਰਣੀ।
ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ।
ਪੀਰ ਮੁਰੀਦਾਂ ਪਿਰਹੜੀ ਸੁਖ ਸਤਿਗੁਰ ਸਰਣੀ॥੧੦॥"

[ਭਾਈ ਗੁਰਦਾਸ ਜੀ, ਵਾਰ ੨੭]

ਇਉਂ ਸੇਵਾ ਦੀ ਸਿੱਖਿਆ ਦੇ ਕੇ ਉਸ ਪ੍ਰੇਮੀ ਨੂੰ ਸੁਮੱਤ ਬਖਸ਼ੀ।

## ਦੂਜਾ ਅਰਥ–

**ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ॥**

ਹੇ ਮੇਰੇ ਮਿੱਤਰੋ ! ਬਾਣੀ ਕਰਕੇ ਬੇਨਤੀ ਕਰੋ।

ਕੰਨਾਂ ਨਾਲ ਹਰੀ ਜਸ ਸੁਣੋ।

ਤਨ ਕਰਕੇ ਸੰਤਾਂ ਦੀ ਟਹਿਲ ਕਰਨ ਦਾ ਵੇਲਾ ਹੈ।

## ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ॥੧॥

ਈਹਾ=ਇਸ ਸੰਸਾਰ ਵਿਖੇ ਹਰੀ ਦੀ ਪ੍ਰਾਪਤੀ ਰੂਪ ਲਾਹਾ=ਲਾਭ, ਨਫਾ ਖੱਟ ਕੇ ਲੈ ਚੱਲੋ, ਤਾਂ ਅਗੈ=ਪਰਲੋਕ ਵਿਖੇ ਵਸਣਾ ਸੁਹੇਲਾ=ਸੌਖਾ ਹੋਵੇਗਾ॥ ੧॥

## ਅਉਧ ਘਟੈ ਦਿਨਸੁ ਰੈਣਾਰੇ॥

ਦਿਨ ਅਤੇ ਰੈਣਾਰੇ=ਰਾਤ ਦੀ ਸੰਗਿਆ ਕਰਕੇ ਅਉਧ=ਉਮਰਾ ਘਟਦੀ ਜਾਂਦੀ ਹੈ।

ਯਥਾ—"ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ॥"

[ਕਬੀਰ ਜੀ, ਪੰਨਾ ੬੯੨]

ਤਥਾ—"ਪ੍ਰਾਨੀ ਨਾਰਾਇਨ ਸੁਧਿ ਲੇਹ॥
ਛਿਨੁ ਛਿਨੁ ਅਉਧ ਘਟੈ ਨਿਸਿ ਬਾਸੁਰ ਬ੍ਰਿਥਾ ਜਾਤੁ ਹੈ ਦੇਹ॥੧॥"

[ਰਾਮਕਲੀ ਮਹਲਾ ੯, ਪੰਨਾ ੯੦੨]

ਤਥਾ—"ਤਿਲੁ ਤਿਲੁ ਪਲੁ ਪਲੁ ਅਉਧ ਫੁਨਿ ਘਾਟੈ ਬੂਝਿ ਨ ਸਕੈ ਗਵਾਰੁ॥"

[ਸਾਰਗ ਮਹਲਾ ੪, ਪੰਨਾ ੧੨੦੦]

ਤਥਾ—"ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ॥
ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ॥੧॥ ਰਹਾਉ॥"

[ਤਿਲੰਗ ਮਹਲਾ ੯, ਪੰਨਾ ੭੨੬]

ਤਥਾ—"ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ॥
ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ॥੨॥"

[ਸੋਰਠਿ ਕਬੀਰ ਜੀ, ਪੰਨਾ ੬੫੬]

ਤਥਾ—"ਨਾਨਕੁ ਜਨੁ ਕਹਤੁ ਬਾਤ ਬਿਨਸਿ ਜੈਹੈ ਤੇਰੋ ਗਾਤੁ॥
ਛਿਨੁ ਛਿਨੁ ਕਰਿ ਗਇਓ ਕਾਲੁ ਤੈਸੇ ਜਾਤੁ ਆਜੁ ਹੈ॥੨॥੧॥"

[ਜੈਜਾਵੰਤੀ ਮਹਲਾ ੯, ਪੰਨਾ ੧੩੫੨]

ਤਥਾ—"ਜੋਬਨੁ ਘਟੈ ਜਰੂਆ ਜਿਣੈ ਵਣਜਾਰਿਆ ਮਿਤ੍ਰਾ ਆਵ ਘਟੈ ਦਿਨੁ ਜਾਇ॥"

[ਸਿਰੀਰਾਗੁ ਮਹਲਾ ੧, ਪੰਨਾ ੭੫]

## ਮਨ ਗੁਰ ਮਿਲਿ ਕਾਜ ਸਵਾਰੇ॥੧॥ ਰਹਾਉ॥

ਹੇ ਮਨ ! ਸਾਡਾ ਕਿਹਾ ਮੰਨ ਕੇ ਤੂੰ ਗੁਰਾਂ ਨਾਲ ਮਿਲ ਕੇ ਆਪਣੇ ਮੋਖਸ਼ ਰੂਪ ਕਾਰਜ ਨੂੰ ਸਵਾਰ ਲੈ॥ ੧॥ ਰਹਾਉ॥

## ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ॥

ਇਹ ਸੰਸਾਰ ਵਿਕਾਰ ਰੂਪ ਹੈ ਅਤੇ ਕਈ ਤਰ੍ਹਾਂ ਦੇ ਸੰਸਿਆਂ ਵਿਚ ਪੈ ਰਿਹਾ ਹੈ, ਇਸ ਸੰਸਾਰ ਵਿਚੋਂ ਕੋਈ ਬ੍ਰਹਮਗਿਆਨੀ ਤਰਿਆ ਹੈ।

## ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ॥੨॥

ਉਹ ਪ੍ਰਭੂ ਜਿਸ ਨੂੰ ਅਵਿਦਿਆ ਰੂਪ ਨੀਂਦ ਵਿਚੋਂ ਜਗਾ ਕੇ ਇਹ ਨਾਮ ਰਸ ਵਾ-ਆਤਮ ਰਸ ਪਿਆਲਦਾ ਹੈ। ਤਿਸ ਗੁਰਮੁਖ ਨੇ ਅਕੱਥ ਪ੍ਰਭੂ ਦੀ ਕਥਾ ਕਰਨੀ ਜਾਣੀ ਹੈ॥ ੨॥

ਇਹ ਨਿਯਮ ਸਮਝ ਲਓ, ਦੁਨਿਆਵੀ ਰਸਾਂ ਦੇ ਲੈਣ ਨਾਲ ਨਾਮ ਰਸ ਨਹੀਂ ਆ ਸਕਦਾ।

ਯਥਾ—"ਇਹ ਰਸ ਛਾਡੇ ਉਹ ਰਸੁ ਆਵਾ॥ ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥੩੫॥"

[ਗਉੜੀ ਕਬੀਰ ਜੀ, ਪੰਨਾ ੩੪੨]

ਨਾਮ ਵਰਗੀ ਹੋਰ ਕੋਈ ਚੀਜ਼ ਨਹੀਂ ਹੈ, ਚਾਹੇ ਕੋਈ ਕਿਤਨੇ ਗ੍ਰੰਥ ਪੜ੍ਹ ਲਵੇ, ਚਾਹੇ ਕੋਈ ਸੋਨਾ ਆਦਿ ਕਿਤਨਾ ਦਾਨ ਦੇ ਦੇਵੇ। ਚਾਹੇ ਕੋਈ ਕਿਤਨੇ ਵਰਤ ਆਦਿ ਰੱਖ ਲਵੇ।

ਯਥਾ—"ਕੰਚਨਾ ਬਹੁ ਦਤ ਕਰਾ॥ ਭੂਮਿ ਦਾਨੁ ਅਰਪਿ ਧਰਾ॥
ਮਨ ਅਨਿਕ ਸੋਚ ਪਵਿਤ੍ਰ ਕਰਤ॥ ਨਾਹੀ ਰੇ ਨਾਮ ਤੁਲਿ ਮਨ ਚਰਨ ਕਮਲ ਲਾਗੇ॥੧॥
ਰਹਾਉ॥ ਚਾਰਿ ਬੇਦ ਜਿਹਵ ਭਨੇ॥ ਦਸ ਅਸਟ ਖਸਟ ਸ੍ਰਵਨ ਸੁਨੇ॥
ਨਹੀ ਤੁਲਿ ਗੋਬਿਦ ਨਾਮ ਧੁਨੇ॥ ਮਨ ਚਰਨ ਕਮਲ ਲਾਗੇ॥੧॥
ਬਰਤ ਸੰਧਿ ਸੋਚ ਚਾਰ॥ ਕ੍ਰਿਆ ਕੁੰਟਿ ਨਿਰਾਹਾਰ॥
ਅਪਰਸ ਕਰਤ ਪਾਕਸਾਰ॥ ਨਿਵਲੀ ਕਰਮ ਬਹੁ ਬਿਸਥਾਰ॥
ਧੂਪ ਦੀਪ ਕਰਤੇ ਹਰਿ ਨਾਮ ਤੁਲਿ ਨ ਲਾਗੇ॥"

[ਸਾਰਗ ਮਹਲਾ ੫, ਪੰਨਾ ੧੨੨੯]

ਤਥ— "ਨਾਮ ਤੁਲਿ ਕਛੁ ਅਵਰੁ ਨ ਹੋਇ॥ ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ॥੮॥੨॥"

[ਪੰਨਾ ੨੬੫]

ਤਥਾ—ਸਲੋਕ॥ "ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ॥
ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ॥੧॥
ਅਸਟਪਦੀ॥ ਜਾਪ ਤਾਪ ਗਿਆਨ ਸਭਿ ਧਿਆਨ॥ ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ॥ ਸਗਲ ਤਿਆਗਿ ਬਨ ਮਧੇ ਫਿਰਿਆ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ॥ ਪੁੰਨ ਦਾਨ ਹੋਮੇ ਬਹੁ ਰਤਨਾ॥
ਸਰੀਰੁ ਕਟਾਇ ਹੋਮੈ ਕਰਿ ਰਾਤੀ॥ ਵਰਤ ਨੇਮ ਕਰੈ ਬਹੁ ਭਾਤੀ॥
ਨਹੀ ਤੁਲਿ ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮ ਜਪੀਐ ਇਕ ਬਾਰ॥੧॥"

[ਗਉੜੀ ਸੁਖਮਨੀ, ਪੰਨਾ ੨੬੫]

ਇਸ ਸਾਰੀ ਅਸਟਪਦੀ ਵਿਚ ਨਾਮ ਦਾ ਮਹਾਤਮ ਦੱਸਿਆ ਹੈ।

## ਜਾ ਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ॥

[ਪਰਮੇਸ਼ਰ ਰੂਪ ਪਾਤਿਸ਼ਾਹ ਪਾਸੋਂ ਸੁਆਸਾਂ ਰੂਪ ਪੂੰਜੀ ਲੈ ਕੇ ਇਸ ਸੰਸਾਰ ਰੂਪ ਵਲੈਤ ਵਿਖੇ ਗੁਰੂ ਰੂਪ ਸ਼ਾਹ ਪਾਸੋਂ] ਜਿਸ ਨਾਮ ਰੂਪ ਅਮੋਲਕ ਵਸਤੂ ਨੂੰ ਖਰੀਦਣ ਵਾਸਤੇ ਆਏ ਹੋ, ਓਹੀ ਨਾਮ ਰੂਪ ਵਸਤੂ ਨੂੰ ਬਿਹਾਝਹੁ=ਖਰੀਦੋ। ਗੁਰਾਂ ਦੁਆਰੇ ਮਨ ਵਿਚ ਹਰੀ ਆ ਕੇ ਵਸਦਾ ਹੈ।

ਯਥਾ— "ਜਿਸੁ ਵਖਰ ਕਉ ਲੈਨਿ ਤੂ ਆਇਆ॥ ਰਾਮ ਨਾਮੁ ਸੰਤਨ ਘਰਿ ਪਾਇਆ॥
ਤਜਿ ਅਭਿਮਾਨੁ ਲੇਹੁ ਮਨ ਮੋਲਿ॥ ਰਾਮ ਨਾਮੁ ਹਿਰਦੇ ਮਹਿ ਤੋਲਿ॥
ਲਾਦਿ ਖੇਪ ਸੰਤਹ ਸੰਗਿ ਚਾਲੁ॥ ਅਵਰ ਤਿਆਗਿ ਬਿਖਿਆ ਜੰਜਾਲ॥"

[ਗਉੜੀ ਸੁਖਮਨੀ, ਪੰਨਾ ੨੮੩]

ਜੀਵ ਆਇਆ ਕਿਸ ਵਾਸਤੇ ਸੀ ਤੇ ਕਰਦਾ ਕੀ ਹੈ?

ਯਥਾ— "ਪ੍ਰਾਣੀ ਤੂੰ ਆਇਆ ਲਾਹਾ ਲੈਣਿ॥ ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ॥"

[ਸਿਰੀਰਾਗੁ ਮਹਲਾ ੫, ਪੰਨਾ ੪੩]

ਤਥਾ— "ਦੁਲਭ ਜਨਮੁ ਚਿਰੰਕਾਲੁ ਪਾਇਓ ਜਾਤਉ ਕਉਡੀ ਬਦਲਹਾ॥
ਕਾਥੂਰੀ ਕੋ ਗਾਹਕੁ ਆਇਓ ਲਾਦਿਓ ਕਾਲਰ ਬਿਰਖ ਜਿਵਹਾ॥੧॥
ਆਇਓ ਲਾਭੁ ਲਾਭਨ ਕੈ ਤਾਈ ਮੋਹਨਿ ਠਾਗਉਰੀ ਸਿਉ ਉਲਝਿ ਪਹਾ॥
ਕਾਚ ਬਾਦਰੈ ਲਾਲੁ ਖੋਈ ਹੈ ਫਿਰਿ ਇਹੁ ਅਉਸਰੁ ਕਦਿ ਲਹਾ॥੨॥"

[ਸਾਰਗ ਮਹਲਾ ੫, ਪੰਨਾ ੧੨੦੩]

## ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ॥੩॥

ਤਾਂ ਤੁਸੀਂ ਆਪਣੇ ਹਿਰਦੇ-ਘਰ ਵਿਚ ਸਹਿਜ ਸੁਭਾਵਕ ਹੀ ਮਹਲੁ ਸੁਖ=ਸਰੂਪ ਸੁਖ ਨੂੰ ਪਾ ਲਓਗੇ।

ਅਥਵਾ-ਤੁਸੀਂ ਆਪਣੇ ਪ੍ਰਤੱਖ ਘਰ ਵਿਖੇ ਤਾਂ ਸੰਸਾਰਕ ਸੁਖ ਅਤੇ ਹਿਰਦੇ ਰੂਪ ਘਰ ਵਿਚ ਮਹਲੁ=ਸਰੂਪ ਨੂੰ ਪਾ ਲਓਗੇ। ਫਿਰ ਸੰਸਾਰ ਵਿਖੇ ਤੁਹਾਡਾ ਫੇਰਾ ਨਹੀਂ ਹੋਵੇਗਾ ਭਾਵ ਜਨਮ ਮਰਨ ਵਿਚ ਨਹੀਂ ਆਓਗੇ॥ ੩॥

ਇੰਞ ਬੇਨਤੀ ਕਰੋ-

**ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ॥**

ਹੇ ਅੰਤਰਜਾਮੀ ਘਟ ਘਟ ਦੀ ਜਾਨਣਹਾਰੇ ਪੁਰਖ ਬਿਧਾਤੇ=ਫਲ ਬਰ ਦਾਤੇ। [ਸਰਧਾ ਮਨ ਕੀ ਪੂਰੇ] ਮਨ ਦੀ ਸ਼ਰਧਾ ਪੂਰਨ ਕਰਨ ਵਾਲੇ।

ਵਾ-ਮੇਰੇ ਮਨ ਦੀ ਸ਼ਰਧਾ ਪੂਰਨ ਕਰੋ।

**ਨਾਨਕ ਦਾਸੁ ਇਹੈ ਸੁਖੁ ਮਾਗੈ ਮੋਕਉ ਕਰਿ ਸੰਤਨ ਕੀ ਧੂਰੇ॥ ੪॥ ੫॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ, ਮੈਂ ਦਾਸ ਇਹੋ ਸੁਖ ਮੰਗਦਾ ਹਾਂ।

ਵਾ-ਇਹ ਸੁੱਖਣਾ ਮੰਗਦਾ ਹਾਂ ਕਿ ਮੈਨੂੰ ਸੰਤਾਂ ਦੀ ਚਰਨ ਧੂੜ ਕਰ ਦਿਓ।

ਯਥਾ—*"ਖਾਕੁ ਸੰਤਨ ਕੀ ਦੇਹੁ ਪਿਆਰੇ॥ ਆਇ ਪਇਆ ਹਰਿ ਤੇਰੈ ਦੁਆਰੈ॥"*

[ਮਾਝ ਮਹਲਾ ੫, ਪੰਨਾ ੯੮]

ਤਥਾ—*"ਅੰਤਰਜਾਮੀ ਸੋ ਪ੍ਰਭੁ ਪੂਰਾ॥ ਦਾਨੁ ਦੇਇ ਸਾਧੂ ਕੀ ਧੂਰਾ॥ ੧॥"*

[ਵਡਹੰਸੁ ਮ: ੫, ਪੰਨਾ ੫੬੩]

ਤਥਾ—*"ਅੰਤਰਜਾਮੀ ਪੁਰਖੁ ਬਿਧਾਤਾ॥ ਆਠ ਪਹਰ ਨਾਮ ਰੰਗਿ ਰਾਤਾ॥ ੧॥"*

[ਗੋਂਡ ਮਹਲਾ ੫, ਪੰਨਾ ੮੬੯]

ਤਥਾ—*"ਸੰਕਰੁ ਨਾਰਦੁ ਸੇਖਨਾਗ ਮੁਨਿ ਧੂਰਿ ਸਾਧੂ ਕੀ ਲੋਚੀਜੈ॥*
*ਭਵਨ ਭਵਨ ਪਵਿਤੁ ਹੋਹਿ ਸਭਿ ਜਹ ਸਾਧੂ ਚਰਨ ਧਰੀਜੈ॥"*

[ਪੰਨਾ ੧੩੨੬]

ਤਥਾ—*"ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ॥*
*ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ॥"* [ਪੰਨਾ ੭੨੨]

ਤਥਾ—*"ਕਹੁ ਨਾਨਕ ਪ੍ਰਭ ਲੋਚਾ ਪੂਰਿ॥ ਸੰਤ ਜਨਾ ਕੀ ਬਾਛਉ ਧੂਰਿ॥"* [ਪੰਨਾ ੭੨੪]

ਤਥਾ—*"ਜੋ ਗੁਰਮੁਖਿ ਨਾਮੁ ਧਿਆਇਦੇ ਤਿਨ ਦਰਸਨੁ ਦੀਜੈ॥*
*ਹਮ ਤਿਨ ਕੇ ਚਰਣ ਪਖਾਲਦੇ ਧੂੜਿ ਘੋਲਿ ਘੋਲਿ ਪੀਜੈ॥"* [ਪੰਨਾ ੭੨੬]

ਤਥਾ—*"ਤਿਨ ਸੰਤਨ ਕੀ ਬਾਛਉ ਧੂਰਿ॥ ਨਾਨਕ ਕੀ ਹਰਿ ਲੋਚਾ ਪੂਰਿ॥"*

[ਗਉੜੀ ਸੁਖਮਨੀ, ਪੰਨਾ, ੨੮੩]

[ਪੰਨਾ ੨੮੯]

ਤਥਾ—*"ਸਾਧ ਜਨਾ ਕੀ ਮਾਗਉ ਧੂਰਿ॥ ਪਾਰਬ੍ਰਹਮ ਮੇਰੀ ਸਰਧਾ ਪੂਰਿ॥"*

ਤਥਾ—*"ਪਾਰਬ੍ਰਹਮ ਪਰਮੇਸਰ ਸਤਿਗੁਰ ਆਪੇ ਕਰਣੈਹਾਰਾ॥*
*ਚਰਣ ਧੂੜਿ ਤੇਰੀ ਸੇਵਕੁ ਮਾਗੈ ਤੇਰੇ ਦਰਸਨ ਕਉ ਬਲਿਹਾਰਾ॥੧॥"*

ਤਥਾ—*"ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ॥*
*ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ॥"*

[ਸੂਹੀ ਮਹਲਾ ੫, ਪੰਨਾ ੭੪੯]

ਆਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਲਾਰ ਰਾਗੁ ਵਿਖੇ ਫੁਰਮਾਉਂਦੇ ਹਨ ਕਿ ਸੰਤਾਂ ਦੀ ਚਰਨ ਧੂੜੀ ਨੂੰ ਸਾਰੇ ਤੀਰਥ ਲੋਚਦੇ ਹਨ।

ਯਥਾ— "ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥ ੧॥
ਤੀਰਥਿ ਅਠਸਠਿ ਮਜਨੁ ਨਾਈ॥ ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ
ਸਭ ਦੁਰਮਤਿ ਮੈਲੁ ਗਵਾਈ॥ ੧॥ ਰਹਾਉ॥
ਜਾਹਰਨਵੀ ਤਪੈ ਭਾਗੀਰਥਿ ਆਣੀ ਕੇਦਾਰੁ ਥਾਪਿਓ ਮਹਸਾਈ॥
ਕਾਂਸੀ ਕ੍ਰਿਸਨੁ ਚਰਾਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ॥੨॥
ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ॥
ਹਰਿ ਕਾ ਸੰਤੁ ਮਿਲੈ ਗੁਰ ਸਾਧੂ ਲੈ ਤਿਸ ਕੀ ਧੂਰਿ ਮੁਖਿ ਲਾਈ॥੩॥
ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ॥
ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ॥੪॥"

[ਮਲਾਰ ਮਹਲਾ ੪, ਪੰਨਾ ੧੨੬੩]

ਤਥਾ— "ਇਹ ਲੋਕੇ ਸੁਖੁ ਪਾਇਆ॥ ਨਹੀ ਭੇਟਤ ਧਰਮ ਰਾਇਆ॥
ਹਰਿ ਦਰਗਹ ਸੋਭਾਵੰਤ॥ ਫੁਨਿ ਗਰਭਿ ਨਾਹੀ ਬਸੰਤ॥੧॥
ਜਾਨੀ ਸੰਤ ਕੀ ਮਿਤ੍ਰਾਈ॥ ਕਰਿ ਕਿਰਪਾ ਦੀਨੋ ਹਰਿ ਨਾਮਾ
ਪੂਰਬਿ ਸੰਜੋਗਿ ਮਿਲਾਈ॥ ੧॥ ਰਹਾਉ॥
ਗੁਰ ਕੈ ਚਰਣਿ ਚਿਤੁ ਲਾਗਾ॥ ਧੰਨਿ ਧੰਨਿ ਸੰਜੋਗੁ ਸਭਾਗਾ॥
ਸੰਤ ਕੀ ਧੂਰਿ ਲਾਗੀ ਮੇਰੈ ਮਾਥੇ॥ ਕਿਲਵਿਖ ਦੁਖ ਸਗਲੇ ਮੇਰੇ ਲਾਥੇ॥੨॥"

[ਰਾਮਕਲੀ ਮਹਲਾ ੫, ਪੰਨਾ ੮੯੮]

ਤਥਾ— "ਕਰਿ ਬੰਦਨ ਪ੍ਰਭ ਪਾਰਬ੍ਰਹਮ ਬਾਛਹੁ ਸਾਧਹ ਧੂਰਿ॥
ਆਪੁ ਨਿਵਾਰਿ ਹਰਿ ਹਰਿ ਭਜਹੁ ਨਾਨਕ ਪ੍ਰਭ ਭਰਪੂਰਿ॥੧॥"

[ਪੰਨਾ ੯੨੭]

ਤਥਾ— "ਗੁਰ ਕੀ ਧੂੜਿ ਕਰਉ ਇਸਨਾਨੁ॥ ਸਾਚੀ ਦਰਗਹ ਪਾਈਐ ਮਾਨੁ॥੨॥"

[ਮਲਾਰ ਮਹਲਾ ੫, ਪੰਨਾ ੧੨੭੦]

ਤਥਾ— "ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਇ॥
ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥"

[ਸਲੋਕ ਮਹਲਾ ੪, ਪੰਨਾ ੧੪੨੪]

ਤਥਾ— "ਸੇਵਉ ਸਾਧ ਸੰਤ ਚਰਨੈਰੈ॥ ਬਾਂਛਉ ਧੂਰਿ ਪਵਿਤ੍ਰ ਕਰੇਰੈ॥
ਅਠਸਠਿ ਮਜਨੁ ਮੈਲੁ ਕਟੇਰੈ॥" [ਕਾਨੜਾ ਮਹਲਾ ੫, ਪੰਨਾ ੧੩੦੪]

# ਸਾਖੀ—ਸੰਤ ਧੂੜ ਦੀ ਮਹਿਮਾ ਪਰ

ਇਕ ਬੈਰਾਗੀ ਮਤ ਦਾ ਵੈਸ਼ਨੋ ਸਾਧੂ ਸ੍ਰੀ ਗੰਗਾ ਜੀ ਦੀ ਯਾਤ੍ਰਾ ਨੂੰ ਜਾ ਰਿਹਾ ਸੀ, ਅਰ ਉਸ ਦਾ ਨੇਮ ਸੀ ਕਿ ਭੋਜਨ ਉਸ ਪ੍ਰੇਮੀ ਦੇ ਘਰੋਂ ਛਕਣਾ ਜਿਸ ਨੇ ਗੰਗਾ ਜੀ ਦਾ ਇਸ਼ਨਾਨ ਕੀਤਾ ਹੋਵੇ।

ਇਸ ਤਰ੍ਹਾਂ ਆਪਣਾ ਨਿਯਮ ਨਿਭਾਹੁੰਦਾ ਹੋਇਆ ਜਦ ਗੰਗਾ ਜੀ ਪਾਸ ਪਹੁੰਚਾ, ਤਾਂ ਚਾਰ ਮੀਲ ਉਰੇ ਹੀ ਰਾਤ ਪੈ ਗਈ। ਉਥੇ ਇਕ ਸੰਤਾਂ ਦੀ ਕੁਟੀਆ ਦੇਖ ਕੇ ਠਹਿਰ ਗਿਆ ਜੋ ਕਿ ਮਹਾਨ ਤਤਬੇਤੇ ਭਜਨੀਕ ਵਿਅਕਤੀ ਸਨ। ਇਸ ਨੇ ਪੁੱਛ ਗਿੱਛ ਕੀਤੇ ਬਗੈਰ ਹੀ ਇਨ੍ਹਾਂ ਦੇ ਆਸ਼ਰਮ ਪਰ ਪ੍ਰਸ਼ਾਦ ਛਕ ਲਿਆ। ਅਰ ਮਨ ਵਿਚ ਖਿਆਲ ਕੀਤਾ ਕਿ ਇਹ ਤਾਂ ਕਈ ਵੇਰਾਂ ਗੰਗਾਂ ਜੀ ਤੋਂ ਹੋ ਆਏ ਹੋਣਗੇ। ਪ੍ਰਸ਼ਾਦਿ ਛਕਣ ਉਪ੍ਰੰਤ ਸੁਭਾਵਕ ਹੀ ਬਚਨ-ਬਿਲਾਸ ਵਿਚ ਸੰਤਾਂ ਨੂੰ ਪੁੱਛਣ ਲੱਗਾ ਕਿ ਮਹਾਰਾਜ! ਤੁਸੀਂ ਤਾਂ ਗੰਗਾ ਜੀ ਦੇ ਨਿਤ ਇਸ਼ਨਾਨ ਕਰਦੇ ਹੋਵੋਗੇ ?

ਅੱਗੋਂ ਸੰਤਾਂ ਨੇ ਕਿਹਾ ਕਿ ਮੈਂ ਤਾਂ ਅੱਜ ਤਕ ਗੰਗਾ ਜੀ ਦਾ ਇਸ਼ਨਾਨ ਕੀਤਾ ਹੀ ਨਹੀਂ।

ਸੰਤਾਂ ਦੀ ਇਹ ਗੱਲ ਸੁਣ ਕੇ ਵੈਸ਼ਨੋ ਸਾਧੂ ਨੂੰ ਬਹੁਤ ਹੀ ਦੁੱਖ ਹੋਇਆ ਅਤੇ ਉਹ ਇਸੇ ਵਿਚਾਰ ਵਿਚ ਸੰਤਾਂ ਦੀ ਕੁਟੀਆ ਛੱਡ ਕੇ ਜਾਣ ਲਈ ਬਾਹਰ ਆ ਗਿਆ, ਪ੍ਰੰਤੂ ਰਾਤ ਦਾ ਸਮਾਂ ਹੋਣ ਕਰਕੇ ਕਿਧਰੇ ਜਾ ਨਾ ਸਕਿਆ ਅਰ ਜਾਗਦਾ ਹੀ ਬੈਠਾ ਕੀ ਦੇਖਦਾ ਹੈ ਕਿ ਤਿੰਨ ਗਊਆਂ ਕਾਲੇ ਰੰਗ ਦੀਆਂ ਆਈਆਂ, ਜੋ ਜਲ ਸੰਤਾਂ ਦੇ ਇਸ਼ਨਾਨ ਦਾ ਇਕ ਚਲ੍ਹੇ ਵਿਚ ਜਮ੍ਹਾਂ ਹੁੰਦਾ ਸੀ, ਉਸ ਵਿਚ ਉਹਨਾਂ ਨੇ ਟੁੱਭਾ ਲਾਇਆ ਤਦ ਕਾਲੇ ਰੰਗ ਤੇ ਸਫੈਦ ਰੰਗ ਹੋ ਗਿਆ।

ਇਹ ਕੌਤਕ ਦੇਖ ਕੇ ਵੈਸ਼ਨੋ ਸਾਧੂ ਨੇ ਚਕ੍ਰਿਤ ਹੋ ਕੇ ਪੁੱਛਿਆ ਕਿ ਤੁਸੀਂ ਕੌਣ ਹੋ ?

ਤਦ ਉਹਨਾਂ ਨੇ ਕਿਹਾ ਕਿ ਅਸੀਂ ਤਿੰਨੇ ਹੀ ਗੰਗਾ, ਜਮਨਾ, ਸੁਰਸਤੀ ਨਦੀਆਂ ਹਾਂ। ਸਾਡੇ ਵਿਚ ਪਾਪੀ ਪੁਰਸ਼ਾਂ ਨੇ ਇਸ਼ਨਾਨ ਕਰ ਕਰ ਕੇ ਆਪਣੇ ਪਾਪਾਂ ਨਾਲ ਸਾਡਾ ਰੰਗ ਕਾਲਾ ਕਰ ਦਿੱਤਾ ਸੀ, ਸੋ ਅਸੀਂ ਇਨ੍ਹਾਂ ਸੰਤਾਂ ਦੇ ਪਵਿੱਤ੍ਰ ਚਰਨਾਂ ਨਾਲ ਛੂਹੇ ਮਹਾਨ ਪਵਿੱਤ੍ਰ ਜਲ ਵਿਚ ਇਸ਼ਨਾਨ ਕਰ ਕੇ ਸਵੱਛ ਤੇ ਸੁੰਦਰ ਹੋ ਗਈਆਂ ਹਾਂ। ਸੋ ਸਾਡਾ ਇਹ ਨਿਤਾਪ੍ਰਤੀ ਦਾ ਨੇਮ ਹੈ।

ਇਹ ਗੱਲ ਸੁਣਦਿਆਂ ਸਾਰ ਬੈਰਾਗੀ ਵੈਸ਼ਨਵ ਦਾ ਸੰਤਾਂ ਪਰ ਦ੍ਰਿੜ ਨਿਸਚਾ ਹੋ ਗਿਆ ਕਿ ਸੰਤਾਂ ਦੀ ਧੂੜੀ ਹੀ ਸਾਰੇ ਤੀਰਥਾਂ ਨਾਲੋਂ ਪਵਿੱਤ੍ਰ ਹੈ।

# ਕੀਰਤਨ ਸੋਹਿਲਾ ਪੜ੍ਹਨ ਦਾ

# ਮਹਾਤਮ

ਇਕ ਸਮੇਂ ਪੰਚਮ ਪਾਤਸ਼ਾਹ ਪਾਸ ਇਕ ਸੌਦਾਗਰ ਸਿੱਖ ਨੇ ਆ ਕੇ ਬੇਨਤੀ ਕੀਤੀ-"ਗਰੀਬ ਨਿਵਾਜ਼! ਮੇਰਾ ਦੇਸ਼ਾਂ ਦੇਸ਼ਾਤ੍ਰਾਂ ਵਿਚ ਵਪਾਰ ਕਰਨ ਦਾ ਕੰਮ ਰਹਿੰਦਾ ਹੈ, ਆਪ ਕਿਰਪਾ ਕਰਕੇ ਮੈਨੂੰ ਕੋਈ ਰੱਖਿਆ ਵਾਸਤੇ ਸ਼ਬਦ ਬਖਸ਼ੋ ਜਿਸ ਕਰਕੇ ਚੋਰਾਂ, ਉਚੱਕਿਆਂ, ਭੂਤਾਂ-ਪ੍ਰੇਤਾਂ ਤੋਂ ਕੋਈ ਡਰ ਨਾ ਰਹੇ।"

ਉਸ ਸਮੇਂ ਹਜ਼ੂਰ ਸ੍ਰੀ ਰਾਮਸਰ ਵਾਲੀ ਜਗ੍ਹਾ ਬਿਰਾਜਮਾਨ ਹੋ ਕੇ ਭਾਈ ਗੁਰਦਾਸ ਜੀ ਪਾਸੋਂ ਬਾਣੀ ਲਿਖਵਾ ਰਹੇ ਸਨ। 'ਸੋਹਿਲੇ' ਦੇ ਤਿੰਨ ਸ਼ਬਦ ਗੁਰੂ ਨਾਨਕ ਦੇਵ ਜੀ ਵਾਲੇ ਲਿਖੇ ਜਾ ਚੁਕੇ ਸਨ, ਚੌਥਾ ਸ਼ਬਦ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦਾ ਲਿਖਵਾ ਰਹੇ ਸਨ। ਸੌਦਾਗਰ ਦੀ ਬੇਨਤੀ ਸੁਣ ਕੇ ਆਪਣੀ ਰਸਨਾ ਤੋਂ ਪੰਜਵਾਂ ਸ਼ਬਦ ਉਚਾਰਨ ਕਰ ਕੇ 'ਸੋਹਿਲੇ ਦੀ' ਸਮਾਪਤੀ ਕੀਤੀ ਤੇ ਕਿਹਾ-"ਇਸ ਦੇ ਤਾਈਂ ਹਰ ਰੋਜ਼ ਰਾਤ ਨੂੰ ਸੌਣ ਲਗਿਆਂ ਪੰਜ ਇਸ਼ਨਾਨਾ ਕਰਕੇ ਪੜਿਆ ਕਰ, ਕੋਈ ਵਿਘਨ ਨੇੜੇ ਨਹੀਂ ਆਵੇਗਾ।" ਹਜ਼ੂਰ ਦੀ ਆਗਿਆ ਪਾ, ਮੱਥਾ ਟੇਕ ਕੇ ਚਲਾ ਗਿਆ।

ਹਰ ਰੋਜ਼ ਪਾਠ ਕੀਤਾ ਕਰੇ, ਜਿਸ ਪਾਠ ਦੇ ਸਦਕੇ ਇਸਦੇ ਚਾਰੋਂ ਤਰਫ ਲੋਹੇ ਦਾ ਕੋਟ ਹੋ ਜਾਇਆ ਕਰੇ।

ਇਕ ਦਿਨ ਲੰਮਾ ਸਫਰ ਕਰਨ ਨਾਲ ਥੱਕ ਗਿਆ, ਪੰਜ ਇਸ਼ਨਾਨਾ ਕੀਤੇ ਬਿਨਾਂ ਲੰਮਾ ਪੈ ਕੇ ਪਾਠ ਕਰਨ ਲੱਗ ਪਿਆ, ਪਾਠ ਕਰਦਾ ਕਰਦਾ ਸੌਂ ਗਿਆ, ਕੋਟ ਤਾਂ ਹੋਇਆ, ਪਰ ਵੱਡੇ ਵੱਡੇ ਮਘੋਰੇ ਰਹਿ ਗਏ। ਕਈ ਦਿਨਾਂ ਤੋਂ ਚੋਰ ਇਸ ਦੇ ਮਗਰ ਲੱਗੇ ਹੋਏ ਸਨ ਪਰ ਚੋਰੀ ਕਰਨ ਦਾ ਸਮਾਂ ਨਹੀਂ ਸੀ ਮਿਲਦਾ, ਉਸ ਦਿਨ ਚੋਰਾਂ ਦਾ ਦਾਅ ਲੱਗ ਗਿਆ ਤੇ ਉਹਨਾਂ ਮਘੋਰਿਆਂ ਵਿਚੋਂ ਅੰਦਰ ਜਾ ਵੜੇ। ਇਤਨੇ ਨੂੰ ਅਜੇ ਚੋਰ ਅੰਦਰ ਹੀ ਸਨ, ਇਸ ਨੂੰ ਜਾਗ ਆ ਗਈ ਤੇ ਸਾਵਧਾਨ ਹੋ ਕੇ ਪੰਜ ਇਸ਼ਨਾਨਾ ਕਰ ਕੇ ਪਾਠ ਕੀਤਾ। ਫੇਰ ਪਹਿਲਾਂ ਵਾਂਗ ਪੂਰਾ ਲੋਹੇ ਦਾ ਕੋਟ ਹੋ ਗਿਆ, ਚੋਰ ਅੰਦਰ ਹੀ ਰੁਕ ਗਏ ਤੇ ਸਵੇਰ ਹੁੰਦਿਆਂ ਹੀ ਪਕੜੇ ਗਏ। ਪੁੱਛਣ ਨਾਲ ਉਹਨਾਂ ਚੋਰਾਂ ਨੇ ਸਾਰੀ ਗੱਲ-ਬਾਤ ਦਸੀ ਕਿ ਕਈ ਦਿਨਾਂ ਦੇ ਤੁਹਾਡੇ ਮਗਰ ਲੱਗੇ ਹੋਏ ਸਾਂ। ਅੱਜ ਰਾਤ ਨੂੰ ਚੋਰੀ ਕਰਨ ਦਾ ਸਮਾਂ ਤਾਂ ਮਿਲਿਆ ਪਰ ਫੇਰ ਲੋਹੇ ਦਾ ਕੋਟ ਬਣ ਗਿਆ, ਤੁਸੀਂ ਆਪਣੇ ਮੁਰਸ਼ਦ ਦੀ ਅਜੇਹੀ ਕਲਾਮ ਪੜ੍ਹਦੇ ਹੋ, ਜਿਸ ਕਰ ਕੇ ਹਮੇਸ਼ਾਂ ਹੀ ਤੁਹਾਡੀ ਰੱਖਿਆ ਹੁੰਦੀ ਹੈ।

ਸੌਦਾਗਰ ਨੇ ਪੰਚਮ ਪਾਤਿਸ਼ਾਹ ਜੀ ਦਾ ਜਸ ਕਰ ਕੇ ਸਾਰੀ ਵਾਰਤਾ ਕਹਿ ਸੁਣਾਈ। ਉਹਨਾਂ ਚੋਰਾਂ ਦੇ ਮਨ ਤੇ ਐਸਾ ਅਸਰ ਹੋਇਆ ਕਿ ਅੱਗੇ ਤੋਂ ਉਹ ਚੋਰੀ ਕਰਨੀ ਛੱਡ ਕੇ ਗੁਰੂ ਘਰ ਦੇ ਸੱਚੇ ਸ਼ਰਧਾਲੂ ਹੋ ਗਏ ਅਤੇ ਪ੍ਰਦੇਸ ਵਿਚ ਸੌਦਾਗਰ ਦੇ ਨਾਲ ਨਾਲ ਹੀ ਰਹੇ, ਵਪਾਰ ਵਿਚ ਉਸ ਦਾ ਹੱਥ ਵਟਾਉਂਦੇ ਰਹੇ। ਜਦੋਂ ਵਾਪਸ ਆਏ ਦਸਵੰਧ ਦੀ ਮਾਇਆ ਭੇਟਾ ਕਰ ਕੇ ਪੰਚਮ ਪਾਤਿਸ਼ਾਹ ਜੀ ਨੂੰ ਸਾਰੀ ਗੱਲ ਦੱਸੀ ਅਤੇ ਸਿੱਖੀ ਪ੍ਰਾਪਤ ਕਰ ਕੇ ਜਨਮ ਮਰਨ ਕੱਟ ਲਿਆ।

ਇਸ ਲਈ ਜੋ ਪ੍ਰੇਮੀ ਹਰ ਰੋਜ਼ ਨਿਯਮ ਨਾਲ ਰਾਤ ਨੂੰ ਸੌਣ ਵੇਲੇ 'ਸੋਹਿਲੇ' ਜੀ ਦਾ ਪਾਠ ਕਰਦੇ ਹਨ ਉਹਨਾਂ ਦੀ ਹਰ ਸਮੇਂ ਸਹਾਇਤਾ ਹੁੰਦੀ ਹੈ ਅਤੇ ਰਾਤ ਨੂੰ ਕੋਈ ਡਰਾਉਣੇ ਸੁਪਨੇ ਵੀ ਨਹੀਂ ਆਉਂਦੇ, ਅੰਤ ਨੂੰ ਗੁਰੂ ਚਰਨਾਂ ਵਿਚ ਇਸਥਿਤੀ ਹੁੰਦੀ ਹੈ।

## ਸੰਪ੍ਰਦਾਈ ਕੀਰਤਨ ਸੋਹਿਲਾ ਸਟੀਕ ਸਮਾਪਤੰ

# ਏਸੇ ਤਰ੍ਹਾਂ ਪੰਜਾਂ ਬਾਣੀਆਂ ਦੇ ਪੜ੍ਹਨ ਦਾ ਮਹਾਤਮ ਹੈ

**ਜਪੁਜੀ ਸਾਹਿਬ:-** ਬ੍ਰਹਮ ਗਿਆਨੀ ਦੀ ਪ੍ਰਾਪਤੀ ਵਾਸਤੇ ਹੈ।

**ਜਾਪੁ ਸਾਹਿਬ:-**ਅਕਾਲ ਪੁਰਖ ਨੂੰ ਨਮਸ਼ਕਾਰ ਕਰਨ ਵਾਸਤੇ ਹੈ।

**ਸਵੱਯੇ:-** ਪਖੰਡ ਦੂਰ ਕਰਨ ਲਈ ਅਤੇ ਵੈਰਾਗ ਪੈਦਾ ਕਰਨ ਵਾਸਤੇ ਹਨ।

**ਚੌਪਈ:-**ਬੇਨਤੀ ਕਰਨ ਵਾਸਤੇ ਅਤੇ ਰਖਿਆ ਲਈ ਹੈ।

**ਅਨੰਦੁ ਸਾਹਿਬ:-**ਜੀਵਨ ਮੁਕਤੀ ਦਾ ਅਨੰਦ ਲੈਣ ਵਾਸਤੇ ਹੈ। ਅਨੰਦ ਸਾਹਿਬ ਪੂਰਾ ਪੜ੍ਹਨਾ ਚਾਹੀਦਾ ਹੈ, ਕਿਉਂਕਿ ਦਸਮ ਪਿਤਾ ਜੀ ਨੇ ਅੰਮ੍ਰਿਤ ਤਿਆਰ ਕਰਨ ਵੇਲੇ ਅਨੰਦ ਸਾਹਿਬ ਦੀਆਂ ੪੦ ਪੌੜੀਆਂ ਪੜ੍ਹੀਆਂ ਹਨ। ਸੌ ਸਾਖੀ ਵਿਚ ਲਿਖਿਆ ਹੈ ਅਤੇ ਸੂਰਜ ਪ੍ਰਤਾਪ ਦੀ ਪੰਜਵੀਂ ਰੁਤ ਵਿਚ ਭੀ ਆਉਂਦਾ ਹੈ, ਕਿ ਚਾਹੇ ਕਿਤਨਾ ਭੀ ਕੋਈ ਕੰਮ ਅੜਿਆ ਹੋਵੇ ਤਾਂ ਉਸ ਕਾਰਜ ਦੀ ਸਿੱਧੀ ਵਾਸਤੇ ਤਿੰਨ ਵਾਰ ਪੂਰੀਆਂ ਪੂਰੀਆਂ ਚਾਲੀਆਂ ਪੌੜੀਆਂ ਦਾ ਪਾਠ ਕਰਕੇ ਰਹਿਤ ਵਾਲੇ ਪੰਜ ਸਿੰਘ ਅਰਦਾਸ ਕਰਨ ਤਾਂ ਗੁਰੂ ਸਾਹਿਬ ਜੀ ਉਸ ਕਾਰਜ ਨੂੰ ਪੂਰਾ ਕਰ ਦੇਂਦੇ ਹਨ।

ਸੁਖਮਨੀ ਸਾਹਿਬ ਜੀ ਦਾ ਪਾਠ ਕਰਨ ਨਾਲ ਰੋਜ਼ ਦੇ ੨੪੦੦੦ ਸੁਆਸ ਸਫਲ ਹੁੰਦੇ ਹਨ।

ਆਸਾ ਦੀ ਵਾਰ, ਸਭ ਆਸਾਂ ਪੂਰਨ ਕਰਦੀ ਹੈ ਤੇ ਚੌਰਾਸੀ ਦੇ ਗੇੜ ਨੂੰ ਕਟਦੀ ਹੈ।

ਰਹਿਰਾਸ ਸਾਹਿਬ ਜੀ ਦਾ ਪਾਠ ਸਚਖੰਡ ਵਿਚ ਪਹੁੰਚਾਂਦਾ ਹੈ।

--------

ਸਨਿੰਮ੍ਰ ਬੇਨਤੀ ਹੈ **"ਭੁਲਣ ਅੰਦਰ ਸਭ ਕੋ ਅਭੁਲ ਗੁਰੂ ਕਰਤਾਰ॥"** ਦੇ ਮਹਾਂਵਾਕ ਅਨੁਸਾਰ ਜੀਵ ਹਮੇਸ਼ਾਂ ਭੁਲਣਹਾਰ ਹੈ। ਗੁਰਬਾਣੀ ਦੇ ਰਸੀਆਂ ਅਗੇ ਬੇਨਤੀ ਹੈ ਉਹ ਸੋਧ ਕੇ ਪੜ੍ਹ ਲੈਣ ਤੇ ਲਿਖ ਭੇਜਣ ਦੀ ਕ੍ਰਿਪਾਲਤਾ ਕਰਨ।



# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ ਸਟੀਕ।

ਜਿਸ ਵਿਚ ਉਹੋ ਅਰਥ, ਵਿਆਖਿਆ ਤੇ ਸਿਧਾਂਤ ਹੈ, ਜੋ ਦਸਮੇਸ਼ ਗੁਰੂ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਪੜ੍ਹਾਏ ਸਨ।

***ਪਹਿਲੀ ਪੋਥੀ*** – ਜਿਸ ਵਿਚ ਸ੍ਰੀ ਜਪੁਜੀ ਸਾਹਿਬ, ਰਹਰਾਸਿ, ਕੀਰਤਨ ਸੋਹਿਲੇ ੧੧੭ ਸਾਖੀਆਂ, ਉਥਾਨਕਾਂ ਦੇ ਸਹਿਤ ਵਿਸਥਾਰ ਪੂਰਵਕ ਟੀਕਾ।

***ਦੂਜੀ ਪੋਥੀ*** – ਸਿਰੀ ਰਾਗੁ, ਮਾਝ ਰਾਗੁ ਸੰਪੂਰਨ।

***ਤੀਜੀ ਪੋਥੀ*** – ਗਉੜੀ ਰਾਗੁ ਸੰਪੂਰਨ।

***ਚੌਥੀ ਪੋਥੀ*** – ਆਸਾ ਰਾਗੁ ਸੰਪੂਰਨ।

***ਪੰਜਵੀਂ ਪੋਥੀ*** – ਜਿਸ ਵਿਚ ਰਾਗ ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸੁ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ ਤਕ ਦਾ ਸੰਪ੍ਰਦਾਈ ਅਰਥਾਂ ਦਾ ਸੰਪੂਰਨ ਟੀਕਾ।

***ਛੇਵੀਂ ਪੋਥੀ*** – ਜਿਸ ਵਿਚ ਤਿਲੰਗ, ਸੂਹੀ, ਬਿਲਾਵਲ, ਗੋਂਡ ਰਾਗੁ ਤਕ ਸੰਪੂਰਨ।

***ਸੱਤਵੀਂ ਪੋਥੀ*** – ਰਾਗ ਰਾਮਕਲੀ ਨਟ ਨਰਾਇਨ, ਮਾਲੀ ਗੌੜਾ ਤੇ ਰਾਗ ਮਾਰੂ ਮਹਲਾ ੪ ਦੇ ਸੋਹਲਿਆਂ ਤਕ।

***ਅਠਵੀਂ ਪੋਥੀ*** – ਜਿਸ ਵਿਚ ਰਾਗ ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤ ਰਾਗੁ ਤਕ ਸੰਪੂਰਨ।

***ਨੌਂਵੀਂ ਪੋਥੀ*** – ਰਾਗ ਸਾਰੰਗ, ਮਲਾਰ, ਕਾਨੜਾ, ਕਲਿਆਣ, ਪ੍ਰਭਾਤੀ ਤੇ ਜੈਜਾਵੰਤੀ ਤਕ ਸੰਪੂਰਨ।

***ਦਸਵੀਂ ਪੋਥੀ*** – ਸਲੋਕ ਸਹਿਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ, ਸਲੋਕ ਕਬੀਰ, ਸਲੋਕ ਫਰੀਦ, ਸਵਈਏ ਵਾਰਾਂ ਤੋਂ ਵਧੀਕ, ਮਹਲਾ ੯ ਦੇ ਸਲੋਕ ਤੇ ਰਾਗ ਮਾਲਾ ਤਕ ਹੈ।

***ਭਗਤ ਬਾਣੀ ਦਾ ਵਖਰਾ ਟੀਕਾ ਵੀ ਮਿਲ ਸਕਦਾ ਹੈ। ਭਾਗ ਪਹਿਲਾ, ਦੂਜਾ, ਤੀਜਾ***

***ਟੀਕਾ ਜ਼ਫਰਨਾਮਹ ਸਣੇ ਹਕਾਇਤਾਂ ਦੇ*** — ***ਟੀਕਾ ਸ੍ਰੀ ਅਨੰਦ ਸਾਗਰ***

***ਟੀਕਾ ਸ੍ਰੀ ਸੁਖਮਨੀ ਸਾਹਿਬ ਜੀ*** — ***ਟੀਕਾ ਦਖਣੀ ਓਅੰਕਾਰ***

***ਟੀਕਾ ਸਿਧ ਗੋਸਟ*** — ***ਟੀਕਾ ਸਹੰਸਰ ਨਾਮਾ***

***ਟੀਕਾ ਬਾਰਾਂ ਮਾਹਾਂ ਮਹਲਾ ਪੰਜਵਾਂ ਰਾਗ ਮਾਝ ਤੇ ਬਾਰਾਂ ਮਾਹ ਰਾਗ ਤੁਖਾਰੀ ਮਹਲਾ ੧***

***ਟੀਕਾ ਆਸਾ ਜੀ ਦੀ ਵਾਰ ਛਕਿਆਂ ਸਮੇਤ ਅਤੇ ਨੌ ਧੁਨਾਂ***

---

ਪ੍ਰਕਾਸ਼ਕ : – **ਭਾ. ਚਤਰ ਸਿੰਘ ਜੀਵਨ ਸਿੰਘ** ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।